



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

ਮਿਲਣ ਨਾ ਰਹਿ ਕੇ ਇਉਂ ਹੈ ਜਿਵੇਂ ਮਾਰੂਥਲਾਂ ਵਿੱਚ ਕੋਈ ਬੱਦਲੀ ਘਿਰ ਆਵੇ ਜਾਂ ਜਿਵੇਂ ਪਾਣੀ ਵਿੱਚ ਚੰਨ-ਸੂਰਜ ਉਤਰ ਆਉਣ। ਇਸ ਤਰ੍ਹਾਂ ਮਰਦਾਨੇ ਦੇ ਆਖਰੀ ਵੇਲੇ ਉਸ ਦਾ ਸਿਰ ਗੋਦੀ 'ਚ ਹੋਣਾ ਤੇ ਬਾਬੇ ਦੀ ਅੱਖ 'ਚੋਂ ਡਿੱਗਿਆ ਹੰਝੂ ਉਸਨੂੰ ਜਿਵੇਂ ਛੂੰਹਦਾ ਹੈ, ਇਸ ਨੂੰ ਬਿਆਨ ਕਰਨਾ ਮੰਡ ਦੀ ਬੋਲੀ ਦੀ ਸਮਰੱਥਾ ਨੂੰ ਇੱਥੋਂ ਤੱਕ ਲਿਆਉਣ ਦੀ ਕਹਾਣੀ ਕਹਿੰਦਾ ਹੈ। ਜਿਵੇਂ 'ਕੁਰਅਤੁਲਐਨ ਹੈਦਰ' ਨੇ 'ਅੱਗ ਦਾ ਦਰਿਆ' ਵਿੱਚ ਉਰਦੂ ਭਾਸ਼ਾ ਨੂੰ ਵਰਤਿਆ ਹੀ ਨਹੀਂ ਸਿਰਜਿਆ ਵੀ ਹੈ; ਉਸੇ ਤਰ੍ਹਾਂ ਮੰਡ ਨੇ ਪੰਜਾਬੀ ਭਾਸ਼ਾ ਨੂੰ ਬਹੁਅਰਥਕ, ਕਿਤੇ ਨਾਟਕੀ, ਕਿਤੇ ਕਾਵਿਕ, ਕਿਤੇ ਪ੍ਰਤੀਕਾਂ ਰਾਹੀਂ ਸਿਰਜਿਆ ਵੀ ਹੈ। ਜਿਸ ਤੋਂ ਮੰਡ ਦੀ ਸੋਚ ਅਤੇ ਸਮਝ ਦੀ ਸਮਰੱਥਾ ਦਾ ਪਤਾ ਲੱਗਦਾ ਹੈ।

ਇਸ ਰਚਨਾ ਤੱਕ ਅੱਪੜਣ ਲਈ ਪੰਜਾਬੀ ਪਾਠਕ ਨੂੰ ਅਜੇ ਵਕਤ ਲੱਗੇਗਾ। ਇਹ ਰਚਨਾ ਮਨ ਦੀ ਯਾਤਰਾ ਹੈ; ਇਸੇ ਲਈ ਸਮੇਂ ਤੇ ਸਥਾਨ ਤੋਂ ਪਾਰ ਜਾ ਕੇ ਨਾਨਕ ਅਤੇ ਮਰਦਾਨੇ ਦੀਆਂ ਸੰਗੀਤਕ ਅਤੇ ਅਧਿਆਤਮਕ ਉਡਾਰੀਆਂ ਦੇ ਮਗਰ ਭੱਜਦਾ ਮੰਡ ਉੱਚੇ ਮੰਡਲਾਂ ਵਿੱਚ ਪਹੁੰਚ ਕੇ ਪੰਛੀ ਝਾਤ ਰਾਹੀਂ ਬਹੁਤਾ ਕੁਝ ਦੇਖ ਜਾਂਦਾ ਹੈ; ਜੋ ਧਿਆਨ ਵਿੱਚ ਉਤਾਰਨਾ ਸੌਖਾ ਨਹੀਂ। ਬਾਬੇ ਦੇ ਮਗਰ ਤੁਰਦਾ-ਤੁਰਦਾ ਮਰਦਾਨਾ ਰਬਾਬ ਬਣ ਗਿਆ ਹੈ ਤੇ ਜਸਬੀਰ ਮੰਡ ਰਬਾਬ ਦੀ ਭਾਸ਼ਾ ਸਮਝਣ ਦੀ ਕੋਸ਼ਿਸ਼ ਕਰਦਾ ਜਦੋਂ ਉਹਨੂੰ ਆਪਣੀ ਭਾਸ਼ਾ 'ਚ ਉਤਾਰਦਾ ਹੈ; ਤਾਂ ਪਾਠਕ ਲਈ ਇਸ ਭਾਸ਼ਾ ਨੂੰ ਡੀਕੋਡ ਕੀਤੇ ਬਿਨ੍ਹਾਂ ਸਮਝ ਸਕਣਾ ਸੌਖਾ ਨਹੀਂ ਹੈ। ਅਸਲ ਵਿੱਚ ਸਮਝਣ ਤੋਂ ਵੱਧ ਇਹ ਰਚਨਾ ਇੱਕ ਅਨੁਭਵ ਹੈ ਤੇ ਪੰਜਾਬੀ ਪਾਠਕ ਨੂੰ ਇਸ ਤੱਕ ਪਹੁੰਚਣ ਲਈ ਅਜੇ ਸਮਾਂ ਲੱਗੇਗਾ।

-ਡਾ. ਦਲੀਪ ਕੌਰ ਟਿਵਾਣਾ

Published by
Autumn Art (India)
V.P.O. Ballan, Distt. Sangrur (148001), Mob. 9115872450
E-mail: autumnartpublishers@gmail.com



Logo of Autumn Art by kafir
COVER PAINTING JAGDEEP GARCHA



ISBN 978-1-989310-10-6

Printed & Bound at:
21st Century Press (Patiala)

---

Bol Mardaneya

(A Punjabi novel based on the life of Bhai Mardana, A companion of Guru Nanak )

Written by
Jasbeer Mand
Vill. Hirdapur P/O Purkhali
Distt. Ropar (Punjab)
Email: jasbeermand750@gmail.com
Mob. 97688-34726

ਸਮਰਪਣ
ਦੋਵਾਂ ਮਾਂਵਾਂ ਅੱਗੇ ਸ਼ੀਸ਼ ਝੁਕਾਉਂਦਾ ਹਾਂ
ਅੰਮੀ ਲੱਖੋ ਤੇ ਮਾਤਾ ਤ੍ਰਿਪਤਾ
ਲਈ...

# ਪੰਜਾਬੀ ਸਾਹਿਤ ਵਿੱਚ ਨਾਵਲ 'ਬੋਲ ਮਰਦਾਨਿਆ ਦੀ' ਅਹਿਮੀਅਤ

ਨਾਵਲ ਬੋਲ ਮਰਦਾਨਿਆ ਦਾ ਪ੍ਰਕਾਸ਼ਨ ਆਧੁਨਿਕ ਪੰਜਾਬੀ ਸਾਹਿਤ ਦੀ ਇੱਕ ਅਹਿਮ ਘਟਨਾ ਹੈ। ਮਰਦਾਨਾ ਪੰਜਾਬ ਦੀ ਵਿਰਾਸਤ ਅਤੇ ਕਲਚਰ ਦਾ ਬਹੁਤ ਅਹਿਮ ਕਿਰਦਾਰ ਹੈ। ਗੁਰੂ ਬਾਬੇ ਨਾਲ ਸਭ ਤੋਂ ਲੰਬਾ ਸਮਾਂ ਬਿਤਾਉਣ ਅਤੇ ਉਨ੍ਹਾਂ ਨੂੰ ਸਭ ਤੋਂ ਨੇੜਿਓਂ ਦੇਖਣ ਦਾ ਮਾਣ ਮਰਦਾਨੇ ਨੂੰ ਹਾਸਲ ਹੈ ਅਤੇ ਮਰਦਾਨੇ ਵਰਗੀ ਸਖਸ਼ੀਅਤ ਦੇ ਜੀਵਨ ਨੂੰ ਐਨਾ ਨੇੜੇ ਤੋਂ ਦੇਖਣ ਦਾ ਪੰਜਾਬੀ ਸਾਹਿਤ ਵਿੱਚ ਇਹ ਪਹਿਲਾ ਯਤਨ ਹੈ। ਇਸ ਜ਼ਰੀਏ ਗੁਰੂ ਬਾਬੇ ਦੇ ਜੀਵਨ ਦੀਆਂ ਝਲਕਾਂ ਵੀ ਦੇਖਣ ਨੂੰ ਮਿਲ ਰਹੀਆਂ ਹਨ। ਜਸਬੀਰ ਮੰਡ ਦੀ ਇਹ ਰਚਨਾ ਇਸ ਲਿਹਾਜ਼ ਨਾਲ ਆਧੁਨਿਕ ਪੰਜਾਬੀ ਸਾਹਿਤ ਦੀ ਇੱਕ ਵੱਡੀ ਪ੍ਰਾਪਤੀ ਹੈ। ਇਸ ਅਹਿਮ ਕਿਰਤ 'ਤੇ ਕੀਤੀ ਘਾਲਣਾ ਲਈ ਪੰਜਾਬੀ ਸਾਹਿਤ ਉਸਦਾ ਰਿਣੀ ਹੈ।

ਮਰਦਾਨਾ ਕਿਉਂਕਿ ਇੱਕ ਇਤਿਹਾਸਕ ਸਖਸ਼ੀਅਤ ਹੈ, ਇਸ ਕਰਕੇ ਕੁੱਝ ਪਾਠਕ ਅਚੇਤੇ ਹੀ ਇਸ ਨੂੰ ਇਤਿਹਾਸ ਦੀ ਕਿਤਾਬ ਵਾਂਗ ਪੜ੍ਹਨਗੇ। ਪਰ ਇਹ ਕਿਤਾਬ ਨਿਸ਼ਚਿਤ ਤੌਰ 'ਤੇ ਭਾਈ ਮਰਦਾਨੇ ਦਾ ਇਤਿਹਾਸ ਨਹੀਂ ਹੈ। ਜਸਬੀਰ ਮੰਡ ਇੱਕ ਨਾਵਲਕਾਰ ਹੈ ਅਤੇ ਉਸਨੇ ਨਾਵਲੀ ਵਿਧੀਆਂ ਰਾਹੀਂ ਮਰਦਾਨੇ ਦੇ ਜੀਵਨ ਦੀਆਂ ਝਲਕਾਂ ਪੇਸ਼ ਕੀਤੀਆਂ ਹਨ। ਇਸ ਰਚਨਾ ਦਾ ਮਹੱਤਵ ਤਦ ਹੀ ਪੂਰੀ ਤਰ੍ਹਾਂ ਸਮਝਿਆ ਜਾ ਸਕੇਗਾ, ਜੇ ਇਸ ਨੂੰ ਗਲਪ ਦੀ ਇੱਕ ਰਚਨਾ ਵਜੋਂ ਦੇਖਿਆ ਜਾਵੇ। ਜਸਬੀਰ ਮੰਡ ਦਾ ਮੁੱਖ ਸਰੋਕਾਰ ਇਤਿਹਾਸਕ ਨਹੀਂ, ਆਤਮਿਕ ਹੈ। ਇਹ ਨਾਵਲ ਆਤਮਿਕ ਪ੍ਰਸ਼ਨਾਂ ਅਤੇ ਜਗਿਆਸਾ ਦਾ ਸਫ਼ਰਨਾਮਾ ਹੈ। ਉਪਰੋਂ ਭਾਵੇਂ ਇਹ ਯਾਤਰਾਵਾਂ ਦਾ ਬਿਆਨ ਲੱਗਦਾ ਹੈ ਪਰ ਅਸਲ ਵਿੱਚ ਇਹ ਮਰਦਾਨੇ ਦੇ ਅੰਦਰਲੇ ਸਫ਼ਰ ਦੀ ਕਹਾਣੀ ਹੈ।

ਇਸ ਦੇ ਫਿਕਰੇ ਬਹੁ-ਅਰਥੀ ਅਤੇ ਬਹੁ-ਪਰਤੀ ਹਨ ਅਤੇ ਸੰਵਾਦ ਉਪਨਿਸ਼ਦਾਂ ਵਰਗੇ। ਜਿਸ ਕਿਸਮ ਦੀ ਸੰਘਣੀ ਵਾਰਤਕ/ਗਲਪ ਜਸਬੀਰ ਮੰਡ ਲਿਖਦਾ ਹੈ, ਉਹ ਪੰਜਾਬੀ ਸਾਹਿਤ ਦੀ ਦੁਨੀਆ ਵਿੱਚ ਇੱਕ ਵਿਲੱਖਣ ਚੀਜ਼ ਹੈ। ਨਾਵਲੀ ਦ੍ਰਿਸ਼ਾਂ ਦੀ ਉਸਾਰੀ ਲਈ ਉਹ ਕਵਿਤਾ, ਪੇਂਟਿੰਗ ਅਤੇ ਥਿਏਟਰ ਦੀਆਂ ਵਿਧੀਆਂ ਦਾ ਇਸਤੇਮਾਲ ਕਰਦਾ ਹੈ ਅਤੇ ਪੂਰੇ ਦ੍ਰਿਸ਼ ਨੂੰ ਇਸ ਤਰ੍ਹਾਂ ਚਿਣਦਾ ਹੈ ਕਿ ਹਰ ਸ਼ਬਦ ਇੱਕ ਪ੍ਰਤੀਕ ਬਣ ਜਾਂਦਾ ਹੈ। ਹਰ ਸਤਰ ਦੇ ਵਿਚਾਲੇ ਜੋ ਗੱਲ ਬਿਨਾਂ ਕਹਿਆਂ ਕਹੀ ਜਾ ਰਹੀ ਹੈ, ਉਨ੍ਹਾਂ ਸੰਕੇਤਾਂ/ਇਸ਼ਾਰਿਆਂ ਨੂੰ ਸਮਝੇ ਬਗ਼ੈਰ ਇਸ ਤਰ੍ਹਾਂ ਦੇ ਗਲਪ ਨਾਲ ਨਹੀਂ ਜੁੜਿਆ ਜਾ ਸਕਦਾ। ਪੰਜਾਬੀ ਪਾਠਕਾਂ ਲਈ ਇਸ ਤਰ੍ਹਾਂ ਦੀ ਗਲਪ/ਵਾਰਤਕ ਇੱਕ ਨਵਾਂ ਅਨੁਭਵ ਹੈ।

ਇਸ ਨਾਵਲ ਦਾ ਕੇਂਦਰ ਬਿੰਦੂ ਭਾਵੇਂ ਗੁਰੂ ਨਾਨਕ ਦੇਵ ਜੀ ਦਾ ਸਾਥੀ

ਮਰਦਾਨਾ ਹੈ ਪਰ ਮਰਦਾਨੇ ਦੇ ਜੀਵਨ ਨੂੰ ਬਿਆਨ ਕਰਨ ਲਈ ਨਾਵਲਕਾਰ ਨੂੰ ਗੁਰੂ ਨਾਨਕ ਦੇ ਕਰੀਬ ਵੀ ਜਾਣਾ ਪੈਂਦਾ ਹੈ। ਕੁੱਝ ਲੋਕਾਂ ਦਾ ਇਹ ਵੀ ਖ਼ਿਆਲ ਹੈ ਕਿ ਇਸ ਤਰ੍ਹਾਂ ਦੇ ਵਿਸ਼ੇ ਨੂੰ ਹੱਥ ਪਾਉਣਾ ਇੱਕ ਆਧੁਨਿਕ ਲੇਖਕ ਲਈ ਜੋਖ਼ਮ ਭਰਿਆ ਕੰਮ ਹੋ ਸਕਦਾ ਹੈ। ਪੈਗੰਬਰ, ਅਵਤਾਰੀ ਪੁਰਸ਼ ਅਤੇ ਹੋਰ ਰੂਹਾਨੀ ਮਹਾਂਪੁਰਸ਼ ਉਚ-ਚੇਤਨਾ ਨਾਲ਼ ਵਰੋਸਾਏ ਹੋਏ ਲੋਕ ਹੁੰਦੇ ਹਨ ਅਤੇ ਚੇਤਨਾ ਦੇ ਜਿਸ ਆਯਾਮ ਤੇ ਉਹ ਵਿਚਰਦੇ ਹਨ, ਉਸ ਨੂੰ ਇਨਸਾਨੀ ਚੇਤਨਾ ਨਾਲ਼ ਦੇਖਣਾ, ਸਮਝਣਾ ਜਾਂ ਉਸਦੀ ਵਿਆਖਿਆ ਕਰਨਾ ਸੰਭਵ ਨਹੀਂ ਹੋ ਸਕਦਾ। ਮਿਸਾਲ ਦੇ ਤੌਰ 'ਤੇ 'ਲਾਸਟ ਟੈਂਪਟੇਸ਼ਨਜ਼ ਔਫ ਕਰਾਈਸਟ' ਵਿੱਚ ਜੋ ਈਸਾ ਅਸੀਂ ਦੇਖ ਰਹੇ ਹਾਂ, ਉਹ ਅਸਲ ਵਿੱਚ ਲੇਖਕ ਨਿਕੋਸ ਕਜ਼ਾਨਜ਼ਾਕਸ ਦਾ ਆਪਣਾ ਮਨ ਹੈ। ਅਸਲ ਵਿੱਚ ਈਸਾ ਕੀ ਸੀ, ਉਸਦੀ ਥਾਹ ਅਸੀਂ ਇਨਸਾਨੀ ਚੇਤਨਾ ਦੇ ਤਲ 'ਤੇ ਰਹਿੰਦਿਆਂ ਨਹੀਂ ਪਾ ਸਕਦੇ। ਪਰ ਇਹ ਸੀਮਾ ਸਿਰਫ਼ ਨਾਵਲਕਾਰਾਂ, ਕਵੀਆਂ, ਫਿਲਮਕਾਰਾਂ, ਇਤਿਹਾਸਕਾਰਾਂ, ਕਥਾਕਾਰਾਂ ਜਾਂ ਫ਼ਿਲਾਸਫ਼ਰਾਂ ਦੀ ਹੀ ਨਹੀਂ ਹੈ। ਇਹ ਇਨਸਾਨੀ ਚੇਤਨਾ ਅਤੇ ਸਮੁੱਚੀ ਇਨਸਾਨੀ ਸਭਿਅਤਾ ਦੀ ਸੀਮਾ ਹੈ। ਪਰ ਇਸਦੇ ਬਾਵਜੂਦ ਇਨਸਾਨੀ ਚੇਤਨਾ ਹਮੇਸ਼ਾ ਆਪਣੀਆਂ ਸੀਮਾਵਾਂ 'ਚੋਂ ਬਾਹਰ ਜਾਣ ਦੀ ਕੋਸ਼ਿਸ਼ ਵਿੱਚ ਰਹਿੰਦੀ ਹੈ। ਸਾਰਾ ਰੂਹਾਨੀ ਵਿਕਾਸ ਇਸੇ ਗੱਲ 'ਤੇ ਖੜ੍ਹਾ ਹੈ। ਜਪੁਜੀ ਵਿੱਚ ਗੁਰੂ ਨਾਨਕ ਦੇਵ ਜੀ ਵਾਰ-ਵਾਰ ਕਹਿੰਦੇ ਹਨ ਕਿ ਰੱਬੀ ਸੱਤਾ ਅਕੱਥ ਹੈ। ਵੇਦ ਕਤੇਬ ਵੀ ਉਸਦਾ ਬਿਆਨ ਨਹੀਂ ਕਰ ਸਕੇ। ਪਰ ਫਿਰ ਵੀ ਉਸਦੀ ਅਕਹਿ ਸੱਤਾ ਦਾ ਬਿਆਨ ਕਰਨ ਦੀ ਕੋਸ਼ਿਸ਼ ਜੁਗਾਂ-ਜੁਗਾਂਤਰਾਂ ਤੋਂ ਹੁੰਦੀ ਆ ਰਹੀ ਹੈ। ਇਸੇ ਤਰਾਂ ਦੀ ਲਗਾਤਾਰ ਕੋਸ਼ਿਸ਼ ਵਿੱਚੋਂ ਹੀ ਆਤਮਿਕ ਵਿਕਾਸ ਦਾ ਰਾਹ ਨਿਕਲਦਾ ਹੈ। ਇਹ ਕੋਸ਼ਿਸ਼ ਜਾਰੀ ਰਹਿਣੀ ਚਾਹੀਦੀ ਹੈ।ਕੋਸ਼ਿਸ਼ ਹੀ ਸਾਡੀ ਸੰਭਾਵਨਾ ਅਤੇ ਤਾਕਤ ਹੈ। ਪਰ ਇਨਸਾਨੀ ਚੇਤਨਾ ਦੀ ਇਹ ਤਕਦੀਰ ਹੈ ਕਿ ਅਜਿਹੀ ਕੋਸ਼ਿਸ਼ ਹਮੇਸ਼ਾ ਅਪੂਰੀ ਅਤੇ ਅਧੂਰੀ ਰਹੇਗੀ। ਜਸਬੀਰ ਮੰਡ ਨੇ ਇੱਕ ਰੱਬੀ ਦਰਵੇਸ਼ ਦੇ ਅੰਤਰ-ਬਾਹਰ ਦੀਆਂ ਝਲਕਾਂ ਨੂੰ ਪਕੜਨ/ਚਿਤਰਨ ਦੀ ਇਹ ਗੰਭੀਰ ਕੋਸ਼ਿਸ਼ ਕੀਤੀ ਹੈ ਅਤੇ ਇੱਥੇ ਪੂਰਨਤਾ ਦਾ ਕੋਈ ਦਾਅਵਾ ਨਹੀਂ ਹੈ। ਨਿਰਸੰਦੇਹ ਸਾਡੀ ਜ਼ੁਬਾਨ ਦੇ ਸਾਹਿਤ ਦੇ ਪ੍ਰਸੰਗ ਵਿੱਚ ਇਹ ਇੱਕ ਵੱਡੀ ਪ੍ਰਾਪਤੀ ਹੈ।

ਪੰਜਾਬ ਦੇ ਇਤਿਹਾਸ ਦੇ ਜਿਸ ਪਹਿਲੂ 'ਤੇ ਇਸ ਨਾਵਲ ਨੇ ਝਾਤ ਮਾਰੀ ਹੈ, ਉਸ ਨੂੰ ਜਾਣਨ ਲਈ ਸਾਡੇ ਕੋਲ ਪੁਰਾਤਨ ਜਨਮ-ਸਾਖੀਆਂ ਤੋਂ ਸਿਵਾ ਹੋਰ ਕੁੱਝ ਨਹੀਂ ਹੈ। ਜਨਮ-ਸਾਖੀਆਂ ਵੀ ਇਨਸਾਨਾਂ ਨੇ ਹੀ ਰਚੀਆਂ ਸਨ ਅਤੇ ਉਹ ਵੀ ਪੂਰਨ ਨਹੀਂ ਹਨ। ਇਹੀ ਗੱਲ ਪੁਰਾਣੇ ਅਤੇ ਨਵੇਂ ਹੋਰ ਇਤਿਹਾਸਕਾਰਾਂ ਬਾਰੇ ਕਹੀ ਜਾ ਸਕਦੀ ਹੈ। ਇਸ ਕਰਕੇ ਬਾਕੀ ਦੁਨੀਆਂ ਦੀ ਤਰ੍ਹਾਂ ਅਸੀਂ ਵੀ ਆਪਣੀ ਵਿਰਾਸਤ ਦੇ ਉਸ ਦੌਰ ਨੂੰ ਨਵੇਂ-ਨਵੇਂ ਤਰੀਕੇ ਨਾਲ ਦੇਖਣ/ਪੜ੍ਹਨ ਦੀ ਕੋਸ਼ਿਸ਼ ਵਾਰ-ਵਾਰ ਕਰਦੇ ਰਹਾਂਗੇ। ਉਸ ਦੌਰ ਨਾਲ਼ ਸਹੀ ਰਾਬਤਾ ਬਣਾਏ ਬਗ਼ੈਰ ਅਸੀਂ ਇੱਕ ਕੌਮ ਦੇ ਤੌਰ 'ਤੇ ਤੰਦਰੁਸਤ ਨਹੀਂ ਹੋ ਸਕਦੇ। ਹਰ ਪੀੜ੍ਹੀ ਨੂੰ ਨਵੀਂ ਕੋਸ਼ਿਸ਼ ਕਰਨੀ ਪਵੇਗੀ। ਨਾਵਲ ਨੂੰ ਪੜ੍ਹਦਿਆਂ ਕਈ ਵਾਰ ਮੇਰਾ ਦਿਲ ਭਰ ਆਇਆ। ਕੁੱਝ ਦ੍ਰਿਸ਼, ਘਟਨਾਵਾਂ ਜਾਂ ਬਿਆਨ ਇਸ ਤਰ੍ਹਾਂ ਦਾ ਅਸਰ ਕਿਉਂ ਪਾਉਂਦੇ ਹਨ, ਉਸਦਾ ਬਿਆਨ ਕਰਨਾ ਮੁਸ਼ਕਲ ਹੈ। ਇਹ ਸਿਰਫ਼ ਇੱਕ ਮਨੋਵਿਗਿਆਨਕ ਪ੍ਰਸ਼ਨ ਨਹੀਂ ਹੈ। ਗੁਰੂ

ਬਾਬੇ ਨਾਲ਼ ਸਾਡੀਆਂ ਜੋ ਤੰਦਾਂ ਜੁੜੀਆਂ ਹਨ, ਉਸਦਾ ਸਾਨੂੰ ਖ਼ੁਦ ਨੂੰ ਵੀ ਪੂਰਾ ਭੇਤ ਨਹੀਂ ਹੈ। ਇਹ ਰਚਨਾਵਾਂ, ਇਹ ਕੋਸ਼ਿਸ਼ਾਂ ਉਸ ਭੇਤ ਨੂੰ ਖੋਲਣ ਦੇ ਯਤਨ ਵੀ ਹਨ।

ਸਾਡੀਆਂ ਇਨ੍ਹਾਂ ਸਮੂਹਿਕ ਕੋਸ਼ਿਸ਼ਾਂ ਦੇ ਇਤਿਹਾਸ ਵਿੱਚ ਨਾਵਲ 'ਬੋਲ ਮਰਦਾਨਿਆ' ਇੱਕ ਅਹਿਮ ਮੀਲ-ਪੱਥਰ ਹੈ।

ਸ਼ਮੀਲ
ਬਰੈਂਪਟਨ, ਕੈਨੇਡਾ

# ਨਿਰੰਤਰ ਵਗਦੀ ਧਾਰਾ

ਭਾਈ ਮਰਦਾਨੇ ਦਾ ਵਿਸ਼ਾ ਹੁਣ ਤੱਕ ਸਿਰਫ਼ ਜਨਮ ਸਾਖੀਆਂ ਅਤੇ ਲੋਕ ਕਥਾਵਾਂ ਵਿੱਚ ਘਿਰਿਆ ਸੀ। ਇਸ ਅਣਗੌਲੇ ਨਾਇਕ ਦੇ ਰਹੱਸ ਨੂੰ ਸਮਝਣ ਲਈ ਸਿਰਫ਼ ਇਤਿਹਾਸਕ ਸੂਝ ਨਾਲ ਨਹੀਂ ਸੀ ਸਰਨਾ। ਇਹ ਪੰਜਾਬੀ ਦੇ ਕਿਸੇ ਵੀ ਨਾਵਲਕਾਰ ਲਈ ਸਭ ਤੋਂ ਵੱਡੀ ਚੁਣੌਤੀ ਸੀ ਕਿ ਉਹ ਇਤਿਹਾਸ ਦੇ ਇਸ ਸਮੇਂ ਨੂੰ ਨਾਵਲ ਵਿੱਚ ਸੁਤੰਤਰ ਜਗ੍ਹਾ ਦਵਾ ਸਕਦਾ। ਮੰਡ ਦੀ ਇਸ ਰਚਨਾ ਵਿੱਚ ਨਾਵਲ ਅਤੇ ਇਤਿਹਾਸ ਦੀ ਸੁਗੰਧ ਬਰਾਬਰ ਆਉਂਦੀ ਹੈ। ਇਤਿਹਾਸ ਨੇ ਮਰਦਾਨੇ ਨੂੰ ਸਿਰਫ਼ 'ਰਬਾਬੀ' ਤੱਕ ਹੀ ਸੀਮਤ ਕਰ ਦਿਤਾ ਸੀ। ਮੰਡ ਨੇ ਮਰਦਾਨੇ ਦੇ ਸਿਰਫ਼ ਸਾਜ਼ੀ ਹੋਣ ਦੀ ਮਿੱਥ ਨੂੰ ਤੋੜਿਆ ਹੈ। ਉਸਨੇ ਮਰਦਾਨੇ ਦੇ ਸਮਰਪਣ, ਸੂਝ ਅਤੇ ਸਾਦਗੀ ਦੇ ਸੰਗਮ ਨੂੰ ਇੱਕ ਨਵਾਂ ਸੰਵਾਦ ਦਿਤਾ ਹੈ।

ਗਲਪ/ਵਾਰਤਕ ਵਿੱਚ ਬਾਬੇ ਦੀ ਰੂਹਾਨੀ ਸੂਰਤ ਨੂੰ ਚਿਤਰਦਾ ਇਸ ਤਰ੍ਹਾਂ ਦਾ ਇਹ ਪਹਿਲਾ ਨਾਵਲ ਹੈ। ਇਸ ਨਾਵਲ ਵਿੱਚ ਇੱਕ ਧਾਰਾ ਨਿਰੰਤਰ ਵਗਦੀ ਹੈ, ਉਹ ਹੈ ਮਰਦਾਨੇ ਦੇ ਗਵਾਹ ਹੋਣ ਦੀ ਧਾਰਾ। ਜਿਸ ਤਰ੍ਹਾਂ ਬਾਬੇ ਦੇ ਸਾਥ ਦੌਰਾਨ ਮਰਦਾਨੇ ਨੇ ਸਫ਼ਰਾਂ ਨੂੰ ਜੀਵਿਆ ਹੈ, ਉਹ ਇਸ ਨਾਵਲ ਦੀ ਕੇਂਦਰੀ ਧੁਨ ਹੈ। ਮੰਡ ਨੇ ਘਟਨਾਵਾਂ ਨੂੰ ਛੱਡਕੇ ਸੂਖਮ ਪਲਾਂ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਹੈ। ਇਸ ਨਾਵਲ ਵਿੱਚ ਫ਼ੈਲੇ ਰਹੱਸ ਨੂੰ ਧਿਆਨ ਨਾਲ ਮਹਿਸੂਸ ਕਰਨ ਦੀ ਲੋੜ ਹੈ। ਮੰਡ ਨੇ ਪ੍ਰਚਲਿਤ ਇਤਿਹਾਸਕ ਦੁਹਰਾਅ ਨੂੰ ਬਹੁਤ ਘੱਟ ਵਰਤਿਆ ਹੈ। ਅਸਲ ਵਿੱਚ ਉਹ ਮਰਦਾਨੇ ਦੀ ਜਗਿਆਸੂ ਨਜ਼ਰ ਨਾਲ ਉਸ ਸਮੁੱਚੇ ਦੌਰ ਨੂੰ ਪਕੜਨ ਦੀ ਕੋਸ਼ਿਸ਼ ਕਰਦਾ ਹੈ।

ਮੰਡ ਦਾ ਇਹ ਨਾਵਲ ਸਿਰਫ਼ ਮਰਦਾਨੇ ਦੀ ਕਥਾ ਨਹੀਂ ਹੈ। ਇਹ ਉਸਦੇ ਜੀਵਤ ਸੁਆਸਾਂ ਦੀ ਧੜਕਣ ਹੈ, ਜਿਹੜੇ ਉਸਨੇ ਬਾਬੇ ਨਾਲ ਤੁਰਦਿਆਂ ਰੂਹਾਨੀ ਰੰਗਾਂ ਵਿੱਚ ਰੰਗੇ ਗਏ। ਇਸ ਵਿੱਚ ਬਾਬੇ ਦੇ ਹਜ਼ਾਰਾਂ ਮੀਲ ਦੇ ਸਫ਼ਰ ਦੀ ਉਹ ਚਿਣਗ ਵੀ ਹੈ, ਜਿਸ ਵਿੱਚ ਸੱਚ ਨੂੰ ਹਰ ਕਿਸੇ ਕੋਲ ਪਹੁੰਚਾਉਣ ਦੀ ਚੇਸ਼ਟਾ ਸੀ। ਹਜ਼ਾਰਾਂ ਮੀਲਾਂ ਦੇ ਇਸ ਸਫਰ ਨੂੰ ਚਿਤਰਦੇ ਇਸ ਨਾਵਲ ਦੀ ਕਲਾਤਮਿਕ ਇਕਾਗਰਤਾ ਕਮਾਲ ਦੀ ਹੈ।

ਬਾਬੇ ਦੇ ਅਲੱਗ-ਅਲੱਗ ਅੰਦਾਜ਼ ਵਿੱਚੋਂ ਗੁਜ਼ਰਨ ਦੇ ਦ੍ਰਿਸ਼ ਤਾਜ਼ਗੀ ਨਾਲ ਭਰੇ ਪਏ ਹਨ। ਮੰਡ ਨੇ ਪੰਜਾਬੀ ਨਾਵਲ ਨੂੰ ਇੱਕ ਤਾਜ਼ੀ ਅੱਖ ਦਿੱਤੀ ਹੈ, ਜਿਸ ਵਿੱਚ ਪੰਜਾਬੀ ਸਭਿਆਚਾਰ ਦੀਆਂ ਗਹਿਰਾਈਆਂ ਨੂੰ ਤਾਜ਼ੇ ਦਮ ਨਾਲ ਦੇਖਣ ਦੀ ਤਾਕਤ ਹੈ।

ਏ ਆਰ ਭੱਟ (ਵਿਸ਼ਵ ਪ੍ਰਸਿੱਧ ਸਮਾਜ ਸ਼ਾਸ਼ਤਰੀ)
ਟੋਕੀਓ, ਜਪਾਨ

## ਕਾਂਡ : ਇੱਕ

ਧੁੱਪ ਨੇ ਹਵਾ ਦਾ ਸੁਭਾਅ ਬਦਲ ਦਿੱਤਾ ਸੀ। ਸਿਆਲੂ ਦੁਪਹਿਰ ਦੀ ਧੁੱਪ ਵਿੱਚੋਂ ਲੰਘਦੇ ਬੁੱਲੇ ਤਲਵੰਡੀ ਦੀ ਮਿੱਟੀ ਨੂੰ ਛੋਹ ਕੇ ਪਹਿਲਾਂ ਕੋਸੇ ਹੁੰਦੇ, ਫਿਰ ਅੱਗੇ ਦੂਰ ਪਹਾੜਾਂ ਵਿੱਚ ਜਾ ਠਰ ਜਾਂਦੇ। ਹਵਾ ਤਾਂ ਮੌਸਮਾਂ ਦੀ ਹਜ਼ੂਰੀ ਵਿੱਚ ਵਗਦੀ ਹੀ ਰਹਿੰਦੀ ਹੈ। ਇਹ ਤਾਂ ਚਾਨਣ ਤੋਂ ਬਿਨਾਂ ਆਕਾਰਾਂ ਦੀ ਗ਼ੈਰ-ਹਾਜ਼ਰੀ ਵਿੱਚ ਵੀ ਵਗਣਾ ਨਹੀਂ ਭੁੱਲਦੀ। ਮਰਦਾਨਾ ਅੱਜ-ਕੱਲ੍ਹ ਅਜਿਹੇ ਅਜੀਬ ਖ਼ਿਆਲਾਂ ਵਿੱਚ ਗੁੰਮਿਆ ਤਲਵੰਡੀ ਦੀਆਂ ਗਲੀਆਂ ਵਿੱਚ ਘੁੰਮਦਾ ਫਿਰਦਾ ਦਿਸਦਾ ਸੀ। ਕੁੱਝ ਭਾਅ ਨਹੀਂ ਸੀ ਰਿਹਾ, ਘੜਤਾਂ-ਬੁਣਤਾਂ ਨਾਲ ਅਣਬਣ ਚੱਲ ਰਹੀ ਸੀ। ਚਿੱਤ ਦੇ ਚੁਫ਼ੇਰੇ ਇੱਕ ਗੂੰਜ ਰਹਿੰਦੀ, ਅੱਖਾਂ ਅੱਗਿਓਂ ਇੱਕ ਝਲਕਾਰਾ ਜਿਹਾ ਲੰਘਦਾ। ਪਰ ਉਹ ਸੁਰੀਲੀ ਆਵਾਜ਼ ਨਾ ਸੁਣਦੀ ਜੋ ਕੋਸੀ ਹਵਾ ਦੇ ਸਾਹਾਂ ਦੇ ਨਿਰਲੇਪ ਪਲੜੇ ਝੁਕਾ ਦਿੰਦੀ ਸੀ। ਸ਼ਾਇਦ ਇਸੇ ਕਰਕੇ ਉਹ ਸਾਜ਼ ਵੀ ਹੁਣ ਚੁੱਪ ਸੀ। ਮਹੀਨੇ ਲੰਘ ਗਏ ਸਨ। ਆਪਣੇ ਆਪ 'ਤੇ ਹਰਖ ਆਉਂਦਾ ਸੀ। ਉਹਨੇ ਆਪਣੇ ਮਿੱਤਰ ਦੇ ਜਾਣ ਨੂੰ ਵਿਦਾਇਗੀ ਕਿਉਂ ਬਣਨ ਦਿੱਤਾ? ਜੈਰਾਮ ਨੇ ਤਾਂ ਏਨਾਂ ਹੀ ਕਿਹਾ ਸੀ, "ਤੁਸੀਂ ਚਲੋ ਹੁਣ ਮੈਂ ਤੇ ਨਾਨਕ ਇਥੋਂ ਇਕੱਲੇ ਹੀ ਸੁਲਤਾਨਪੁਰ ਜਾਵਾਂਗੇ।" ਇਹ ਲਫ਼ਜ਼ ਤਾਂ ਉਨ੍ਹਾਂ ਲਈ ਸਨ ਜਿਨ੍ਹਾਂ ਨੇ ਉਹਤੋਂ ਵਿਛੜਣ ਦੀ ਵਿਵਸਥਾ ਕੀਤੀ ਸੀ। ਇਥੋਂ ਤਲਵੰਡੀ ਵੱਲ ਵਾਪਸੀ ਮਹਿਤਾ ਕਾਲੂ, ਚਾਚੇ ਲਾਲੂ ਤੇ ਮਾਤਾ ਤ੍ਰਿਪਤਾ ਦੀ ਹੋਣੀ ਚਾਹੀਦੀ ਸੀ। ਉਹ ਕਿਉਂ ਵਾਪਸ ਮੁੜ ਆਇਆ ਸੀ? ਉਹਨੇ ਇਹ ਵਿਛੋੜਾ ਕਿਹੜੀ ਗੱਲੋਂ ਸਹੇੜਿਆ? ਅੱਜ-ਕੱਲ੍ਹ ਆਪਣੇ ਆਪ ਨੂੰ ਅਜਿਹੇ ਬੜੇ ਸੁਆਲ ਸੁਣਦੇ ਸਨ। ਕਿਸੇ ਨੇ ਨਾਨਕ ਨੂੰ ਭੇਜਣ ਵਿੱਚ ਆਪਣੀ ਜਿੱਤ ਸਮਝੀ, ਕਿਸੇ ਨੇ ਆਪਣੇ ਨਾਲ ਤੋਰਨ ਵਿੱਚ ਗਰੂਰ ਕੀਤਾ ਸੀ। ਪਰ ਉਹਦੇ ਵੱਲ ਕਿਸੇ ਨੇ ਧਿਆਨ ਨਹੀਂ ਸੀ ਦਿੱਤਾ। ਸਾਂਈ ਵੀ ਆਪਣੇ ਪ੍ਰੇਮ ਵਿੱਚ ਸੁਲਤਾਨਪੁਰ ਵੱਲ ਝੁੱਕ ਗਿਆ ਸੀ। ਜਾਣ ਵੇਲੇ ਉਹਨੇ ਇੱਕ ਵਾਰੀ ਵੀ ਪਲਟ ਕੇ ਨਹੀਂ ਸੀ ਵੇਖਿਆ। ਜਿਨ੍ਹਾਂ ਨੇ ਉਹਨੂੰ ਭੇਜਿਆ ਸੀ ਉਨ੍ਹਾਂ ਨੂੰ ਵੀ ਉਹਦੀ ਇਹ ਹਰਕਤ ਚੰਗੀ ਨਹੀਂ ਸੀ ਲੱਗੀ। ਪਰ ਮਰਦਾਨਾ ਅਖ਼ੀਰ ਤੱਕ ਉਹਨੂੰ ਵੇਖਦਾ ਰਿਹਾ। ਅੱਗੇ ਟਿੱਬੀਆਂ ਦੀਆਂ ਕਤਾਰਾਂ ਨੇ ਪਗਡੰਡੀ ਘੁੱਟ ਲਈ ਤੇ ਉਹ ਦਿਸਣੋਂ ਹੱਟ ਗਏ। ਕੁੱਝ ਪਲਾਂ ਬਾਅਦ ਮਰਦਾਨੇ ਨੂੰ ਕੁੱਝ ਹੋਇਆ ਸੀ; ਤੇ ਉਹ ਸ਼ਾਂਤ ਉਸੇ ਜਗ੍ਹਾ ਖੜ੍ਹ ਕੇ ਇੰਤਜ਼ਾਰ ਕਰਨ ਲੱਗਾ। ਉਹ ਮਹਿਤਾ ਕਾਲੂ ਦੇ ਪਰਿਵਾਰ ਨਾਲ ਪਿੰਡ ਵੱਲ ਨਾ ਮੁੜਿਆ। ਉਨ੍ਹਾਂ ਕਿਹਾ ਵੀ ਸੀ ਪਰ ਉਹ ਮੁੜਿਆ ਆਪਣੀ ਮਰਜ਼ੀ ਨਾਲ ਸੀ। ਤਲਵੰਡੀ ਵੱਲ ਜਾਣ ਵੇਲੇ ਅਜਿਹਾ ਵੈਰਾਗ ਪਹਿਲਾਂ ਕਦੇ ਨਹੀਂ ਸੀ ਚੜ੍ਹਿਆ।

ਇਹੋ ਸੀ ਉਹ ਗੋਲ਼ ਪਿੱਠ ਵਾਲੀ ਟਿੱਬੀ ਜਿਥੋਂ ਜੈਰਾਮ ਤੇ ਨਾਨਕ ਸੁਲਤਾਨਪੁਰ ਵੱਲ ਤੁਰੇ ਸਨ। ਇਸ ਤੋਂ ਅੱਗੇ ਬੇਰੀਆਂ ਦੇ ਝੁੰਡ ਓਹਲੇ ਉਹਦੀ ਗੁਪਤ ਕੁਟੀਆ

ਸੀ, ਜਿਸਦਾ ਸਿਰਫ਼ ਉਹਨੂੰ ਹੀ ਪਤਾ ਸੀ। ਤਾਂ ਹੀ ਤਾਂ ਪਲਾਂ ਵਿੱਚ ਉਹ ਲੱਭ ਲੈਂਦਾ ਸੀ। ਉਹ ਬੇਰੀਆਂ ਤੋਂ ਪਾਰ ਉਸ ਝੌਂਪੜੀ ਕੋਲ਼ ਪਹੁੰਚਿਆ। ਇਸ ਤੋਂ ਅੱਗੇ ਜਿਵੇਂ ਉਜਾੜਾਂ ਮੁੱਕ ਜਾਂਦੀਆਂ ਸਨ। ਇੱਕ ਛੋਟਾ ਜਿਹਾ ਪੰਛੀ ਕੁਟੀਆ ਵਿੱਚੋਂ ਨਿਕਲ਼ ਉਡਿਆ। ਅੰਦਰ ਪਿਆ ਸਾਂਈ ਦੇ ਹੱਥ ਦਾ ਬਣਿਆ 'ਇੱਕਤਾਰਾ' ਉਹਨੇ ਛੋਟੇ-ਛੋਟੇ ਸੁਰਾਂ ਨਾਲ ਜਗਾਇਆ। ਨਿੱਕੇ-ਨਿੱਕੇ ਵੇਰਵੇ ਉਹਦੇ ਚੇਤੇ ਵਿੱਚ ਸੱਜਰੇ ਹੋਣ ਲੱਗੇ; ਤਾਂ ਹੀ ਤਾਂ ਇਸ ਜਗ੍ਹਾ ਦਿਨ ਵਿੱਚ ਇੱਕ ਵਾਰ ਆਏ ਬਿਨਾਂ ਨਹੀਂ ਸਰਦਾ। ਚੁਫ਼ੇਰੇ ਫਿੱਕੇ ਜਾਮਣੀ ਰੰਗਾਂ ਦਾ ਫ਼ੈਲਿਆ ਉਚਾਣਾਂ-ਨਿਵਾਣਾਂ ਦਾ ਘੇਰਾ ਆਪਣੀਆਂ ਹੀ ਕਤਾਰਾਂ ਵਿੱਚ ਰਚਿਆ ਦਿਸ ਰਿਹਾ ਸੀ। ਝੌਂਪੜੀ ਅੱਗੇ ਪਏ ਪੱਥਰਾਂ 'ਚੋਂ ਹਾਲੇ ਵੀ ਮਿੱਟੀ ਦੀ ਗੰਧ ਆ ਰਹੀ ਸੀ। (ਹਾਲੇ ਮਿੱਟੀ ਦੀ ਤਾਸੀਰ ਇਨ੍ਹਾਂ 'ਚੋਂ ਗਈ ਨਹੀਂ ਸੀ)

ਥਾਂਵਾਂ ਨਾਲ਼ ਸ਼ਾਇਦ ਭਾਵਨਾ ਬਦਲ ਜਾਂਦੀ ਹੈ। ਇਸ ਕੁਟੀਆ ਵਿੱਚ ਤਲਵੰਡੀ ਵਿੱਚ ਵਾਪਰੀਆਂ ਦੁਖਦ ਘਟਨਾਵਾਂ ਬਾਰੇ ਕਦੇ ਗੱਲ ਨਹੀਂ ਸੀ ਹੋਈ। ਉਹ ਕਿਸੇ ਰੰਗ ਵਿੱਚ ਰੰਗਿਆ ਬਹੁਤ ਹੀ ਕੋਮਲ ਸੰਵਾਦ ਕਰਦਾ-ਕਰਦਾ ਲੀਨ ਹੋ ਜਾਂਦਾ ਸੀ। ਚਾਹੇ ਉਹ ਮੱਝਾਂ ਦੁਆਰਾ ਉਜਾੜੀ ਖੇਤੀ ਸੀ, ਚਾਹੇ ਸੱਚੇ ਸੌਦੇ ਦਾ ਰੌਲਾ ਸੀ, ਚਾਹੇ ਘਰ ਤੋਂ ਸਾਰਾ ਦਿਨ ਬਾਹਰ ਰਹਿਣ ਦਾ ਝਗੜਾ ਸੀ। ਇੱਥੇ ਅਜਿਹੀ ਕੋਈ ਵੀ ਗੱਲ ਪੁੱਛਣੀ ਬੇਵਕਤ ਜਾਪਦੀ ਸੀ। ਇਥੋਂ ਹੀ ਦੋ ਟਿੱਬੀਆਂ ਵਿੱਚ ਦੀ ਲੰਘਦੀ ਇੱਕ ਬਾਰੀਕ ਧਾਰ ਸੀ ਜਿਸ ਵਿੱਚੋਂ ਦੂਰ ਤਲਵੰਡੀ ਦੇ ਫ਼ੈਲੇ ਖੇਤਾਂ ਨੂੰ ਵੇਖਿਆ ਜਾ ਸਕਦਾ ਸੀ। ਇਹੋ ਉਹ ਵਿੱਥ ਸੀ ਜਿਸ ਰਾਹੀਂ ਕਦੇ-ਕਦੇ ਹਵਾ ਨਾਲ਼ ਦੂਰ ਖੇਤਾਂ ਦੀ ਕੋਈ ਆਵਾਜ਼ ਸੁਣਦੀ।

ਹਾਲੇ ਸੱਚੇ ਸੌਦੇ ਵਾਲੀ ਗੱਲ ਠੰਢੀ ਨਹੀਂ ਸੀ ਪਈ। ਇੱਕ ਦਿਨ ਸੰਤਰੇਣ ਲੱਭਦਾ ਪਿੰਡ ਆ ਪਹੁੰਚਿਆ ਸੀ : "ਮੈਨੂੰ ਉਹ ਬਾਲਕ ਵਿਖਾਓ।" ਵੱਡੇ ਤੜਕੇ ਨੂੰ ਉਹ ਦੋਵੇਂ ਜਦੋਂ ਇੱਥੇ ਪਹੁੰਚੇ ਤਾਂ ਨਾਨਕ ਝੌਂਪੜੀ ਅੰਦਰ ਹੀ ਬੈਠਾ ਸੀ।

"ਤੇਰੇ ਬੈਰਾਗ ਨੂੰ ਉਡੀਕਦਿਆਂ ਹਨ੍ਹੇਰਾ ਹੋ ਗਿਆ।"

"ਬੈਰਾਗ ਦਾ ਵੀ ਚਾਨਣ ਹੁੰਦਾ, ਦੀਵਾ ਬਾਲ ਬੈਰਾਗੀਆ...।" ਸੰਤਰੇਣ ਉੱਤਰ ਸੁਣ ਹਨ੍ਹੇਰੇ ਵਿੱਚ ਹੀ ਖੜ੍ਹਾ ਰਿਹਾ। ਉਹ ਹੱਸਦਾ ਜਾਪ ਰਿਹਾ ਸੀ। ਸੰਤਰੇਣ ਨੇ ਵਿਛੜਣ ਨੂੰ ਜਸ਼ਨ ਬਣਾ ਲਿਆ ਸੀ। ਪਰ ਉਹਨੂੰ ਵਿੱਛੜ ਕੇ ਇਹ ਕੀ ਹੋ ਗਿਆ ਸੀ? ਉਦੋਂ ਅਜਿਹਾ ਕੀ ਵਾਪਰਿਆ ਸੀ ਜੋ ਵਿੱਛੜਣਾ ਨਹੀਂ ਸੀ ਬਣਿਆ? ਉਹ ਝੌਂਪੜੀ ਤੋਂ ਬਾਹਰ ਆਇਆ। ਸੰਤਰੇਣ ਦੇ ਵਾਪਸੀ ਵਾਲੇ ਰਾਹ ਨੂੰ ਨਿਹਾਰਿਆ, ਪਰ ਵੈਰਾਗ ਉਦਾਸ ਹੀ ਰਿਹਾ। ਸੰਤਰੇਣ ਵਾਂਗ ਜਸ਼ਨ ਦਾ ਕੋਈ ਚਸ਼ਮਾ ਨਹੀਂ ਫੁੱਟਿਆ।

ਹੁਣ ਇੱਕ ਵਾਰ ਫਿਰ ਤਲਵੰਡੀ ਵੇਖਣਾ ਪੈਣਾ ਸੀ। ਉਸੇ ਗਲ਼ੀ ਵਿੱਚੋਂ ਦੀ ਲੰਘਣਾ ਪੈਣਾ ਸੀ, ਜਿਥੇ ਸਾਂਈ ਦਾ ਘਰ ਸੀ। ਅੱਜ-ਕੱਲ੍ਹ ਬੀਬੀ ਨਾਨਕੀ ਵੀ ਆਈ ਹੋਈ ਸੀ। (ਜੈਰਾਮ ਨਾਨਕ ਨੂੰ ਲੈ ਗਿਆ ਸੀ; ਉਹ ਕੁੱਝ ਦਿਨ ਲਈ ਰੁੱਕ ਗਈ ਸੀ) ਬੀਬੀ ਨਾਨਕੀ ਦੇ ਮੂੰਹੋਂ ਉਹਦੇ ਬਾਰੇ ਸੁਣਨ ਲਈ ਪਹਿਲਾਂ ਆਪਣੇ ਆਪ ਨੂੰ ਤਿਆਰ ਕਰਨਾ ਪੈਣਾ ਸੀ। ਉਹਨੇ ਲੰਬੇ-ਲੰਬੇ ਸਾਹ ਬਾਹਰ ਕੱਢੇ ਜਿਨ੍ਹਾਂ ਵਿੱਚ ਵਿਛੋੜੇ ਦਾ ਭਾਰਾਪਣ ਸੀ। ਦੇਹ ਨੂੰ ਨਾਜ਼ੁਕ ਬਣਾਉਣ ਨੂੰ ਜੀਅ ਕੀਤਾ। ਹੁਣ ਉਹਦੇ ਚੁਫ਼ੇਰੇ ਖੇਤ

ਸਨ। ਆਲੇ-ਦੁਆਲੇ ਮਹਿਤਾ ਕਾਲੂ ਦੇ ਖੇਤਾਂ ਦੀਆਂ ਕਤਾਰਾਂ ਸਨ। ਇਨ੍ਹਾਂ ਖੇਤਾਂ ਦੀ ਮਿੱਟੀ 'ਤੇ ਫਿਰਦਿਆਂ ਉਹ ਅਨੇਕਾਂ ਵਾਰ ਦਿਸਿਆ ਸੀ। ਉਹ ਸਾਹਮਣੇ ਚਰਾਂਦਾਂ ਤੋਂ ਉਤਰਦੀਆਂ ਢਲਾਣਾਂ ਸਨ; ਜਿਨ੍ਹਾਂ ਤੋਂ ਉਤਰਦਾ ਉਹ ਅਕਸਰ ਦਿਸ ਪੈਂਦਾ ਸੀ। ਇਨ੍ਹਾਂ ਤੋਂ ਅੱਗੇ ਕੁਟੀਆ ਨੂੰ ਜਾਂਦੀ ਪੈੜਚਾਲ ਸੀ; ਜਿਸ 'ਤੇ ਅੱਜ-ਕੱਲ੍ਹ ਨੰਗੇ ਪੈਰੀਂ ਤੁਰਨ ਨੂੰ ਜੀਅ ਕਰਦਾ। ਇੱਕ ਵਾਰ ਫਿਰ ਉਹਨੇ ਖੜ੍ਹਕੇ ਉਨ੍ਹਾਂ ਖੇਤਾਂ ਵੱਲ ਵੇਖਿਆ ਜਿਥੇ ਕੰਮ ਕਰਦੇ ਵਕਤ ਮਿੱਟੀ ਵਿੱਚ ਇੱਕ ਤਰਾਨਾ ਜਾਗਦਾ ਸੀ; ਆਸਪਾਸ ਦੀ ਮਿੱਟੀ ਦੇ ਸੁਆਸ ਜਾਗ ਪੈਂਦੇ ਸਨ। ਇਨ੍ਹਾਂ ਵੱਟਾਂ 'ਤੇ ਬੈਠ ਕੇ ਦੋਵਾਂ ਨੇ ਕਿੰਨੀ ਵਾਰ ਗਾਇਆ ਸੀ; ਖੜ੍ਹੀਆਂ ਫਸਲਾਂ ਵੱਲ ਇਸ਼ਾਰੇ ਕਰ ਅੰਨ ਬਣਨ ਦੀ ਲਾਲਸਾ ਨੂੰ ਵਡਿਆਇਆ ਸੀ। ਸਾਂਈ ਦੇ ਇਸ਼ਾਰਿਆਂ ਨਾਲ ਖੜ੍ਹੀਆਂ ਫਸਲਾਂ ਪੀਰਾਂ ਦੇ ਝੁੰਡ ਜਾਪਦੀਆਂ ਸਨ। ਸ਼ਾਇਦ ਇਸੇ ਕਰਕੇ ਉਹਨੂੰ ਇਧਰ ਆਉਣੋਂ ਵਰਜ਼ ਦਿੱਤਾ ਸੀ।

ਤਲਵੰਡੀ ਹੋਰ ਨੇੜੇ ਦਿਸਣ ਲੱਗਾ। ਰਾਏ ਬੁਲਾਰ ਦੀ ਹਵੇਲੀ 'ਚੋਂ ਫਜ਼ਰ ਦੀ ਨਵਾਜ਼ ਦੀ ਆਵਾਜ਼ ਆ ਰਹੀ ਸੀ। ਮਾਸ਼ਕੀ ਹਵੇਲੀ ਅੱਗੇ ਪਾਣੀ ਛਿੜਕ ਰਹੇ ਸਨ। ਕੱਲ੍ਹ ਦੀਆਂ ਪੱਤਲਾਂ ਨੂੰ ਹਵਾ ਨੇ ਉਡਾਕੇ ਇੱਕ ਪਾਸੇ ਕਰ ਦਿੱਤਾ ਸੀ। ਇੱਕ ਐਸੀ ਆਵਾਜ਼ ਜੋ ਸਿਰਫ਼ ਹੁਕਮ ਵਿੱਚ ਹੀ ਬੋਲਦੀ ਸੁਣੀ ਸੀ। ਅੱਜ-ਕੱਲ੍ਹ ਕੋਮਲ ਹੋ ਪੁੱਛਦੀ ਹੈ। "ਮਰਦਾਨਿਆ ਆਪਣੇ ਸਾਂਈ ਦੇ ਘਰ ਚੱਲਿਆਂ?" ਰਾਏ ਬੁਲਾਰ ਦਾ ਇਹ ਪੁੱਛਣਾ ਬੜਾ ਸੁਆਦਲਾ ਲੱਗਦਾ। ਸੱਜਰੇ ਪਾਣੀ ਨਾਲ ਹਵੇਲੀ ਅੱਗੇ ਦੀ ਮਿੱਟੀ ਮਹਿਕ ਰਹੀ ਸੀ। ਸਾਹਮਣੇ ਹਵੇਲੀ ਦੀ ਡਾਟ 'ਤੇ ਲਿਖੀਆਂ ਆਇਤਾਂ ਉੱਤੇ ਸੱਜਰੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ। ਇਸ ਡਾਟ ਥੱਲੇ ਸਾਂਈ ਨਾਲ ਬੜੇ ਸੰਵਾਦ ਹੋਏ ਸਨ। ਕਦੇ ਫਸਲਾਂ ਦਾ ਉਜਾੜਾ, ਕਦੇ ਕਾਜ਼ੀ ਨਾਲ ਵਿਵਾਦ। ਉਹ ਇੱਥੇ ਚੌਂਕੜੀ ਮਾਰ ਬੈਠ ਜਾਂਦਾ ਸੀ। ਉਹਦੀ ਉੱਪਰ ਵੱਲ ਉੱਠਦੀ ਉਂਗਲ ਨਾਲ ਆਇਤਾਂ ਦਾ ਰੰਗ ਹੋਰ ਗੂਹੜਾ ਦਿਸਦਾ। ਇੱਥੇ ਉਹਨੂੰ ਹਮੇਸ਼ਾ ਉਹਦੀਆਂ ਮਾਸੂਮ ਝੁੱਲਾਂ ਵਿੱਚ ਕੋਮਲਤਾ ਦਾ ਪਲੜਾ ਭਾਰੀ ਦਿਸਦਾ। ਉਹ ਤੇ ਨਾਨਕੀ ਜਦੋਂ ਵੀ ਉਹਦੇ ਵੱਲ ਵੇਖਦੇ ਤਾਂ ਅੱਖਾਂ ਸਕੀਆਂ-ਸਕੀਆਂ ਜਾਪਦੀਆਂ। ਕਿੰਨੀ ਵਾਰ ਸੋਚਿਆ ਸੀ; ਉਹ ਕੋਈ ਭੇਦ ਕਿਉਂ ਨਹੀਂ ਖੋਲ੍ਹਦਾ? ਬੱਸ ਦੁਆਰ ਖੋਲ੍ਹ ਦੇਂਦਾ ਹੈ, ਉਸ ਵਿੱਚ ਵਹਿਕੇ ਕੁੱਝ ਪਤਾ ਹੀ ਨਹੀਂ ਸੀ ਲੱਗਦਾ।

ਹਵੇਲੀ ਸਾਹਮਣਿਓਂ ਵਡੇਰਿਆਂ ਦੀ ਮਸੀਤ 'ਚੋਂ ਰਾਏ ਬੁਲਾਰ ਆਪਣੇ ਪਰਿਵਾਰ ਨਾਲ ਨਮਾਜ਼ ਅਦਾ ਕਰਕੇ ਮੁੜ ਰਿਹਾ ਸੀ। ਸਵੇਰ ਦੀ ਚਮਕਦੀ ਧੁੱਪ ਮਸੀਤ ਦੇ ਵੱਡੇ ਮੀਨਾਰਾਂ ਉੱਪਰ ਲਿਸ਼ਕਾਰੇ ਮਾਰ ਰਹੀ ਸੀ। ਅੱਜ ਮਰਦਾਨਾ ਰੁਕਿਆ ਨਹੀਂ ਸੀ। ਉਸ ਤੋਂ ਅੱਗੇ ਦੋ ਵੱਡੇ ਮੰਦਰ ਸਨ; ਇੱਕ ਵਿੱਚ ਬੁੱਤਾਂ ਦੀ ਭਰਮਾਰ ਸੀ ਤੇ ਦੂਜੇ ਅੱਗੇ ਵੇਹੜਾ ਖ਼ਾਲੀ ਪਿਆ ਸੀ। ਪਰ ਅੱਜ-ਕੱਲ੍ਹ ਤਲਵੰਡੀ ਓਹੋ ਜਿਹਾ ਨਹੀਂ ਜਾਪਦਾ ਜਿਹੋ ਜਿਹਾ ਉਹਦੇ ਨਾਲ ਘੁੰਮਕੇ ਜਾਪਦਾ ਸੀ। ਹਰ ਜਗ੍ਹਾ ਕੁੱਝ ਖ਼ਾਲੀ ਦਿਸਦਾ ਸੀ; ਹਰ ਥਾਂ 'ਤੇ ਕਿਸੇ ਦਾ ਹੋਣਾ ਗੈਰਹਾਜ਼ਰ ਦਿਸਦਾ ਸੀ। ਹਾਲਾਂਕਿ ਉਹਦੀ ਯਾਦ ਬੜੀ ਮਿੱਠੀ ਸੀ, ਪਰ ਜੋ ਸੁਆਦ ਮਿੱਠੇ ਨੂੰ ਚੱਖਣ 'ਚੋਂ ਆਉਂਦਾ, ਉਹ ਨਹੀਂ ਸੀ ਆ ਰਿਹਾ। ਹਾਲੇ ਇੱਕ ਮੋੜ ਹੋਰ ਆਉਣਾ, ਜਿਥੋਂ ਉਹਦਾ ਘਰ ਦਿਸਣਾ ਸ਼ੁਰੂ ਹੋਣਾ ਸੀ।

ਇਸ ਗਲੀ ਵਿੱਚ ਸਰੀਰ ਨੂੰ ਨਾਜ਼ੁਕ ਬਣਨ ਲੱਗਿਆਂ ਦੇਰ ਨਹੀਂ ਲੱਗਦੀ। ਇਸ ਤੋਂ ਅੱਗੇ ਪੈਰਾਂ ਨੂੰ ਆਪਣੀ ਹਜ਼ੂਰੀ ਵਿੱਚ ਤੁਰਨਾ ਆਉਂਦਾ ਸੀ। ਇਸ ਗਲੀ ਵਿੱਚ ਸਾਂਈ ਨੇ ਹਰ ਖੰਡਨ ਨੂੰ ਸਵੀਕਾਰ ਦੀ ਤੋਰ ਵਿੱਚ ਮੁਕਤ ਕੀਤਾ ਸੀ। ਇੱਥੇ ਅੱਖਾਂ ਦੇ ਸਮੂਹਾਂ ਨੇ ਉਹਦੇ ਵੱਲ ਤਿਰਛੀਆਂ ਸਵਾਲੀਆਂ ਨਜ਼ਰਾਂ ਨਾਲ ਝਾਕਿਆ ਸੀ। ਪਰ ਇੱਕ ਮਸਤਾਨੀ ਚਾਲ ਹਵਾ ਵਾਂਗ ਇਸ ਰਾਹ 'ਤੇ ਤੁਰਦੀ ਰਹੀ ਸੀ। ਸਾਹਮਣੇ ਸਾਂਈ ਦਾ ਘਰ ਦਿਸਣ ਲੱਗ ਪਿਆ ਸੀ।

ਦਰਵਾਜ਼ੇ ਸਾਹਮਣੇ ਦੌਲਤਾਂ ਮਾਸੀ ਖੜ੍ਹੀ ਸੀ। ਫਿਰ ਉਹੀ ਆਵਾਜ਼ ਜਿਸ ਵਿੱਚ ਉਹ ਮਾਤਾ ਤ੍ਰਿਪਤਾ ਨੂੰ 'ਤੇਰੇ' ਕਹਿਕੇ ਬੁਲਾਉਂਦੀ ਸੀ। "ਤੇਰੇ ਪੁੱਤ ਦਾ ਮਰਾਸੀ ਯਾਰ ਆਇਆ ਏ।" ਇਸ ਦੌਲਤਾਂ 'ਤੇ ਕਦੇ-ਕਦੇ ਤਰਸ ਆਉਂਦਾ। ਕਿੰਨੀ ਵਾਰ ਸਾਂਈ ਨੂੰ ਲੱਭ ਕੇ ਲਿਆਈ ਸੀ। ਫਿਕਰ ਵਿੱਚ ਭੱਜੀ ਵੀ ਫਿਰੀ; ਘਰ-ਘਰ ਆਵਾਜ਼ ਮਾਰਦੀ ਲੰਘੀ। ਫਿਰ ਵੀ ਉਸ ਲੱਭੇ 'ਚੋਂ ਕੁੱਝ ਹੋਰ ਨਾ ਵੇਖ ਸਕੀ। ਉਹ ਬਾਹੋਂ ਫੜੀਂ ਅੱਗੇ ਚੱਲਦੀ ਪਿਆਰ ਨਾਲ ਸਮਝਾਉਂਦੀ, ਅਨੇਕਾਂ ਵਾਰ ਇਸ ਗਲੀ 'ਚੋਂ ਲੰਘੀ ਸੀ। ਪਰ ਕਿਸਦੀ ਬਾਂਹ ਫੜੀ ਏ? ਉਹ ਉਸ ਛੋਹ ਨੂੰ ਛੂਹ ਨਾ ਸਕੀ। ਮਰਦਾਨਾ ਦੌਲਤਾਂ ਕੋਲੋਂ ਮੁਸਕਰਾਉਂਦਾ ਲੰਘ ਗਿਆ। ਅੰਦਰ ਜਾਕੇ ਵੀ ਉਹ ਚੁੱਪ ਹੀ ਰਿਹਾ; ਕੁੱਝ ਬੋਲਣ ਲਈ ਹੈ ਹੀ ਨਹੀਂ ਸੀ। ਨਾ ਉਹ ਚਿਹਰਾ ਸੀ ਨਾ ਉਹ ਆਵਾਜ਼ ਜਿਸ ਅੱਗੇ ਫੁਰਨੇ ਫੁਰਦੇ ਸਨ। ਉਹਨੇ ਦਲਾਨ ਪਾਰ ਕਰਦਿਆਂ ਮਾਤਾ ਦੀ ਆਵਾਜ਼ ਸੁਣੀ : "ਵੇ ਮਰਦਾਨਿਆ ਅੱਜ ਸਵੇਰੇ ਹੀ ਕਿਵੇਂ ਆਉਣਾ ਹੋਇਆ?" ਉਹ ਪੱਕਾ ਫਰਸ਼ ਪਾਰ ਕਰਕੇ ਵਿਹੜੇ ਦੀ ਉਸ ਕੱਚੀ ਮਿੱਟੀ ਕੋਲ ਜਾਣਾ ਚਾਹੁੰਦਾ ਸੀ ਜਿਥੇ ਬਚਪਨ ਵਿੱਚ ਸਾਂਈ ਦੇ ਖੇਡਣ ਦਾ ਘੇਰਾ ਸੀ। ਬੀਬੀ ਨਾਨਕੀ ਅਜੇ ਦਿੱਸੀ ਨਹੀਂ ਸੀ।

"ਅੱਜ ਬੋਲਿਆ ਨੀ ਤੂੰ...?"

"ਅੰਮੀ ਤੈਥੋਂ ਇੱਕ ਗੱਲ ਪੁੱਛਣੀ ਸੀ?"

"ਤੂੰ ਤਾਂ ਪੁੱਛਾਂ ਦੱਸਣ ਵਾਲੇ ਤੋਂ ਪੁੱਛਦਾ ਹੀ ਰਹਿੰਦਾ ਸੀ... ਹਾਲੇ ਥੱਕਿਆ ਨਹੀਂ।" ਤ੍ਰਿਪਤਾ ਦਾ ਉਦਾਸ ਚਿਹਰਾ ਹਲਕੀ ਜਹੀ ਕੁੜੱਤਣ ਵਿੱਚ ਆ ਗਿਆ ਸੀ। ਮਰਦਾਨੇ ਦੀ ਚੁੱਪ ਵਿੱਚ ਉਹ ਵੀ ਆਪਣੇ ਕੰਮ ਲੱਗ ਗਈ। ਵਿਹੜੇ ਵਿੱਚ ਤਾਂ ਸਭ ਕੁੱਝ ਉਵੇਂ ਹੀ ਸੀ ਪਰ ਉਹ ਨਹੀਂ ਸੀ। ਉਹਦੀ ਸਿਆਹੀ ਵਾਲੀ ਦੁਆਤ ਨਾਲ ਕਲਮ ਕੋਲ ਕੁੱਝ ਪੱਤਰੇ ਪਏ ਸਨ। ਕੰਧ ਉੱਤੇ ਸਿਆਹੀ ਦੇ ਛਿੱਟੇ ਦਿਸ ਰਹੇ ਸਨ। ਉਹਦਾ ਇਸ ਘਰ ਵਿੱਚ ਇਸ ਤਰ੍ਹਾਂ ਆਉਣਾ ਤੇ ਚਲੇ ਜਾਣਾ ਭਾਵੇਂ ਇੱਕ ਸੁਭਾਵਕ ਜਹੀ ਗੱਲ ਸੀ, ਪਰ ਅੱਜ ਉਹਨੂੰ ਆਪਣੇ ਲਈ ਅਜਿਹਾ ਨਹੀਂ ਸੀ ਲੱਗ ਰਿਹਾ। ਉਹਨੂੰ ਪਤਾ ਹੀ ਨਹੀਂ ਲੱਗਾ ਕਦੋਂ ਉਹ ਬੋਲਣ ਲੱਗਾ ਤੇ ਕਦੋਂ ਆਪਣਾ ਪੁੱਛਣਾ ਖ਼ਤਮ ਕਰ ਦਿੱਤਾ।

"ਜਦ ਸਾਂਈ ਪਹਿਲੀ ਵਾਰ ਤੁਰਿਆ ਕਿਹੋ ਜਿਹਾ ਲੱਗਿਆ ਸੀ?"

"ਬੱਸ ਅਸੀਂ ਤਾਂ ਵਿਹੜੇ ਵਿੱਚ ਤੁਰਦਾ ਹੀ ਵੇਖਿਆ; ਚੀਜ਼ਾਂ ਨੂੰ ਛੂਹੀ ਜਾਵੇ ... ਛੱਡੀ ਜਾਵੇ... ਹੱਸੀ ਜਾਵੇ... ਮੁੜਕੇ ਕੇ ਗੋਡਿਆਂ ਭਾਰ ਨਹੀਂ ਵੇਖਿਆ।" ਬੀਬੀ ਨਾਨਕੀ ਨੇ ਕਦੋਂ ਅੰਦਰੋਂ ਆਕੇ ਉੱਤਰ ਦੇਣਾ ਸ਼ੁਰੂ ਕੀਤਾ ਸੀ ਪਤਾ ਹੀ ਨਹੀਂ ਲੱਗਿਆ। ਉਹ ਕੱਚੀ ਜਗ੍ਹਾ ਵੱਲ ਇਸ਼ਾਰੇ ਕਰਦੀ ਦੱਸ ਰਹੀ ਸੀ।

"ਨਾ ਤੂੰ ਕਿਉਂ ਅੱਖਾਂ ਗਿੱਲੀਆਂ ਕਰੀਂ ਖੜ੍ਹਾਂ?" ਅੰਦਰੋਂ ਆਉਂਦੀ ਤ੍ਰਿਪਤਾ ਨੇ

ਉਹਦੇ ਮੋਢੇ 'ਤੇ ਹੱਥ ਰੱਖਿਆ।"

"ਐਨ੍ਹਾਂ ਤਾਂ ਉਹ ਮਾਂ ਨਾਲ ਵੀ ਨਹੀਂ ਰਿਹਾ ਜਿੰਨਾਂ ਤੇਰੇ ਨਾਲ...।"

"ਬੱਸ ਅੰਮੀ ਜੀਅ ਨਹੀਂ ਭਰਿਆ ਹਾਲੇ...।"

ਫਿਰ ਉਹਦੀਆਂ ਨਾਨਕੀ ਨਾਲ ਨਜ਼ਰਾਂ ਮਿਲੀਆਂ। ਜੇ ਭੈਣ ਤੋਂ ਵੀ ਕੋਈ ਵੱਡਾ ਰਿਸ਼ਤਾ ਹੁੰਦਾ; ਉਹ ਉਹਦੇ ਨਾਲ ਸੰਬੋਧਨ ਕਰਦਾ। ਪਰ ਉਸੇ ਵੇਲੇ ਤ੍ਰਿਪਤਾ ਦਾ ਚਿਹਰਾ ਉਹਦੇ ਵੱਲ ਝਾਕਿਆ :

"ਉਹ ਤਾਂ ਮਾਂ ਨੂੰ ਛੱਡ ਗਿਆ... ਭੈਣ ਨੂੰ ਵੀ ਛੱਡ ਗਿਆ... ਬੱਚਿਆਂ ਨੂੰ ਵੀ...।"

"ਪਰ ਅੰਮੀ ਮੇਰੇ ਕੋਲ ਤਾਂ ਹੈ ਹੀ ਕੁੱਝ ਨਹੀਂ ਜੋ ਉਹ ਛੱਡ ਜਾਂਦਾ...।"

"ਤੈਨੂੰ ਵੇਖ ਕੇ ਵੀਰ ਦਾ ਝਾਉਲਾ ਪੈਣ ਲੱਗ ਪੈਂਦਾ...।" ਦੋਵਾਂ ਵਿਚਕਾਰ ਨਾਨਕੀ ਆਈ।

"ਤੂੰ ਅੱਜ ਖ਼ਾਲੀ ਹੱਥ ਆਇਆਂ...?" ਨਾਨਕੀ ਦਾ ਦੂਜਾ ਸੁਆਲ ਸੀ।

"ਹਾਂ... ਭੈਣ ਸ਼ਾਇਦ ਇਸੇ ਲਈ ਆਪਣਾ ਆਪ ਨੀ ਭੌਲਦਾ...।" ਉਹ ਚੁੱਪਚਾਪ ਘਰੋਂ ਵਾਪਸ ਤੁਰ ਪਿਆ। ਜਾਪਿਆ ਸੀ ਬੀਬੀ ਪਿਛੋਂ ਆਵਾਜ਼ ਮਾਰੇਗੀ : "ਖ਼ਾਲੀ ਹੱਥ ਨਾ ਆਇਆ ਕਰ; ਸਾਜ਼ ਨਾਲ ਤੂੰ ਵੀਰ ਦੇ ਹੋਰ ਨੇੜੇ ਜਾਪਦਾਂ।"

ਪਿੱਛੇ ਮੁੜਕੇ ਵੇਖਿਆ ਨਾਨਕੀ ਸੱਚਮੁਚ ਦੇਹਲੀ ਉੱਤੇ ਖੜ੍ਹੀ ਸੀ। ਜੋ ਕੁੱਝ ਬੀਬੀ ਨੇ ਕਿਹਾ ਸੀ ਉਹਦੇ ਵਿੱਚ ਹੋਰ ਕੁੱਝ ਵੀ ਨਹੀਂ ਸੀ ਜੋੜਿਆ ਜਾ ਸਕਦਾ। ਹਵਾ ਥੋੜ੍ਹੀ ਹੋਰ ਤੇਜ਼ ਹੋ ਗਈ ਸੀ। ਸ਼ਾਇਦ ਕਿਸੇ ਦੀ ਹਜ਼ੂਰੀ ਦੇ ਸੁਨੇਹੇ ਲੈਕੇ ਜਾਣੇ ਹੋਣ। ਉਹਨੇ ਦੋਵੇਂ ਹੱਥ ਜੋੜ ਕੇ ਅਲੱਗ-ਅਲੱਗ ਕੀਤੇ। ਕੁੱਝ ਛੂਹ ਰਿਹਾ ਸੀ; ਕੁੱਝ ਵਗ ਰਿਹਾ ਸੀ ਪਰ ਦਿਸ ਨਹੀਂ ਸੀ ਰਿਹਾ। ਬੁੱਲਾਂ 'ਤੇ ਥੋੜ੍ਹੀ ਜਿਹੀ ਮੁਸਕਾਨ ਆਈ। ਜੋ ਉਹ ਪੁੱਛ ਕੇ ਆਇਆ ਸੀ, ਇਹ ਗੱਲ ਇਸ ਤਰ੍ਹਾਂ ਕਹਿਣ ਲਈ ਤਾਂ ਸੋਚਿਆ ਵੀ ਨਹੀਂ ਸੀ। ਪਰ ਨਜ਼ਰਾਂ ਦੀ ਹਲੀਮੀ ਵਿੱਚ ਇਸ ਤਰ੍ਹਾਂ ਇਹ ਗਲੀ ਉਹਦੇ ਨਾਲ ਸਹਿਮਤ ਜਾਪੀ ਸੀ। ਉਹਦਾ ਅੰਦਰ ਥੋੜ੍ਹਾ ਸਰੂਰਿਆ ਗਿਆ ਸੀ। ਪਤਾ ਹੀ ਨਹੀਂ ਲੱਗਾ ਕਦੋਂ ਡੂਮਾਂ ਦਾ ਖੂਹ ਵੀ ਆ ਗਿਆ ਸੀ। ਓਹੀ ਕੱਚਾ ਥੜ੍ਹਾ ਜਿਸ ਉੱਤੇ ਕਿੰਨੀ ਵਾਰ ਸਾਂਈ ਨੂੰ ਬੈਠਾ ਵੇਖਿਆ ਸੀ, ਜਿਸਦੀ ਹਾਜ਼ਰੀ ਵਿੱਚ ਚੁਫ਼ੇਰਾ ਪ੍ਰੇਮ ਦੀ ਭੂਮਿਕਾ ਵਿੱਚ ਬਦਲ ਜਾਂਦਾ ਸੀ। ਉਹ ਥੜ੍ਹੇ ਦੇ ਹੋਰ ਨਜ਼ਦੀਕ ਪੁੱਜਾ। ਬੱਦਲ-ਵਾਈ ਹੋ ਗਈ ਸੀ। ਖੂਹ ਦੇ ਤਲ 'ਤੇ ਹਨ੍ਹੇਰਾ ਸੀ। ਅੰਦਰਵਾਰ ਉੱਕਰੀਆਂ ਆਇਤਾਂ ਦਿਸ ਨਹੀਂ ਸੀ ਰਹੀਆਂ। ਯਾਦ ਤਾਂ ਸਨ, ਉਂਝ ਹੀ ਝੁੱਕ ਕੇ ਪੜ੍ਹਨ ਨੂੰ ਜੀਅ ਕੀਤਾ। ਇਸੇ ਬਹਾਨੇ ਕਿਸੇ ਦੀ ਯਾਦ ਵਿੱਚ ਸਿਜਦਾ ਵੀ ਹੋ ਜਾਣਾ ਸੀ।

## ਕਾਂਡ : ਦੋ

ਮਸਜਿਦ ਦੀ ਚੜ੍ਹਦੀ ਗੁੱਠੇ, ਪਿੱਠ ਪਿੱਛੇ ਬਾਂਗ ਦੇਣ ਲਈ ਇੱਕ ਛੋਟਾ ਜਿਹਾ ਕੱਚਾ ਥੜ੍ਹਾ ਸੀ; ਜਿਸਦੇ ਸਾਹਮਣੇ ਦੋ ਮੰਜਿਆਂ ਜਿੰਨੀ ਕੋਠੜੀ ਜਿਨਾ ਮਰਦਾਨੇ ਦਾ ਘਰ ਸੀ। ਇਥੋਂ ਰਾਏ ਬੁਲਾਰ ਦੀ ਹਵੇਲੀ ਨਹੀਂ ਦਿਸਦੀ; ਸਿਰਫ਼ ਰਾਤ ਵੇਲੇ ਉਸ ਉੱਤੇ ਮਸ਼ਾਲਾਂ ਦੇ ਪਰਛਾਂਵੇਂ ਝੂਟੇ ਲੈਂਦੇ ਦਿਸਦੇ, ਜਿਸ ਨਾਲ਼ ਹਨ੍ਹੇਰੇ ਵਿੱਚ ਚੜ੍ਹਦੇ-ਛਿਪਦੇ ਦੀ ਸੇਧ ਸੋਖੀ ਦਿਸਦੀ। ਇਸੇ ਮਸਜਿਦ ਦੇ ਦੂਜੇ ਪਾਸੇ ਇੱਕ ਲੱਕ ਜਿੰਨਾ ਉੱਚਾ ਮੰਦਰ ਸੀ; ਜਿਸ ਵਿੱਚ ਲਟਕਦੀ ਛੋਟੀ ਜਹੀ ਟੱਲੀ ਥੱਲੇ ਉਹਦੇ ਵਾਂਗ ਹੀ ਛੋਟੀ ਜਿਹੀ ਮੂਰਤੀ ਸੰਧੂਰ ਨਾਲ਼ ਲਿਬੜੀ ਰਹਿੰਦੀ। ਇਹ ਟੱਲੀ ਖੜਕਦੀ ਤਾਂ ਇੱਕ ਥੋਥੇ ਵਰਗੀ ਬਾਰੀਕ ਆਵਾਜ਼ ਕੱਢਦੀ ਜੋ ਮੂਰਤੀ ਦੁਆਲੇ ਘੁੰਮਦੀ ਅੰਦਰ ਹੀ ਖ਼ਤਮ ਹੋ ਜਾਂਦੀ। ਇਸਦੀ ਆਵਾਜ਼ ਬਾਹਰ ਬਹੁਤ ਘੱਟ ਸੁਣਦੀ।ਇਸ ਮੰਦਰ ਤੇ ਮਸਜਿਦ ਵਿਚਕਾਰ ਉਹ ਖੂਹ ਸੀ ਜਿਸ ਉੱਤੇ ਇੱਕ ਚਮੜੇ ਦਾ ਡੋਲ ਲਟਕਦਾ ਰਹਿੰਦਾ। ਖੂਹ ਅੱਗੇ ਥੋੜ੍ਹੀ ਜਹੀ ਜਗ੍ਹਾ ਗਿੱਲੀ ਰਹਿੰਦੀ ਜਿਸ ਨਾਲ਼ ਇਸਦੇ ਕੰਢੇ 'ਤੇ ਖੜ੍ਹੀ ਝੁਕੀ ਹੋਈ ਨਿੰਮ ਹਮੇਸ਼ਾ ਆਪਣੇ ਵੱਲ ਸਰਕਦੇ ਪਾਣੀ ਨੂੰ ਉਡੀਕਦੀ ਰਹਿੰਦੀ।ਇਨ੍ਹਾਂ ਦੇ ਆਲੇ-ਦੁਆਲ਼ੇ ਹੀ ਉਹ ਨੀਵੀਆਂ ਢਾਲਵੀਆਂ ਛੱਤਾਂ ਵਾਲੇ ਘਰ ਸਨ, ਜਿਨ੍ਹਾਂ ਦੀਆਂ ਛੱਤਾਂ ਦੇ ਸਿਰੇ ਦਰਵਾਜ਼ੇ ਜਿੰਨੇ ਉੱਚੇ ਰਹਿ ਜਾਂਦੇ। ਦਰਵਾਜ਼ਿਆਂ ਦੇ ਸਿਰ ਛੱਤਾਂ ਨੂੰ ਲੱਗਦੇ ਤੇ ਬੰਦਿਆਂ ਦੇ ਸਿਰ ਦਰਵਾਜ਼ਿਆਂ ਨੂੰ ਲੱਗਦੇ। ਇਨ੍ਹਾਂ ਛੱਤਾਂ ਦਾ ਸੰਬੰਧ ਸਿੱਧਾ ਦਰਵਾਜ਼ੇ ਨਾਲ਼ ਰਹਿੰਦਾ ਤਾਂ ਹੀ ਦਰਵਾਜ਼ੇ ਨੂੰ ਲੱਗਾ ਹਲਕਾ ਜਿਹਾ ਧੱਕਾ ਪੂਰੀ ਛੱਤ ਕੰਬਾ ਦਿੰਦਾ।

ਇਨ੍ਹਾਂ ਸੰਘਣੇ ਨੀਵੇਂ ਘਰਾਂ ਵਿੱਚ ਮੁਸ਼ਕਲ ਨਾਲ਼ ਲੰਘਦੀਆਂ ਗਲੀਆਂ ਵਿੱਚ ਬੰਦਾ ਸਿਰਫ਼ ਆਪਣਾ ਹੀ ਆਕਾਰ ਲੈ ਕੇ ਲੰਘ ਸਕਦਾ ਸੀ। ਕੁੱਝ ਹੋਰ ਚੁੱਕਣ ਲਈ ਆਪਣਾ ਹੀ ਆਕਾਰ ਛੋਟਾ ਕਰਨਾ ਪੈਂਦਾ। ਇਹ ਝੁੱਕੀ ਪਿੱਠ ਜਦੋਂ ਖੂਹ ਵਾਲੀ ਜਗ੍ਹਾ ਤੇ ਆ ਕੇ ਸਿੱਧੀ ਹੁੰਦੀ ਤਾਂ ਇਹ ਥਾਂ ਪਹਿਲਾਂ ਨਾਲੋਂ ਵੀ ਖੁੱਲ੍ਹੀ ਜਾਪਦੀ। ਇਨ੍ਹਾਂ ਗਲੀਆਂ ਦੀਆਂ ਵਿਰਲਾਂ ਵਿੱਚੋਂ ਦੂਰ ਪਿੱਛੇ ਕਿਸੇ ਆਚਾਰੀਆ ਦਾ ਆਸ਼ਰਮ ਦਿਸਦਾ। ਉਸ ਤੋਂ ਅੱਗੇ ਇੱਕ ਢਹੀ ਹੋਈ ਗੜ੍ਹੀ ਸੀ; ਜਿੱਥੇ ਕੋਈ ਨਹੀਂ ਜਾਂਦਾ। ਘੁੰਮ-ਘੁੰਮਕੇ ਇੱਕ ਦੂਜੇ ਦੇ ਘਰ ਵਿੱਚ ਵੜਦੀਆਂ ਇਹ ਗਲੀਆਂ ਮੁੜ ਮਸੀਤ ਤੇ ਮੰਦਰ ਵਾਲੀ ਜਗ੍ਹਾ ਆ ਨਿਕਲਦੀਆਂ; ਇੱਥੋ ਕਿਤੇ ਵੀ ਬਾਹਰ ਨਿਕਲਣ ਲਈ ਸਭ ਤੋਂ ਪਹਿਲਾਂ ਇਸ ਜਗ੍ਹਾ ਆਉਣਾ ਹੀ ਪੈਂਦਾ। ਏਨੇ ਸੰਘਣੇ ਦਰਵਾਜ਼ੇ ਹੋਣ ਦੇ ਬਾਵਜੂਦ ਵੀ ਹਰ ਦੇਹਲੀ ਅੱਗੇ ਇੱਕ ਛੋਟਾ ਜਿਹਾ ਚੌਤਰਾ ਸੀ; ਜਿਸ ਉੱਤੇ ਘਰ ਦਾ ਕੋਈ ਨਾ ਕੋਈ ਜੀਅ ਜ਼ਰੂਰ ਬੈਠਾ ਦਿਸਦਾ। ਦੂਰੋਂ ਇਸ ਤਰ੍ਹਾਂ ਬੈਠੇ ਇਹ ਚਿਹਰੇ ਕਿਸੇ ਲੰਬੀ ਸੁਰੰਗ ਵਿੱਚ ਅਣਘੜੇ ਪੱਥਰਾਂ ਦੀ ਕਤਾਰ ਵਾਂਗ ਜਾਪਦੇ। ਪਰ ਇਨ੍ਹਾਂ ਮੁਹਾਂਦਰਿਆਂ ਦੀਆਂ ਦੁੱਖਾਂ ਨਾਲ਼ ਛਿੱਲੀਆਂ ਆਵਾਜ਼ਾਂ ਦੀ ਸੋਗੀ ਗੂੰਜ ਹਮੇਸ਼ਾ ਸੁਣਦੀ

ਰਹਿੰਦੀ; ਜਿਸਦੇ ਇਹ ਘਰ ਆਦੀ ਹੋ ਚੁੱਕੇ ਸਨ। ਇੱਥੇ ਵੇਲੇ-ਕੁਵੇਲੇ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ; ਕਦੇ ਵੀ ਇਨ੍ਹਾਂ ਆਵਾਜ਼ਾਂ ਦੇ ਸੁਰ ਉੱਚੇ ਸੁਣ ਸਕਦੇ ਸਨ। ਮਰਦਾਨਾ ਬਚਪਨ ਤੋਂ ਇਹ ਸੁਣਦਾ ਤੇ ਵੇਖਦਾ ਆ ਰਿਹਾ ਸੀ; ਤਾਂ ਹੀ ਉਹਨੂੰ ਇਹ ਸਭ ਪਰਾਇਆ ਨਹੀਂ ਸੀ ਜਾਪਦਾ। (ਫਿਰ ਵੀ ਇਹ ਚਿਹਰੇ ਮੰਦਰ ਤੇ ਮਸਜਿਦ ਵਿੱਚ ਕਦੇ ਨਕਦ ਦੁਆ ਕਰਦੇ ਨਹੀਂ ਸੀ ਦਿਸੇ; ਉਹ ਸਿਰਫ਼ ਚੜ੍ਹੇ ਦਿਨ ਲਈ ਰੱਜਵਾਂ ਅੰਨ ਮੰਗਦੇ ਸੁਣਦੇ।)

ਵੇਹੜਾ ਐਨਾ ਛੋਟਾ ਸੀ; ਅੰਦਰੋਂ ਅਸਮਾਨ ਨਹੀਂ ਸੀ ਦਿਸਦਾ। ਕੋਠੜੀ ਵਿੱਚੋਂ ਸਿਰਫ਼ ਚਾਰ ਕਦਮਾਂ ਬਾਅਦ ਵੇਹੜਾ ਖ਼ਤਮ ਹੋ ਜਾਂਦਾ। ਜਿੰਨੀ ਕੁ ਜਗ੍ਹਾ ਸੀ ਉਥੇ ਚੰਦ ਚਾਨਣੀ ਸੀ। ਤਾਰਿਆਂ ਦੇ ਹਿਸਾਬ ਨਾਲ ਪੌਣੀ ਰਾਤ ਬੀਤਣ ਵਾਲੀ ਸੀ। ਟਿਕੀ ਹੋਈ ਰਾਤ ਵਿੱਚ ਸਿਰਫ਼ ਪੀਰਨ ਪਿੰਜੇ ਦੀ ਟੁਣਕਵੀਂ ਤਾਰ ਸੁਣ ਰਹੀ ਸੀ। ਕਦੇ-ਕਦੇ ਰੂਈਂ ਦੇ ਭਾਰ ਥੱਲਿਓਂ ਉਹਦੀ ਟੁਣਕਾਰ ਅਚਾਨਕ ਭਾਰੀ ਹੋ ਜਾਂਦੀ। ਸ਼ਾਇਦ ਇਹ ਕਿਰਤ ਦੀ ਸਭ ਤੋਂ ਹੇਠਲੀ ਸੁਰ ਸੀ। ਥੋੜ੍ਹੀ ਦੇਰ ਬਾਅਦ ਓਹੀ ਟੁਣਕਾਰ ਫਿਰ ਉੱਚੀ ਹੋ ਜਾਂਦੀ; ਪਰ ਉਹਦੇ ਉੱਪਰ ਵੱਜਦਾ ਭਾਰਾ ਮੋਕਰਾ ਵੱਜਣੋਂ ਕਦੇ ਨਾ ਹੱਟਦਾ। ਇਸ ਹੱਥ ਦੀ ਥਕਾਵਟ ਦਾ ਉਦੋਂ ਪਤਾ ਲੱਗਦਾ ਜਦੋਂ ਇਹ ਰੁਕ-ਰੁਕ ਕੇ ਵੱਜਦਾ। ਇਸ ਟੁਣਕਾਰ ਨਾਲ ਮਰਦਾਨਾ ਕਿਤੇ ਹੋਰ ਪਹੁੰਚ ਗਿਆ ਸੀ। ਉਹ ਕਾਫ਼ੀ ਦੇਰ ਕਿਰਤ ਨਾਲ ਜੁੜਦੀ ਉਸ ਸੁਰ ਨੂੰ ਸੁਣਦਾ ਰਿਹਾ; ਜਿਸਨੇ ਸੱਟ ਵੀ ਸਹਿਣੀ ਸੀ, ਕਿਰਤ ਵੀ ਕਰਨੀ ਸੀ ਤੇ 'ਟੁਣਕਾਰ' ਵੀ ਸੁਣਾਉਣੀ ਸੀ।

ਦੁਬਾਰਾ ਜਾਗ ਖੁੱਲ੍ਹੀ ਤਾਂ ਹਨ੍ਹੇਰਾ ਨਹੀਂ ਸੀ। ਕੰਧ 'ਤੇ ਬਾਬੇ ਪੜਦਾਦਿਆਂ ਦੇ ਪੁਰਾਣੇ ਸਾਜ਼ ਉਵੇਂ ਜਿਵੇਂ ਲਟਕ ਰਹੇ ਸਨ। ਅੱਬਾ ਉਨ੍ਹਾਂ ਨੂੰ ਸੁੱਟਣ ਨਹੀਂ ਦੇਂਦਾ। ਇਨ੍ਹਾਂ ਛੋਟੀਆਂ-ਛੋਟੀਆਂ ਕੰਧਾਂ ਉੱਤੇ ਸਾਜ਼ਾਂ ਕਰਕੇ ਕਿੰਨਾ ਕੁੱਝ ਟੰਗਣੋਂ ਰਹਿ ਜਾਂਦਾ ਸੀ। ਅੱਜ ਮਰਦਾਨੇ ਨੂੰ ਪਤਾ ਸੀ ਕਿ ਕਿਸੇ ਨੇ ਉਹਨੂੰ ਆਵਾਜ਼ ਨਹੀਂ ਮਾਰਨੀ। ਪਿਛਲੇ ਦਿਨੀਂ ਦੋ ਵਾਰੀ ਅੱਬਾ ਨਾਲ ਜਾਣ ਤੋਂ ਇਨਕਾਰ ਕਰ ਦਿੱਤਾ ਸੀ। ਬਚਪਨ ਵਿੱਚ ਵਿਆਹ-ਸ਼ਾਦੀ ਵੇਲੇ ਅੰਮੀ ਅਕਸਰ ਇਹ ਕਹਿਕੇ ਲੈ ਤੁਰਦੀ ਸੀ, "ਜਿੰਨੇ ਹੱਥ ਹੋਣਗੇ ਉੱਨਾ ਹੀ ਡਿਗੇਗਾ।" ਪਰ ਅੱਬਾ ਨਾਲ ਵਿਆਹ ਕਮਾਉਣ ਲਈ ਮਨ ਨਹੀਂ ਮੰਨਿਆ। ਰਾਤ ਸੌਣ ਵੇਲੇ ਵੀ ਅੱਬਾ ਨੇ ਸੁਣਾਇਆ ਸੀ, "ਮਰਾਸੀ ਦਾ ਫ਼ਕੀਰਾਂ ਪਿੱਛੇ ਜਾ ਕੇ ਨਹੀਂ ਸਰਦਾ।" ਫਿਰ ਅੰਮੀ ਨੇ ਉਹਦੀ ਹਾਮੀ ਭਰੀ। "ਜਿਸਦੇ ਪਿੱਛੇ ਤੂੰ ਤੁਰਦਾਂ ਉਹ ਰੱਜ ਕੇ ਫ਼ਕੀਰ ਹੋਇਆ... ਤੂੰ ਮਰਾਸੀ ਦੀ ਜਾਤ ਕਿਧਰ ਨੂੰ ਪੁੱਠਾ ਘੁੰਮ ਗਈ...?" ਮਰਦਾਨੇ ਨੇ ਫਿਰ ਵੀ ਕੋਈ ਉੱਤਰ ਨਾ ਦਿੱਤਾ। ਇਸ ਛੋਟੀ ਜਿਹੀ ਕੋਠੜੀ ਵਿੱਚ ਐਨੀਆਂ ਤਲਖ਼ ਗੱਲਾਂ ਐਨੀ ਛੇਤੀ ਬਾਹਰ ਨਹੀਂ ਸੀ ਨਿਕਲ ਸਕਦੀਆਂ।ਉਹ ਖ਼ੁਦ ਹੀ ਉੱਠ ਕੇ ਬਾਹਰ ਨਿਕਲ ਆਇਆ। ਪਰ ਘਰੋਂ ਬਾਹਰ ਨਿਕਲਦਿਆਂ ਅੱਬਾ ਦੀਆਂ ਆਵਾਜ਼ਾਂ ਸੁਣਨੋਂ ਨਾ ਹਟੀਆਂ। "ਤੈਨੂੰ ਰਿਜ਼ਕ ਕਮਾਉਣ ਤੋਂ ਸੰਗ ਆਉਂਦੀ ਏ; ਵੱਡੇ ਘਰਾਂ ਅੱਗੇ ਆਵਾਜ਼ਾਂ ਮਾਰਨ ਵੇਲੇ ਵੀ... ਤੂੰ ਬੇਦੀਆਂ ਦਾ ਮੁੰਡਾ ਥੋੜ੍ਹੀ ਏਂ... ਆਪਣੇ ਅਸਲੇ ਨੂੰ ਪਛਾਣ ਮਰਾਸੀਆ... ਜੇ ਅਸਲੇ ਦਾ ਹੈ ਤਾਂ...।" ਉਹ ਘਰੋਂ ਨਿਕਲ ਕਿੰਨੀ ਦੇਰ ਝੌਂਪੜੀ ਵਿੱਚ ਬੈਠਾ ਰਿਹਾ। ਜੀਅ ਕੀਤਾ ਕਿਧਰੋਂ ਸੰਤਰੇਣ ਹੀ ਆ ਜਾਵੇ। ਉਹਦੇ ਨਾਲ ਬੈਠ ਕੇ ਓਹੀ ਗੱਲ ਪੁੱਛਾਂ। "ਤੇਰੇ ਵਰਗੇ ਕਰੋਧੀ ਨੂੰ ਉਸ ਦਿਨ ਹੱਸਣਾ ਕਿਵੇਂ ਫੁਰਿਆ ਸੀ?" ਪਰ

ਉਹ ਤਾਂ ਮੁੜਕੇ ਤਲਵੰਡੀ ਦਿਸਿਆ ਹੀ ਨਹੀਂ ਸੀ। ਹੱਸਦਾ-ਹੱਸਦਾ ਸ਼ਾਇਦ ਕਿਤੇ ਦੂਰ ਹੀ ਨਿਕਲ ਗਿਆ ਸੀ।

ਅੰਮੀ ਨੇ ਮਰਗਤ ਵਾਲੇ ਘਰ ਕੀਰਨੇ ਪਾਉਣ ਜਾਣਾ ਸੀ। ਅਜਿਹੇ ਵੇਲੇ ਉਹਦੇ ਚਿਹਰੇ ਦੀ ਨੁਹਾਰ ਬਦਲ ਜਾਂਦੀ ਹੈ।ਉਹ ਮਰ ਗਏ ਦੇ ਬੀਤੇ ਨੂੰ ਬੁੜਬੁੜ ਵਿੱਚ ਵਿਸਥਾਰ ਦਿੰਦੀ; ਜਿਸਨੇ ਅੱਗੇ ਜਾ ਕੇ ਕੀਰਨੇ ਦਾ ਹਿੱਸਾ ਬਣਨਾ ਹੁੰਦਾ। ਅਜਿਹੇ ਵੇਲੇ ਉਹ ਕਿਸੇ ਵੱਲ ਬਹੁਤ ਹੀ ਘੱਟ ਧਿਆਨ ਦੇਂਦੀ।ਉਹ ਇਸ ਮਾਤਮੀ ਕੰਮ ਨੂੰ ਵੀ ਰਿਜ਼ਕ ਕਮਾਉਣਾ ਕਹਿੰਦੀ। ਕਦੇ-ਕਦੇ ਵਾਪਸੀ ਵੇਲੇ ਜਦੋਂ ਉਹਦੀਆਂ ਸੁੱਕੀਆਂ ਅੱਖਾਂ ਅੰਦਰਲੇ ਪੀਲੇਪਣ ਨਾਲ ਉਹਦੀ ਨਜ਼ਰ ਮਿਲਦੀ ਤਾਂ ਉਹ ਉਹਦਾ ਉੱਤਰ ਜ਼ਰੂਰ ਦੇਂਦੀ; "ਇਹ ਦੁੱਖਾਂ ਦੀ ਬੰਦਗੀ ਏ ਪੁੱਤ... ਮਰਾਸਣ ਨੇ ਦੁੱਖਾਂ ਨੂੰ ਗੱਲੀਂ ਪਾਉਣਾ ਹੁੰਦਾ; ਨਹੀਂ ਜਜ਼ਮਾਨ ਕਿਉਂ ਬੁਲਾਏ ਸਾਨੂੰ...?" ਫਿਰ ਉਹਦੀਆਂ ਅੱਖਾਂ ਦੇ ਡੇਲੇ ਲਾਲ ਹੋ ਜਾਂਦੇ। ਪਰ ਅੱਜ ਅੰਮੀ ਉਹਦੇ ਵੱਲ ਵੇਖ ਹੀ ਨਹੀਂ ਸੀ ਰਹੀ। ਸਾਹਮਣੇ ਦਾਦੀ ਦੀਆਂ ਖੱਟੀਆਂ ਚਿੱਟੀਆਂ ਅੱਖਾਂ ਅੱਗਿਓਂ ਗੁੜਗੁੜੀ ਦਾ ਸਲੇਟੀ ਧੂੰਆਂ ਨਿਕਲ ਰਿਹਾ ਸੀ।

"ਕੀ ਗੱਲ ਅੱਜ ਨਿਰਨੇ ਕਾਲਜੇ ਡਕਾਰ ਮਾਰਦੈਂ।" ਦਾਦੀ ਦਾ ਪੁੱਛਿਆ ਤਾਅਨਾ ਸਾਹਮਣੇ ਕੌਲੇ 'ਤੇ ਬਲੂੰਗੜੇ ਦੇ ਮਿਊਂ-ਮਿਊਂ ਦੀ ਤਲਖ਼ੀ ਕਾਰਨ ਸੀ। ਪਰ ਇਸ ਵਾਰ ਇੱਕ ਵਾਰ ਫਿਰ ਮਰਦਾਨੇ ਵੱਲ ਇਸ਼ਾਰਾ ਕੀਤਾ।

"ਭਾਈ ਕਿਸੇ ਜ਼ਿਮੀਂਦਾਰ ਦੇ ਘਰ ਅੱਗੇ ਜਾਕੇ ਬੋਲ; ਇੱਥੇ ਤਾਂ ਮਰਾਸੀ ਫ਼ਕੀਰੀ ਵੱਲ ਚੱਲ ਪਏ ਨੇ।"

ਅੰਮੀ ਦੀ ਬੁੜਬੁੜ ਹੋਰ ਉੱਚੀ ਹੋ ਗਈ ਸੀ। ਉਹ ਕਿਸੇ ਵੇਲੇ ਵੀ ਘਰੋਂ ਨਿਕਲ ਸਕਦੀ ਸੀ। ਲਾਗਦੇ ਘਰਾਂ ਦੀਆਂ ਡੂਮਣੀਆਂ ਦੇ ਹਾਸੇ ਤੇ ਵਿੱਚ ਹੀ ਨਿਆਣਿਆਂ ਨੂੰ ਤਾਅਨੇ ਮੇਹਣੇ ਰੋਜ਼ ਵਾਂਗ ਸੁਣਨ ਲੱਗੇ। ਦੂਰ ਕਿਸੇ ਘਰੋਂ ਰੋਣ ਦੀ ਆਵਾਜ਼ ਆ ਰਹੀ ਸੀ। ਬਚਪਨ ਵਿੱਚ ਜਾਪਦਾ ਸੀ ਕਿ ਇਹ ਦਾਦੀ ਦਾ ਵਡੱਪਣ ਹੈ ਜਦੋਂ ਉਹਦੇ ਕੀਰਨਿਆਂ ਦਾ ਵੈਰਾਗ ਕੋਠੇ ਟੱਪ ਇੱਥੇ ਤੱਕ ਸੁਣਦਾ ਸੀ। ਪਰ ਉਹ ਵੀ ਉਹਨੂੰ ਹੀ ਮੇਹਣਿਆਂ ਤੇ ਤੁਲੀ ਬੈਠੀ ਸੀ। ਅੱਬਾ ਵੀ ਆਪਣੀ ਅੰਮੀ ਦੀ ਹਿਮਾਇਤ ਵਿੱਚ ਹੀ ਚੁੱਪ ਬੈਠਾ ਸੀ। ਹੁਣ ਇੱਥੇ ਬੈਠਣਾ ਸੌਖਾ ਨਹੀਂ ਸੀ। ਉਹ ਅੰਮੀ ਤੋਂ ਪਹਿਲਾਂ ਘਰੋਂ ਨਿਕਲਣਾ ਚਾਹੁੰਦਾ ਸੀ। ਫਿਰ ਅੱਬਾ ਦੀ ਆਵਾਜ਼ ਸੁਣੀ :

"ਬੇਦੀਆਂ ਦੇ ਚੌਲਿਆਂ?"

"ਮੋਰਾਂ ਦੀ ਪਸੰਦ ਭੂਰੇ ਰੋੜ ...।" ਘਰੋਂ ਨਿਕਲਦੀ ਅੰਮੀ ਵੀ ਆਪਣੀ ਗੱਲ ਸੁਣਾ ਗਈ ਸੀ। ਇੱਕ ਡੂੰਘਾ ਹਾਉਂਕਾ ਉਹਦੀ ਛਾਤੀ ਉੱਪਰੋਂ ਉੱਠਿਆ। ਫਿਰ ਦੁਬਾਰਾ ਉਸ ਸਾਹ ਨੂੰ ਬੈਠਣ ਲਈ ਜਗ੍ਹਾ ਨਹੀਂ ਮਿਲੀ।

ਬਾਹਰ ਖੂਹ ਦੀਆਂ ਭੌਣੀਆਂ ਖੜਕੀਆਂ। ਖੂਹ ਸਾਂਝਾ ਸੀ; ਪਰ ਰੇੜ੍ਹੇ ਅਲੱਗ-ਅਲੱਗ ਸਨ। ਪਿੰਜਿਆਂ ਦੀ ਗਲੀ 'ਚੋਂ ਖੁਲਕਦਾ ਪੀਰਨ ਖੂਹ ਵੱਲ ਆ ਰਿਹਾ ਸੀ। ਮਸੀਤ ਦੁਆਲੇ ਕੀਤੀ ਪਾਂਡੂ ਦੀ ਕੱਚੀ ਤੋਈ ਦੀ ਖੁਸ਼ਬੂ ਆ ਰਹੀ ਸੀ। ਤਲਵੰਡੀ ਦੀ ਮਿੱਟੀ ਦੇ ਸੁਆਸਾਂ 'ਚੋਂ ਵੀ ਕਦੇ-ਕਦੇ ਅਜਿਹੇ ਹੀ ਬੁੱਲੇ ਆਉਂਦੇ ਸਨ। ਇਸ ਮਸੀਤ ਤੇ ਮੰਦਰ ਵਿਚਕਾਰ ਹੀ ਇੱਕ ਥਾਂ ਸੀ ਜਿਥੇ ਨਾਨਕ ਆ ਕੇ ਬੈਠਦਾ ਸੀ। ਉਹਦੀਆਂ ਨਜ਼ਰਾਂ ਇਸ ਚੁਫ਼ੇਰੇ ਨੂੰ ਨਿਹਾਰਦੀਆਂ ਸਨ। ਉਹ ਛੋਟੇ-ਛੋਟੇ ਆਕਾਰਾਂ

ਦੇ ਲੋਕਾਂ ਨੂੰ ਕੁੱਝ ਕਹਿਣ ਆਉਂਦਾ ਸੀ। ਇਹ ਉਨ੍ਹਾਂ ਦਿਨਾਂ ਦੀ ਗੱਲ ਸੀ, ਜਦੋਂ ਮੰਦਰ ਤੇ ਮਸਜਿਦ ਕੋਲ ਆਪਣਾ ਦੀਵਾ ਨਹੀਂ ਸੀ ਹੁੰਦਾ। ਰਾਤ ਵੇਲੇ ਦੋਵਾਂ ਦੇ ਵਿਚਕਾਰ ਅੱਗ ਬਾਲ ਦਿੱਤੀ ਜਾਂਦੀ ਸੀ। ਇਸ ਛੋਟੀ ਜਹੀ ਧੂਣੀ ਦੇ ਪਰਛਾਂਵਿਆਂ ਨਾਲ਼ ਦੋਵਾਂ ਦੇ ਆਕਾਰ ਵੱਡੇ-ਵੱਡੇ ਦਿਸਦੇ। ਇਸ ਚਾਨਣ ਸਾਹਮਣੇ ਉਨ੍ਹਾਂ ਨੇ ਬਹੁਤ ਵਾਰ ਗਾਇਆ ਸੀ। ਡੂਮਣੀਆਂ ਨੇ ਅਨੇਕਾਂ ਵਾਰ ਮਖੌਲ ਕੀਤੇ ਸਨ। "ਵਾਹ! ਓਏ ਬੇਦੀਓ ਮਰਾਸੀ ਜੰਮ ਕੇ ਵਿਖਾ ਦਿੱਤਾ...।"

ਰਾਂਈ ਕੁਮ੍ਹਿਆਰ ਨੇ ਤਾਜ਼ੇ ਪਾਣੀ ਨਾਲ ਮਿੱਟੀ ਕਮਾਉਣੀ ਸ਼ੁਰੂ ਕਰ ਦਿੱਤੀ ਸੀ। ਪੈਂਖੜ੍ਹਾ ਲੱਗਿਆ ਗਧਾ ਦੂਰ ਖੇਤਾਂ ਵੱਲ ਜਾ ਰਿਹਾ ਸੀ। ਰਾਂਈ ਨੇ ਭੰਗੀ ਨੂੰ ਆਵਾਜ਼ ਮਾਰੀ। ਜੇ ਗਧੇ ਦੇ ਮੋੜੇ ਲਈ ਨਾ ਕਹਿਣਾ ਹੁੰਦਾ, ਤਾਂ ਉਹਨੇ ਅੱਗੇ ਵਾਂਗ ਟੋਕਣਾ ਸੀ। "ਗਿੱਲੀ ਧੋਤੀ ਲਾ ਕੇ ਮੰਦਰ ਅੱਗਿਓਂ ਨਾ ਲੰਘਿਆ ਕਰ... ਤੈਨੂੰ ਕਿੰਨੀ ਵਾਰ ਕਿਹਾ।" ਭੰਗੀ ਨੇ ਪਿੱਛੇ ਕੀਤੇ ਹੱਥ ਨਾ ਖੋਲ੍ਹੇ, ਸਿਰਫ਼ ਕੂਹਣੀਆਂ ਨਾਲ਼ ਖੋਦਾਂ ਮਾਰਦਾ ਗਧੇ ਨੂੰ ਅੱਡੇ 'ਤੇ ਲੈ ਆਇਆ। ਦੋਵੇਂ ਪੈਰਾਂ ਵਿੱਚ ਪੈਂਖੜਾ ਸੀ; ਦੁਲੱਤੇ ਦਾ ਕੋਈ ਖ਼ਤਰਾ ਨਹੀਂ ਸੀ। ਕਮਾਈ ਮਿੱਟੀ ਦੇ ਗਿੱਲੇ ਤੋਂ ਇੱਕ ਪਾਸੇ ਕੋਲ ਹੀ ਉਹਦਾ ਪਾਲਤੂ ਕੁੱਤਾ ਵੀ ਆ ਬੈਠਾ। ਬਿਲਕੁਲ ਡੂਮਾਂ ਦੇ ਨਿਆਣਿਆਂ ਵਰਗੀਆਂ ਕੱਚੀਆਂ ਅੱਖਾਂ ਵਾਲਾ ਇਹ ਕੁੱਤਾ ਇਨ੍ਹਾਂ ਘਰਾਂ 'ਚੋਂ ਕਿਸੇ ਨੂੰ ਨਹੀਂ ਭੌਂਕਦਾ। ਕਦੇ-ਕਦੇ ਜਦੋਂ ਖੂਹ ਅੱਗੇ ਪਾਣੀ ਪੀਣ ਲਈ ਕੋਈ ਕਾਂ ਉਤਰਦਾ ਤਾਂ ਉਹ ਤੇਜ਼ੀ ਨਾਲ ਉੱਥੇ ਜਾ ਪਹੁੰਚਦਾ। ਸ਼ਾਇਦ ਇਸੇ ਕਰਕੇ ਕਾਂ ਰੋੜ੍ਹੇ ਉੱਤੇ ਬੈਠਦੇ; ਜਿਸ ਕਰਕੇ ਉਨ੍ਹਾਂ ਦੀ ਬਿੱਠ ਖੂਹ ਵਿੱਚ ਹੀ ਡਿਗਦੀ। ਅੱਜ-ਕੱਲ੍ਹ ਮਰਦਾਨਾ ਇਹ ਜੋ ਕੁੱਝ ਵੇਖ ਸੁਣ ਰਿਹਾ ਸੀ; ਪਹਿਲਾਂ ਇਨ੍ਹਾਂ ਨੂੰ ਵੇਖ ਏਨਾ ਵੈਰਾਗ ਨਹੀਂ ਸੀ ਚੜ੍ਹਦਾ। ਸਾਂਈ ਦੀਆਂ ਕਹੀਆਂ ਸੁਣੀਆਂ ਗੱਲਾਂ ਯਾਦ ਕਰਕੇ ਆਪਣਾ ਆਪ ਸੰਭਲ ਜਾਂਦਾ ਸੀ। ਪਰ ਕੁੱਝ ਦਿਨਾਂ ਤੋਂ ਜਾਪ ਰਿਹਾ ਸੀ ਕਿ ਨਜ਼ਰਾਂ ਨੇ ਕੁੱਝ ਜ਼ਿਆਦਾ ਹੀ ਗਹਿਰਾਈ ਨਾਲ਼ ਵੇਖਣਾ ਸ਼ੁਰੂ ਕਰ ਦਿੱਤਾ ਸੀ। ਇਨ੍ਹਾਂ ਨੀਵੇਂ ਘਰਾਂ ਦੀਆਂ ਪਿੱਠਾਂ ਜਿਸ ਤਰ੍ਹਾਂ ਜੁੜੀਆਂ ਦਿਸਦੀਆਂ ਸਨ, ਘਰੋਂ ਨਿਕਲ ਉਸ ਤਰ੍ਹਾਂ ਨਹੀਂ ਸੀ ਦਿਸਦੀਆਂ। ਤਲਵੰਡੀ ਨਵੇਂ ਸਿਰਿਓਂ ਦਿਸਣਾ ਸ਼ੁਰੂ ਹੋਇਆ ਸੀ। ਬੇਸ਼ਕ ਇਨ੍ਹਾਂ ਗਲੀਆਂ ਵਿੱਚ ਆਉਣ ਲਈ ਰਾਏ ਬੁਲਾਰ ਨੂੰ ਵੀ ਘੋੜੇ ਉੱਪਰੋਂ ਉਤਰ ਕੇ ਆਉਣਾ ਪੈਂਦਾ ਸੀ। ਪਰ ਇਹਦੇ ਲਈ ਇਹ ਕਮੀਣ ਕਿਉਂ ਮੁਆਫ਼ੀ ਮੰਗਦੇ ਸਨ? ਘੋੜਿਆਂ ਲਈ ਰਾਹ ਡੂਮਾਂ ਨੇ ਥੋੜ੍ਹੀ ਛੋਟਾ ਕੀਤਾ ਸੀ!

ਸੂਰਜ ਹੋਰ ਉੱਪਰ ਆ ਗਿਆ ਸੀ। ਘਰਾਂ ਅਗਲੇ ਚੌਂਤਰਿਆਂ 'ਤੇ ਬਹੁਤ ਸਾਰੇ ਚਿਹਰੇ ਬੈਠੇ ਦਿਸ ਰਹੇ ਸਨ। ਪਤਾ ਨਹੀਂ ਕਿਸਨੂੰ ਉਡੀਕ ਰਹੇ ਸਨ? ਸ਼ਾਇਦ ਰਾਏ ਬੁਲਾਰ ਇਧਰੋਂ ਤੁਰਕੇ ਲੰਘਿਆ ਹੋਵੇ, ਉਹਦੀ ਖੇਚਲ ਨੂੰ ਨੀਵੀਂ ਪਾ ਕੇ ਮੁਆਫ਼ੀ ਮੰਗਣ। ਸ਼ਾਮ ਤੱਕ ਇਨ੍ਹਾਂ ਚੌਂਤਰਿਆਂ 'ਤੇ ਬੈਠੇ ਪਰਛਾਵਿਆਂ ਨੂੰ ਮੰਦਰ ਤੇ ਮਸਜਿਦ ਤੱਕ ਪੁੱਜਣ ਲਈ ਖੂਹ ਉੱਪਰੋਂ ਦੀ ਟੱਪਣਾ ਪਵੇਗਾ। ਬਚਪਨ ਦੇ ਮਰਦਾਨੇ ਨੂੰ ਹੋਰ ਦਿਨ ਤਾਂ ਬਹੁਤੇ ਯਾਦ ਨਹੀਂ ਸਨ; ਪਰ ਉਹ ਦਿਨ ਯਾਦ ਸੀ ਜਦੋਂ ਅੰਮੀ ਨੇ ਮਹਿਤਾ ਕਾਲੂ ਦੀ ਦੇਹਲੀ ਅੱਗੇ ਉਹਨੂੰ ਗੋਦੀਓਂ ਉਤਾਰ ਦਿੱਤਾ ਸੀ। ਵੱਡੇ ਘਰਾਂ ਵਿੱਚ ਵਰਤਣ ਲੱਗੇ ਜੇ ਬੱਚਾ ਤੁਰ ਸਕੇ ਤਾਂ ਡੂਮਣੀਆਂ ਉਹਨੂੰ ਉਤਾਰ ਦਿੰਦੀਆਂ ਸਨ। ਅੰਮੀ ਕਹਿੰਦੀ ਸੀ; ਤੁਰਦੇ ਬੱਚੇ ਨੂੰ ਵੇਖ ਕੇ ਸ਼ਾਹਾਂ ਦਾ ਦਿਲ ਨਰਮ ਪੈ ਜਾਂਦਾ ਏ।

ਉਹ ਦੇਹਲੀ ਫੜ ਰੋਣ ਲੱਗ ਪਿਆ ਸੀ। "ਆਜਾ ਤੈਨੂੰ ਕਾਕਾ ਵਿਖਾਵਾਂ।" ਅੰਮੀ ਉਹਨੂੰ ਉਂਗਲੀ ਫੜ੍ਹ ਅੰਦਰ ਮਾਤਾ ਤ੍ਰਿਪਤਾ ਦੀ ਗੋਦੀ ਵਿੱਚ ਪਏ ਬੱਚੇ ਕੋਲ ਲੈ ਗਈ ਸੀ। ਬੱਚੇ ਨੂੰ ਵੇਖ ਉਹ ਚੁੱਪ ਕਰ ਗਿਆ ਸੀ। "ਵੇ ਨਾਨਕ ਤੂੰ ਹੁਣੇ ਤੋਂ ਰੋਂਦਿਆਂ ਨੂੰ ਚੁੱਪ ਕਰਾਉਣ ਲੱਗ ਪਿਆਂ।" ਅੰਮੀ ਲੰਬੀ ਅਸੀਸ ਨਾਲ ਬੋਲਦੀ ਗਈ ਸੀ। ਪਰ ਅੱਜ-ਕੱਲ੍ਹ ਅੰਮੀ ਖਿੱਝ ਕੇ ਕਹਿੰਦੀ ਸੀ, "ਦੋਵਾਂ ਦੀਆਂ ਮਾਵਾਂ ਨੇ ਇਕੋ ਜਿਹਾ ਦੁੱਖ ਸਹੇੜ ਲਿਆ ਏ...।" ਸਾਹਮਣੇ ਆਪਣੇ ਘਰ ਦੀ ਛੱਤ 'ਚੋਂ ਪੁਣਕੇ ਆਉਂਦੀਆਂ ਧੂੰਏਂ ਦੀਆਂ ਧਾਰੀਆਂ ਚੜ੍ਹਦੇ ਸੂਰਜ ਦੀਆਂ ਕਿਰਨਾਂ ਵਿੱਚ ਗੁਆਚਦੀਆਂ ਵੇਖੀਆਂ। ਕਦੇ-ਕਦੇ ਅੱਬਾ ਦੀ ਆਵਾਜ਼ ਵੀ ਸੁਣਦੀ ਸੀ। ਸ਼ਾਇਦ ਇਸ ਲਈ ਕਿ ਉਹ ਖੂਹ ਕੋਲ਼ ਏਨੀ ਦੇਰ ਤੋਂ ਕਿਉਂ ਖੜ੍ਹਾ ਏ? ਦੂਰ ਅੰਮੀ ਦੇ ਕੀਰਨਿਆਂ ਦਾ ਸਾਥ ਹੁਣ ਬਹੁਤ ਘੱਟ ਆਵਾਜ਼ਾਂ ਦੇ ਰਹੀਆਂ ਸਨ। ਛੇਤੀ ਹੀ ਇਹ ਸੋਗ ਚੁੱਪ ਹੋਣ ਵਾਲਾ ਸੀ। ਫਿਰ ਵੀ ਉਸ ਘਰ ਵੱਲ ਉਹਦਾ ਜਾਣ ਨੂੰ ਜੀਅ ਨਹੀਂ ਸੀ ਕਰ ਰਿਹਾ। ਰਸਤਾ ਬਦਲਣ ਲਈ ਉਹਨੂੰ ਆਪਣੀਆਂ ਹੀ ਕਬਰਾਂ 'ਚੋਂ ਲੰਘਣਾ ਪੈਣਾ ਸੀ। ਕਬਰਾਂ ਵਿੱਚ ਬੈਠੇ ਪੰਛੀ ਧੁੱਪ ਸੇਕਦੇ ਚੁੰਝਾਂ ਨਾਲ ਖੰਭ ਸਾਫ਼ ਕਰ ਰਹੇ ਸਨ।ਉਹਦੇ ਵੇਖਦਿਆਂ-ਵੇਖਦਿਆਂ ਕਬਰਾਂ ਉੱਪਰੋਂ ਕਈ ਪੰਛੀ ਉਡਾਰੀ ਮਾਰ ਗਏ। ਪਹਿਲੀ ਨਜ਼ਰੇ ਹੈਰਾਨੀ ਵੀ ਹੋਈ; ਸਮਝ ਵੀ ਆਈ; 'ਕਬਰਾਂ ਉੱਪਰੋਂ ਵੀ ਉੱਡਿਆ ਜਾ ਸਕਦਾ ਏ।' ਇੱਕ ਵਾਰ ਫਿਰ ਸਰੀਰ ਅੰਦਰ ਤਾਜ਼ੇ ਦਮ ਦੀ ਧੜਕਣ ਸੁਣੀ। ਫਿਰ ਕਬਰਾਂ ਵਿਚਕਾਰ ਸੰਤਰੇਣ ਖੜ੍ਹਾ ਦਿਸਿਆ। ਉਹ ਉੱਡਦੇ ਪੰਛੀਆਂ ਵੱਲ ਵੇਖਦਾ ਤੇ ਇੱਕ ਉਂਗਲ ਆਪਣੀ ਛਾਤੀ ਵੱਲ ਸੇਧ ਰਿਹਾ ਸੀ। "ਉੱਡ ਜਾਓ... ਉੱਡ ਜਾਓ ... ਇਹ ਰੂਹਾਨੀ ਗ਼ਮ ਨੇ...।"

ਪਿੰਡ ਦੀ ਨੁਹਾਰ ਬਦਲ ਰਹੀ ਸੀ। ਮੰਦਰ ਸਾਹਮਣੇ ਇੱਕ ਹੋਰ ਗੜ੍ਹੀ ਉਸਰ ਰਹੀ ਸੀ; ਜਿਸਦੇ ਸਾਹਮਣੇ ਇੱਕ ਵੱਡਾ ਚੌਂਤਰਾ ਪੱਕਾ ਹੋ ਰਿਹਾ ਸੀ। ਉਸ ਅੱਗੇ ਰਾਏ ਬੁਲਾਰ ਦੀ ਹਵੇਲੀ ਦੀਆਂ ਬਾਰੀਆਂ ਲਟੈਣਾਂ ਦਿਸ ਰਹੀਆਂ ਸਨ। ਉਸ ਅੱਗੇ ਵੱਡੀ ਮਸੀਤ ਦਾ ਬਾਂਗ ਦੇਣ ਲਈ ਬੜ੍ਹਾ ਪੌੜੀਆਂ ਲਾਕੇ ਉੱਚਾ ਕਰ ਦਿੱਤਾ ਸੀ; ਜਿਸ ਤੋਂ ਬੇਦੀਆਂ ਵਾਲਾ ਤੇ ਪ੍ਰੋਹਤਾਂ ਵਾਲੇ ਮੰਦਰ ਦੇ ਵਿਹੜੇ ਦੀਆਂ ਮੂਰਤੀਆਂ ਹੁਣ ਸਾਫ਼ ਦਿਸ ਸਕਦੀਆਂ ਸਨ। ਇਹੀ ਉਹ ਰਸਤਾ ਸੀ ਜਿਥੇ ਸਾਂਈ ਦੀ ਆਵਾਜ਼ ਅੱਗੇ ਅਗਿਆਨ ਅਸੰਭਵ ਹੋ ਜਾਂਦਾ ਸੀ। ਹੁਣ ਕਿੰਨੇ ਮਹੀਨੇ ਲੰਘ ਗਏ ਸਨ, ਇੱਥੇ ਕੋਈ ਸੰਵਾਦ ਹੀ ਨਹੀਂ ਸੀ ਹੋਇਆ। ਅੱਜ-ਕੱਲ੍ਹ ਗੁਪਾਲ ਪੰਡਿਤ ਨੂੰ ਵੀ ਇਹ ਕਹਿਣਾ ਪੈ ਰਿਹਾ, "ਉਹ ਬੈਠਦਾ ਜੋਗੀਆਂ ਵਾਂਗ... ਉਹ ਉਠਦਾ ਯੋਧਿਆਂ ਵਾਂਗ ... ਉਹ ਤੁਰਦਾ ਪੀਰਾਂ ਵਾਂਗ ਸੀ... ਇਸ ਰਾਹ ਦੀ ਲੀਲ੍ਹਾ ਹੀ ਜਾਂਦੀ ਰਹੀ...।"

ਮੰਦਰ ਵਿੱਚ ਆਰਤੀ ਚੱਲ ਰਹੀ ਸੀ। ਪਿੱਪਲ 'ਤੇ ਲਟਕਦੇ ਮਮੋਲਿਆਂ ਦੇ ਆਲ੍ਹਣਿਆਂ ਉੱਪਰੋਂ ਓਸ ਦੇ ਆਖ਼ਰੀ ਤੁਬਕੇ ਮੂਰਤੀਆਂ ਉੱਤੇ ਡਿੱਗ ਰਹੇ ਸਨ; ਜਿਨ੍ਹਾਂ ਨੂੰ ਧੁੱਪ ਤੁਰੰਤ ਸੁਕਾ ਦਿੰਦੀ। ਇਨ੍ਹਾਂ ਮੂਰਤੀਆਂ 'ਚੋਂ ਇੱਕ ਬਿਨ੍ਹਾਂ ਬੰਸਰੀ ਤੋਂ ਖੜ੍ਹਾ ਕ੍ਰਿਸ਼ਨ ਦਾ ਬੁੱਤ ਵੀ ਸੀ; ਜਿਸ ਕੋਲ ਮਰਦਾਨੇ ਦਾ ਕਦੇ ਰੁਕਣ ਨੂੰ ਜੀਅ ਨਹੀਂ ਕਰਦਾ। ਇਸ ਤੋਂ ਤਾਂ ਚੰਗਾ ਸੀ ਪੂਜਾ ਦੇ ਫੁੱਲਾਂ 'ਚੋਂ ਆਪਣਾ ਰਿਜ਼ਕ ਕਮਾਉਂਦੇ ਪੰਛੀਆਂ ਵੱਲ ਵੇਖਿਆ ਜਾਵੇ। ਸਾਹਮਣੇ ਸਾਂਈ ਹੁਰਾਂ ਦੇ ਬਾੜੇ ਵਿੱਚ ਪਤਲੀ ਬਦਾਮੀ ਘੋੜੀ ਧੁੱਪ ਸੇਕਦੀ ਦਿਸੀ।ਉਹਦੇ ਕੋਲ਼ ਹੀ ਸਾਂਈ ਦਾ ਹਲ਼, ਪੰਜਾਲ਼ੀ ਤੇ ਸੁਹਾਗੀ ਪਏ

ਦਿਸੇ; ਜਿਨ੍ਹਾਂ ਨੂੰ ਉਹਤੋਂ ਬਿਨਾਂ ਕੋਈ ਨਹੀਂ ਸੀ ਵਰਤਦਾ। ਮਰਦਾਨੇ ਦਾ ਰੋਜ਼ ਜੀਅ ਕਰਦਾ ਇੱਕ ਵਾਰ ਉਨ੍ਹਾਂ ਉੱਤੇ ਸਾਜ਼ ਵਾਂਗ ਹੱਥ ਫੇਰ ਕੇ ਆਵਾਂ। ਮਰਦਾਨੇ ਨੇ ਵੇਖਿਆ ਤਸਬੀ ਫੇਰਦਾ ਰੁਕਮਦੀਨ, ਗੋਪਾਲ ਪੰਡਿਤ ਦੇ ਬਾੜੇ ਸਾਹਮਣੇ ਰੁੱਕ ਗਿਆ ਸੀ। ਉਹ ਬਾੜੇ ਵਿੱਚ ਬੈਠੀ ਗਾਂ ਵੱਲ ਵੇਖ ਰਿਹਾ ਸੀ ਜੋ ਮਹਿਤਾ ਕਾਲੂ ਨੇ ਪੁੱਤ ਦੀ ਭ੍ਰਿਸ਼ਟ ਬੁੱਧੀ ਦੇ ਨਿਵਾਰਨ ਲਈ ਦਾਨ ਕੀਤੀ ਸੀ। ਚਿੱਟੀ ਗਾਂ ਦੀਆਂ ਕਾਲੀਆਂ ਸਿਆਹ ਅੱਖਾਂ 'ਚੋਂ ਪਾਣੀ ਦੀ ਪਰਤ ਇਧਰ-ਉਧਰ ਘੁੰਮਦੀ ਦਿਸਦੀ, ਪਰ ਮਹਿਤਾ ਕਾਲੂ ਦੇ ਬਾੜੇ ਵੱਲ ਆ ਕੇ ਰੁੱਕ ਜਾਂਦੀ; ਜਿਥੋਂ ਕੱਲ੍ਹ ਅਚਾਨਕ ਉਹ 'ਗਊਦਾਨ ਬਣ ਨਿਕਲ ਆਈ ਸੀ। ਪੰਡਿਤਾਂ ਦੇ ਬਾੜੇ ਵਿੱਚ ਨਾ ਉਹ ਬੋਲਦਾਂ ਦੀਆਂ ਹਰਕਤਾਂ ਦਿਸਦੀਆਂ ਤੇ ਨਾ ਹੀ ਉਹ ਥਾਪੀ ਦੇ ਕੇ ਦੁੱਧ ਚੋਣ ਵਾਲੀਆਂ ਸੁਆਣੀਆਂ। ਫਿਰ ਵੀ ਮਰਦਾਨੇ ਦਾ ਜੀਅ ਕੀਤਾ, ਰੁਕਮਦੀਨ ਇਥੋਂ ਜਾਵੇ ਤੇ ਉਹ ਗਾਂ ਦਾ ਸਿਰ ਪਲੋਸ ਕੇ ਆਵੇ।

ਮੰਦਰ ਵਿੱਚੋਂ ਹਰਦਿਆਲ ਪੰਡਿਤ ਲੰਬਾ ਤਿਲਕ ਲਾ ਕੇ ਨਿਕਲਿਆ। ਉਹਦੇ ਮੱਥੇ ਦੀਆਂ ਤਿਉੜੀਆਂ ਭਰਵੱਟਿਆਂ ਤੱਕ ਫ਼ੈਲੇ ਤਿਲਕ ਨੂੰ ਛੇਤੀ ਹੀ ਝਾੜ ਦੇਂਦੀਆਂ। ਹਰਦਿਆਲ ਤੇ ਰੁਕਮਦੀਨ ਬੋਲੇ ਤਾਂ ਕੁੱਝ ਨਹੀਂ ਪਰ ਇੱਕ-ਦੂਜੇ ਨੂੰ ਲੰਘ ਜਾਣ ਲਈ ਰੁਕੇ। ਸਾਂਈ ਵੇਲੇ ਉਹ ਇੱਕ-ਦੂਜੇ ਨੂੰ ਕੁੱਝ ਨਾ ਕੁੱਝ ਜ਼ਰੂਰ ਬੋਲਦੇ ਸਨ। ਉਹਦੇ ਹੋਣ ਨਾਲ਼ ਸੰਵਾਦ ਦਾ ਕੋਈ ਬਹਾਨਾ ਬਣਿਆ ਰਹਿੰਦਾ ਸੀ। ਉਹ ਉਨ੍ਹਾਂ ਦੀਆਂ ਸੋਚਾਂ ਵਿੱਚ ਫਸੇ ਸਭ ਤੋਂ ਕਮਜ਼ੋਰ ਲਫ਼ਜ਼ਾਂ ਨੂੰ ਕਾਂਬਾ ਛੇੜ ਦੇਂਦਾ ਸੀ। ਅੱਜ ਦੋਵਾਂ ਨੇ ਮਰਦਾਨੇ ਨੂੰ ਵੀ ਨਹੀਂ ਬੁਲਾਇਆ। ਪਰ ਰਾਏ ਬੁਲਾਰ ਅੱਜ-ਕੱਲ੍ਹ ਅਜਿਹਾ ਨਹੀਂ ਕਰਦਾ। ਜੇ ਕੁੱਝ ਵੀ ਨਾ ਕਹਿਣਾ ਹੋਵੇ, ਉਹ ਇੱਕ ਦਿਨ ਪਹਿਲਾਂ ਕਿਹਾ ਵਾਕ ਦੂਹਰਾ ਦੇਂਦਾ : "ਆਪਣੇ ਸਾਂਈ ਵੱਲ ਜਾ ਰਿਹੈਂ... ਮਰਦਾਨਿਆ...।"

ਖਰਲਾਂ ਦਾ ਇੱਕ ਪਾਲਤੂ ਕੁੱਤਿਆਂ ਦਾ ਜੋੜਾ ਅਚਾਨਕ ਭੱਟੀਆਂ ਦੇ ਕੁੱਤਿਆਂ ਵਿੱਚ ਘਿਰ ਗਿਆ। ਡਰਿਆ ਜੋੜਾ ਮੂਰਤੀਆਂ ਦੁਆਲੇ ਘੁੰਮਦਾ ਹੱਥ ਨਹੀਂ ਸੀ ਆ ਰਿਹਾ। ਮੂਰਤੀਆਂ ਦੇ ਵਧੇ ਹੋਏ ਅੰਗ ਮੂੰਹ ਨਹੀਂ ਸੀ ਪੈਣ ਦੇ ਰਹੇ। ਅੰਦਰੋਂ ਗੰਜਾ ਸਿਰ, ਗਲ਼ ਵਿੱਚ ਤੁਲਸੀ ਦੀ ਮਾਲ਼ਾ ਨਾਲ਼ ਸਰਧਾ ਪੰਡਿਤ ਗੁੱਸੇ ਵਿੱਚ ਨਿਕਲਿਆ। ਕੁੱਤੇ ਆਪਸ ਵਿੱਚ ਜ਼ਿਆਦਾ ਉਲਝ ਗਏ ਸਨ; ਪੰਡਿਤ ਦੀ ਪਹਿਲੀ ਚੀਖ਼ ਅਣਸੁਣੀ ਚਲੀ ਗਈ। ਫਿਰ ਉਹ ਦੂਰ ਭੌਂਕਦੇ ਦੌੜਦੇ ਗਏ, ਜਦੋਂ ਤੱਕ ਖਰਲਾਂ ਦਾ ਰਕਬਾ ਨਹੀਂ ਆਇਆ। ਅਜਿਹੇ ਵੇਲੇ ਮਰਦਾਨੇ ਨੂੰ ਨੱਥੂ ਯਾਦ ਆਇਆ। ਉਸ ਦਿਨ ਫ਼ਸਲਾਂ ਦਾ ਨੁਕਸਾਨ ਦੱਸਣ ਲਈ ਮਹਿਤਾ ਕਾਲੂ ਵੱਲ ਉਹ ਹੀ ਭੱਜਿਆ ਗਿਆ ਸੀ। ਉਹਦੇ ਪਿੱਛੇ ਖੁਰਦਰੇ ਨੱਕ ਵਾਲਾ ਮੁਨਸ਼ੀ ਗਿਆ ਸੀ। ਅੱਜ-ਕੱਲ੍ਹ ਉਹ ਦੋਵੇਂ ਨਹੀਂ ਦਿਸਦੇ। ਰੋਜ਼ ਵਾਂਗ ਰਾਮ ਤਲਾਈ ਦੇ ਕੰਢੇ 'ਤੇ ਪਰਜਾ ਪੰਡਿਤ ਸਾਫ਼ ਪਾਣੀ ਵਿੱਚ ਆਪਣਾ ਮੂੰਹ ਵੇਖਣ ਦੀ ਕੋਸ਼ਿਸ਼ ਕਰਦਾ ਦਿਸਿਆ। ਕੋਈ ਬਹੁਤ ਹੀ ਛੋਟਾ ਜੀਵ ਬਿਨਾਂ ਕੋਸ਼ਿਸ਼ ਤੋਂ ਤੈਰਦਾ ਦੂਜੇ ਕੰਢੇ ਜਾ ਨਿਕਲਿਆ। ਮੰਦਰ ਦੇ ਟੱਲ ਦੀ ਆਵਾਜ਼ ਹੌਲੀ-ਹੌਲੀ ਰਾਏ ਬੁਲਾਰ ਦੀ ਹਵੇਲੀ ਵੱਲ ਸਰਕ ਰਹੀ ਸੀ। ਟੱਲ ਦਾ ਸਭ ਤੋਂ ਹੇਠਲਾ ਸੁਰ ਕਿੰਨਾ ਚੰਗਾ ਲੱਗਦਾ ਜੋ ਹਲਚਲ ਵਿੱਚ ਕੀਤੀ ਛੇੜਖਾਨੀ ਤੋਂ ਬਾਅਦ ਆਪਣੀ ਮਰਜ਼ੀ ਨਾਲ਼ ਚੱਲਦਾ ਏ। ਮਰਦਾਨੇ ਨੇ ਚੁਫ਼ੇਰੇ ਵੇਖਿਆ; ਹੁਣ ਗਲੀ ਵਿੱਚ ਕੋਈ ਨਹੀਂ ਸੀ। ਉਹਨੇ ਚੁੱਪਚਾਪ ਤਲਵੰਡੀ ਨੂੰ ਇਸ ਤਰ੍ਹਾਂ ਵੇਖਦਿਆਂ ਇੱਕ ਪਹਿਰ

ਲੰਘਾ ਦਿੱਤਾ ਸੀ।

ਗਲੀ ਵਿੱਚ ਅੰਮੀ ਆਪਣਾ ਰਿਜ਼ਕ ਕਮਾ ਵਾਪਸ ਆਉਂਦੀ ਦਿਸੀ। ਉਹਦੀਆਂ ਸੁੱਜੀਆਂ ਅੱਖਾਂ ਤੇ ਉਤਰੇ ਚਿਹਰੇ ਉੱਪਰ ਰਿਜ਼ਕ ਦੀ ਬਾਰੀਕ ਤਾਸੀਰ ਦੀ ਝਲਕ ਪੈ ਰਹੀ ਸੀ। ਭਾਰੀ ਝੋਲੀ ਨਾਲ ਝੁਕੀ ਉਹ ਚੁਪਚਾਪ ਕੋਲੋਂ ਲੰਘਣ ਲੱਗੀ ਬੁੜਬੁੜ ਕਰਨ ਲੱਗੀ।

"ਕਿਤੇ ਮਰਾਸੀ ਵੀ ਏਦਾਂ ਓਦਰਿਆ ਖੜ੍ਹਾ ਦਿਸਦਾ; ਜਜਮਾਨ ਕੀ ਸੋਚਣਗੇ? ਵੇ ਪੁੱਤ ਤੂੰ ਕਿਹੜੀ ਉਦਾਸੀ ਵਿੱਚ ਹੱਸਣਾ ਭੁੱਲ ਗਿਆ...!" ਉਹਨੇ ਮੰਦਰ ਅੱਗੇ ਝੁਕਣ ਤੇ ਮਸਜਿਦ ਅੱਗੇ ਸਿਜਦਾ ਕਰਨ ਲਈ ਵਜ਼ਨ ਪਿੱਠ ਉੱਤੇ ਕੀਤਾ। ਅੰਮੀ ਦੇ ਅਜਿਹੇ ਬੋਲ ਸਾਰਾ-ਸਾਰਾ ਦਿਨ ਪਿੰਡਾ ਠੀਕ ਨਹੀਂ ਹੋਣ ਦਿੰਦੇ। ਅੰਮੀ ਦੀ ਇਸ ਸੂਰਤ ਦੀ ਉਹਨੂੰ ਕਦੀ ਸਮਝ ਨਹੀਂ ਸੀ ਆਈ। ਇੱਥੋਂ ਕਦੇ ਮਮਤਾ ਉਤਰਦੀ, ਕਦੇ ਰਿਜ਼ਕ ਦੀ ਚੇਸ਼ਟਾ, ਕਦੇ ਕੁੱਝ ਨਾ ਮਿਲਣ ਦੀ ਕਾਣਤ ਚੜ੍ਹਦੀ ਦਿਸਦੀ। ਫਿਰ ਵੀ ਕੋਈ ਖਿੱਚ ਸੀ; ਉਹ ਮਾਂ ਦੇ ਪਿੱਛੇ ਤੁਰਿਆ। ਅੰਮੀ ਨੇ ਰੁਕਮਦੀਨ ਨੂੰ ਵੱਡਿਆਂ ਵਾਂਗ ਸਲਾਮ ਕੀਤਾ। ਪੈਂਖੜਾ ਲੱਗਿਆ ਗਧਾ ਇਧਰ ਮੂਰਤੀਆਂ ਦੇ ਪੈਰਾਂ ਵਿੱਚੋਂ ਖੱਬਲ ਦੀਆਂ ਤਿੜਾਂ ਚੁਗਣ ਲੱਗਾ। ਚੱਕ ਘੁਮਾਉਂਦਾ ਰਾਂਈ ਸ਼ਾਇਦ ਗਧੇ ਨੂੰ ਭੁੱਲ ਚੁੱਕਿਆ ਸੀ। ਭੀੜੀ ਗਲੀ ਵਿੱਚ ਕਦਮਾਂ ਦੀ ਆਵਾਜ਼ ਨੇੜੇ ਸੁਣਨ ਦੇ ਬਾਵਜੂਦ ਵੀ ਅੰਮੀ ਨੇ ਪਿੱਛੇ ਮੁੜਕੇ ਨਹੀਂ ਵੇਖਿਆ। ਸਾਹਮਣੇ ਮਸੀਤ ਤੋਂ ਚਾਰ ਕੁ ਕਦਮ ਪਿੱਛੇ ਆਪਣੇ ਇੱਕ ਛੋਟੇ ਰਹਿ ਗਏ ਪੈਰ ਨਾਲ ਭੰਗੀ ਮਿੱਟੀ ਨੂੰ ਠੋਕਰਾਂ ਮਾਰਦਾ ਦਿਸਿਆ। ਉਹਦੀ ਅੱਖ ਦੀ ਕੌਡੀ ਗੁੱਸੇ ਨਾਲ ਫੁੱਲੀ ਇਧਰ-ਉਧਰ ਘੁੰਮ ਰਹੀ ਸੀ। ਰਾਂਈ ਕੁਮ੍ਹਿਆਰ ਨੇ ਸ਼ਾਇਦ ਉਹਨੂੰ ਉਹ ਗੱਲ ਕਹਿ ਦਿੱਤੀ ਸੀ; ਜੋ ਪਹਿਲਾਂ ਗਧੇ ਦੀ ਰਖਵਾਲੀ ਕਾਰਨ ਕੁੱਝ ਦੇਰ ਲਈ ਰੋਕ ਲਈ ਸੀ। ("ਗਿੱਲੀ ਧੋਤੀ ਨਾਲ ਮੰਦਰ ਅੱਗਿਓਂ ਨਾ ਲੰਘਿਆ ਕਰ।") ਰਾਂਈ ਹਾਲੇ ਵੀ ਆਪਣੇ ਕੰਮ ਵਿੱਚ ਮਸਤ ਸੀ। ਉਹਦੀ ਕਮਾਈ ਮਿੱਟੀ ਉੱਤੇ ਪਾਲਤੂ ਕੁੱਤਾ ਬੈਠਾ ਸੀ। ਉਹਨੇ ਇਹਦੇ ਉੱਪਰ ਬੈਠਣ ਤੋਂ ਵੀ ਬੜਾ ਗੁੱਸਾ ਕਰਨਾ ਸੀ; ਪਰ ਹਾਲੇ ਚੱਕ ਘੁੰਮ ਰਿਹਾ ਸੀ। ਭੰਗੀ ਦੇ ਡੇਲੇ ਦਾ ਪਾਣੀ ਹਾਲੇ ਵੀ ਚੋ ਰਿਹਾ ਸੀ। ਇਸ ਤੋਂ ਅੱਗੇ ਮਰਦਾਨੇ ਦਾ ਜਾਣ ਨੂੰ ਜੀਅ ਨਹੀਂ ਕੀਤਾ। ਘਰੋਂ ਅੰਮੀ ਦੀ ਆਵਾਜ਼ ਆ ਰਹੀ ਸੀ। ਤਾਜ਼ੇ ਰਿਜ਼ਕ ਨੇ ਉਹਦੀ ਆਵਾਜ਼ ਜੋਸ਼ੀਲੀ ਕਰ ਦਿੱਤੀ ਸੀ। ਮਰਦਾਨਾ ਇਥੋਂ ਹੀ ਫਿਰ ਵਾਪਸ ਮੁੜ ਗਿਆ। ਇਸ ਵਾਰੀ ਉਹਨੇ ਸੋਚਿਆ ਕਿ ਸਾਂਈ ਦੇ ਘਰ ਤੱਕ ਕੁੱਝ ਨਹੀਂ ਸੋਚਣਾ।

ਇਸ ਤਰ੍ਹਾਂ ਸਿਰਫ਼ ਸਾਂਈ ਦੇ ਸੁਨੇਹੇ ਦਾ ਲੁਤਫ਼ ਆਉਂਦਾ ਸੀ। ਅੱਜ ਕਿੰਨੀ ਦੇਰ ਬਾਅਦ ਉਹਦੇ ਨਾਲ ਮਿਲਦੇ-ਜੁਲਦੇ ਅਹਿਸਾਸਾਂ ਦਾ ਮਿਲਣ ਹੋਇਆ ਸੀ। ਉਹਨੂੰ ਵੇਖਦੀ ਸਾਰ ਮਾਤਾ ਤ੍ਰਿਪਤਾ ਕੂਲੇ-ਕੂਲੇ ਅਹਿਸਾਸਾਂ ਨਾਲ ਅੱਖਾਂ ਭਰ ਆਈ ਸੀ : "ਤੂੰ ਕੱਲ੍ਹ ਨੂੰ ਸੁਲਤਾਨਪੁਰ ਜਾ ... ਨਾਨਕ ਕੋਲ।" ਇਹੋ ਜਿਹਾ ਸੁਨੇਹਾ ਤਾਂ ਉਹ ਮਹੀਨਿਆਂ ਤੋਂ ਉਡੀਕ ਰਿਹਾ ਸੀ। ਉਹ ਜਿਆਦਾ ਦੇਰ ਉੱਥੇ ਰੁਕਿਆ ਵੀ ਨਹੀਂ। ਤਲਵੰਡੀ ਵਿੱਚ ਜੋ ਬਹੁਤ ਕੁੱਝ ਗੁਆਚਿਆ-ਗੁਆਚਿਆ ਜਾਪਣ ਲੱਗਾ ਸੀ; ਅਚਾਨਕ ਉਹ ਫਿਰ ਦਿਸਣ ਲੱਗਾ ਸੀ। ਜੀਅ ਕੀਤਾ ਕਾਜ਼ੀ ਰੁਕਮਦੀਨ ਮਿਲ ਜਾਵੇ; ਪਾਧਾ ਹਰਦਿਆਲ ਦਿਸ ਜਾਵੇ; ਹੋਰ ਨਹੀਂ ਤਾਂ ਰਾਏ ਬੁਲਾਰ ਹੀ ਸਾਹਮਣੇ ਆ ਜਾਵੇ। ਅੱਜ ਕੋਈ ਗੱਲ ਕਰਨ ਨੂੰ ਜੀਅ ਕਰਦਾ ਸੀ। ਸਿਰਫ਼ ਇੱਕ ਹੀ ਰਾਤ

ਵਿਚਾਲੇ ਸੀ। ਅੱਜ ਦੀ ਰਾਤ ਮੰਦਰ ਵਿੱਚ ਸਰਸਵਤੀ ਦੀ ਮੂਰਤੀ ਦੀਆਂ ਬਾਹਾਂ ਕੋਲ ਜੁਗਨੂੰ ਉੱਡਣਗੇ। ਖ਼ਾਲੀ ਹੱਥ ਖੜ੍ਹੇ ਕ੍ਰਿਸ਼ਨ ਨੂੰ ਵੇਹਲੀਆਂ ਖੜ੍ਹੀਆਂ ਮੂਰਤੀਆਂ ਬੰਸਰੀ ਫੜਾਉਣਗੀਆਂ। ਅੱਜ ਅਜ਼ਾਨ ਬੜੀ ਸੁਰੀਲੀ ਸੁਣੇਗੀ। ਅੱਜ ਦੀ ਰਾਤ ਰਾਏ ਬੁਲਾਰ ਦੀ ਹਵੇਲੀ ਵਿੱਚਲੇ ਨਵਾਰੀ ਪਲੰਘਾਂ 'ਤੇ ਸਭ ਮਰਾਸੀ ਬੈਠਣਗੇ। ਇਹ ਸਭ ਕੁੱਝ ਬਿਨਾਂ ਸੋਚਿਆਂ ਕਿਵੇਂ ਯਾਦ ਆ ਗਿਆ? ਉਹ ਅੰਮੀ ਸਾਹਮਣੇ ਖੜ੍ਹਾ ਮੁਸਕਰਾ ਰਿਹਾ ਸੀ।

## ਕਾਂਡ : ਤਿੰਨ

ਪਿੱਠਾਂ ਨਾਲ ਪਿੱਠਾਂ ਜੋੜੀਂ ਖੜ੍ਹੇ ਘਰਾਂ 'ਚੋਂ ਸਿਰਫ਼ ਅੰਮੀ ਹੀ ਉਹਦੇ ਨਾਲ ਬਾਹਰ ਨਿਕਲੀ। ਮੰਦਰ ਤੇ ਮਸੀਤ ਵਿਚਕਾਰ ਉਸ ਜਗ੍ਹਾ ਨੂੰ ਨਿਹਾਰਿਆ ਜਿੱਥੇ ਉਹਨੂੰ ਆਖ਼ਰੀ ਵਾਰ ਖੜ੍ਹ ਕੇ ਗਾਉਂਦੇ ਸੁਣਿਆ ਸੀ: "ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥" ਮਾਤਾ ਤ੍ਰਿਪਤਾ ਵੱਲੋਂ ਭੇਜੀ ਸਮਾਨ ਦੀ ਪੰਡੋਕਲੀ ਅੰਮੀ ਆਪ ਬੰਨੇ ਤੱਕ ਚੁੱਕਣ ਦੀ ਜ਼ਿੱਦ ਕਰਦੀ ਪਿੱਛੇ ਤੁਰ ਰਹੀ ਸੀ। ਇਹ ਦਿਲਗੀਰੀਆਂ, ਇਹ ਉਦਾਸੀਆਂ ਸਰੀਰ ਦੀ ਪਾਲਣਾ ਵੀ ਕਰਦੀਆਂ ਨੇ; ਅਜਿਹਾ ਅੰਮੀ ਨੂੰ ਵੇਖ, ਸੁਣ ਜਾਪ ਰਿਹਾ ਸੀ :

"ਪੁੱਤ ਗ਼ੁੱਸਾ ਨਾ ਕਰੀਂ; ਦੁੱਖ ਨਾਲ ਆਪਣਾ ਰਿਸ਼ਤਾ ਦਿਸਣ ਲੱਗ ਪੈਂਦਾ ਏ।"

ਇਸ ਭੀੜੀ ਗਲੀ ਵਿੱਚ ਇਹ ਆਵਾਜ਼ ਕੰਧਾਂ ਨਾਲ ਵੱਜ ਕਈ ਵਾਰ ਸੁਣੀ। ਪਰ ਅੰਮੀ ਅੱਜ ਸਭ ਕੁੱਝ ਸਮਝਾ ਦੇਣਾ ਚਾਹੁੰਦੀ ਸੀ :

"ਮਰਾਸੀ ਦੇ ਪੁੱਤ ਦਾ ਫ਼ਕੀਰਾਂ ਨਾਲ ਤੁਰਕੇ ਨਹੀਂ ਸਰਦਾ... ਤੂੰ ਡੂਮ ਬਣਕੇ ਮੁੜ ਆਵੀਂ।"

ਅੰਮੀ ਉਹਨੂੰ ਹੁੰਗਾਰੇ ਦਾ ਮੌਕਾ ਵੀ ਨਹੀਂ ਸੀ ਦੇ ਰਹੀ। ਸਫ਼ਰਾਂ ਨੂੰ ਮਾਵਾਂ ਤਸੀਹੇ ਕਿਉਂ ਸਮਝਦੀਆਂ ਨੇ? ਉਹਨੇ ਸੋਚਿਆ ਅੰਮੀ ਉਹਨੂੰ ਅੱਜ ਉਦਾਸ ਨਹੀਂ ਕਰ ਸਕਦੀ। ਉਹਨੇ ਇੱਕ ਮਮੋਲੇ ਨੂੰ ਆਲ੍ਹਣੇ ਤੋਂ ਬਾਹਰ ਨਿਕਲ ਚੌਗਿਰਦੇ ਨੂੰ ਨਿਹਾਰਦੇ ਵੇਖਿਆ। ਸਾਹਮਣੇ ਰਾਏ ਬੁਲਾਰ ਦੀਆਂ ਹਰੀਆਂ ਕਚੂਰ ਫਸਲਾਂ ਦਿਸੀਆਂ; ਨੀਵੇਂ ਉੱਡਦੇ ਪੰਛੀਆਂ ਦੀ ਸੱਜਰੀ ਉਡਾਣ ਵੇਖੀ। ਖੇਤ ਵਿੱਚ ਡਰਨੇ ਦੇ ਵਧੇ ਹੋਏ ਹੱਥ ਉੱਤੇ ਮਖੀਰ ਲੱਗਿਆ ਦਿਸਿਆ। ਬੇਸ਼ਕ ਡੰਗ ਵਾਲੇ ਪਰਿੰਦੇ ਸਨ; ਪਰ ਹੱਥ ਵਾਲਾ ਹਿੱਸਾ ਤਾਂ ਮਿਠਾਸ ਨਾਲ ਭਰ ਗਿਆ ਹੋਵੇਗਾ! ਪਰ ਅੰਮੀ ਨੇ ਆਪਣਾ ਬੋਲਣਾ ਬੰਦ ਨਾ ਕੀਤਾ। ਆਖ਼ਰ ਉਹ ਗੋਲ ਪਿੱਠ ਵਾਲੀ ਟਿੱਬੀ ਵੀ ਆ ਗਈ; ਜਿੱਥੋਂ ਤਲਵੰਡੀ ਦੇ ਬਸ਼ਿੰਦੇ ਅਕਸਰ ਵਾਪਸ ਮੁੜ ਜਾਂਦੇ ਸਨ। ਅੰਮੀ ਨੇ ਗੱਠੜੀ ਰੱਖਣ ਤੋਂ ਪਹਿਲਾਂ ਕਈ ਵਾਰ ਉਹਦੇ ਸਿਰ ਉੱਤੇ ਹੱਥ ਫੇਰਿਆ। ਫਿਰ ਆਪਣੇ ਹੱਥਾਂ ਨਾਲ ਗੱਠੜੀ ਉਹਦੇ ਸਿਰ ਉੱਤੇ ਰੱਖੀ। ਜਾਪਿਆ ਗੱਠੜੀ ਵਾਲੀਆਂ ਦੁਆਵਾਂ ਵੀ ਉਹਨੂੰ ਹੀ ਸੌਂਪ ਦਿੱਤੀਆਂ ਨੇ। ਫਿਰ ਭਿੱਜੀਆਂ ਅੱਖਾਂ ਨਾਲ ਮੁੜੀ ਤੇ ਮੁੜਕੇ ਨਹੀਂ ਵੇਖਿਆ। ਇਸ ਵਾਰੀ ਮਰਦਾਨਾ ਮਾਂ ਨੂੰ ਵਾਪਸ ਮੁੜਦਿਆਂ ਵੇਖਦਾ ਰਿਹਾ। ਪੰਡ ਵਿਚਲੀਆਂ ਕੁੱਝ ਦੁਆਵਾਂ ਅੰਮੀ ਨਾਲ ਚਲੀਆਂ ਗਈਆਂ ਸਨ; ਤਾਂ ਹੀ ਉਹਦੇ ਕਦਮ ਕਿਸੇ ਭਰੋਸੇ ਵਿੱਚ ਮੁੜੇ ਸਨ।

ਅੰਮੀ ਦਿਸਣੋਂ ਹਟੀ ਤਾਂ ਤ੍ਰਿਪਤਾ ਦੇ ਬੋਲ ਯਾਦ ਆਏ : "ਦੀਵਾ ਜਗਦੇ ਨੂੰ ਤੂੰ ਨਾਨਕ ਕੋਲ ਪਹੁੰਚ ਜਾਣਾ।" ਨਾਲ ਹੀ ਦੌਲਤਾਂ ਮਾਸੀ ਨੇ ਵੀ ਕਿਹਾ ਸੀ, "ਸ਼ਾਮੇ

ਪੰਡਿਤ ਨਾਲ ਮੂਲ ਚੰਦ (ਸਹੁਰਾ) ਕੱਲ੍ਹ ਦੇ ਸੁਲਤਾਨਪੁਰ ਗਏ ਹੋਏ ਨੇ; ਉਹਨੂੰ ਪੱਕੀ ਸੂਹ ਏ ਕਿ ਜੁਆਈ ਤਿਆਗੀ ਹੋ ਗਿਆ; ਵੇਖੀਂ ਕਿਤੇ ਮਾੜਾ ਚੰਗਾ ਨਾ ਬੋਲੇ।" ਸਫ਼ਰ ਦੇ ਚਾਅ ਵਿੱਚ ਇਹ ਜ਼ਰੂਰੀ ਗੱਲ ਤਾਂ ਉਹ ਭੁੱਲਿਆ ਹੀ ਫਿਰਦਾ ਸੀ। "ਮੇਰਾ ਵੀਰ ਫਰਸ਼ਾਂ ਦਾ ਨੀ ਅਰਸ਼ਾਂ ਦਾ ਏ।" ਬੀਬੀ ਨਾਨਕੀ ਵੀ ਉਹਦੇ ਖੇੜੇ ਨੂੰ ਪਛਾਣਦੀ ਐਖਾਂ ਭਰ ਆਉਂਦੀ ਸੀ। "ਮੈਂ ਮਰਾਸੀ ਨੂੰ ਵੇਖੋਂ...।" ਮਰਦਾਨੇ ਨੇ ਹੱਸਣ ਦੀ ਕੋਸ਼ਿਸ਼ ਕੀਤੀ। ਪਿਛੋਂ ਤਲਵੰਡੀ ਦਿਸਣੋਂ ਹਟ ਗਿਆ ਸੀ। ਉਹਨੇ ਉਹ ਭੀੜਾ ਰਸਤਾ ਵੀ ਪਾਰ ਕੀਤਾ ਜਿਥੋਂ ਨਾਨਕ ਤੇ ਜੈਰਾਮ ਮੁੜਕੇ ਨਹੀਂ ਸੀ ਦਿਸੇ। ਹੁਣ ਉਹ ਉਚਾਣਾਂ ਵੀ ਮੁੱਕਣ ਵਾਲੀਆਂ ਸਨ, ਜਿੱਥੋਂ ਸੰਤਰੇਣ ਝੂਮਦਾ ਲੰਘਿਆ ਸੀ। ਉਹਨੇ ਇੱਕ ਵਾਰ ਫਿਰ ਪਿੱਛੇ ਰਹਿ ਗਈਆਂ ਟਿੱਬੀਆਂ ਵੱਲ ਨਜ਼ਰ ਘੁੰਮਾਈ; ਇਹੋ ਉਹ ਸਿਖਰਾਂ ਦੇ ਸਿਖ਼ਰ ਸਨ ਜਿਨ੍ਹਾਂ ਸੰਤਰੇਣ ਦੀ ਹਾਮੀ ਭਰੀ ਸੀ।

ਉਚਾਣ-ਨਿਵਾਣ ਪਿੱਛੇ ਰਹਿ ਗਏ ਸਨ। ਉਹਨੇ ਕਈ ਪਿੰਡ ਕਸਬੇ ਕੋਲੋਂ ਗੁਜ਼ਰਦੇ ਵੇਖੇ, ਕਮੀਣਾਂ ਦੇ ਖੂਹਾਂ ਦੀਆਂ ਚੀਕਦੀਆਂ ਛੌਣੀਆਂ ਸੁਣੀਆਂ; ਜਿਨ੍ਹਾਂ ਦੇ ਆਸਪਾਸ ਸਿਰਫ਼ ਅੰਨ ਦੀਆਂ ਗੱਲਾਂ ਹੋ ਰਹੀਆਂ ਸਨ। ਪਰ ਉਹ ਰੁਕਿਆ ਨਹੀਂ। ਕਈ ਵਾਰ ਖ਼ੁਮਾਰੀ ਚੜ੍ਹੀ, ਕਈ ਵਾਰ ਉਤਰੀ। ਸਾਂਈ ਦੀ ਯਾਦ ਤੋਂ ਬਿਨਾਂ ਉਹਦੀ ਮਾਸੂਮ ਕਲਪਣਾ ਵਿੱਚ ਤਿੰਨ ਚਿਹਰੇ ਹੋਰ ਵੀ ਆਉਂਦੇ ਸਨ। ਪਹਿਲਾ ਚਿਹਰਾ ਬੀਬੀ ਨਾਨਕੀ ਦਾ ਸੀ। ਜਿਸ ਦਿਨ ਵੀਰ ਘੋੜੀ ਚੜਿਆ ਸੀ; ਅਜਿਹੇ ਗਾਏ ਸ਼ਗਨਾਂ ਦੇ ਰਸੀਲੇ ਗੀਤ ਉਹਨੇ ਮੁੜਕੇ ਨਹੀਂ ਸਨ ਸੁਣੇ। ਵੀਰ ਦੀ ਹਾਜ਼ਰੀ ਵਿੱਚ ਗਾਈਆਂ ਇਹ ਧੁਨਾਂ ਸਦਾ ਲਈ ਨਾਨਕੀ ਦੀ ਆਵਾਜ਼ ਨਾਲ ਸ਼ਗਨਾਂ ਨੂੰ ਜੋੜ ਗਈਆਂ ਸਨ। ਦੂਜਾ ਚਿਹਰਾ ਰਾਏ ਬੁਲਾਰ ਦਾ ਸੀ। ਰਾਏ ਬੁਲਾਰ ਦੀ ਵੇਲ ਸਾਂਈ ਦੇ ਵਰ ਨਾਲ ਵਧੀ ਸੀ। ਉਸ ਦਿਨ ਨਾਨਕੀ ਨੇ ਫਿਰ 'ਸੱਜਰੇ ਬੰਸ' ਨੂੰ ਗਾ ਕੇ ਸੁਣਾਇਆ ਸੀ। ਰਾਏ ਬੁਲਾਰ 'ਮੇਰੀ ਧੀ ਮੇਰੀ ਧੀ' ਕਹਿੰਦਾ ਨਹੀਂ ਸੀ ਥੱਕ ਰਿਹਾ। ਇਸੇ ਹਵੇਲੀ ਵਿੱਚ ਬੀਬੀ ਦਾ ਰਿਸ਼ਤਾ ਜੈਰਾਮ ਨਾਲ ਤਹਿ ਹੋਇਆ ਸੀ। ਉਸ ਦਿਨ ਦੌਲਤਾਂ ਮਾਸੀ ਅੰਮੀ ਨਾਲ ਗੁੱਸੇ ਵੀ ਹੋਈ ਸੀ : "ਪਹਿਲਾਂ ਪੱਲਾ ਭਰਨ ਦਾ ਹੱਕ ਮੈਨੂੰ ਏ... ਇਸ ਘਰ ਵਿੱਚ ਪਹਿਲਾ ਹੱਕ ਮੇਰਾ ਹੈ...?" ਅੰਮੀ ਦਾ ਪੱਲਾ ਥੋੜੀ ਦੇਰ ਉਡੀਕਦਾ ਰਿਹਾ ਸੀ ਫਿਰ ਤ੍ਰਿਪਤਾ ਨੇ ਉਹਦਾ ਵੀ ਭਰ ਦਿੱਤਾ। ਇਹ ਤਿੰਨੋਂ ਹਮੇਸ਼ਾ ਇਕੱਠੀਆਂ ਯਾਦ ਆਉਂਦੀਆਂ ਨੇ; ਹਾਲਾਂਕਿ ਤਿੰਨੋਂ ਬਹੁਤ ਘੱਟ ਇਕੱਠੀਆਂ ਵੇਖੀਆਂ ਸਨ। ਅਜਿਹਾ ਵਧਾ ਚੜ੍ਹਾ ਕੇ ਸੋਚਣ ਦਾ ਅੱਜ ਉਹਦੇ ਕੋਲ ਸਮਾਂ ਵੀ ਨਹੀਂ ਸੀ। ਸਾਹਮਣੇ ਇੱਕ ਹੋਰ ਪਿੰਡ ਦਿਸਣ ਲੱਗਾ। ਕਦੇ-ਕਦੇ ਇੱਕ ਚਿਹਰਾ ਜੋ ਸਾਂਈ ਦੇ ਘਰ ਬਹੁਤ ਘੱਟ ਬੋਲਦਾ ਸੁਣਿਆ ਅਕਸਰ ਆਪਣੇ ਵਾਲਾਂ ਨੂੰ ਇਕੱਠੇ ਕਰਦਾ ਦਿਸਦਾ। ਅੱਜ ਜਦੋਂ ਉਹ ਪੰਡੋਕਲੀ ਚੁੱਕਣ ਗਿਆ ਸੀ ਤਾਂ ਸੁਲੱਖਣੀ ਚੁੱਪਚਾਪ ਖੜ੍ਹੀ ਵੇਖਦੀ ਰਹੀ ਸੀ। ਉਹਦੀ ਪਿੱਠ ਪਿੱਛੇ ਕੰਧ ਉੱਤੇ ਸਿਆਹੀ ਦੇ ਕੁੱਝ ਪੁਰਾਣੇ ਛਿੱਟੇ ਸਨ। ਫਿਰ ਉਹਦੀ ਮੱਧਮ ਜਹੀ ਆਵਾਜ਼ ਸੁਣੀ ਸੀ: "ਜਦੋਂ ਤੱਕ ਨਨਾਣ ਹੈ ਮੈਂ ਖੇੜੇ ਵਸਾਂਗੀ।" ਉਹਦੀ ਇੱਕ ਹਥੇਲੀ ਪਿੱਛੇ ਛਿੱਟਿਆਂ ਉੱਤੇ ਜਾ ਟਿਕੀ ਤੇ ਦੂਜੀ ਨਾਲ ਉਹਨੇ ਛਾਤੀ ਨੂੰ ਘੁੱਟ ਲਿਆ।

ਛੇਤੀ ਹੀ ਸੁਲਤਾਨਪੁਰ ਆਉਣ ਵਾਲਾ ਸੀ। ਗੱਡੇ ਪਾਲਕੀਆਂ ਦਿਸਣ ਲੱਗ ਪਈਆਂ ਸਨ। ਦੋ ਜੁੜਵੀਆਂ ਹਵੇਲੀਆਂ ਸਾਹਮਣੇ ਘੋੜੇ ਖੜ੍ਹੇ ਦਿਸ ਰਹੇ ਸਨ। ਹਰ

ਜਗ੍ਹਾ ਵਾਂਗ ਸੁੰਨੀ ਜਗ੍ਹਾ ਪੈਂਖੜਿਆਂ ਨਾਲ ਗਧੇ ਤੇ ਖੱਚਰਾਂ ਚੁਗ ਰਹੀਆਂ ਸਨ। ਕੁੱਝ ਹੀ ਦਿਨ ਪਹਿਲਾਂ ਇੱਥੇ ਮੀਂਹ ਪਿਆ ਹੋਵੇਗਾ; ਤਾਂ ਹੀ ਹਵਾ ਦੇ ਵਿਵਹਾਰ ਵਿੱਚ ਸਿੱਲ ਸੀ। ਕੁੱਝ ਵਰਸੀਆਂ ਬਦਲੀਆਂ ਸੂਰਜ ਦੇ ਮੇਚ ਨਹੀਂ ਸੀ ਆ ਰਹੀਆਂ; ਪਲਾਂ ਵਿੱਚ ਹੀ ਸੂਰਜ ਚਮਕਣ ਲੱਗਦਾ। ਕਿਲੇ ਦੇ ਵੱਡੇ ਦਰਵਾਜ਼ੇ ਦੇ ਦੋਵੇਂ ਪਾਸੇ ਤਾਂਬੇ ਦੇ ਸਿਰਾਂ ਵਾਲੇ ਸ਼ੇਰ ਖੜ੍ਹੇ ਸਨ। ਛੇਤੀ ਹੀ ਦੀਵਾ ਬੱਤੀ ਦਾ ਸਮਾਂ ਹੋਣ ਵਾਲਾ ਸੀ। ਸੱਜੇ ਪਾਸੇ ਜਾਣ ਵਾਲੇ ਰਸਤੇ ਉੱਤੇ ਸਿਪਾਹੀ ਰਾਤ ਲਈ ਮਸ਼ਾਲਾਂ ਤਿਆਰ ਕਰ ਰਹੇ ਸਨ। ਮਰਦਾਨੇ ਨੇ ਸਹਿਜ ਸੁਭਾ ਆਵਾਜ਼ ਮਾਰੀ :

"ਗਰਾਂਈ ਮੋਦੀਖਾਨਾ ਕਿਧਰ ਏ?" ਇੱਕ ਸਿਪਾਹੀ ਨੇ ਉਹਦੇ ਵੱਲ ਗ਼ੌਰ ਨਾਲ ਵੇਖਿਆ।

"ਤੇਰੇ ਸਿਰ ਉੱਤੇ ਤਾਂ ਪਹਿਲਾਂ ਹੀ ਪੰਡ ਏ... ਤੂੰ ਮੋਦੀਖਾਨੇ ਕੀ ਕਰਨਾ?"

"ਇਹ ਤਾਂ ਮੇਰੇ ਸਾਂਈ ਦੀ ਅਮਾਨਤ ਏ।"

"ਨਾਲੇ ਗਰਾਈਂ ਕਹਿੰਦਾਂ ਨਾਲੇ ਰਸਤਾ ਪੁੱਛਦਾਂ...?" ਇੱਕ ਸ਼ੱਕੀ ਨਜ਼ਰ ਨੇ ਉਹਦੇ ਵੱਲ ਘੂਰਿਆ, ਪਰ ਉਸ ਤੋਂ ਪਹਿਲਾਂ ਓਹੀ ਸਿਪਾਹੀ ਉਸਦੇ ਸਾਹਮਣੇ ਆਇਆ।

"ਸਾਂਈ ਤਾਂ ਚਿੱਲਾ ਕੱਟਦੇ ਹੁੰਦੇ ਨੇ... ਮੋਦੀਖਾਨੇ ਨਹੀਂ ਹੁੰਦੇ...?"

"ਪਰ ਮੇਰਾ ਸਾਂਈ ਮੋਦੀਖਾਨੇ ਦਾ ਚਿੱਲਾ ਕਟਾਉਂਦਾ...!"

"ਮੈਨੂੰ ਲੱਗਦਾ ਤੂੰ ਜੈਰਾਮ ਦੇ ਸਹੁਰਿਆਂ ਤੋਂ ਆਇਆਂ; ਉਥੋਂ ਦੇ ਲੋਕੀਂ ਹੀ ਬੜੀਆਂ ਔਖੀਆਂ-ਔਖੀਆਂ ਗੱਲਾਂ ਕਰਦੇ ਨੇ...।" ਉਹਨੇ ਹੱਥ ਦੇ ਇਸ਼ਾਰੇ ਨਾਲ ਇੱਕ ਮੱਠ ਵਰਗੀ ਗੜ੍ਹੀ ਵੱਲ ਇਸ਼ਾਰਾ ਕੀਤਾ, ਜਿਸਦੇ ਸਾਹਮਣੇ ਕਾਫ਼ੀ ਸਾਰੇ ਲੋਕ ਖੜ੍ਹੇ ਦਿਸ ਰਹੇ ਸਨ। ਦਿਨ ਛਿਪ ਰਿਹਾ ਸੀ। ਧੁੱਪ ਨਾਲ ਤਪੇ ਤਾਂਬੇ ਦੇ ਸਿਰ ਛੇਤੀ ਹੀ ਠੰਢੇ ਹੋਣ ਵਾਲੇ ਸਨ।

ਚੌਰਾਹੇ ਦੀ ਨੁੱਕਰ 'ਤੇ ਅੱਜ ਰਬਾਬ ਵੱਜੀ। ਲੋਕ ਕਹਿ ਰਹੇ ਸਨ, ਵੱਡੇ ਗਮੰਤਰੀ ਦਾ ਤਲਵੰਡੀਓਂ ਚੇਲਾ ਆਇਆ। ਅੱਜ ਸੁਰਾਂ ਨੇ ਬੜੇ ਦਿਨਾਂ ਪਿਛੋਂ ਉਂਗਲਾਂ ਦੀ ਸੁਰਤ ਨੂੰ ਟੋਹਿਆ। ਪੂਰਾ ਪਿੰਡਾ ਨਵੇਂ ਸਿਰਿਓਂ ਵੱਜਣ ਦੀ ਤਿਆਰੀ ਵਿੱਚ ਜਾਪਿਆ। ਪਰ ਇਸ ਤੋਂ ਪਹਿਲਾਂ ਅੱਜ ਮਰਦਾਨੇ ਨੇ ਜੋ ਕਿਰਤ ਦਾ ਕੀਰਤਨ ਮੋਦੀਖਾਨੇ ਵਿੱਚ ਸੁਣਿਆ; ਹਾਲੇ ਉਸਦਾ ਸਰੂਰ ਹੀ ਨਹੀਂ ਸੀ ਉਤਰਿਆ। ਅੱਜ ਅੰਨ ਤੇ ਬੀਜਾਂ ਨੇ ਬਾਬੇ ਦੀ ਸੰਗਤ ਵਿੱਚ ਗਾਇਆ ਸੀ। ਉਹਦੇ ਵਰਗੇ ਮਰਾਸੀ ਨੇ ਕੀ ਗਾਉਣਾ ਸੀ? ਅੱਜ ਉਹਨੇ ਤੱਕੜੀ ਦੇ ਪਲੜੇ ਦਾਣਿਆਂ ਨੂੰ ਸਿਜਦਾ ਕਰਦੇ ਵੇਖੇ ਸਨ। ਅੱਜ ਝੁਕਦੇ ਪਲੜਿਆਂ ਵਿੱਚ ਸਿਜਦੇ ਵਰਗੀ ਹਲੀਮੀ ਸੀ। ਬਾਬੇ ਦੀ ਮੁੱਠੀ ਵਿੱਚ ਦਾਣਿਆਂ ਦੀ ਕਿਸੇ ਲੇਖੇ ਲੱਗਣ ਦੀ ਤਾਂਘ ਸੀ। ਕਿਸੇ ਦੇ ਹੱਥਾਂ ਵਿੱਚ ਦਾਣਿਆਂ ਨੇ ਪਹਿਲੀ ਵਾਰ ਆਪਣੀ ਸੁਤੰਤਰਤਾ ਚੁਣੀ ਸੀ; ਬੀਜ ਬਣਨਾ ਹੈ ਜਾਂ ਅੰਨ ਬਣਨਾ ਹੈ? ਅੱਜ ਅਨਾਜ ਤੱਕੜੀ ਦੇ ਪਲੜਿਆਂ ਵਿੱਚ ਮਾਂ ਦੀ ਗੋਦ ਵਾਂਗ ਬੈਠਾ ਸੀ। ਮੋਦੀਖਾਨੇ ਵਿੱਚ ਆਪੋ ਆਪਣੇ ਆਸਣਾਂ ਵਿੱਚ ਬੈਠੇ ਅਨਾਜਾਂ ਵਿੱਚ ਇੱਕ ਚੌਂਕੜੀ ਬਾਬੇ ਦੀ ਵੀ ਸੀ। ਜਦੋਂ ਬਾਬੇ ਨੇ ਮਰਦਾਨੇ ਵੱਲ ਵੇਖਿਆ ਤਾਂ ਉਹਦੇ ਦੋਵੇਂ ਹੱਥਾਂ ਵਿੱਚ ਅਨਾਜ ਸੀ। ਮੋਦੀਖਾਨੇ ਦੀਆਂ ਚੱਲਦੀਆਂ ਧੁਨਾਂ ਵਿੱਚ ਹੀ ਇੱਕ ਧੁਨ ਹੋਰ ਸੁਣੀ ਸੀ:

"ਆ ਗਿਆਂ ਮਰਦਾਨਿਆਂ...?"

ਕਿਰਤਾਂ ਦੇ ਸਾਰੇ ਕੀਰਤਨ ਕਰ; ਬਾਬਾ ਹੁਣ ਮੌਨ ਦੇ ਕੀਰਤਨ ਵਿੱਚ ਚਲਿਆ ਗਿਆ ਸੀ। ਉਹਦੇ ਇੱਕ ਪਾਸੇ ਪੰਡੋਕਲੀ ਕੋਲ ਰਬਾਬ ਪਈ ਸੀ। ਦੂਜੇ ਪਾਸੇ ਮਰਦਾਨਾ ਤੇ ਮੈਲਸੀਂਹੇ ਦਾ ਭਗੀਰਥ ਬੈਠੇ ਸਨ। ਭਗੀਰਥ ਬੈਠਾ ਵੇਖ ਕੇ ਯਾਦ ਆਇਆ; ਉਹ ਸ਼ਾਮੇ ਪੰਡਿਤ ਤੇ ਮੂਲ ਚੰਦ ਵਾਲੀ ਗੱਲ ਪੁੱਛਣੀ ਹੀ ਭੁੱਲ ਗਿਆ ਸੀ। (ਕਿਤੇ ਮੂਲ ਚੰਦ ਨੇ ਬਾਬੇ ਨੂੰ ਉੱਚਾ ਨੀਵਾਂ ਤਾਂ ਨੀ ਬੋਲਿਆ?) ਹੁਣ ਇਹ ਗੱਲ ਬੀਤੇ ਦੀ ਪੱਤਝੜ ਵਾਂਗ ਜਾਪ ਰਹੀ ਸੀ। ਉਹ ਤਾਂ ਹੁਣ ਸੁਲਤਾਨਪੁਰ ਦੀਆਂ ਸੁਲਤਾਨੀਆਂ ਵਿੱਚ ਘੁੰਮ ਰਿਹਾ ਸੀ। ਪੱਤਝੜ ਦੇ ਪੱਤਿਆਂ ਨੇ ਕਦੋਂ ਦਾ ਆਪਣੇ ਆਪ ਨੂੰ ਹਵਾ ਦੇ ਹਵਾਲੇ ਕਰ ਆਪਣੀ ਜਗ੍ਹਾ ਬਦਲ ਲਈ ਸੀ।

ਅੱਜ-ਕੱਲ੍ਹ ਮੋਦੀਖਾਨੇ ਅੱਗਿਓਂ ਵਾਰ-ਵਾਰ ਲੰਘਣ ਨੂੰ ਜੀਅ ਕਰਦਾ...। (ਪਹਿਲਾਂ ਅਜਿਹੀ ਜਗ੍ਹਾ ਪੱਕੀ ਥਾਂ ਵਰਗੀ ਜਾਪਦੀ ਸੀ) ਦਿਨ ਵਿੱਚ ਕਈ ਵਾਰ ਲੰਘਣਾ ਉਹਨੂੰ ਕਿਸੇ ਰਿਆਜ਼ ਵਾਂਗ ਜਾਪਦਾ; ਜਿਵੇਂ ਕਿਸੇ 'ਬੰਦਿਸ਼' ਦੀ ਗਹਿਰਾਈ ਵਿੱਚ ਉਹ ਸੁਰ ਪਿਆ ਹੈ ਜਿਹੜਾ ਹਮੇਸ਼ਾ ਆਜ਼ਾਦ ਰਹਿੰਦਾ ਹੈ। ਹੁਣ ਤਾਂ ਇਸ ਰਾਹ ਦੇ ਘਰਾਂ ਵਾਲੇ ਵੀ ਉਹਨੂੰ ਪਛਾਣਦੇ ਸਨ। ਕੋਈ ਉਹਨੂੰ ਵੱਡੇ ਸਾਂਈ ਦਾ 'ਸੇਵਕ' ਕਹਿੰਦਾ, ਕੋਈ ਤਲਵੰਡੀ ਦਾ ਮਰਾਸੀ ਕਹਿੰਦਾ। ਇਸ ਰਾਹ ਦੇ ਸੁਣੇ ਸ਼ਬਦ ਕਦੇ ਸੁਰ ਤੋਂ ਬਾਹਰ ਜਾਂਦੇ ਨਹੀਂ ਜਾਪਦੇ। ਸਾਹਮਣੇ ਵੱਡੀਆਂ-ਵੱਡੀਆਂ ਹਵੇਲੀਆਂ ਦੇ ਉੱਚੇ-ਉੱਚੇ ਬੁਰਜ ਦਿਸਦੇ ਸਨ; ਸਜੇ ਹੋਏ ਰਥਾਂ ਅੱਗੇ ਫਿਰਦੇ ਅਹਿਲਕਾਰ ਸਨ। ਪਰ ਮੋਦੀਖਾਨਾ ਤਾਂ ਅੱਜ-ਕੱਲ੍ਹ ਬਾਬੇ ਦੇ ਸੁਭਾਅ ਵਿੱਚ ਸੀ। ਜਿਸ ਤਰ੍ਹਾਂ ਸਿਰਾਂ 'ਤੇ ਪੰਡਾਂ ਚੁੱਕੀ ਪ੍ਰਸੰਨ ਚਿਹਰੇ ਅੰਦਰੋਂ ਨਿਕਲਦੇ ਸਨ; ਅੰਦਰ ਇੱਕ ਸਮੂਹਕ ਖੇਡ ਚੱਲਦੀ ਜਾਪਦੀ। ਸਿਰਾਂ ਉੱਤੇ ਸਵਾਰ ਅੰਨ ਤਾਂ ਉਹਨੇ ਹਮੇਸ਼ਾ ਹੀ ਵੇਖਿਆ ਸੀ, ਪਰ ਉਹ ਕੁੱਝ ਪਲਾਂ ਦਾ ਸਿਰ ਉੱਤੇ ਟਿਕਿਆ ਅਹਿਸਾਸ ਬਹੁਤ ਉਦਾਸ ਹੁੰਦਾ ਸੀ। ਪਰ ਇੱਥੇ ਅੰਨ ਤੇ ਤਨ ਆਪੋ ਆਪਣੀਆਂ ਧੁਨਾਂ ਦੀ ਪਛਾਣ ਵਿੱਚ ਮਗਨ ਸਨ। ਜਿਸ ਤਰਾਂ ਦਾਣਾ ਮਿੱਟੀ ਦੇ ਗਲ਼ੇ 'ਚੋਂ ਕੋਮਲ ਹੋਕੇ ਬਾਹਰ ਆਉਂਦਾ ਹੈ; ਫਿਰ ਆਪਣੀ ਝਲਕ ਨੀਲੇ ਅਸਮਾਨ ਨੂੰ ਵਿਖਾਉਂਦਾ ਹੈ; ਮਿੱਟੀ ਦੀ ਇਜਾਜ਼ਤ ਜੜ੍ਹਾਂ ਨੂੰ ਸਾਂਭਦੀ ਹੈ। ਇਹ ਸਭ ਸੰਗੀਤ ਹੀ ਤਾਂ ਹੈ। ਇਹ ਸਭ ਕੁੱਝ ਵੇਖਦੇ ਹੀ ਮਰਦਾਨੇ ਨੂੰ ਜਾਪਦਾ ਕਿ ਜਦੋਂ ਧੁਨਾਂ ਨਹੀਂ ਸੁਣਦੀਆਂ ਉਦੋਂ ਉਹ ਕਿਸੇ ਕੋਮਲ ਪੁੰਗਰਦੇ ਦਾਣੇ ਨੂੰ ਨਿਹਾਰਦੀਆਂ ਹੋਣਗੀਆਂ। ਇਹ ਧੁਨਾਂ ਦੀ ਸਭ ਤੋਂ ਪਵਿੱਤਰ ਆਰਾਮਗਾਹ ਹੋਵੇਗੀ। ਮੋਦੀਖਾਨੇ ਵਿੱਚ ਅੱਜ-ਕੱਲ੍ਹ ਅਜਿਹੇ ਹੀ ਸਮੂਹਾਂ ਦਾ ਰਿਆਜ਼ ਬਾਬੇ ਦੀ ਦੇਖ-ਰੇਖ ਵਿੱਚ ਚੱਲ ਰਿਹਾ ਸੀ।

ਸਮਾਂ ਛਿਣ ਤੋਂ ਵੱਡਾ ਹੋਇਆ ਹੀ ਨਹੀਂ ਸੀ; ਪਰ ਵਾਪਰਿਆ ਏਨਾਂ ਕੁੱਝ ਸੀ ਕਿ ਯਾਦ ਕਰਨ ਲਈ ਪੂਰਾ ਦਿਨ ਚਾਹੀਦਾ ਸੀ। ਅੱਜ ਅਜ਼ਾਨ ਤੋਂ ਪਹਿਲਾਂ ਭਗੀਰਥ ਨੇ ਦੱਸਿਆ : "ਬਾਬਾ ਵੇਂਈ ਨਦੀ ਵਿੱਚ ਉਤਰਿਆ ਮੁੜਕੇ ਨਹੀਂ ਦਿਸਿਆ।" ਬੀਬੀ ਨਾਨਕੀ ਦੇ ਭਰੋਸੇ ਵਾਲੇ ਅੱਥਰੂਆਂ ਵੱਲ ਵੇਖਿਆ ਨਹੀਂ ਸੀ ਜਾਂਦਾ। ਸੁਲੱਖਣੀ ਉਹਦਾ ਮੋਢਾ ਨਹੀਂ ਸੀ ਛੱਡ ਰਹੀ। ਸਿਰੀ ਚੰਦ ਤੇ ਲਖਮੀ ਦਾਸ ਚੁੱਪਚਾਪ ਵੇਖ ਰਹੇ ਸਨ। ਜੈਰਾਮ ਨੇ ਤਲਵੰਡੀ ਵੱਲ ਸੁਨੇਹਾ ਭੇਜ ਦਿੱਤਾ ਸੀ। ਭਗੀਰਥ ਵਿਹੜੇ ਦੇ ਪੱਛਮ ਵੱਲ ਖੂਹ ਦੀ ਮਣ 'ਤੇ ਧਾਸਣਾ ਲਾ ਕੇ ਬੈਠ ਗਿਆ ਸੀ। ਹਿੱਲ ਗਏ ਸਿਦਕਾਂ ਨੂੰ ਘੁੰਮਣ-ਘੇਰੀਆਂ ਆਉਣ ਲੱਗੀਆਂ। ਵੇਹੜਾ ਹੌਲੀ-ਹੌਲੀ

ਆਮ ਲੋਕਾਂ ਨਾਲ ਭਰਨਾ ਸ਼ੁਰੂ ਹੋ ਗਿਆ ਸੀ। ਮਰਦਾਨਾ ਨਾਨਕੀ ਦੇ ਘਰੋਂ ਬਾਹਰ ਨਿਕਲਿਆ ਤਾਂ ਮੰਦਰ 'ਚੋਂ ਧੀਮੀ ਆਰਤੀ ਦੀ ਆਵਾਜ਼ ਆ ਰਹੀ ਸੀ। ਸੰਤਾਂ ਵਾਂਗ ਬੈਠੀਆਂ ਮੂਰਤੀਆਂ ਬੁੱਤਾਂ ਵਾਂਗ ਖੜ੍ਹੇ ਲੋਕਾਂ ਨੂੰ ਵੇਖ ਰਹੀਆਂ ਸਨ। ਉਹਨੇ ਮੋਦੀਖਾਨੇ ਦੇ ਸਾਹਮਣੇ ਜਾ ਕੇ ਇੱਕ 'ਤਾਨ' ਛੇੜੀ। ਫਿਰ ਲੋਕਾਂ ਦੇ ਸਬਰ ਚੋਂ ਖਿੰਡੇ ਦਾਣਿਆਂ ਨੂੰ ਚੁਗਦੇ ਪੰਛੀਆਂ ਨੂੰ ਵੇਖਣ ਲਈ ਰੁਕ ਗਿਆ। ਮੋਦੀਖਾਨਾ ਤਾਂ ਅੱਜ ਵੀ ਆਪਣੀ ਗੁਲਜ਼ਾਰ ਵਿੱਚ ਸੀ। ਚੁਗਦੇ ਪੰਛੀ ਵੀ ਸਜਿੰਦਿਆਂ ਵਾਂਗ ਝੂਮ ਰਹੇ ਸਨ। ਉਹ ਕਦਮਾਂ ਦੀ ਬਰਕਤ ਲੈ ਵੇਈਂ ਨਦੀ ਵੱਲ ਚੱਲ ਪਿਆ। ਅੱਜ ਦਿਨ ਦੀਆਂ ਸਾਰੀਆਂ ਨਮਾਜ਼ਾਂ ਉਸ ਜਗ੍ਹਾ ਅਦਾ ਕੀਤੀਆਂ; ਜਿੱਥੋਂ ਬਾਬਾ ਨਦੀ ਵਿੱਚ ਉਤਰਿਆ ਸੀ। ਨਮਾਜ਼ਾਂ ਨਾਲ ਉਸ ਜਗ੍ਹਾ ਕਲ-ਕਲ ਵਗਦਾ ਪਾਣੀ ਵੀ ਦਿਸਦਾ ਰਿਹਾ। ਇਹ ਪਾਣੀ ਨਹੀਂ ਕੋਈ ਤਰਲ ਆਸਣ ਸੀ ਜੋ ਸਮਤਲ ਹੋਣ ਦੀ ਤਾਜ਼ਗੀ ਵਿੱਚ ਵਹਿ ਰਿਹਾ ਸੀ। ਉਹਨੇ ਤੁਰ-ਤੁਰ ਕੇ ਅਜਿਹੇ ਵਹਿੰਦੇ ਪਾਣੀ ਨਾਲ ਰਬਾਬ ਵਜਾਈ। ਦੂਜੇ ਪਾਸੇ ਵੀ ਧੁਨਾਂ ਸਨ; ਵਗਦੇ ਪਾਣੀ ਨੇ ਉਹਨੂੰ ਉਦਾਸ ਨਹੀਂ ਹੋਣ ਦਿੱਤਾ। ਸਾਜ਼ ਤੇ ਲਹਿਰਾਂ ਦਾ ਇੱਕ ਸੰਗਮ ਬਣ ਗਿਆ ਸੀ : "ਅਸੀਂ ਵੈਰਾਗ ਨੂੰ ਉਦਾਸ ਨਹੀਂ ਹੋਣ ਦੇਣਾ।"

ਰਾਤ ਹਾਲੇ ਸੱਜਰੀ ਸੀ; ਹੁਣੇ ਹਨ੍ਹੇਰਾ ਉਤਰਿਆ ਸੀ। ਤਾਰੇ ਲਿਸ਼ਕਦੇ ਦਿਸਦੇ; ਚੰਨ ਨੇ ਹਾਲੇ ਚੜ੍ਹਨਾ ਸੀ। ਇਨ੍ਹਾਂ ਤਾਰਿਆਂ ਦੀਆਂ ਪਿਛਲੀਆਂ ਕਤਾਰਾਂ ਨੇ ਤਲਵੰਡੀ ਦੇ ਸਿਰ ਉੱਪਰੋਂ ਵੀ ਲੰਘਣਾ ਸੀ। ਸਾਹਮਣੇ ਦੌਲਤ ਖਾਂ ਦੀ ਹਵੇਲੀ ਦੀ ਸਿੱਧੀ ਕੰਧ ਤੇ ਲਿਖੀਆਂ ਆਇਤਾਂ ਸਾਹਮਣੇ ਮਸਾਲਚੀ ਖੜ੍ਹਾ ਸੀ। ਫਿਰ ਮਰਦਾਨੇ ਨੂੰ ਰਾਏ ਬੁਲਾਰ ਦੇ ਦੋਵੇਂ ਪਾਸਿਓਂ ਝੁਕੇ ਹੋਏ ਛਾਟ ਤੇ ਲਿਖੀਆਂ ਆਇਤਾਂ ਯਾਦ ਆਈਆਂ। ਕੰਧਾਂ ਸਿਜਦੇ ਵਿੱਚ ਛਾਟ ਬਣ ਜਾਂਦੀਆਂ ਨੇ? ਸਾਹਮਣੇ ਮਸ਼ਾਲਚੀ ਦੇ ਹੱਥ ਵਾਲੇ ਹਥਿਆਰ ਦਾ ਪਰਛਾਵਾਂ ਲੰਬਾ ਹੋ ਕੇ ਉਸੇ ਕੰਧ 'ਤੇ ਪੈਂਦਾ। ਕਦੇ-ਕਦੇ ਪਿਛੋਂ ਕਿਸੇ ਵੱਡੇ ਅਹਿਲਕਾਰ ਦੀ ਆਵਾਜ਼ ਸੁਣਦੀ। ਅੱਖ ਲੱਗੀ ਤਾਂ ਮਾਤਾ ਤ੍ਰਿਪਤਾ ਦੀ ਆਵਾਜ਼ ਸੁਣੀ :

"ਜਾਹ ਨੀ ਦੌਲਤਾਂ ਰਾਤ ਹੋ ਗਈ ਏ... ਨਾਨਕ ਨਹੀਂ ਆਇਆ।"

ਉਹਨੇ ਉੱਠ ਕੇ ਵੇਖਿਆ; ਇਹ ਤਾਂ ਬੀਬੀ ਨਾਨਕੀ ਦਾ ਘਰ ਸੀ। ਕੋਲ ਹੀ ਭਗੀਰਥ ਜਾਗਦਾ ਪਿਆ ਸੀ। ਉਹ ਆਪਣੀ ਹੀ ਕੋਈ ਗੱਲ ਸ਼ੁਰੂ ਕਰ ਦਿੰਦਾ; ਬਿਲਕੁਲ ਇਹੋ ਜਹੀ ਗੱਲ ਜਿਸਦਾ ਸੱਚਮੁਚ ਉਸੇ ਸਮੇਂ ਨਾਲ ਸੰਬੰਧ ਹੁੰਦਾ। ਫਿਰ ਉਹ ਲੰਬਾ ਸਾਹ ਭਰਕੇ ਬੋਲਿਆ : "ਅਸੀਂ ਬਾਬੇ ਦੀ ਯਾਦ ਨਾਲ ਇਸ ਤਰ੍ਹਾਂ ਨਹੀਂ ਕਰ ਸਕਦੇ ਮਰਦਾਨਿਆ...।"

ਉੱਠ ਕੇ ਮਰਦਾਨਾ ਬਾਹਰ ਆਇਆ; ਅਸਮਾਨ ਵੱਲ ਨਜ਼ਰ ਚੁੱਕੀ। ਨੀਵੀਆਂ ਤੋਂ ਨੀਵੀਆਂ ਡੂੰਘਾਣਾਂ ਵੱਲ ਵੀ ਤਾਰੇ ਸਨ; ਇਹ ਅਸਮਾਨ ਦੀ ਮਰਜ਼ੀ ਸੀ ਕਿਸ ਨੂੰ ਕਿੱਥੇ ਜਗ੍ਹਾ ਦੇਣੀ ਹੈ ...। ਮੋਦੀਖਾਨੇ ਦੇ ਪਿਛਵਾੜਿਓਂ ਪਿੰਜੇ ਦੀ ਟੁਣਕਾਰ ਸੁਣ ਰਹੀ ਸੀ। ਇਹ ਪਿੰਜਿਆਂ ਦੀ ਤਾਰ ਦਾ ਵੀ ਬੜਾ ਰਿਆਜ਼ ਏ; ਇਹਦਾ ਗਲ਼ਾ ਨਹੀਂ ਬੈਠਦਾ। ਸ਼ਾਇਦ ਰਿਆਜ਼ ਨਾਲ ਇਹ ਕਿਰਤ ਵੀ ਕਰਦੀ ਹੈ।

ਅੱਜ ਤੀਜਾ ਦਿਨ ਸੀ। ਅਸਮਾਨ ਵਿੱਚ ਫ਼ੈਲਿਆ ਮੈਲਾ ਪ੍ਰਵਾਹ ਛੇਤੀ ਹੀ ਹਰਕਤ ਵਿੱਚ ਆਉਣ ਵਾਲਾ ਸੀ। ਅਜੇ ਇਹ ਪਤਾ ਨਹੀਂ ਸੀ ਲੱਗ ਰਿਹਾ ਕਿ ਛੱਟਕ ਕੇ ਮੀਂਹ ਆਵੇਗਾ ਜਾਂ ਇਹ ਪੂਰੇ ਦਾ ਪੂਰਾ ਗੁਬਾਰ ਦਾ ਹੀ ਉਭਾਰ ਸੀ। ਪਰ

ਛੇਤੀ ਹੀ ਹਨ੍ਹੇਰੀ ਆਉਣ ਵਾਲੀ ਸੀ। ਅਸਮਾਨੀ ਗੁਬਾਰ ਵਿੱਚ ਕਿਤੇ-ਕਿਤੇ ਡੂੰਘੀ ਖੁੱਭੀ ਹੋਈ ਰੋਸ਼ਨੀ ਦਿਸਦੀ। ਸੁਲਤਾਨਪੁਰ ਸਿਖ਼ਰ ਦੁਪਹਿਰੇ ਅਨੋਖੇ ਮੂੰਹ-ਹਨ੍ਹੇਰੇ ਦਾ ਸਾਹਮਣਾ ਕਰ ਰਿਹਾ ਸੀ। ਉੱਪਰ ਕੋਈ ਪੰਛੀ ਵੀ ਨਹੀਂ ਸੀ ਉੱਡ ਰਿਹਾ। ਉਨ੍ਹਾਂ ਕੋਲ ਸ਼ਾਇਦ ਹਨ੍ਹੇਰੀ ਦੇ ਸੰਦੇਸ਼ ਪਹਿਲਾਂ ਆ ਚੁੱਕੇ ਸਨ। ਸਿਰਫ਼ ਮਰਦਾਨਾ ਫ਼ਕੀਰ 'ਅੱਲਾ ਦਿੱਤਾ' ਦੀ ਕੁਟੀਆ ਪਾਰ ਕਰਕੇ ਵੇਈਂ ਨਦੀ ਦੇ ਕੰਢੇ, ਇੱਕ ਖੇਤ ਵਿੱਚ ਖੜ੍ਹੇ ਡਰਨੇ ਦੇ ਪੈਰਾਂ ਵਿੱਚ ਚੁਗ ਰਹੇ ਪੰਛੀ ਵੱਲ ਵੇਖ ਰਿਹਾ ਸੀ। ਇਹ ਪੰਛੀ ਵੀ ਅਜੀਬ ਸੀ; ਨਾ ਡਰਨੇ ਤੋਂ ਡਰ ਰਿਹਾ ਸੀ ਨਾ ਆਉਣ ਵਾਲੀ ਹਨ੍ਹੇਰੀ ਤੋਂ...। ਉਸ ਡਰਨੇ ਦੇ ਪੈਰਾਂ ਥੱਲੇ ਚੁਗਦੇ ਪੰਛੀ ਕੋਲ ਵੀ ਕੋਈ ਗੁਰ ਸੀ; ਹਨ੍ਹੇਰੀ ਆਈ ਤਾਂ ਡਰਨੇ ਨੇ ਓਟ ਬਣ ਜਾਣਾ ਸੀ। ਦਰੱਖਤਾਂ ਉੱਪਰ ਬੈਠੇ ਪੰਛੀ ਹਵਾ ਨਾਲ ਹਿਲਦੇ ਡਰਨੇ ਤੋਂ ਹੋਰ ਦਹਿਲਦੇ ਤੇ ਇਸ ਅਜਨਬੀ ਪੰਛੀ ਨੂੰ ਨਸੀਹਤਾਂ ਦੇਣ ਬਾਰੇ ਸੋਚਦੇ। ਕਦੇ-ਕਦੇ ਤੇਜ਼ ਬੁੱਲਿਆਂ ਨਾਲ ਹਵਾ ਵਿੱਚ ਓਪਰੀ ਜਹੀ ਆਵਾਜ਼ ਸੁਣਦੀ ਤਾਂ ਪੰਛੀ ਪਰਾਂ ਵਿੱਚ ਸਿਰ ਲੁਕੋ ਲੈਂਦੇ। ਹਵਾ ਆਪਣਾ ਅੰਦਰਲਾ ਖੜਾਕਾ ਕਿਤੇ ਪਿਛੋਂ ਲੈ ਕੇ ਆਈ ਸੀ ਜੋ ਹੌਲੀ-ਹੌਲੀ ਹਵਾ ਨੇ ਆਪਣੇ ਵਿੱਚ ਹੀ ਸਮਾ ਲੈਣਾ ਸੀ। ਇਹ ਅਨੁਭਵ ਵੀ ਸ਼ਾਇਦ ਇਸ ਪੰਛੀ ਕੋਲ ਸੀ। ਠੀਕ ਅਜਿਹੇ ਵੇਲੇ ਆਖ਼ਰੀ ਵਾਰ ਸੰਤਰੇਣ ਦਿਸਿਆ। ਵੇਈਂ ਕੰਢੇ ਉਹ ਆਪਣੀ ਤੋਰ ਵਿੱਚ ਝੂਮਦਾ ਉਸ ਜਗ੍ਹਾ ਆਕੇ ਰੁਕਿਆ ਜਿਥੋਂ ਕਹਿੰਦੇ ਸਨ ਬਾਬਾ ਪਾਣੀ ਵਿੱਚ ਉਤਰਿਆ। ਅੱਖ ਦੇ ਝਮੱਕੇ ਵਿੱਚ ਉਹਦੀ ਨਜ਼ਰ ਮਰਦਾਨੇ ਨਾਲ ਮਿਲੀ:

"ਫੁੱਲਾਂ ਨੂੰ ਜੜ੍ਹਾਂ ਨਹੀਂ ਹੁੰਦੀਆਂ... ਉਹ ਤਾਂ ਜੜ੍ਹਾਂ ਦੇ ਸੁਨੇਹੇ ਹੁੰਦੇ ਨੇ...।" ਉਹ ਝੂਮ-ਝੂਮ ਕਦਮ ਰੱਖਦਾ; ਵਗਦੇ ਪਾਣੀ ਵੱਲ ਵੇਖਦਾ; ਵਹਿਣ ਦੇ ਨਾਲ ਤੁਰਦਾ ਅਲੋਪ ਹੋ ਗਿਆ। ਮਰਦਾਨਾ ਰਬਾਬ ਸਮੇਤ ਉੱਥੇ ਹੀ ਖੜ੍ਹਾ ਰਿਹਾ। ਉਸ ਦਿਨ ਕਬਰਾਂ ਵਿੱਚ ਵੀ ਇਹਨੇ ਕਿਹਾ ਸੀ : "ਵੈਰਾਗ ਪੀਰਾਂ ਦੇ ਖੰਭ ਹੁੰਦੇ ਨੇ ...।"

"ਕਿਤੇ ਇਹਨੂੰ ਖੰਭ ਤਾਂ ਨਹੀਂ ਲੱਗ ਗਏ...?" ਆਪਣੇ ਆਪ ਨੂੰ ਛੋਹ ਕੇ ਵੇਖਿਆ; ਦੇਹ ਦੀ ਏਨੀ ਜਾਣਕਾਰੀ ਹੀ ਬਹੁਤ ਸੀ।

ਸ਼ਾਮ ਦੇ ਪਰਛਾਵਿਆਂ ਨਾਲ ਹੀ ਮੀਂਹ ਉਤਰ ਪਿਆ ਸੀ। ਪਹਿਲੇ ਤੇਜ਼ ਬੁੱਲਿਆਂ ਨੇ ਕਿਣੀਆਂ ਨੂੰ ਆਪਣੀ ਮਰਜ਼ੀ ਨਾਲ ਧਰਤੀ ਉੱਤੇ ਨਾ ਡਿਗਣ ਦਿੱਤਾ। ਫਿਰ ਹਵਾ ਤੇ ਬੱਦਲ ਵਿੱਚ ਜਿਵੇਂ ਸੁਲ੍ਹਾ ਹੋ ਗਈ। ਪੂਰਾ ਅਸਮਾਨ ਇਕਸਾਰ ਤੁਰਦਾ ਦਿਸਿਆ। ਹਵਾ ਦੀ ਚਾਲ ਵੀ ਸਾਦੀ ਤੇ ਬੱਦਲ ਦਾ ਲਹਿਜ਼ਾ ਵੀ ਆਗਿਆਕਾਰੀ ਹੋ ਗਿਆ ਸੀ। ਫਿਰ ਬੱਦਲ ਵੀ ਰਾਹੀਆਂ ਵਾਂਗ ਆਪੋ ਆਪਣੇ ਰਾਹ ਤੁਰ ਗਏ। ਅਸਮਾਨ ਦਾ ਸੁੰਨਾ ਸੁਭਾਅ ਅਸਮਾਨੀ ਹੋ ਗਿਆ। ਅਜਿਹੇ ਵੇਲੇ ਬਾਬਾ ਸੁਲਤਾਨਪੁਰ ਮੁੜ ਨਜ਼ਰੀਂ ਪਿਆ। ਨਾਨਕੀ ਦੇ ਵਿਹੜੇ ਦੇ ਪੱਛਮ ਵੱਲ ਖੂਹ ਸਾਹਮਣੇ ਇੱਕ ਪੁਰਾਣਾ ਬਿਰਧ ਬਰੋਟਾ ਖੜ੍ਹਾ ਸੀ। ਬਰੋਟੇ ਉੱਪਰੋਂ ਝੁਕੀਆਂ ਜੜ੍ਹਾਂ ਮੁੜ ਧਰਤੀ ਨੂੰ ਜਿੱਥੇ ਸੀਸ ਨਿਵਾਉਂਦੀਆਂ; ਉਨ੍ਹਾਂ ਜੜ੍ਹਾਂ ਦਾ ਢਾਸਣਾ ਲਾ ਮਰਦਾਨਾ ਚੁੱਪਚਾਪ ਬੈਠਾ ਸੀ। ਦੋ ਵਾਰ ਭਗੀਰਥ ਵੀ ਕੋਲੋਂ ਲੰਘਿਆ। ਅੱਜ ਸਵੇਰ ਤੋਂ ਉਹਦੇ ਕੋਲ ਕਹਿਣ ਲਈ ਇੱਕ ਹੀ ਵਾਕ ਸੀ : "ਹਰ ਰੋਜ਼ ਦੀਵੇ ਦੀ ਬੱਤੀ ਚੁੱਕਣੀ ਪੈਂਦੀ ਏ...।" ਸਿਰ ਉੱਪਰ ਇੱਕ ਪੰਛੀ ਬੋਲਿਆ। ਸਾਹਮਣੇ ਵੇਖਿਆ ਤਾਂ ਸਾਂਈ ਆ ਰਿਹਾ ਸੀ। ਬਹੁਤ ਸਾਰੇ ਲੋਕ ਪੈਰਾਂ ਵੱਲ ਝੁਕਦੇ ਪਰ ਉਹ ਅੱਧ ਵਿਚਕਾਰ ਹੀ ਰੋਕ ਦੇਂਦਾ। ਮਰਦਾਨੇ

ਤੋਂ ਨਾ ਹੀ ਉੱਠ ਹੋ ਰਿਹਾ ਸੀ ਤੇ ਨਾ ਹੀ ਰਬਾਬ ਚੁੱਕ ਹੋ ਰਹੀ ਸੀ। ਜਿਵੇਂ ਮਾਂ ਦੀ ਗੋਦੀ ਵਿੱਚ ਬੱਚਾ ਰੋ ਕੇ ਵਾਪਸ ਪ੍ਰੇਮ ਵੱਲ ਮੁੜਦਾ ਹੈ; ਅਜਿਹਾ ਹੀ ਆਪਣੇ ਹੰਝੂਆਂ ਤੋਂ ਜਾਪਿਆ। ਬੀਬੀ ਨਾਨਕੀ ਦੇਹਲੀ ਉੱਤੇ ਪਹੁੰਚੀ; ਉਹਨੂੰ ਵੇਖ ਕੇ ਉੱਠਣ ਨੂੰ ਜੀਅ ਕੀਤਾ।

"ਵੀਰ ਆ ਗਿਆ ਏ... ਮਰਦਾਨਿਆ...।" ਇਹ ਰਬਾਬ ਨਾਲੋਂ ਵੀ ਸੁਰੀਲੇ ਬੋਲ ਸਨ। ਛੇਤੀ ਹੀ ਬੀਬੀ ਦੇ ਘਰ ਰੌਣਕ ਲੱਗ ਗਈ ਸੀ। ਜੈਰਾਮ ਨੇ ਹਵਨ ਸ਼ੁਰੂ ਕਰਾਇਆ। ਹਵਨ ਤੋਂ ਬਾਅਦ ਕੱਚੀ ਲੱਸੀ ਦੀ ਧਾਰ ਪਿੰਡ ਚੁਫ਼ੇਰੇ ਫੇਰੀ ਗਈ। ਭਗੀਰਥ ਤੇ ਮਨਸੁੱਖ ਮਿੱਠੀਆਂ ਸਲੂਣੀਆਂ ਸ਼ੱਕਰੀਆਂ ਵੰਡ ਰਹੇ ਸਨ। ਨਾਨਕੀ ਮੁੱਠੀਆਂ ਭਰ ਸ਼ੱਕਰ ਵੰਡਦੀ; ਕਦੇ-ਕਦੇ ਸੁਲੱਖਣੀ ਨੂੰ ਥਾਲ ਫੜਾ ਵੰਡਣ ਲਈ ਕਹਿੰਦੀ। ਪਰ ਨਾਨਕ ਚੁੱਪ ਸੀ। ਅੱਠ ਪਹਿਰ ਲੰਘ ਚੁੱਕੇ ਸਨ; ਮਰਦਾਨਾ ਚੁੱਪਚਾਪ ਰਬਾਬ ਲੈ ਕੇ ਕੋਲ ਬੈਠਾ ਰਿਹਾ। ਸੁਣ-ਸੁਣ ਦੂਰ-ਦੂਰ ਤੋਂ ਲੋਕੀਂ ਆ ਰਹੇ ਸਨ। ਹਜ਼ਾਰਾਂ ਮੰਨਤਾਂ ਲਈ ਸੁਆਲ ਜਵਾਬ ਕੀਤੇ ਗਏ। ਪਰ ਨਾ ਬੀਬੀ ਨਾਨਕੀ ਤੇ ਨਾ ਹੀ ਮਰਦਾਨੇ ਨੇ ਕੋਈ ਸੁਆਲ ਕੀਤਾ। ਅਜਿਹੇ ਵੇਲੇ ਉਹਦੇ ਮੁੱਖ ਵੱਲ ਸਿਰਫ਼ ਵੇਖਿਆ ਹੀ ਜਾ ਸਕਦਾ ਸੀ। ਕੁੱਝ ਪੁੱਛਣ ਦੀ ਨਜ਼ਰ ਇਜਾਜ਼ਤ ਨਹੀਂ ਸੀ ਦਿੰਦੀ। ਪਲਾਂ ਨੇ ਆਪਣੀ ਛੋਟੀ ਤੋਂ ਛੋਟੀ ਇਕਾਈ ਵੀ ਨਜ਼ਰ ਨੂੰ ਸੌਂਪ ਦਿੱਤੀ ਸੀ। ਇਹ ਇੱਕ ਅਨੋਖੀ ਜਾਣ-ਪਛਾਣ ਦੀ ਸ਼ੁਰੂਆਤ ਸੀ।

ਬਾਬੇ ਨੇ ਆਪਣਾ ਪੁਰਾਣਾ ਪਹਿਰਾਵਾ ਉਤਾਰ ਭਗਵਾਂ ਪਾ ਲਿਆ ਸੀ। ਉਹ ਮੁੜਕੇ ਮੋਦੀਖਾਨੇ ਵੀ ਨਹੀਂ ਗਿਆ। ਅੱਠ ਪਹਿਰੀ ਚੁੱਪ ਤੋਂ ਬਾਅਦ ਉਹਨੇ ਬਾਹਰ ਨਿਕਲ ਆਪਣੀ ਚੁੱਪ ਤੋੜੀ: "ਨਾ ਕੋਈ ਹਿੰਦੂ ਨਾ ਮੁਸਲਮਾਨ...।" ਇੱਕ ਮੁਸਲਮਾਨੀ ਨਗਰ ਵਿੱਚ ਇਹ ਕਹਿਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਚੁਫ਼ੇਰੇ ਅਜੀਬ ਕਿਸਮ ਦੀਆਂ ਬਦਾਮੀ ਅੱਖਾਂ ਘੂਰ ਰਹੀਆਂ ਸਨ। ਭਗੀਰਥ ਤੇ ਮਨਸੁਖ ਵਾਰ-ਵਾਰ ਮਰਦਾਨੇ ਕੋਲ ਆ ਕੇ ਸੂਹਾਂ ਦਿੰਦੇ। ਲੋਧੀਆਂ ਦੀਆਂ ਅੱਖਾਂ ਵਿੱਚ ਤਾਂ ਪਹਿਲਾਂ ਹੀ ਇਹ ਸੁਆਲ ਸੁੱਜੇ ਪਏ ਸਨ। ਉਨ੍ਹਾਂ ਨੂੰ ਇਹ ਵੀ ਭੁਲੇਖਾ ਸੀ ਕਿ ਅਜਿਹੇ ਵੇਲੇ ਗੁੱਸੇ ਵਿੱਚ ਕਾਜ਼ੀ ਨੇਕ ਹੋ ਜਾਂਦੇ ਨੇ। ਉਨਾਂ ਦੀ ਪੁੱਛਣ ਦੀ ਵਿਧੀ ਬਹਿਸ ਵਰਗੀ ਸੁਣਦੀ। ਛੇਤੀ ਹੀ ਕੁੱਝ ਵਾਪਰਨ ਵਾਲਾ ਦਿਸ ਰਿਹਾ ਸੀ। ਅੱਜ ਵੱਡੇ ਲੋਧੀ ਨੇ ਬੁਲਾਵਾ ਵੀ ਭੇਜਿਆ ਸੀ। ਕਾਜ਼ੀ ਨੇ ਬਾਬੇ ਅੱਗੇ ਸੁਆਲਾਂ ਦੇ ਅੰਬਾਰ ਲਾ ਦਿੱਤੇ ਸਨ। ਪਰ ਬਾਬੇ ਦੇ ਨਿਮਰ ਉੱਤਰਾਂ ਅੱਗੇ ਉਹ ਆਪਣੇ ਆਪ ਨੂੰ ਗੁੱਸਾ ਚੜ੍ਹਾਉਣ ਵਿੱਚ ਸਫ਼ਲ ਨਾ ਹੋਇਆ। ਭਗੀਰਥ ਦੱਸਦਾ ਸੀ ਉੱਥੇ ਬੜਾ ਅਜੀਬ ਕਿਸਮ ਦਾ ਮਹੌਲ ਹੋ ਗਿਆ ਸੀ। ਚੁਫ਼ੇਰਾ ਭੈਅ ਨਾਲ ਕੰਬ ਰਿਹਾ ਸੀ। ਸਿਰਫ਼ ਬਾਬੇ ਦੀ ਨਿਮਰਤਾ ਗਰਜ਼ ਰਹੀ ਸੀ। ਇਸ ਤੋਂ ਪਹਿਲਾਂ ਪੰਡਿਤ ਨੇ ਵੀ ਇਹੋ ਜਹੇ ਹੀ ਸੁਆਲ ਪੁੱਛੇ ਸਨ। ਹੁਣ ਉਹ ਚਿੱਟੇ ਬਸਤਰ ਪਾ ਰਾਮਤਲਾਈ ਦੇ ਕੰਢੇ ਪਾਣੀ ਵਿੱਚ ਆਪਣਾ ਚਿਹਰਾ ਵੇਖ ਰਿਹਾ ਸੀ। ਬਹੁਤੀਆਂ ਗੱਲਾਂ ਕਾਜ਼ੀ ਨੇ ਅਜਿਹੀਆਂ ਪੁੱਛੀਆਂ ਜਿਨ੍ਹਾਂ ਦੇ ਅਰਥਾਂ ਤੋਂ ਪਹਿਲਾਂ ਹੀ ਕਾਂਬਾ ਛਿੜਦਾ ਸੀ। ਬਾਬੇ ਨੇ ਜਾਣ ਵੇਲੇ ਵੀ ਗਾਇਆ ਸੀ ਤੇ ਵਾਪਸ ਆ ਕੇ ਵੀ ਗਾਇਆ ਸੀ। ਅੱਜ-ਕੱਲ੍ਹ ਬਾਬਾ ਸੁਲਤਾਨਪੁਰ ਵਿੱਚ ਭ੍ਰਮਦਾ ਫਿਰ ਰਿਹਾ ਸੀ। ਦੁਪਹਿਰ ਤੋਂ ਬਾਅਦ ਭਗੀਰਥ ਤੇ ਮਨਸੁੱਖ ਮਰਦਾਨੇ ਕੋਲ ਫਿਰ ਆਏ। ਭਗੀਰਥ ਨੇ ਦੱਸਿਆ, ਬਾਬੇ ਵਲੋਂ ਉਹਨੂੰ ਵਾਪਸ ਪਿੰਡ ਜਾਣ ਦਾ ਹੁਕਮ ਹੋਇਆ ਏ। ਉਹ

ਰੋਂਦਾ-ਰੋਂਦਾ ਹੱਸ ਪੈਂਦਾ: ਫਿਰ ਚੁੱਪ ਕਰ ਜਾਂਦਾ। ਭਗੀਰਥ ਨੇ ਦੱਸਿਆ ਬੀਬੀ ਸੁਲੱਖਣੀ ਬਹੁਤ ਉਦਾਸ ਹੈ। ਬਾਬੇ ਦੇ ਫ਼ਕੀਰੀ ਵਾਲੇ ਲਿਬਾਸ ਤੋਂ ਉਹਨੂੰ ਲੰਬੇ ਵਿਛੋੜੇ ਦੀ ਸੂਹ ਪੈ ਗਈ ਏ। ਅਜਿਹੇ ਵੇਲੇ ਮਰਦਾਨੇ ਨੂੰ ਉਹ ਬੰਦਾ ਯਾਦ ਆਇਆ: ਜਿਸ ਬਾਰੇ ਕਹਿੰਦੇ ਸੀ, ਬਾਬੇ ਨੂੰ ਵੇਈਂ ਤੋਂ ਬਾਹਰ ਆਉਂਦਾ ਉਹਦੀ ਨਜ਼ਰ ਨੇ ਵੇਖਿਆ ਸੀ। ਉਸ ਗਲ਼ੀ ਵਿੱਚੋਂ ਮਰਦਾਨਾ ਕਈ ਵਾਰ ਲੰਘਿਆ ਸੀ। ਉਥੇ ਪਹੁੰਚਿਆ ਤਾਂ ਪਿੱਛੋਂ ਆਵਾਜ਼ ਸੁਣੀ : "ਅੱਜ ਸਾਜ਼ ਨਹੀਂ ਲੈ ਕੇ ਆਇਆ?" ਮੁੜ ਕੇ ਵੇਖਿਆ ਇੱਕ ਛੋਟਾ ਬੱਚਾ ਉਹਦੇ ਵੱਲ ਤੁਰਿਆ ਆ ਰਿਹਾ ਸੀ

"ਉਹਦਾ ਘਰ ਕਿੱਥੇ ਏ?"

"ਭਾਈ ਕਿਸ ਨੂੰ ਮਿਲਣਾ?" ਇਸ ਪਹਿਲੀ ਜਾਣ-ਪਛਾਣ ਵਿੱਚ ਹੀ ਲੰਬੀ ਪਛਾਣ ਛੁਪੀ ਹੋਈ ਜਾਪੀ। ਦੁਬਾਰਾ ਉਸ ਬਜ਼ੁਰਗ ਦੇ ਘਰ ਵੱਲ ਜਾਂਦਾ ਉਹ ਸੋਚ ਰਿਹਾ ਸੀ। ਇਸ ਧਰਤੀ 'ਤੇ ਕਿੰਨੇ ਲੋਕ ਹਾਲੇ ਬਾਕੀ ਨੇ; ਜਿਨ੍ਹਾਂ ਨੂੰ ਮੈਂ ਜਾਣਦਾ ਹਾਂ ਪਰ ਮਿਲਿਆ ਨਹੀਂ ਹਾਂ।

ਉਸ ਰਾਤ ਬਰੋਟੇ ਥੱਲੇ ਬਿਲਕੁਲ ਬੀਬੀ ਨਾਨਕੀ ਦੇ ਘਰ ਸਾਹਮਣੇ ਕੀਰਤਨ ਹੋਇਆ। ਦੂਰੋਂ-ਦੂਰੋਂ ਲੋਕ ਸਤਸੰਗ ਸੁਣਨ ਆਏ। ਉਸ ਰਾਤ ਪਿੰਜੇ ਦੀ ਟੁਣਕਾਰ ਵੀ ਨਹੀਂ ਸੁਣੀ; ਸ਼ਾਇਦ ਉਹ ਵੀ ਸੰਗਤ ਵਿੱਚ ਬੈਠਾ ਸੀ। ਭਗੀਰਥ ਦੀ ਅੱਜ ਸੁਲਤਾਨਪੁਰ ਵਿੱਚ ਆਖ਼ਰੀ ਰਾਤ ਸੀ। ਰਬਾਬ ਤੇ ਸੁਰੀਲੇ ਬੋਲਾਂ ਨੇ ਅੱਜ ਸੁਲਤਾਨਪੁਰ ਨੂੰ ਥਿਰਕਣ ਲਾ ਦਿੱਤਾ ਸੀ। ਬਾਬੇ ਦੇ ਸੁਰੀਲੇ ਬੋਲ ਦੂਰ ਤੱਕ ਸੁਣ ਰਹੇ ਸਨ। ਕਦੇ-ਕਦੇ ਸੁਲੱਖਣੀ ਕੰਧ ਉੱਪਰੋਂ ਆਪਣੇ ਪਤੀ ਨੂੰ ਵੇਖਣ ਲਈ ਝਾਤ ਮਾਰ ਲੈਂਦੀ। ਬਾਬਾ ਹਰ ਵਾਰੀ ਉਹਦੀ ਨਜ਼ਰ ਨੂੰ ਪਤੀ ਵਾਂਗ ਵੇਖਣ ਦੀ ਖੁੱਲ੍ਹ ਦਿੰਦਾ। ਪਰ ਕੰਧ ਓਹਲੇ ਨਾਨਕੀ ਦੇ ਗਲ਼ੇ ਲੱਗ ਰੋਂਦੀ, ਉਹ ਕਾਫ਼ੀ ਦੇਰ ਤੱਕ ਝਾਤ ਮਾਰਨ ਲਈ ਗਰਦਨ ਉੱਪਰ ਨਾ ਚੁੱਕਦੀ।

## ਕਾਂਡ : ਚਾਰ

ਇਹ ਸੁਲਤਾਨਪੁਰ ਤੋਂ ਵਿਦਾਇਗੀ ਦਾ ਦਿਨ ਨਹੀਂ ਸੀ ਲੱਗਿਆ। ਉਹ ਤਾਂ ਦੋਵੇਂ ਗਾਉਂਦੇ ਨਿਕਲੇ ਸਨ; ਪਿੱਛੇ ਰਹਿ ਗਿਆ ਵੀ ਸੰਗੀਤਮਈ ਸੀ ਤੇ ਅੱਗੇ ਆ ਰਿਹਾ ਵੀ ਸੰਗੀਤਮਈ ਹੋਣ ਵਾਲ਼ਾ ਸੀ। ਕੁੱਝ ਇਸ ਤਰ੍ਹਾਂ ਸੁਲਤਾਨਪੁਰ ਨੇ ਦੋਵਾਂ ਨੂੰ ਆਪਣੇ ਅੱਗਿਉਂ ਲੰਘਦਾ ਵੇਖਿਆ। ਪੱਤਝੜ ਦੇ ਮੁੱਢਲੇ ਦਿਨ ਸਨ; ਬਹੁਤੇ ਪੱਤਿਆਂ ਦਾ ਰੰਗ ਗੇਰੂ ਰੰਗਾ ਸੀ। ਭਾਰੇ ਪੱਤਿਆਂ ਵਾਲ਼ੇ ਦਰਖ਼ਤ ਝੜ ਰਹੇ ਸਨ। ਇਹ ਸੱਜ-ਧੱਜ ਕੋਈ ਵਿਛੋੜਾ ਨਹੀਂ ਸੀ ਜਾਪਦੀ। ਬਹੁਤ ਸਾਰੇ ਲੋਕ ਪਿੱਛੇ ਤੁਰਦੇ ਆਏ ਸਨ; ਸ਼ਾਇਦ ਉਹ ਮੋੜਾ ਹੀ ਪਾ ਸਕਣ। ਪਰ ਉਸ ਸੁਰੀਲੀ ਆਵਾਜ਼ ਨੇ ਹਾਕ ਮਾਰਨੀ ਭੁਲਾ ਦਿੱਤੀ ਸੀ।ਵੇਖਦੇ-ਵੇਖਦੇ ਸੁਲਤਾਨਪੁਰ ਪਿੱਛੇ ਰਹਿ ਗਿਆ ਸੀ। ਮਰਦਾਨੇ ਲਈ ਇਹ ਵਿਛੋੜਾ ਤਲਵੰਡੀਓਂ ਚੱਲ ਹੁਣ ਸੁਲਤਾਨਪੁਰ ਆ ਪਹੁੰਚਿਆ ਸੀ। ਜਿਥੋਂ ਵੀ ਜਾਣ ਦੀ ਸੋਧ ਸ਼ੁਰੂ ਹੁੰਦੀ ਸੀ; ਉੱਥੇ ਹੀ ਵਿਛੋੜਾ ਬਣ ਜਾਂਦਾ ਸੀ। ਅੱਜ ਸੁਲਤਾਨਪੁਰ ਨੇ ਵੀ ਆਪਣਾ ਓਹੀ ਰੰਗ ਵਿਖਾਇਆ ਸੀ। ਸੁਲੱਖਣੀ ਪਹਿਲਾਂ ਦੋਵੇਂ ਪੁੱਤਰਾਂ ਨੂੰ ਹਿੱਕ ਨਾਲ਼ ਘੁੱਟ ਬੈਠੀ ਵੇਖਦੀ ਰਹੀ; ਫਿਰ ਤੇਜ਼ੀ ਨਾਲ਼ ਆਖ਼ਰੀ ਝਲਕ ਲਈ ਦੇਹਲੀ ਤੋਂ ਬਾਹਰ ਆਈ ਸੀ। ਨਾਨਕੀ ਦੀ ਆਵਾਜ਼ ਆਈ ਸੀ : "ਉਹ ਜੰਗ ਲਈ ਥੋੜੀ ਚੱਲੇ ਨੇ... ਮੁੜ ਆਉਣਗੇ ਭਾਬੀ...।" ਹੌਲ਼ੀ-ਹੌਲ਼ੀ ਚਿੱਟੀ ਚਮੜੀ ਵਾਲੇ ਗ਼ੁਸੈਲੇ ਲੋਧੀ ਵੀ ਘੱਟ ਦਿਸਣ ਲੱਗੇ। ਫਿਰ ਉਹ ਜਗ੍ਹਾਵਾਂ ਤੇ ਉਹ ਚਿਹਰੇ ਆਉਣ ਲੱਗੇ ਜਿਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਵਿਛੜ ਕੇ ਆ ਰਹੇ ਨੇ ਜਾਂ ਵਿਛੜਿਆਂ ਨੂੰ ਮਿਲਣ ਜਾ ਰਹੇ ਨੇ।ਮਰਦਾਨੇ ਦੀ ਨਜ਼ਰ ਨੇ ਕੁੱਝ ਨਵਾਂ ਵੇਖਣਾ ਸ਼ੁਰੂ ਕਰ ਦਿੱਤਾ ਸੀ। ਉਹਨੇ ਹੁਣ ਤੱਕ ਸਿਰਫ਼ ਬੈਠ ਕੇ ਗਾਇਆ ਸੀ। ਇਸ ਤਰ੍ਹਾਂ ਤੁਰ-ਤੁਰ ਕੇ ਸੰਗੀਤ ਨੂੰ ਸਫ਼ਰ ਵਿੱਚ ਨਹੀਂ ਸੀ ਤੋਰਿਆ। ਇਹ ਖੜ੍ਹੀ ਬਨਾ-ਪਤੀ ਤੇ ਪਹਾੜਾਂ ਕੋਲੋਂ ਇੱਕ ਸੰਗੀਤਮਈ ਤੋਰ ਗੁਜ਼ਰ ਰਹੀ ਸੀ। ਦਿਨ ਵਿੱਚ ਕਈ ਵਾਰ ਮਨ ਮਚਲ ਉੱਠਦਾ; ਇਨ੍ਹਾਂ ਖੜ੍ਹੇ ਆਕਾਰਾਂ ਦੀਆਂ ਝੁੱਲਾਂ ਵਿੱਚ ਖੜ੍ਹ ਕੇ ਮੈਂ ਵੀ ਉਸ ਤੋਰ ਨੂੰ ਵੇਖਾਂ। ਪਰ ਬਾਬੇ ਦਾ ਹੋਣਾ ਤੁਰਦਾ ਹੀ ਜਾ ਰਿਹਾ ਸੀ। ਸ਼ਾਇਦ ਅੱਗੇ-ਅੱਗੇ ਕੋਈ ਉਡੀਕ ਚੱਲ ਰਹੀ ਸੀ।

ਸਾਰਾ ਜੰਗਲ ਝੜ ਰਿਹਾ ਸੀ। ਜਿੱਥੋਂ ਪੱਤੇ ਝੜ ਰਹੇ ਸਨ; ਉਹ ਥਾਂਵਾਂ ਹਰੀਆਂ ਸਨ। ਇਹ ਟਾਹਣੀਆਂ ਤੋਂ ਧਰਤੀ ਵੱਲ ਪੱਤਿਆਂ ਦੀ ਪਹਿਲੀ ਉਡਾਣ ਸੀ। ਹੁਣ ਹਲਕੀ-ਹਲਕੀ ਚਲਦੀ ਹਵਾ ਗਿਰੇ ਪੱਤਿਆਂ ਨੂੰ ਇਕਾਂਤ ਦੀਆਂ ਡੂੰਘਾਈਆਂ ਵੱਲ ਸਰਕਾ ਰਹੀ ਸੀ। ਹਵਾਵਾਂ ਤੇਜ਼ ਨਹੀਂ ਸੀ ਚੱਲੀਆਂ; ਮੱਕੜੀ ਦੇ ਝੂਲਦੇ ਜਾਲ਼ੇ ਹਾਲੇ ਟੁੱਟੇ ਨਹੀਂ ਸਨ। ਹੁਣੇ ਹਵਾ ਦੇ ਬੁੱਲਿਆਂ ਨਾਲ਼ ਜਿਹੜੇ ਬੱਦਲ ਤੇਜ਼ੀ ਨਾਲ਼ ਸਿਰ ਉੱਪਰੋਂ ਲੰਘੇ ਸਨ; ਹਵਾ ਦਾ ਰੁੱਖ ਬਦਲਦੇ ਸਾਰ ਫਿਰ ਢਿੱਲੇ ਕਦਮੀਂ ਆਪਣੇ ਵੱਲ ਆਉਂਦੇ ਦਿਸੇ। ਪੈਰਾਂ ਵੱਲ ਨਜ਼ਰ ਮਾਰੀ ਤਾਂ ਪੱਤਝੜ ਦੇ ਸੁੱਕੇ ਘਾਹ ਨੇ ਤਰੇਲ

ਪਹਿਲਾਂ ਹੀ ਚੂਸ ਲਈ ਸੀ। ਹੁਣ ਤਾਂ ਸਿਰਫ਼ ਅੱਗੇ ਚੱਲਦੇ ਬਾਬੇ ਵੱਲ ਹੀ ਵੇਖਿਆ ਜਾ ਸਕਦਾ ਸੀ। ਭਗਵਿਆਂ ਵਿੱਚ ਉਹਦੇ ਅੱਗੇ ਇੱਕ ਸੱਜ-ਧੱਜ ਚੱਲ ਰਹੀ ਸੀ। ਇਸ ਸੱਜ-ਧੱਜ ਦੇ ਪੈਰਾਂ ਥੱਲੇ ਪਗਡੰਡੀਆਂ ਦੀਆਂ ਢਲਾਣਾਂ ਉਤਰਦੀਆਂ; ਚੜ੍ਹਾਈਆਂ ਚੜ੍ਹਦੀਆਂ; ਇਸ ਉੱਪਰ ਧੁੱਪਾਂ ਉਤਰਦੀਆਂ ਤੇ ਛਾਵਾਂ ਚੜ੍ਹਦੀਆਂ। ਹਰ ਰੰਗ ਆਪਣੇ ਰੰਗ ਵਿੱਚ ਚੜ੍ਹਦਾ। ਮਹੀਨੇ ਬੀਤ ਗਏ ਸਨ, ਉਹਨੇ ਆਪਣਾ ਇੱਕ ਰੰਗ ਰੱਖਿਆ...। ਨਿਰੰਤਰ ਤੁਰਦੇ ਜਾਣਾ ਤੇ ਗਾਉਂਦੇ ਜਾਣਾ। ਕੁੱਝ ਬੋਲਿਆ ਜਾਵੇ; ਮਰਦਾਨੇ ਨੇ ਰਬਾਬ ਵੱਲ ਵੇਖਿਆ। ਹਾਲੇ ਵੀ ਸੋਚ ਤੋਂ ਕਿਉਂ ਪੁੱਛਿਆ?

ਪੈੜਚਾਲ ਜੰਗਲ 'ਚੋਂ ਨਿਕਲ ਇੱਕ ਢਲਾਣ ਉੱਤੇ ਉਤਰਨ ਲੱਗੀ। ਇਸ ਪਗਡੰਡੀ ਨਾਲ ਕੁੱਝ ਹੋਰ ਪਗਡੰਡੀਆਂ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਹੌਲ਼ੀ-ਹੌਲ਼ੀ ਇਹਦੀ ਚੌੜਾਈ ਇੱਕ ਰੱਥ ਜਿੰਨੀ ਹੋ ਗਈ। ਕੁੱਝ ਚਿਹਰੇ ਅੱਗੇ ਪਿੱਛੇ ਦਿਸਣ ਲੱਗੇ। ਦੂਰ ਕਿਸੇ ਪਿੰਡ ਦੇ ਖੂਹ ਦੀਆਂ ਭੌਣੀਆਂ ਚੀਕੀਆਂ। ਛੇਤੀ ਹੀ ਕੋਈ ਪਿੰਡ ਆਉਣ ਵਾਲਾ ਸੀ। ਪਹਾੜੀ ਸੇਮ ਦੇ ਪਾਣੀ ਨਾਲ਼ ਗਲ਼ੇ ਦੀ ਖਟਾਸ ਭੌਣੀਆਂ ਦੀ ਆਵਾਜ਼ ਨਾਲ਼ ਹੋਰ ਪਿਆਸੀ ਹੋਣ ਲੱਗੀ ਸੀ। ਉਹਨੂੰ ਪਿੰਡ ਨੇੜੇ ਵੇਖ ਕੇ ਹਮੇਸ਼ਾ ਇਸ ਤਰ੍ਹਾਂ ਹੀ ਜਾਪਦਾ। ਕਈ ਦਿਨਾਂ ਬਾਅਦ ਅੱਜ ਖੂਹ ਦਾ ਮਿੱਠਾ ਪਾਣੀ ਮਿਲਣਾ ਸੀ। ਉਂਝ ਵੀ ਕੂਲ੍ਹਾਂ ਦੇ ਪਾਣੀ ਨਾਲ਼ ਭਾਰੇ ਹੋਏ ਗਲ਼ੇ ਨੂੰ ਜਦੋਂ ਸੁਰੀਲੀ ਰਬਾਬ ਟੋਕਦੀ ਹੈ ਤਾਂ ਸਾਜ਼ ਤੇ ਗਲ਼ੇ ਵਿੱਚਲੇ ਰਿਸ਼ਤੇ ਦਾ ਪਤਾ ਲੱਗਦਾ ਹੈ। ਉਦੋਂ ਹੀ ਬਹਾਨੇ ਨਾਲ਼ ਪਿਆਸ ਦੀ ਯਾਦ ਆਉਂਦੀ ਹੈ।

ਹੁਣ ਤਾਂ ਕਈ ਦਿਨ ਲੰਘ ਚੁੱਕੇ ਸਨ। ਕੋਈ ਪਿੰਡ ਵੀ ਨਹੀਂ ਸੀ ਆਇਆ; ਕੋਈ ਚਿਹਰਾ ਵੀ ਨਹੀਂ ਸੀ ਦਿਸਿਆ; ਫਿਰ ਵੀ ਬਾਬੇ ਨੇ ਗਾਇਆ ਸੀ। ਕੁਦਰਤੀ ਨਜ਼ਾਰਿਆਂ ਨੇ ਆਪਣੇ ਕੋਲੋਂ ਦੋ ਸੰਗੀਤਮਈ ਸਰੀਰ ਲੰਘਦੇ ਵੇਖੇ ਸਨ। ਹੁਣੇ ਕੁੱਝ ਦੇਰ ਪਹਿਲਾਂ ਇੱਕ ਖੁਸ਼ਕ ਚਟਾਨ ਦਿਸੀ; ਤੇ ਅਚਾਨਕ ਉਹਦੇ ਵਿਚਕਾਰੋਂ ਲੰਘਦੀ ਪਗਡੰਡੀ ਨਾਲ਼ ਸਾਹਮਣੇ ਮੈਦਾਨ ਦਿਸਣ ਲੱਗ ਪਏ ਸਨ। ਮਰਦਾਨੇ ਨੇ ਪਿੱਛੇ ਮੁੜ ਕੇ ਝਾਕਿਆ। ਹਰੀਆਈ ਦੀ ਸੱਜ-ਧੱਜ ਤੋਂ ਬਿਨਾਂ ਵੀ ਮਿੱਟੀ ਦਾ ਆਪਣਾ ਸੁਹੱਪਣ ਹੁੰਦਾ ਏ। ਕੁੱਝ ਦੇਰ ਚਟਾਨ ਉੱਤੇ ਬੈਠਣ ਨੂੰ ਜੀਅ ਕੀਤਾ।

ਪਹਾੜਾਂ ਉੱਪਰੋਂ ਦਿੱਸਦੇ ਪਿੰਡ ਜਿੰਨੇ ਨੇੜੇ ਦਿਸਦੇ ਨੇ; ਓਨੇ ਹੁੰਦੇ ਨਹੀਂ। ਇਹ ਮਰਦਾਨੇ ਨੂੰ ਵੀ ਪਤਾ ਸੀ। ਇਸੇ ਕਰਕੇ ਉਹ ਕਦੇ ਦਰਖ਼ਤਾਂ ਉੱਪਰ ਬੈਠਦੇ ਪੰਛੀਆਂ ਤੋਂ ਝੜਦੇ ਪੱਤੇ ਵੇਖਦਾ; ਕਦੇ ਅਸਮਾਨ ਵਿੱਚ ਉਡਾਰੀਆਂ ਸਿਖਦੇ ਬੋਟਾਂ ਵੱਲ ਝਾਕਦਾ। ਜਦੋਂ ਕੁੱਝ ਵੀ ਨਾ ਸੁੱਝਦਾ ਤਾਂ ਅੱਗੇ ਚੱਲਦੇ ਬਾਬੇ ਦੀ ਸਾਦਗੀ ਦੇ ਜਲਵੇ ਵੇਖਦਾ। ਉਹ ਹੈਰਾਨ ਸੀ ਕਿ ਅੱਜ ਬਾਬੇ ਨੇ ਉਹਨੂੰ ਇਹ ਪੁੱਛਿਆ ਹੀ ਨਹੀਂ :

"ਮਰਦਾਨਿਆ ਪਿਆਸ ਲੱਗੀ ਏ?" ਕੀ ਅਜਿਹਾ ਕੁੱਝ ਹੋਣ ਵਾਲਾ ਹੈ ਜਿਸ ਨਾਲ਼ ਇਹ ਸਭ ਸਮੇਟਿਆ ਜਾਵੇਗਾ...। ਪਰ ਹੁਣ ਪਿਆਸ ਬਹੁਤ ਵੱਧ ਗਈ ਸੀ। ਅਜਿਹੇ ਵੇਲੇ ਜੇ ਬਾਬੇ ਨੇ ਕੋਈ ਅਲਾਪ ਛੇੜ ਦਿੱਤਾ, ਉਹਦਾ ਗਲ਼ਾ ਕਿਵੇਂ ਨਿਭਾਵੇਗਾ?

ਦਰਖ਼ਤਾਂ ਵਿੱਚ ਘਿਰੇ ਪਿੰਡ ਅੱਜ-ਕੱਲ੍ਹ ਪੱਤਿਆਂ ਤੋਂ ਬਿਨਾਂ ਬਿਰਲਾਂ ਵਿੱਚੋਂ ਕੁੱਝ ਕੁ ਦੂਰੀ 'ਤੇ ਖੜ੍ਹੇ ਹਥਿਆਰਬੰਦ ਲੋਕਾਂ ਵਾਂਗ ਜਾਪਦੇ ਸਨ। ਸ਼ਾਇਦ ਛਾਂ ਦੀ ਦੁਆ ਤੋਂ ਬਿਨਾਂ ਦਰਖ਼ਤਾਂ ਦੀਆਂ ਸੱਖਣੀਆਂ ਸ਼ਕਲਾਂ ਅਜਿਹੀਆਂ ਹੀ ਹੁੰਦੀਆਂ ਨੇ। ਫਿਰ ਵੀ ਇਨ੍ਹਾਂ ਵਿੱਚ ਦੀ ਮਰਦਾਨੇ ਨੂੰ ਪਹਿਲਾਂ ਖੂਹ ਹੀ ਦਿਸਿਆ। ਹਾਲਾਂਕਿ ਉਸ ਤੋਂ

ਪਹਿਲਾਂ ਇੱਕ ਕੋਹਲੂ ਚੱਲ ਰਿਹਾ ਸੀ। ਉਸ ਤੋਂ ਵੀ ਪਹਿਲਾਂ ਵਗਾਰਾਂ ਲਈ ਨਿਕਲੇ ਲੋਕ ਅੱਜ ਦੇ ਦਿਨ ਵਿੱਚ ਹੋਣ ਵਾਲੀਆਂ ਬੇਇਨਸਾਫੀਆਂ ਬਾਰੇ ਗੱਲਾਂ ਕਰਦੇ ਲੰਘ ਰਹੇ ਸਨ। ਇਨ੍ਹਾਂ ਸਭਨਾਂ ਤੋਂ ਵੀ ਪਹਿਲਾਂ ਬਾਹਰ ਨਿਕਲੇ ਇੱਕ ਹਾਲ਼ੀ ਦੀ ਆਵਾਜ਼ ਸੁਣੀ :

"ਜਵਾਨੀ ਵਿੱਚ ਹੀ ਤਿਆਗੀ ਹੋ ਗਏ ਹੋ?" ਮਰਦਾਨੇ ਨੇ ਕੋਲੋਂ ਲੰਘਦੇ ਹਾਲ਼ੀ ਵੱਲ ਵੇਖਿਆ।ਹਾਲ਼ੀ ਨੇ ਖੇਤਾਂ ਵੱਲ ਜਾਂਦੇ ਬੌਲਦਾਂ ਨੂੰ ਛੇੜਿਆ :

"ਪਿੰਡ ਵਿੱਚ ਕੋਈ ਸਰਾਂ ਨਹੀਂ ਹੈ..।" ਇਸ ਵਾਰੀ ਉਹਨੇ ਆਰ ਮਾਰੀ; ਚੁੌਂਦਕੇ ਬੌਲਦਾਂ ਦੀ ਪੰਜਾਲ਼ੀ ਉੱਪਰ ਉੱਠੀ ਤੇ ਦੁਬਾਰਾ ਉਸੀ ਜਗ੍ਹਾ ਆ ਕੇ ਫਿਰ ਟਿੱਕ ਗਈ। ਮਰਦਾਨੇ ਨੇ ਸੁੱਕੇ ਬੁੱਲ੍ਹਾਂ 'ਤੇ ਜੀਭ ਘੁੰਮਾਈ; ਕੁੱਝ ਪਲਾਂ ਲਈ ਪਿਆਸ ਹਾਲ਼ੀ ਕੋਲ ਚਲੀ ਗਈ ਸੀ। ਫਿਰ ਉਹਨੇ ਆਪਣੇ ਆਲ਼ੇ-ਦੁਆਲ਼ੇ ਬਹੁਤ ਹੀ ਸੰਭਲ਼-ਸੰਭਲ਼ ਕੇ ਚੱਲਦੇ ਲੋਕ ਵੇਖੇ; ਤੇ ਮਸਤੀ ਵਿੱਚ ਘੁੰਮਦੇ ਘੋੜੇ ਵੇਖੇ। ਅਜਿਹੇ ਪਿੰਡ ਵਿੱਚ ਇੱਕ ਗੜ੍ਹੀ ਜ਼ਰੂਰ ਹੁੰਦੀ ਹੈ; ਅਜਿਹਾ ਉਹਦਾ ਅਨੁਭਵ ਸੀ। ਘੋੜੇ ਗੜ੍ਹੀ ਵੱਲੋਂ ਹੀ ਆ ਰਹੇ ਸਨ। ਨੇੜੇ ਆਉਂਦੇ ਖੂਹ ਨੂੰ ਵੇਖ ਕੇ ਮਰਦਾਨੇ ਨੇ ਬਾਬੇ ਨੂੰ ਉਹਤੋਂ ਪਿੱਛੇ ਹਟਦਾ ਵੇਖਿਆ। ਪਿਆਸ ਤੋਂ ਜਦੋਂ ਉਹਨੂੰ ਸੁਰਤ ਆਈ; ਉਦੋਂ ਯਾਦ ਆਇਆ ਕਿ ਬਾਬੇ ਨੇ ਤਾਂ ਹਾਲੇ ਪਾਣੀ ਪੀਣਾ ਹੈ। ਹੁਣ ਪਾਣੀ ਪੀਣ ਲਈ ਬਾਬਾ ਅੱਗੇ ਵੱਧ ਰਿਹਾ ਸੀ।

"ਆਹ ਤੇਰੇ ਨਾਲ਼ ਬੰਦਾ ਕਿਹੜੀ ਜਾਤ ਦਾ ਏ?" ਖੂਹ 'ਤੇ ਜਨੇਊ ਸਿੱਧਾ ਕਰਦਾ ਬੰਦਾ ਪਾਣੀ ਪੀ ਚੁੱਕੇ ਮਰਦਾਨੇ ਵੱਲ ਇਸ਼ਾਰਾ ਕਰਦਾ ਬੋਲਿਆ। ਉੱਤਰ ਦੀ ਉਡੀਕ ਵਿੱਚ ਉਹਨੇ ਪਾਣੀ ਨਾਲ਼ ਭਰੀ ਬਾਲਟੀ ਨੂੰ ਛੂੰਹਦੇ ਜਨੇਊ ਤੋਂ ਨਿਖੇੜਿਆ। ਮਰਦਾਨੇ ਨੇ ਵੇਖਿਆ ਓਕ ਬਣਨ ਲਈ ਬਾਬੇ ਦੀਆਂ ਹਥੇਲੀਆਂ ਨੇ ਜੋ ਸਿਰ ਜੋੜੇ ਸਨ; ਉਹ ਹੌਲੀ-ਹੌਲੀ ਇੱਕ ਦੂਜੇ ਤੋਂ ਦੂਰ ਜਾਣ ਲੱਗੇ ਸਨ। ਬਾਹਾਂ ਨੇ ਨਿਮਰਤਾ ਨਾਲ਼ ਉਨ੍ਹਾਂ ਨੂੰ ਥੱਲੇ ਆਪਣੀ ਜਗ੍ਹਾ ਪੁਜਾ ਦਿੱਤਾ ਸੀ। ਖੂਹ ਉੱਤੇ ਪਿਆਸ ਜਾਤ ਨਾਲ਼ ਜੜ੍ਹ ਹੋ ਗਈ ਸੀ? ਉਹਨੇ ਆਪਣੀਆਂ ਗਿੱਲੀਆਂ ਹਥੇਲੀਆਂ ਨੂੰ ਟੋਹਿਆ। ਪੰਡਤ ਦੀ ਝੁੱਕਦੀ-ਬਾਲਟੀ ਤੇ ਪੀਲ਼ੇ ਪੈਂਦੇ ਚਿਹਰੇ ਵੱਲ ਗ਼ੌਰ ਨਾਲ਼ ਤੱਕਿਆ। ਇਹ ਪੁੱਛਣਾ ਕਿਤੇ ਖੂਹ ਵਾਂਗ ਹੀ ਜੜ੍ਹ ਹੋ ਗਿਆ ਸੀ : "ਇਹ ਤੇਰੇ ਨਾਲ਼ ਕੌਣ ਏ?" ਫਿਰ ਖੂਹ ਕੋਲੋਂ ਹੀ ਮਰਦਾਨੇ ਵੱਲ ਇੱਕ ਆਵਾਜ਼ ਸਰਕੀ : "ਚੱਲ ਮਰਦਾਨਿਆ...।" ਬਾਬਾ ਬਿਨਾਂ ਪਾਣੀ ਪੀਤਿਆਂ ਖੂਹ ਤੋਂ ਦੂਰ ਜਾ ਰਿਹਾ ਸੀ।

ਕਈ ਪਿੰਡ ਪਿੱਛੇ ਰਹਿ ਚੁੱਕੇ ਸਨ। ਕਈ ਵਾਰੀ ਪੁੱਛਣ ਨੂੰ ਜੀਅ ਕੀਤਾ; ਬਾਬਾ ਤੂੰ ਮੁੜ ਕੇ ਪਿਆਸ ਨੂੰ ਗ਼ੌਰਿਆ ਹੀ ਨਹੀਂ, ਮੇਰੀ ਹੀ ਜਾਤ ਤਾਂ ਪੁੱਛੀ ਸੀ। ਇਹ ਵੀ ਇਤਫ਼ਾਕ ਹੀ ਸੀ ਕਿ ਅੱਜ ਜਿੰਨੇ ਖੂਹ ਰਸਤਿਆਂ ਵਿੱਚ ਕਦੀ ਨਹੀਂ ਸੀ ਮਿਲੇ।

ਮਰਦਾਨਾ ਕਹਿੰਦੇ-ਕਹਿੰਦੇ ਫਿਰ ਚੁੱਪ ਕਰ ਜਾਂਦਾ। ਲੱਗਦਾ ਸੀ ਖੂਹਾਂ ਵਿਚਲੀ ਤਰਲਤਾ ਬਾਬੇ ਨਾਲ਼ ਵਹਿ ਤੁਰੀ ਹੈ; ਪਿਆਸ ਤਾਂ ਕਿਤੇ ਉਨ੍ਹਾਂ ਤਲਾਂ 'ਤੇ ਹੀ ਬੈਠੀ ਰਹਿ ਗਈ ਸੀ।

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ਼ ਨ ਮੇਟੈ ਕੋਇ॥

ਇਸ ਸ਼ਬਦ ਤੋਂ ਬਾਅਦ ਵੀ ਦੋ ਪਿੰਡ ਲੰਘ ਚੁੱਕੇ ਸਨ। ਸ਼ਾਮ ਹੋਣ ਵਾਲ਼ੀ ਸੀ। ਇਹ ਦੂਰੀਆਂ ਨੂੰ ਸੰਭਾਲਦੇ ਬਾਬੇ ਦੇ ਕਦਮ ਇੱਕ ਹੋਰ ਖੂਹ ਕੋਲੋਂ ਗੁਜ਼ਰ ਗਏ। ਤਿੰਨ ਪਹਿਰ ਬੀਤ ਚੁੱਕੇ ਸਨ। ਬਾਬੇ ਦੇ ਹੱਥਾਂ ਵੱਲ ਵੇਖ-ਵੇਖ ਹਾਲੇ ਵੀ ਜੀਅ ਨਹੀਂ ਸੀ ਭਰ ਰਿਹਾ...। ਅੱਗੇ ਤਾਂ ਹਮੇਸ਼ਾਂ ਜੀਅ ਕਰਦਾ ਸੀ; ਬਾਬੇ ਦੇ ਮੂੰਹੋਂ ਕੋਈ ਸੁਰੀਲੀ ਧੁਨ ਸੁਣੇ। ਅੱਜ ਸਾਰੀਆਂ ਧੁਨਾਂ ਕੀ ਹਥੇਲੀਆਂ ਉੱਤੇ ਆ ਬੈਠੀਆਂ ਸਨ? ਜਦੋਂ ਤੱਕ ਰੋਸ਼ਨੀ ਰਵੇਗੀ ਅੱਜ ਨਜ਼ਰਾਂ ਹੱਥਾਂ ਉੱਤੇ ਹੀ ਰਹਿਣਗੀਆਂ। ਮਰਦਾਨੇ ਨੇ ਇੱਕ ਹੋਰ ਖੂਹ ਕੋਲੋਂ ਬਾਬਾ ਗੁਜ਼ਰਦਾ ਤੱਕਿਆ। ਹਨ੍ਹੇਰਾ ਹੋਣ ਤੋਂ ਪਹਿਲਾਂ ਇੱਕ ਕੱਚੇ ਖੂਹ ਕੋਲੋਂ ਆਵਾਜ਼ ਆਈ; ਜਿਸਨੂੰ ਦੂਰੋਂ ਨਹੀਂ ਸੀ ਪਛਾਣਿਆ ਜਾ ਸਕਦਾ। ਉਸ ਦੁਆਲੇ ਨਾ ਕੋਈ ਚੌਂਤਰਾ ਸੀ ਤੇ ਨਾ ਹੀ ਉਹਦੀ ਮਣ ਸੀ। ਉਹਦੀ ਡੂੰਘਾਈ ਦੇ ਸਹਾਰੇ ਵੀ ਮਿੱਟੀ ਆਸਰੇ ਸਨ। ਬਾਬੇ ਨੂੰ ਲੰਬੇ-ਲੰਬੇ ਘੁੱਟ ਭਰਦਾ ਉਹ ਚਿਹਰਾ ਇੱਕ ਟਿਕ ਵੇਖਦਾ ਰਿਹਾ। ਫਿਰ ਚਮੜੇ ਦਾ ਡੋਲ ਥੱਲੇ ਰੱਖਦਾ ਬੋਲਿਆ :

"ਰਾਹੀਆ ਤੂੰ ਮੇਰੀ ਜਾਤ ਨਹੀਂ ਪੁੱਛੀ?"

ਬਾਬੇ ਨੇ ਦੁਬਾਰਾ ਓਕ ਬਣਾ ਲਈ ਸੀ। ਇਸ ਵਾਰੀ ਉੱਤਰ ਪਾਣੀ ਬਣ ਕੇ ਡਿਗ ਰਿਹਾ ਸੀ। ਓਕ ਵਿੱਚ ਗਿਰਦੇ ਪਾਣੀ ਨੂੰ ਧੁਨਾਂ ਨੇ ਸਾਂਭ ਲਿਆ ਸੀ। ਖੂਹ ਦੇ ਕੰਢੇ ਖੜ੍ਹੀ ਬੇਰੀ ਥੱਲੇ ਬਾਬੇ ਨੇ ਆਪਣਾ ਪੜਾਅ ਲਾ ਲਿਆ ਸੀ। ਅੱਜ ਰਾਤ ਦਾ ਕੀਰਤਨ ਇੱਥੇ ਹੀ ਹੋਣਾ ਸੀ। ਖੂਹ ਦੇ ਆਸਪਾਸ ਸੰਗਤ ਬਣਨ ਲੱਗੀ ਸੀ।

"ਬਾਬਾ ਇੱਕ ਵਾਰ ਫਿਰ ਪਾਣੀ ਪੀਕੇ ਵਿਖਾ...।" ਸਾਰੇ ਦਿਨ ਦਾ ਰੁਕਿਆ ਮਖੌਲ ਕਹਿਣ ਨੂੰ ਜੀਅ ਕੀਤਾ।

## ਕਾਂਡ : ਪੰਜ

ਜਿਸ ਤਰ੍ਹਾਂ ਇਸ ਚਲਦੇ ਰਸਤੇ 'ਚੋਂ ਚੌਰਾਹੇ ਨਿਕਲ ਰਹੇ ਸਨ; ਜਾਪਦਾ ਸੀ ਇਹ ਛੇਤੀ ਹੀ ਇਕੱਲਾ ਰਹਿ ਜਾਵੇਗਾ। ਇਨ੍ਹਾਂ 'ਚੋਂ ਨਿਕਲਦੀਆਂ ਪਗਡੰਡੀਆਂ ਦੀਆਂ ਪਿੱਠਾਂ ਦਿਸਦੀਆਂ ਸਨ; ਆਉਣ ਵਾਲੇ ਕਿਸੇ ਰਸਤੇ ਦਾ ਮੂੰਹ ਨਜ਼ਰ ਨਹੀਂ ਸੀ ਆਉਂਦਾ। ਪੈਰਾਂ ਦੀਆਂ ਪਿੱਠਾਂ ਨਾਲ਼ ਭਰੇ ਇਹ ਰਾਹ ਇਸ ਰਸਤੇ ਵੱਲ ਪਲਟ ਕੇ ਨਹੀਂ ਸੀ ਵੇਖਦੇ। ਮਰਦਾਨੇ ਨੂੰ ਅਜਿਹੇ ਰਸਤਿਆਂ ਦਾ ਪਤਾ ਸੀ। ਜਦੋਂ ਅਜਿਹੇ ਰਸਤੇ ਉੱਤੇ ਕੋਈ ਨਹੀਂ ਹੁੰਦਾ ਉਦੋਂ ਛੇਤੀ ਹੀ ਕੁੱਝ ਡਰਾਉਣਾ ਵਾਪਰਨ ਵਾਲ਼ਾ ਜਾਂ ਵਾਪਰ ਚੁੱਕਿਆ ਹੁੰਦਾ ਏ। ਅਜਿਹੇ ਰਸਤੇ ਦੀ ਉਮਰ ਵੀ ਬਹੁਤ ਛੋਟੀ ਹੁੰਦੀ ਏ। ਉਂਝ ਉਹਨੂੰ ਪਤਾ ਸੀ ਕਿ ਰਾਹ ਪੈੜਾਂ ਨਾਲ਼ ਹੀ ਸਾਹ ਲੈਂਦੇ ਨੇ। ਇੱਕ ਚਿਤਾਵਨੀ ਉਨ੍ਹਾਂ ਨੂੰ ਪਿਛਲੇ ਪਿੰਡ ਮਿਲ ਚੁੱਕੀ ਸੀ:

"ਅੱਗੇ ਕਿੱਥੇ ਜਾਣਾ ਏ?" ਸਾਧਾਂ ਦੇ ਟੋਲੇ ਨੇ ਗੱਲ ਸੁਆਲ ਤੋਂ ਸ਼ੁਰੂ ਕੀਤੀ; ਪਰ ਜਾਣਕਾਰੀ ਕੁੱਝ ਹੋਰ ਦਿੱਤੀ ਸੀ। ਇਸ ਤੋਂ ਅੱਗੇ ਕੋਈ ਪਿੰਡ ਨਹੀਂ, ਅੱਗੇ ਵੇਸਵਾਵਾਂ ਦਾ ਮੰਦਰ ਹੈ। ਲਾਹੌਰ ਦੀਆਂ ਸਭ ਵੇਸਵਾਵਾਂ ਆਪਣੀਆਂ ਵਡਾਰਨਾਂ ਨੂੰ ਯਾਦ ਕਰਨ ਲਈ ਇੱਥੇ ਮੱਥਾ ਟੇਕਣ ਆਉਂਦੀਆਂ ਨੇ। ਇਨ੍ਹਾਂ ਦਿਨਾਂ ਵਿੱਚ ਉਹ ਮਰਦਾਂ ਨੂੰ ਨੇੜੇ ਨਹੀਂ ਢੁਕਣ ਦਿੰਦੀਆਂ। ਅੱਗੇ ਉਨ੍ਹਾਂ ਦਾ ਮੇਲਾ ਭਰ ਰਿਹਾ। ਫਿਰ ਗੱਲ ਉਸੇ ਸੁਆਲ ਨਾਲ਼ ਖ਼ਤਮ ਕਰ ਦਿੱਤੀ, "ਅੱਗੇ ਕਿਥੇ ਜਾਣਾ ਏ?"

ਮਰਦਾਨੇ ਨੇ ਅੱਗੇ ਵੇਖਿਆ; ਬਾਬੇ ਦੇ ਪੈਰਾਂ ਹੇਠ ਇੱਕ ਮੋੜ ਸਿੱਧਾ ਹੋ ਰਿਹਾ ਸੀ। ਸਾਹਮਣੇ ਮੰਦਰ ਦੀਆਂ ਕੰਧਾਂ ਦਿੱਸੀਆਂ। ਪਰ ਉਸ ਤੋਂ ਪਹਿਲਾਂ ਦਾ ਰਸਤਾ ਬੜਾ ਅਜੀਬ ਸੀ। ਦੋਵੇਂ ਪਾਸੇ ਬਿਰਮੀਆਂ ਦੀਆਂ ਕਤਾਰਾਂ ਜਿਵੇਂ ਮਿੱਟੀ ਦੀਆਂ ਖੋਪੜੀਆਂ ਹੋਣ... ਨੇੜੇ ਵੱਜਦੇ ਢੋਲ ਦੀ ਆਵਾਜ਼ ਨਾਲ਼ ਬਿਰਮੀਆਂ ਦੀ ਸੁੱਕੀ ਕੁੱਖ ਦੀ ਧਮਕ ਜਵਾਬ ਦਿੰਦੀ। ਬਿਰਮੀਆਂ ਵਿਚਕਾਰ ਬਹੁਤ ਭੀੜੀ ਪੈੜਚਾਲ ਸੀ। ਜ਼ਿਆਦਾ ਬਿਰਮੀਆਂ ਨੂੰ ਛੂਹ ਕੇ ਲੰਘਣਾ ਪੈਂਦਾ। ਮਰਦਾਨੇ ਦਾ ਜੀਅ ਕੀਤਾ ਲੰਘਣ ਵੇਲੇ ਇਨ੍ਹਾਂ ਦੇ ਸਿਰੇ ਮੰਦਰਾਂ ਦੇ ਕਲਸ਼ਾਂ ਵਾਂਗ ਕਲਪੇ ਜਾਣ; ਪਰ ਲੱਤਾਂ ਨੂੰ ਛੂੰਹਦੀ ਸਾਰ ਕਲਪਣਾ ਉੱਖੜ ਜਾਂਦੀ। ਕਿਤੇ-ਕਿਤੇ ਤਾਜ਼ੀ ਮਿੱਟੀ ਦੀ ਨਰਮ ਨੋਕ ਚੰਗੀ ਲੱਗਦੀ। ਪਰ ਅਗਲੇ ਹੀ ਪਲ ਬਿਰਮੀ ਦੇ ਆਰ-ਪਾਰ ਲੰਘੀ ਸੁੱਕੀ ਤਿੜ ਲਟਕਦੀ ਦਿਸਦੀ। ਉਹਨੂੰ ਨਹੀਂ ਸੀ ਪਤਾ ਕਿ ਇਸ ਮਿੱਟੀ ਦੀਆਂ ਜੜ੍ਹਾਂ ਤੋਂ ਖੱਬਲ ਨੂੰ ਸਿੱਲ ਨਹੀਂ ਚੜ੍ਹਦੀ। ਬਿਰਮੀਆਂ ਵਾਲਾ ਅੱਧਾ ਰਸਤਾ ਤਹਿ ਹੋ ਗਿਆ ਸੀ। ਸਵੇਰ ਦਾ ਸੂਰਜ ਹੋਰ ਉੱਪਰ ਆ ਗਿਆ ਸੀ। ਹੁਣ ਉਨ੍ਹਾਂ ਦੇ ਅੱਗੇ ਸਿਰਫ਼ ਓਹੀ ਚਿਹਰੇ ਸਨ ਜੋ ਮੰਦਰ ਵੱਲ ਜਾ ਰਹੇ ਸਨ। ਰਾਤ ਦੀਆਂ ਬੁਝੀਆਂ ਮਸ਼ਾਲਾਂ ਨਾਲ ਲੱਦਿਆ ਗਧਾ ਮੰਦਰ ਤੋਂ ਨਿਕਲ ਦੂਰ ਪਿੰਡ ਦੇ ਕੋਹਲੂ ਵੱਲ ਜਾਂਦਾ ਦਿਸਿਆ। ਦੀਵੇ ਤੇਲ ਤੋਂ ਬਿਨਾਂ ਵੀ ਭਾਰੀ ਸਨ, ਤਾਂ ਹੀ ਇੱਕ ਜਨਾਨਾ ਹੱਥ ਉਹਨੂੰ ਹੱਕ ਰਿਹਾ ਸੀ। ਮਰਦਾਨੇ ਤੋਂ

ਬਿਨਾਂ ਉਹਦੇ ਵੱਲ ਕਿਸੇ ਨਹੀਂ ਵੇਖਿਆ।

ਅੱਜ ਭਗਵਿਆਂ ਵਿੱਚ ਕੋਈ ਇਧਰ ਵੱਲ ਆਉਂਦਾ ਦਿਸਿਆ। ਉਹਦੇ ਪਿੱਛੇ ਇੱਕ ਮੁਸਲਮਾਨ ਪਹਿਰਾਵਾ ਸਾਜ਼ ਨਾਲ ਤੁਰ ਰਿਹਾ ਸੀ। ਇਸ ਤਰ੍ਹਾਂ ਤਾਂ ਕਦੇ ਕੋਈ ਫ਼ਕੀਰ ਇਧਰ ਵੱਲ ਆਉਂਦਾ ਨਹੀਂ ਦਿਸਿਆ। ਜਿਨ੍ਹਾਂ ਵੇਖਿਆ ਉਹ ਵੇਖਣ ਲਈ ਰੁਕ ਗਈਆਂ। ਮੰਦਰ ਅੱਗੇ ਇੱਕ ਸਮੂਹ ਬਣਦਾ ਜਾ ਰਿਹਾ ਸੀ। ਬਾਬੇ ਦਾ ਅੱਜ ਗੇਰੂਆ ਰੰਗ ਜੋਬਨਾਂ 'ਤੇ ਸੀ। ਜਿਵੇਂ ਹਵਾ ਇਹ ਸੋਚ ਕੇ ਵੱਗਦੀ ਹੈ, ਅੱਗੇ ਜ਼ਰੂਰ ਕਿਸੇ ਨੂੰ ਸੁਆਸਾਂ ਦੀ ਜ਼ਰੂਰਤ ਹੋਵੇਗੀ; ਕੁੱਝ ਇਸ ਤਰ੍ਹਾਂ ਮਰਦਾਨੇ ਨੇ ਬਾਬੇ ਦੇ ਕਦਮਾਂ ਨੂੰ ਅੱਗੇ ਵੱਧਦਾ ਵੇਖਿਆ। ਖੜ੍ਹਾਵਾਂ ਦੀ ਆਵਾਜ਼ ਉਸ ਸਮੂਹ ਅੱਗੇ ਜਾ ਕੇ ਚੁੱਪ ਹੋ ਗਈ। ਅੱਖਾਂ ਨੂੰ ਛੱਡ ਕੇ ਚਿਹਰੇ ਹੱਸਮੁਖ ਸਨ। ਖੁੱਲ੍ਹੇ-ਖੁੱਲ੍ਹੇ ਸਾਹਾਂ ਦੇ ਸਹਾਰੇ ਉਨ੍ਹਾਂ 'ਚੋਂ ਇੱਕ ਜਵਾਨ ਚਿਹਰਾ ਅੱਗੇ ਆਇਆ। ਉਹਦੀ ਜੋਗੀਆਂ ਵਰਗੀ ਤੋਰ ਬਾਬੇ ਸਾਹਮਣੇ ਆ ਕੇ ਰੁੱਕ ਗਈ। ਇਸ ਤਰ੍ਹਾਂ ਕਿਸੇ ਸਮੂਹ ਦਾ ਮੁਹਾਂਦਰਾ ਬਣ ਕੇ ਖੜ੍ਹ ਜਾਣ ਦੀ ਜਿੱਦ ਮਰਦਾਨੇ ਤੋਂ ਝੱਲੀ ਨਹੀਂ ਸੀ ਜਾ ਰਹੀ। ਦੋਹਾਂ ਦੀਆਂ ਯਾਤਰਾਵਾਂ ਨਜ਼ਰਾਂ ਵਿੱਚ ਉਤਰ ਰਹੀਆਂ ਸਨ। ਲੰਬੀ ਬਿਰਮੀਆਂ ਦੀ ਕਤਾਰ ਇਧਰ ਵੱਲ ਸਰਕਦੀ ਦਿਸੀ। ਬੜੀ ਅਨੋਖੀ ਜਾਣ-ਪਛਾਣ ਚੱਲ ਰਹੀ ਸੀ। ਕਿਸੇ-ਕਿਸੇ ਦਿਨ ਕੁਦਰਤ ਸਿਰਫ਼ ਚਿਹਰਿਆਂ 'ਤੇ ਹੀ ਨਿਰਭਰ ਹੋ ਜਾਂਦੀ ਹੈ। ਬਾਬੇ ਦੇ ਕੋਲ ਖੜ੍ਹਕੇ ਵੀ ਮਰਦਾਨੇ ਤੋਂ ਕੰਬਦਾ ਸਰੀਰ ਸਾਂਭ ਨਹੀਂ ਸੀ ਹੋ ਰਿਹਾ। ਹਾਲੇ ਤਾਂ ਦੋਹਾਂ ਨਜ਼ਰਾਂ ਵਿੱਚ ਉਤਰੀਆਂ ਸਨ; ਜਦੋਂ ਇਨ੍ਹਾਂ 'ਚੋਂ ਆਵਾਜ਼ ਆਵੇਗੀ ਫਿਰ ਕਿਸ ਦੇ ਸਹਾਰੇ ਖੜ੍ਹੋਂਗਾ? ਉਹ ਚਾਹੁੰਦਾ ਸੀ ਇਸ ਤੋਂ ਪਹਿਲਾਂ ਬਾਬੇ ਦੀ ਗਾਉਂਦੀ ਆਵਾਜ਼ ਸੁਣੇ...। ਇਹ ਆਹਮਣੇ-ਸਾਹਮਣੇ ਖੜ੍ਹਕੇ ਕਿਹੋ ਜਹੀ ਮਿਲਣੀ ਸੀ? ਅੱਗੇ ਤਾਂ ਅਜਿਹੀ ਚੁੱਪ ਮਿਲਣੀ ਕਦੇ ਨਹੀਂ ਸੀ ਵੇਖੀ। ਫਿਰ ਉਨ੍ਹਾਂ ਝਾਕਣੀਆਂ ਵਿੱਚ ਹੰਝੂ ਭਰਦੇ ਦਿਸੇ। ਹੁਣ ਚਿਹਰਿਆਂ ਦੀ ਥੋੜ੍ਹੀ-ਥੋੜ੍ਹੀ ਪਛਾਣ ਹੋਣ ਲੱਗੀ। ਇੱਥੇ ਪਹਿਲੀ ਵਾਰ ਉਹਨੇ ਅੱਖਾਂ ਨੂੰ ਅੱਖਾਂ ਨਾਲ ਤੱਕਣ ਦਾ ਹੁਨਰ ਸਿੱਖਦਿਆਂ ਵੇਖਿਆ। ਅਜੀਬ ਕਿਸਮ ਦੀ ਸੰਗਤ ਸੀ। ਉਸ ਕੁੜੀ ਨੇ ਬਾਬੇ ਲਈ ਇੱਕ ਬੰਦਿਸ਼ ਗਾਈ...। ਖੁੱਲ੍ਹੀਆਂ ਗੰਢਾਂ ਵਰਗੇ ਉਹਦੇ ਬੁੱਲ੍ਹ ਹੰਝੂਆਂ ਨਾਲ ਭਿਜ ਹੋਰ ਵੀ ਕੋਮਲ ਹੋ ਗਏ। ਫਿਰ ਇਹ ਸਮੂਹ ਬਾਬੇ ਪਿੱਛੇ ਮੰਦਰ ਵੱਲ ਖਿਸਕਣ ਲੱਗਾ। ਉਹਨੂੰ ਜਾਪਿਆ ਅੱਜ ਤਾਂ ਬਹੁਤ ਸਾਰੇ ਮਰਦਾਨੇ ਬਣ ਗਏ ਨੇ; ਕਿਤੇ ਮੈਂ ਖੋ ਹੀ ਨਾ ਜਾਵਾਂ। ਉਹ ਮੁੜ-ਮੁੜ ਬਾਬੇ ਕੋਲ ਹੋਣ ਦੀ ਕੋਸ਼ਿਸ਼ ਕਰਦਾ। ਕੁੱਝ ਦੇਰ ਪਹਿਲਾਂ ਛਿੜੇ ਕਾਂਬੇ ਹਾਲੇ ਸਰੀਰ 'ਚੋਂ ਨਿਕਲੇ ਨਹੀਂ ਸਨ, ਕਿਉਂਕਿ ਹੁਣ ਤੱਕ ਬਾਬੇ ਦੀ ਆਵਾਜ਼ ਨਹੀਂ ਸੀ ਸੁਣੀ।

ਨੀਵੀਂ ਜਹੀ ਗਿਰ੍ਹੂੰ-ਗਿਰ੍ਹੂੰ ਕਰਦੀ ਨਿਵਾਣ ਦੇ ਅੱਧ ਵਿਚਕਾਰ ਜਾ ਕੇ ਉਹ ਮੰਦਰ ਸੀ: ਜਿਸਦੇ ਸਿਰੇ 'ਤੇ ਇੱਕ ਸੁੱਜੇ ਪੈਰਾਂ ਵਾਲੀ ਪਹਾੜੀ ਖੜ੍ਹੀ ਸੀ। ਇਹ ਬਿਨਾਂ ਛੱਤ ਤੋਂ ਖੜ੍ਹੀਆਂ ਕੰਧਾਂ ਵਾਲਾ ਮੰਦਰ ਸੀ; ਜਿਸ ਵਿੱਚ ਟੱਲ ਦੀ ਜਗ੍ਹਾ ਇੱਕ ਧਾਤ ਦਾ ਗੋਲਾ ਲਟਕਦਾ ਸੀ। ਜਿਸ ਨੂੰ ਖੜਕਾਉਣ ਲਈ ਕੰਧ ਨਾਲ ਮਾਰਨਾ ਪੈਂਦਾ। ਜਿਸ ਨਾਲ ਇਹਦੀ ਅੱਧੀ ਆਵਾਜ਼ ਕੰਧਾਂ 'ਚੋਂ ਨਿਕਲਦੀ ਤੇ ਅੱਧੀ ਇਸ ਧਾਤ 'ਚੋਂ ਸੁਣਦੀ। ਮੰਦਰ ਦੇ ਅੱਗੇ ਦੁਲਹਨ ਵਾਂਗ ਸਜੀ ਇੱਕ ਘੋੜੀ ਖੜ੍ਹੀ ਸੀ। ਪ੍ਰਸ਼ਾਦ ਲੈ ਉਹ ਅੱਧਾ ਘੋੜੀ ਦੇ ਪੈਰਾਂ ਵੱਲ ਸੁੱਟਦੀਆਂ। ਘੋੜੀ ਦੇ ਅੱਗੇ ਖੁੱਲ੍ਹੀ ਜਗ੍ਹਾ ਵਿੱਚ ਬੁੱਤਾਂ ਦੀਆਂ ਕਤਾਰਾਂ ਸਨ; ਜਿਨ੍ਹਾਂ ਦੀ ਵਿਰਲਾਂ 'ਚੋਂ ਬਾਹਰੋਂ ਉੱਡ ਕੇ ਆਏ

ਪੱਤਝੜ ਦੇ ਪੱਤਿਆਂ ਦੀਆਂ ਤਹਿਆਂ ਸਨ। ਮੰਦਰ ਅੰਦਰ ਉਹ ਕੋਈ ਬਿਰਖ ਨਹੀਂ ਉੱਗਣ ਦਿੰਦੀਆਂ। (ਪੰਛੀ ਹਾਉਂਕਾ ਲੈਣਗੇ; ਅਜਿਹੀ ਕੋਈ ਉਨ੍ਹਾਂ ਦੀ ਧਾਰਨਾ ਸੀ) ਮਰਦਾਨੇ ਨੇ ਵੇਖਿਆ ਮੱਥਾ ਟੇਕ ਕੇ ਮੁੜਦੀਆਂ ਉਹ ਇੱਕ ਵਾਰ ਘੋੜੀ ਦੇ ਸਿਰ ਨੂੰ ਹੱਥ ਲਾਉਂਦੀਆਂ। ਅਜਿਹਾ ਉਸ ਵੇਲੇ ਸਭ ਤੋਂ ਸੌਖਾ ਹੁੰਦਾ ਜਦੋਂ ਉਹਦੀ ਗਰਦਨ ਦਾਣੇ ਖਾਣ ਲਈ ਝੁਕੀ ਹੁੰਦੀ।

ਮੰਦਰ ਤੋਂ ਬਾਹਰ ਨਿਕਲਦੇ ਮਰਦਾਨੇ ਨੇ ਵੇਖਿਆ; ਉਤਰਦੀਆਂ ਪੌੜੀਆਂ ਉਚਾਈ ਲਈ ਨਹੀਂ ਸਗੋਂ ਨਿਵਾਣ ਸਾਂਭਣ ਲਈ ਸਨ। ਵਾਰ-ਵਾਰ ਬਾਬੇ ਦੇ ਨੇੜੇ ਹੋਣ ਦੀ ਕੋਸ਼ਿਸ਼ ਕਰਦਿਆਂ ਪਿੱਠ ਪਿੱਛੋਂ ਇੱਕ ਡੂੰਘੀ ਆਵਾਜ਼ ਸੁਣੀ :

"ਸਾਜ਼ ਰਾਜ਼ੀ ਏ?"

ਸੁਣਨਾ ਜਿੰਨਾ ਸੌਖਾ ਸੀ, ਉੱਤਰ ਦੇਣਾ ਓਨਾ ਹੀ ਔਖਾ ਜਾਪਿਆ। ਆਵਾਜ਼ ਪਿੱਠ ਦੇ ਬਹੁਤ ਨੇੜਿਓਂ ਆਈ...। ਪਰ ਸੰਘਣੇ ਸਮੂਹ ਵਿੱਚ ਪਿੱਛੇ ਘੁੰਮਕੇ ਵੇਖਣਾ ਬੜਾ ਮੁਸ਼ਕਿਲ ਸੀ। ਇਹਦਾ ਉੱਤਰ ਤਾਂ ਉਹਦੇ ਸੁਆਲ ਦੀ ਸਾਧਨਾ ਵਿੱਚ ਹੀ ਸੀ, ਪਰ ਉਸ ਆਵਾਜ਼ ਨਾਲ਼ ਬਣੀ ਨੁਹਾਰ ਨੂੰ ਵੇਖਣ ਲਈ ਜੀਅ ਮਚਲ ਉੱਠਿਆ ਸੀ। ਸ਼ਾਇਦ ਇਸੇ ਕਰਕੇ ਰਬਾਬ ਵਾਰ-ਵਾਰ ਨਾਭੀ ਨਾਲ਼ ਜਾ ਟਕਰਾਉਂਦੀ; ਛੂਹਣ ਨਾਲ਼ ਕੋਈ ਬੰਧਨ ਟੁੱਟ ਰਿਹਾ ਸੀ। ਮਰਦਾਂ ਤੋਂ ਬਿਨਾਂ ਕਦੇ ਅਜਿਹੇ ਸਮੂਹ ਵਿੱਚ ਘਿਰ ਕੇ ਚੱਲਣ ਦਾ ਇਹ ਪਹਿਲਾ ਅਨੁਭਵ ਸੀ। ਆਵਾਜ਼ਾਂ ਨਾਲ਼ ਨੁਹਾਰਾਂ ਬਣਦੀਆਂ ਤੇ ਨਜ਼ਰਾਂ ਨਾਲ਼ ਨੇਸਤੀ ਉਤਰਦੀ (ਅਤੀਤ ਪਹਿਲਾਂ ਕਿਸੇ ਬੰਧਨ ਵਿੱਚ ਸੀ?) ਅੱਗੇ ਚਲਦੇ ਬਾਬੇ ਦੇ ਤਬੀਤਾਂ ਦੀ ਛਣਕ ਅੱਜ ਉੱਚੀ ਸੁਣ ਰਹੀ ਸੀ। ਹਰੇ ਧਾਗਿਆਂ 'ਚ ਪਰੋਈਆਂ ਰੱਤਕਾਂ ਦੀ ਮਾਲ਼ਾ ਨਾਲ਼ ਭਰੇ ਗਲ਼ੇ ਵਾਲਾ ਚਿਹਰਾ ਉਹਦੇ ਬਰਾਬਰ ਆਕੇ ਮੁਸਕਰਾਇਆ। ਪ੍ਰਤੀਕਾਂ ਦੇ ਮੋਤਾਂ ਵਰਗੇ ਉਹਦੇ ਹੋਠਾਂ ਦੀ ਬਣਤਰ ਬਾਬੇ ਕੋਲ਼ ਜਾਕੇ ਸਾਦਾ ਜਿਹਾ ਪੁੱਛਣ ਲੱਗੀ :

"ਪੀਰਾ ਤੇਰੀ ਦਰਗਾਹ ਕਿੱਥੇ ਏ?"

ਮੂਰਤੀਆਂ ਤੇ ਮੰਦਰ ਵਿਚਕਾਰ ਜੋ ਖਾਲੀ ਜਗ੍ਹਾ ਸੀ; ਉਥੇ ਬਾਬੇ ਦੀਆਂ ਝਲਕਾਂ ਠਹਿਰ ਗਈਆਂ...। ਉਹਦੇ ਸਾਹਮਣੇ ਉਹ ਸਭ ਬੈਠਣ ਲੱਗੀਆਂ। ਇਲਾਹੀ ਗਲ਼ੇ 'ਚੋਂ ਰਾਮਕਲੀ ਦੀ ਸੱਦ ਉੱਠੀ...। ਸਮੂਹ ਵਿੱਚੋਂ ਇੱਕ ਹੋਰ ਸਾਜ਼ ਵੱਜਣ ਦੀ ਆਵਾਜ਼ ਆ ਰਹੀ ਸੀ। ਕੌਣ ਏਨੀ ਛੇਤੀ 'ਰਾਮਕਲੀ' ਦੇ ਨੇੜੇ ਪਹੁੰਚ ਗਿਆ? ਦਿਸ ਨਹੀਂ ਸੀ ਰਿਹਾ। ਸਾਹਮਣੇ ਨੈਣ ਹੀ ਨੈਣ ਇਕੱਠੇ ਹੋ ਰਹੇ ਸਨ; ਦੇਹਾਂ ਸ਼ਾਇਦ ਸਾਹਮਣੇ ਬੁੱਤਾਂ ਨੇ ਸੱਦ ਲਈਆਂ ਸਨ। ਕਦੇ-ਕਦੇ ਬਾਬਾ ਵੀ ਅਜਿਹੇ ਅਹਿਸਾਸਾਂ ਦੇ ਸਾਹਮਣੇ ਖੜ੍ਹਾ ਕਰ ਦਿੰਦਾ ਹੈ; ਜਿਨ੍ਹਾਂ ਕੋਲ ਪਹੁੰਚਣ ਲਈ ਕੁੱਝ ਸਮਾਂ ਚਾਹੀਦਾ ਏ। ਉਹਨੇ ਸਾਰਾ ਕੀਰਤਨ ਬਾਬੇ ਦੇ ਪਿੱਛੇ ਖੜ੍ਹ ਕੇ ਗਾਇਆ। ਕਦੇ-ਕਦੇ ਜਾਪਦਾ ਉਹ ਅੱਜ ਸਾਜ਼ ਦੀ ਜੂਨ ਵਿੱਚ ਚਲਾ ਜਾਵੇਗਾ। ਲੰਬੀਆਂ ਕਤਾਰਾਂ ਵਿੱਚ ਬੈਠੇ 'ਸਜਿੰਦੇ' ਉਹਦੇ ਆਉਣ ਦੀ ਉਡੀਕ ਵਿੱਚ ਬੈਠੇ ਨੇ। ਹੁਣੇ ਅਤੀਤ ਵਿੱਚ ਗਿਆ ਸਰੀਰ ਫਿਰ ਬਾਬੇ ਵੱਲ ਪਰਤਿਆ। ਕੀਰਤਨ ਖ਼ਤਮ ਕਰ ਬਾਬਾ ਉੱਥੇ ਹੀ ਧਿਆਨ ਵਿੱਚ ਬੈਠ ਗਿਆ ਸੀ। ਰਤਕਾਂ ਦੀ ਮਾਲ਼ਾ ਵਾਲਾ ਉਹ ਚਿਹਰਾ ਹਾਲੇ ਵੀ ਬਾਬੇ ਸਾਹਮਣੇ ਬੈਠਾ ਸੀ। ਉਹਦੇ ਹੀ ਸੁਆਲ ਨੂੰ ਪਲਟ ਕੇ ਕੁੱਝ ਇਸ ਤਰ੍ਹਾਂ ਪੁੱਛਣ ਨੂੰ ਜੀਅ ਕੀਤਾ :

"ਰੂਹ ਰਾਜ਼ੀ ਏ?" .

ਪਿਛਲੀ ਰਾਤ ਵੀ ਸੌਖੀ ਨਹੀਂ ਸੀ ਲੰਘੀ। ਇਹ ਆਉਣ ਵਾਲੀ ਵੀ ਅਜਿਹੀ ਨਾ ਲੰਘੇ; ਅੱਜ ਦਾ ਪੂਰਾ ਦਿਨ ਦੁਬਾਰਾ ਚੇਤੇ ਕੀਤਾ। ਅੱਜ ਦੇ ਕੀਰਤਨ ਵਿੱਚ ਜਦੋਂ... ਸਭ ਬੈਠੇ ਚਿਹਰੇ ਹੰਝੂਆਂ ਨਾਲ ਕੋਮਲ ਹੋ ਗਏ ਸਨ। ਬਾਬਾ ਤਾਂ ਕੀਰਤਨ ਕਰ ਧਿਆਨ ਵਿੱਚ ਬੈਠ ਗਿਆ ਸੀ। ਪਰ ਉਨ੍ਹਾਂ ਚੇਹਰਿਆਂ ਦੇ ਚੜ੍ਹਦੇ ਉਤਰਦੇ ਵੈਰਾਗ ਤਾਂ ਉਹਨੂੰ ਵੇਖਣੇ ਪੈਣੇ ਸਨ। ਇਹ ਥੱਕੇ ਹੋਏ, ਪਾਪਾਂ ਦੇ ਅਕੇਵਿਆਂ ਨਾਲ ਭਰੇ ਚੇਹਰਿਆਂ ਵੱਲ ਲਗਾਤਾਰ ਨਹੀਂ ਸੀ ਝਾਕਿਆ ਜਾ ਸਕਦਾ। ਦੁੱਖਾਂ ਦਾ ਨਿਖਰਿਆਂ ਸੁਹਜ ਜਦੋਂ ਨਜ਼ਰ ਮਿਲਾਉਂਦਾ ਤਾਂ ਕਾਲਜਾ ਧੱਸ ਜਾਂਦਾ। ਅਜਿਹੇ ਵੇਲੇ ਕੋਈ ਨਜ਼ਰਾਂ ਦਾ ਜਾਮਨ ਚਾਹੀਦਾ ਸੀ। ਪਰ ਬਾਬਾ ਤਾਂ ਮੰਦਰ ਅੱਗਿਓਂ ਉੱਠ ਹੀ ਨਹੀਂ ਸੀ ਰਿਹਾ। ਉਹਦੀਆਂ ਸ਼ੁੱਧ ਆਕਾਸ਼ ਵਰਗੀਆਂ ਅੱਖਾਂ ਉਵੇਂ ਜਿਵੇਂ ਹੀ ਸਨ। ਕੱਲ੍ਹ ਰਾਤ ਦਾ ਕਈ ਵਾਰ ਜੀਅ ਕੀਤਾ ਕਿ ਉਹਦੇ ਅੱਗੇ ਇੱਕ ਅਰਜ਼ ਕਰ ਹੀ ਲਵਾਂ : "ਬਾਬਾ ਇਨ੍ਹਾਂ ਤੋਂ ਦੂਰ ਲੈ ਚਲ...।" ਉਹ ਬਹੁਤ ਦੇਰ ਤੱਕ ਅਸਮਾਨ ਵੱਲ ਤੱਕਦਾ ਰਿਹਾ। ਉੱਪਰ ਵੀ ਸਭ ਦੂਰੀਆਂ ਜਿਸਮਾਂ ਵਾਂਗ ਤੁਰਦੀਆਂ ਦਿਸੀਆਂ। ਦੌੜਦੀ ਤਲਾਸ਼ ਲਈ ਹਰ ਕਿਸੇ ਨੂੰ ਜਿਸਮ ਬਣਨਾ ਪੈਂਦਾ ਏ? ਉੱਪਰ ਕੋਈ ਹੋਰ ਤਲਾਸ਼ ਵੀ ਹੈ? ਜਿਸ ਕਰਕੇ ਤਾਰਿਆਂ ਦੀ ਤਰਤੀਬ ਨਹੀਂ ਹਿਲਦੀ ਦਿਸਦੀ; ਨਾ ਹੀ ਟੁੱਟਣ ਨਾਲ਼ ਕੁੱਝ ਘੱਟਦਾ ਦਿਸਦਾ ਏ। ਇਸ ਮਨ ਦਾ ਕੀ ਇਸ ਆਕਾਸ਼ ਨਾਲ਼ੋਂ ਵੀ ਵੱਡਾ ਘੇਰਾ ਏ? ਫਿਰ ਇਹ ਘੇਰਾ ਛੋਟਾ ਹੁੰਦਾ ਨੀਂਦ ਵਿੱਚ ਬਦਲ ਗਿਆ : ਅੱਜ ਰਾਤੀਂ ਸੁਪਨੇ ਵਿੱਚ ਨੈਣਾਂ ਵਾਲ਼ਾ ਆਕਾਸ਼ ਦਿੱਸਿਆ। ਜਾਗ ਖੁੱਲ੍ਹੀ ਤਾਂ ਮੀਂਹ ਪੈ ਰਿਹਾ ਸੀ। ਥੋੜ੍ਹਾ ਹਨ੍ਹੇਰਾ ਸੀ; ਵਰਸਣਾ ਨਹੀਂ ਸੀ ਦਿਸ ਰਿਹਾ। ਉੱਠ ਕੇ ਕਿਤੇ ਜਾਣਾ ਨਹੀਂ ਸੀ; ਕਿਉਂਕਿ ਇੱਥੇ ਛੱਤ ਕੋਈ ਨਹੀਂ ਸੀ।

ਸਾਰਾ ਦਿਨ ਭਾਰੀ ਧਾਤ ਨਾਲ ਵੱਜਦੀਆਂ ਕੰਧਾਂ ਹੁਣ ਸ਼ਾਂਤ ਹੋ ਗਈਆਂ ਸਨ। ਆਪਣੇ ਹੀ ਸ਼ਿੰਗਾਰ ਦੇ ਭਾਰ ਨਾਲ ਥੱਕੀ ਘੋੜੀ ਨੇ ਹੁਣ ਗੋਡੀ ਲਾ ਲਈ ਸੀ। ਕਥਕ ਨਰਤਕੀ ਦੇ ਪਹਿਰਾਵੇ ਵਿੱਚ ਪੂਰਾ ਦਿਨ ਸਿੰਗਾਰੀ ਘੋੜੀ ਅੱਗੇ ਨੱਚਦੀ ਕੁੜੀ ਨੇ ਘੋੜੀ ਦੇ ਢਿੱਡ ਦਾ ਢਾਸਣਾ ਲਾ ਲਿਆ ਸੀ। ਉਹਨੇ ਪੌੜੀਆਂ ਉੱਤੇ ਬੈਠੇ ਮਰਦਾਨੇ ਵੱਲ ਵੇਖਿਆ। ਜਿਸਦੇ ਇੱਕ ਹੱਥ ਵਿੱਚ ਰਬਾਬ ਸੀ। ਸਾਰੇ ਦਿਨ ਦੀ ਦੇਹ ਦੀ ਥਕਾਵਟ ਅੱਖਾਂ 'ਚ ਉਤਰ ਆਈ। ਫਿਰ ਮਰਦਾਨੇ ਨੂੰ ਉਹਦੀ ਆਵਾਜ਼ ਸੁਣੀ :

"ਵੇ ਸਜਿੰਦਿਆ...।"

ਕੁੱਝ ਚਿਹਰੇ ਨੈਣ ਨਕਸ਼ਾਂ ਕਰਕੇ ਵੀ ਸੋਹਣੇ ਲੱਗਦੇ ਨੇ। ਕੁੱਝ ਚਿਹਰੇ ਨੈਣਾਂ ਦੇ ਵੈਰਾਗ ਵਿੱਚ ਕਿੰਨੇ ਸੋਹਣੇ ਲੱਗਦੇ ਨੇ...? ਜੀਅ ਤਾਂ ਕੀਤਾ ਉਹਨੂੰ ਰਬਾਬ ਵਜਾ ਕੇ ਉੱਤਰ ਦੇਵਾਂ ਪਰ ਬਾਬਾ ਧਿਆਨ ਵਿੱਚ ਬੈਠਾ ਸੀ। ਓਹੀ ਮੰਦਰ ਤੇ ਮੂਰਤੀਆਂ ਦੇ ਵਿਚਕਾਰ ਵਾਲ਼ੀ ਜਗ੍ਹਾ ਜਿੱਥੇ ਹਰ ਰੋਜ਼ ਕੀਰਤਨ ਚੱਲਦਾ ਸੀ। ਕੁੱਝ ਕਹਿਣ ਲਈ ਮਰਦਾਨਾ ਖੜ੍ਹਾ ਹੋਇਆ। ਕਦੇ-ਕਦੇ ਕਿਸੇ ਅਣਜਾਣ ਸਾਹਸ ਵਿੱਚ ਉਤਰ ਜਾਣ ਨੂੰ ਜੀਅ ਮਚਲ ਉੱਠਦਾ ਏ। ਸਾਹਮਣੇ ਵਾਲੇ ਚਿਹਰੇ ਨਾਲ ਨਜ਼ਰਾਂ ਮਿਲੀਆਂ। ਇੱਥੇ ਧਿਆਨ ਨੂੰ ਨਜ਼ਰਾਂ ਤੋਂ ਬਾਹਰ ਕੱਢਣਾ ਬੜਾ ਹੀ ਮੁਸ਼ਕਲ ਸੀ; ਨਜ਼ਰਾਂ ਨੁਹਾਰਾਂ ਦਾ ਪਿੱਛਾ ਹੀ ਨਹੀਂ ਸੀ ਛੱਡਦੀਆਂ। ਉਹਨੇ ਬਾਬੇ ਨਾਲ ਕਰੋਧੀ ਸਾਧਾਂ, ਵੈਰਾਗੀ ਚੁੱਪਾਂ ਤੇ ਪੱਕੀਆਂ ਥਾਵਾਂ 'ਤੇ ਵੀ ਰਾਤਾਂ ਕੱਟੀਆਂ ਸਨ, ਪਰ ਦੇਹ ਵਿੱਚ ਅਜਿਹੀ ਕੰਬਣੀ ਕਿਤੇ ਨਹੀਂ ਸੀ ਛਿੜੀ...। ...ਪੱਤਲਾਂ ਉੱਤੇ ਖਿਚੜੀ ਦਾ ਲੰਗਰ ਚਾਲੂ ਹੋ ਗਿਆ ਸੀ।

ਨਰਤਕੀ ਕਦੋਂ ਉਹਦੇ ਲਈ ਦੋ ਪੱਤਲਾਂ ਲੈ ਆਈ ਸੀ; ਪਤਾ ਹੀ ਨਹੀਂ ਲੱਗਿਆ। ਉਹਦੇ ਵੱਲ ਝੁਕਦੀ ਉਹ ਮੁਸਕਰਾ ਕੇ ਕਹਿ ਰਹੀ ਸੀ : "ਪਿੱਠ ਮੂਰਤੀਆਂ ਵੱਲ ਕਰ ਲੈ...। ਰਾਤਾਂ ਵੇਲੇ ਮੰਦਰ ਦੀਆਂ ਕੰਧਾਂ ਅੰਦਰ ਸਜਿੰਦੇ ਸੌਂਦੇ ਨੇ।"

ਰਾਤ ਦੀਆਂ ਕਿਣੀਆਂ ਨਾਲ ਜਿਹੜੀ ਸਲ੍ਹਾਬ ਹੋਈ ਸੀ; ਉਹ ਹਾਲੇ ਬਾਕੀ ਸੀ। ਲੰਗਰ ਖਾਕੇ ਬਹੁਤੀਆਂ ਵੇਸਵਾਵਾਂ ਮੂਰਤੀਆਂ ਅੱਗੇ ਪਏ ਪੱਥਰਾਂ ਉੱਤੇ ਜਾ ਬੈਠੀਆਂ ਸਨ। ਚੁਫੇਰਿਓਂ ਢੋਲਾਂ, ਡੱਫਾਂ ਦੀ ਆਵਾਜ਼ ਆ ਰਹੀ ਸੀ। ਪਿੰਡ ਵਾਲੇ ਪਾਸਿਓਂ ਇੱਕ ਤੁਰਦੇ ਢੋਲ ਦੀ ਆਵਾਜ਼ ਨੇੜੇ ਆਉਂਦੀ ਸੁਣ ਰਹੀ ਸੀ। ਸਭ ਆਪੋ ਆਪਣੇ ਘਰਾਣਿਆਂ ਦੇ ਲੋਕ ਨਾਚਾਂ ਨਾਲ ਟੱਪੇ ਗਾ ਰਹੀਆਂ ਸਨ। ਕਿਸੇ-ਕਿਸੇ ਗੀਤ ਦੀ ਕਲਪਨਾ ਮਰਾਸੀਆਂ ਦੇ ਘਰਾਂ ਕੋਲੋਂ ਹੋਕੇ ਲੰਘਦੀ। ਅਜਿਹੇ ਵੇਲੇ ਮਰਦਾਨਾ ਪੌੜੀਆਂ ਉੱਪਰੋਂ ਉਤਰ ਮੂਰਤੀਆਂ ਦੇ ਜੰਮਘਟ ਵੱਲ ਤੁਰ ਪਿਆ। ਦੂਰੋਂ ਜਿੰਨੀ ਇਨ੍ਹਾਂ ਦੀ ਗਿਣਤੀ ਘੱਟ ਲੱਗਦੀ ਵਿਚਕਾਰ ਆ ਕੇ ਉਹਤੋਂ ਕਿਤੇ ਜਿਆਦਾ ਦਿੱਸਦੀਆਂ। ਹਰ ਬੁੱਤ ਅੱਗੇ ਬੈਠਾ ਇੱਕ ਜੀਵਤ ਆਕਾਰ ਸਾਹਮਣੇ ਵਾਲੇ ਬੁੱਤ ਅੱਗੇ ਬੈਠੇ ਜੀਵਤ ਆਕਾਰ ਨਾਲ ਗੱਲੀਂ ਪਿਆ ਸੀ। ਮਰਦਾਨਾ ਬੁੱਤਾਂ ਵਿੱਚਦੀ ਲੰਘਦਾ ਗਿਆ। ਇੱਕ ਬੁੱਤ ਕੋਲੋਂ ਉਹਨੂੰ ਆਵਾਜ਼ ਸੁਣੀ :

"ਸਾਨੂੰ ਤਾਂ ਗਾਹਕ ਲੁਭਾਉਣ ਲਈ ਗਾਉਣਾ ਪੈਂਦਾ ਏ; ਤੈਨੂੰ ਕਿਉਂ ਇਹ ਲਤ ਲੱਗੀ ਏ?"

ਕਾਲੇ ਬੁੱਲਾਂ ਉੱਤੇ ਜਾਮਣੀ ਫਿਨਸੀ ਉੱਪਰ ਜੀਭ ਫੇਰਦੀ ਉਹ ਕੁੜੀ ਹੱਸਦੀ ਰਹੀ ਤਾਂ ਜੋ ਉਹਨੂੰ ਉੱਤਰ ਦਾ ਕੋਈ ਮੌਕਾ ਨਾ ਮਿਲੇ। ਹੁਣ ਉਹ ਗੁੜਗੁੜੀ ਪੀਂਦੀਆਂ ਦੋ ਬੁੱਢੀਆਂ ਕੋਲੋਂ ਲੰਘ ਰਿਹਾ ਸੀ :

"ਕੋਈ ਨਾਨਕ ਤਪਾ ਏ ... ਉਹਦਾ ਸਜਿੰਦਾ ਏ ਕੋਈ...।" ਮੂਰਤੀਆਂ ਵਿੱਚ ਇਹ ਘੁੰਮਣਘੇਰੀ ਵਾਲਾ ਰਸਤਾ ਸੀ; ਬਾਹਰ ਜਾਣ ਲਈ ਹਰ ਬੁੱਤ ਕੋਲੋਂ ਲੰਘਣਾ ਪੈਣਾ ਸੀ। ਅਗਲੀ ਮੂਰਤੀ ਕੋਲ ਇੱਕ ਜਵਾਨ ਕੁੜੀਆਂ ਦਾ ਝੁੰਡ ਉੱਚੀ-ਉੱਚੀ ਹੱਸ ਰਿਹਾ ਸੀ। ਉਹਦੇ ਅੱਗੇ ਬੈਠਣ ਲਈ ਬਹੁਤ ਸਾਰੇ ਪੱਥਰ ਸਨ:

"ਓਹ... ਨਾਨਕ ਤਪੇ ਦੇ ਚੇਲੇ... ਵਜਾ ਸਾਜ਼ ਤੈਨੂੰ ਨੱਚ ਕੇ ਵਿਖਾਈਏ...।"

"ਤੇਰੇ ਸੁਰ ਦਾ ਵੈਰਾਗ ਤਾਂ ਵੇਖੀਏ... ਦੇਹ ਤੋਂ ਬਾਹਰ ਵੀ ਨਿਕਲਦਾ ਏ ਜਾਂ ਨਹੀਂ...?"

"ਅਸੀਂ ਵੀ ਦੇਹ ਦਾ ਅਭਿਆਸ ਕੀਤਾ ਏ...।"

"ਸਾਜ਼ ਤਾਂ ਪਰਾਇਆ ਹੁੰਦਾ ਏ; ਤੂੰ ਇਹਨੂੰ ਦੇਹ ਤੋਂ ਅਲੱਗ ਹੀ ਨਹੀਂ ਕਰ ਰਿਹਾ।"

ਇਹ ਜੋਗੀਆਂ ਵਰਗੀਆਂ ਗੱਲਾਂ ਸੁਣ ਮਰਦਾਨੇ ਨੂੰ ਸਰੂਰ ਆ ਗਿਆ ਸੀ। ਅਜੀਬ ਕਿਸਮ ਦੀਆਂ ਜੋਗਣਾਂ ਸਨ; ਹੁਣ ਤੱਕ ਕਿਸੇ ਨੇ ਵੀ ਉਹਦੇ ਉੱਤਰ ਦੀ ਉਡੀਕ ਨਹੀਂ ਸੀ ਕੀਤੀ। ਸੂਰਜ ਛਿਪਣ ਦਾ ਸਮਾ ਆ ਗਿਆ ਸੀ। ਫਿਰ ਝੁੰਡਾਂ ਨੇ ਘੁੰਮਵਾਂ ਨਾਚ ਸ਼ੁਰੂ ਕੀਤਾ। ਬੁੱਤਾਂ ਅੱਗੇ ਜਿਸਮਾਂ ਨੇ ਘੁੰਮ-ਘੁੰਮ ਕਈ ਕਿਸਮ ਦੇ ਪੰਧ ਪੂਰੇ ਕੀਤੇ। ਘੁੰਮਦੇ ਸਰੀਰ ਮੁਲਾਇਮ ਹੁੰਦੇ ਦਿਸੇ। ਤੁਰਦੇ ਢੋਲ ਦੀ ਆਵਾਜ਼ ਹੁਣ ਬੁੱਤਾਂ ਵਿੱਚ ਆ ਵੜੀ ਸੀ। ਫਿਰ ਮਰਦਾਨੇ ਨੇ ਵੇਖਿਆ ਉੱਥੇ ਹਰ ਕੋਈ ਨੱਚ ਉੱਠਿਆ ਸੀ। ਪੁਸ਼ਤਾਂ ਦਰ ਪੁਸ਼ਤਾਂ ਤੋਂ ਅੰਗਾਂ ਨੂੰ ਮਿਲੀ ਨਾਚ ਦੀ ਦਾਤ ਝੂਮ ਉੱਠੀ

ਸੀ। ਬੁੱਤ ਦਿਸਣੋਂ ਹੱਟ ਗਏ ਸਨ। ਇੱਕ ਵਾਰ ਫਿਰ ਸਭ ਆਪੋ ਆਪਣੀ ਜਗ੍ਹਾ ਬੈਠ ਗਈਆਂ ਸਨ। ਸਭ ਕੁੱਝ ਕਿਸੇ ਤਰਤੀਬ ਵਿੱਚ ਚੱਲ ਰਿਹਾ ਸੀ। ਕਦੇ-ਕਦੇ ਮਰਦਾਨੇ ਨੂੰ ਜਾਪਦਾ ਕਿਤੇ ਉਹ ਹੀ ਨਾ ਬੁੱਤ ਬਣ ਕੇ ਖੜ੍ਹ ਜਾਵੇ। ਪਿੰਡ ਵਲੋਂ ਤੇਲ ਨਾਲ ਭਰੇ ਦੀਵਿਆਂ ਦੇ ਭਾਰ ਨਾਲ ਝੁਕਿਆ ਗਧਾ ਆਉਂਦਾ ਦਿਸਿਆ। ਤੇਲ ਨਾਲ ਦੀਵੇ ਭਾਰੇ ਹੋ ਗਏ ਸਨ! ਰੱਤਕਾਂ ਦੀ ਮਾਲ਼ਾ ਵਾਲੀ ਕੁੜੀ ਨੇ ਉਹਨੂੰ ਗਲੋਂ ਇਸ ਤਰ੍ਹਾਂ ਫੜਿਆ ਸੀ ਜਿਵੇਂ ਉਹਦਾ ਭਾਰ ਵੰਡਾ ਰਹੀ ਹੋਵੇ। ਫਿਰ ਜੋ ਵੀ ਜਿਸ ਬੁੱਤ ਅੱਗੇ ਬੈਠੀ ਸੀ; ਉਹ ਉਸ ਅੱਗੇ ਦੀਵਾ ਰੱਖਦੀ ਗਈ। ਪਰ ਅਸੀਰਵਾਦ ਲਈ ਮੂਰਤੀਆਂ ਦੇ ਹੱਥ ਖ਼ਾਲੀ ਨਹੀਂ ਸਨ। ਕਿਸੇ ਦੇ ਹੱਥ ਲੱਡੂ, ਕਿਸੇ ਦੇ ਸੰਖ, ਕਿਸੇ ਹੱਥ ਤ੍ਰਿਸ਼ੂਲ; ਭੁਜਾਵਾਂ ਤੱਕ ਵੀ ਰੁਝੀਆਂ ਹੋਈਆਂ ਸਨ। ਬੁੱਤਾਂ ਨੂੰ ਮਿਲੇ ਦਾਨ ਹੱਥਾਂ ਵਿੱਚ ਜੜ੍ਹ ਹੋ ਗਏ ਸਨ; ਉਪਯੋਗ ਲਈ ਇਹ ਮੁੜ ਕੇ ਹੱਥ ਨਹੀਂ ਸੀ ਬਣ ਸਕਦੇ। ਮਰਦਾਨੇ ਨੇ ਮੰਦਰ ਵੱਲ ਨਜ਼ਰ ਮਾਰੀ; ਇੱਥੋਂ ਜੇ ਬਾਬੇ ਦੇ ਹੱਥਾਂ ਦੀ ਇੱਕ ਝਲਕ ਹੀ ਦਿਸ ਜਾਵੇ।

ਧੁੱਪ ਵਿੱਚ ਥੱਕੀਆਂ ਬੁੱਤਾਂ ਦੀਆਂ ਛਾਂਵਾਂ ਸ਼ਾਮ ਦੇ ਪਰਛਾਵਿਆਂ ਨਾਲ ਹੀ ਸੌਂ ਗਈਆਂ। ਧੁੱਪ ਨਾਲ ਨਿੱਘੇ ਪੱਥਰ ਠੰਢੇ ਹੋਣ ਲੱਗੇ...। ਕੁੱਝ ਉੱਡਦੇ ਪੰਛੀ ਬੈਠਣ ਦੀ ਕਲਪਨਾ ਨਾਲ ਆਏ ਸਨ; ਕੁੱਝ ਨਾ ਦਿਸਿਆ ਤਾਂ ਉਡਾਰੀ ਵਿੱਚ ਹੀ ਉਡਾਰੀ ਭਰ ਲਈ...। ਦੀਵਿਆਂ ਦੇ ਭਾਰ ਤੋਂ ਮੁਕਤ ਹੋਇਆ ਗਧਾ ਓਨੀਂ ਦੇਰ ਬੁੱਤਾਂ ਦੇ ਨੇੜੇ ਨਹੀਂ ਚੁਗਦਾ ਜਿੰਨੀ ਦੇਰ ਉਹਨੂੰ ਵਾਪਸੀ ਦਾ ਬੋਝ ਯਾਦ ਰਹੇਗਾ। ਉਹਦੀ ਜਗ੍ਹਾ ਹੁਣ ਦੋ ਗਾਵਾਂ ਇੱਕ ਦੂਜੀ ਨੂੰ ਚੱਟਦੀਆਂ, ਜੂਠੀਆਂ ਪੱਤਲਾਂ ਚੱਟਣ ਲੱਗੀਆਂ। ਪੱਤਲਾਂ ਚੱਟ ਕੇ ਥੱਕਿਆ ਇੱਕ ਕੁੱਤਾ ਬੈਠੀਆਂ ਕੁੜੀਆਂ ਦੇ ਪੈਰ ਸੁੰਘਣ ਲੱਗਾ। ਸੁੰਘਦੇ ਕੁੱਤੇ ਵੱਲ ਆਪਣੀ ਝਾਂਜਰ ਨੰਗੀ ਕਰਦੀ ਇੱਕ ਕੁੜੀ ਉੱਚੀ-ਉੱਚੀ ਹੱਸੀ: "ਐਵੇਂ ਕੋਈ ਯਾਦ ਆਇਆ ਸੀ।" ਉਹ ਹੱਸਣ ਦਾ ਕਾਰਨ ਆਪਣੀ ਸਹੇਲੀ ਨੂੰ ਦੱਸਦੀ: ਬਾਬੇ ਕੋਲ ਬੈਠੇ ਮਰਦਾਨੇ ਵੱਲ ਵੇਖਦੀ ਰਹੀ। ਮੰਦਰ ਦੀ ਪਿੱਠ ਪਿਛੋਂ ਸਾਰੰਗੀ ਨਾਲ ਘੁੰਗਰੂਆਂ ਦੀ ਆਵਾਜ਼ ਆਉਣ ਲੱਗੀ। ਘੁੰਗਰੂ ਕਿਸੇ ਗੀਤ ਦੇ ਵਿਸ਼ਵਾਸ ਵਿੱਚ ਛਣਕ ਰਹੇ ਸਨ। ਮਰਦਾਨੇ ਨੇ ਸਾਹਮਣੇ ਨਿਗ੍ਹਾ ਮਾਰੀ, ਬੁੱਤਾਂ ਅੱਗੇ ਦੀਵੇ ਬਲਦੇ ਦਿਸੇ। ਇੱਕ ਵਾਰ ਫਿਰ ਬੁੱਤਾਂ ਨੂੰ ਨਵੀਂ ਨਜ਼ਰ ਨਾਲ ਵੇਖਣ ਨੂੰ ਜੀਅ ਕੀਤਾ। ਅੱਜ ਹੀ ਦੁਪਹਿਰੇ ਰੱਤਕਾਂ ਦੀ ਮਾਲ਼ਾ ਵਾਲੀ ਕੁੜੀ ਨੇ ਬੁੱਤਾਂ ਵਿੱਚ ਖੜ੍ਹੇ ਨੂੰ ਅਨੋਖੀ ਗੱਲ ਕਹੀ ਸੀ :

"ਮਨ ਲਈ ਬੁੱਤ, ਹਿਰਦੇ ਲਈ ਮੂਰਤੀ... ਤੂੰ ਕਿੱਥੇ ਖੜ੍ਹਾ ਏਂ ਸਜਿੰਦਿਆ...?"

ਹੁਣ ਉਹ ਬੁੱਤਾਂ ਵਿੱਚ ਤੁਰਦਾ ਗਿਆ। ਲੋੜ ਤੋਂ ਜ਼ਿਆਦਾ ਦੀਵੇ ਜਗ ਰਹੇ ਸਨ। ਫਿਰ ਉਹ ਸਿਰੇ ਵਾਲੇ ਬੁੱਤ ਕੋਲ ਪਹੁੰਚਿਆ; ਜਿਥੇ ਅੱਜ ਦੁਪਹਿਰੇ ਉਸ ਕੁੜੀ ਨੇ ਤਾਅਨੇ ਵਰਗੀ ਆਵਾਜ਼ ਨਾਲ ਕਿਹਾ ਸੀ। ਉਸ ਬੁੱਤ ਅੱਗੇ ਦੀਵਾ ਨਹੀਂ ਸੀ। ਉਹ ਸਥਾਪਤ ਵੀ ਨਹੀਂ ਸੀ ਕੀਤਾ; ਸਿਰਫ਼ ਕੁੱਝ ਹੀ ਫ਼ਰਕ ਨਾਲ ਰੱਖਿਆ ਸੀ। ਪਰ ਨਾਲ ਦੇ ਦੀਵਿਆਂ ਦਾ ਚਾਨਣ ਪੈ ਰਿਹਾ ਸੀ। ਬੁੱਤ ਕੁੱਤੇ ਦੀ ਪਿੱਠ ਉੱਪਰ ਧੁੱਪ ਸੇਕਦੀ ਘੁੱਗੀ ਦਾ ਸੀ। ਕੁੱਤੇ ਦੀ ਪੂਛ ਅਣਘੜੀ ਸੀ; ਉੱਡਣ ਲੱਗੀ ਘੁੱਗੀ ਦੇ ਪੈਰਾਂ ਹੇਠਲਾ ਪੱਥਰ ਬਾਰੀਕ ਸੀ। ਪੈਰਾਂ ਹੇਠਲਾਂ ਪੱਥਰ ਕਿੱਥੇ ਅਟਕ ਗਿਆ ਸੀ? ਆਪਣੇ ਪਿੱਛੇ ਪੈੜਚਾਲ ਸੁਣੀ; ਉਹ ਫਿਰ ਖੜ੍ਹੀ ਸੀ। ਇਸ ਵਾਰੀ ਉਹ ਕੁੱਝ ਨਹੀਂ ਬੋਲੀ। ਮਰਦਾਨੇ ਦਾ ਜੀਅ ਕੀਤਾ ਰਬਾਬ ਘੁੱਗੀ ਦੇ ਗਲੇ ਉੱਪਰ ਟੰਗ ਦੇਵਾਂ; ਤੇ ਉਸ ਕੁੜੀ ਨੂੰ ਖ਼ਾਲੀ ਹੱਥ ਨਾਲ ਸੰਬੋਧਨ ਹੋਵਾਂ। ਪਰ ਉਹ ਸਾਹਮਣੇ ਇੱਕ ਠੋਸ ਪੱਥਰ ਉੱਤੇ

ਜਾ ਬੈਠੀ ਸੀ; ਜਿਸ ਉੱਪਰ ਇੱਕ ਹਥੌੜਾ ਤੇ ਛੈਣੀ ਵੀ ਪਏ ਸਨ।

ਜਿਉਂ-ਜਿਉਂ ਹਨ੍ਹੇਰਾ ਵੱਧ ਰਿਹਾ ਸੀ, ਬੁੱਤਾਂ ਦੇ ਪਰਛਾਵੇਂ ਹੋਰ ਗੂੜ੍ਹੇ ਹੋ ਰਹੇ ਸਨ। ਚਾਨਣ ਵਿੱਚ ਕੰਧਾਂ ਦੀਆਂ ਪਿੱਠਾਂ 'ਤੇ ਲਟਕਦੀਆਂ ਚਮਗਿੱਦੜਾਂ ਹੁਣ ਬੁੱਤਾਂ ਉੱਪਰ ਉੱਡ ਰਹੀਆਂ ਸਨ। ਦੀਵਿਆਂ ਅੱਗੇ ਬਣਦੇ ਉਨ੍ਹਾਂ ਦੇ ਸਾਏ ਬੁੱਤਾਂ ਉੱਤੇ ਆ ਕੇ ਹਨ੍ਹੇਰੇ ਦੇ ਚਟਾਕ ਬਣ ਜਾਂਦੇ। ਮਰਦਾਨੇ ਨੇ ਵੇਖਿਆ ਪੂਰਾ ਹਨ੍ਹੇਰਾ ਹੋਣ ਤੋਂ ਬਾਅਦ ਇੱਥੇ ਕੋਈ ਗਾਉਣ ਦੀ ਆਵਾਜ਼ ਨਹੀਂ ਆਉਂਦੀ; ਸਿਰਫ਼ ਸਾਜ਼ ਵੱਜਦੇ ਸਨ। ਇਨ੍ਹਾਂ ਸਾਜ਼ਾਂ ਦੀਆਂ ਧੁਨਾਂ ਗਾਏ ਹੋਏ ਗੀਤਾਂ ਤੋਂ ਅਲੱਗ ਹੁੰਦੀਆਂ। ਇਨ੍ਹਾਂ ਵਿੱਚ ਲੋਕ-ਰੰਗ ਬੜਾ ਸੁਣਦਾ। ਦੂਰੋਂ ਇੱਕ-ਤਾਰੇ ਦੀ ਧੁਨ ਵਿੱਚ ਮਗਨ ਹੋਏ ਮਰਦਾਨੇ ਸਾਹਮਣੇ ਉਹ ਫਿਰ ਸਾਹਮਣੇ ਆ ਖੜ੍ਹੀ। ਉਹਦੀਆਂ ਰਤਕਾਂ ਦਾ ਰੰਗ ਹਨ੍ਹੇਰੇ ਵਿੱਚ ਨਹੀਂ ਸੀ ਦਿਸਦਾ। ਉਹ ਇਸ਼ਾਰਾ ਕਰ ਅੱਗੇ-ਅੱਗੇ ਚੱਲ ਪਈ। ਹਨ੍ਹੇਰੇ ਵਿੱਚ ਰੇਤੇ ਦੇ ਢੇਰਾਂ ਉੱਪਰ ਬੈਠੇ ਝੁੰਡ ਦਿਸ ਰਹੇ ਸਨ। ਉਹ ਮੰਦਰ ਤੋਂ ਦੂਰ ਨਿਕਲ ਆਈ ਸੀ। ਚਾਨਣ ਦੇ ਸਾਰੇ ਪਰਛਾਵੇਂ ਕਿਤੇ ਪਿੱਛੇ ਰਹਿ ਗਏ ਸਨ।

"ਮੇਰੀਆਂ ਕੁੜੀਆਂ ਨੂੰ ਸੁਰਾਂ ਵਿੱਚ ਦੁੱਖ ਦੱਸਣ ਆਏ ਹੋ?" ਮਰਦਾਨੇ ਨੇ ਵੇਖਿਆ ਇੱਕ ਨਗਨ ਸਰੀਰ ਢਿੱਲੇ ਬੁੱਲਾਂ ਉੱਤੇ ਰਾਂਗਲੀ ਦਾਤਣ ਚੱਟਦਾ ਬੋਲ ਰਿਹਾ ਸੀ। ਉਹਦਾ ਇੱਕ ਮਾਤਰ ਪਹਿਰਾਵਾ ਮੱਥੇ ਉੱਤੇ ਲੱਗਿਆ ਤਿਲਕ ਸੀ। ਉਹ ਪੁੱਠੇ ਹੱਥਾਂ ਦੀਆਂ ਪਿੱਠਾਂ ਰਗੜਦੀ ਅਗਲੀ ਗੱਲ ਸ਼ੁਰੂ ਕਰ ਰਹੀ ਸੀ :

"ਅੱਛਿਆ ਗੁਰੂ ਚੇਲਾ ਭਰ ਜਵਾਨੀ ਵਿੱਚ ਹੀ ਘਰ ਤਿਆਗ ਆਏ ਹੋ?"

"ਅਸੀਂ ਘਰੋਂ ਹੋਕੇ ਆਏ ਹਾਂ... ਤਿਆਗ ਕੇ ਨਹੀਂ ...।" ਇਹ ਆਵਾਜ਼ ਉਹਦੇ ਬਿਨਾਂ ਪੁੱਛਿਆਂ ਹੀ ਨਿਕਲ ਗਈ ਸੀ। ਮਰਦਾਨੇ ਨੇ ਇੱਧਰ-ਉੱਧਰ ਵੇਖਿਆ। ਅਜਿਹੀ ਬੇਚੈਨ ਜਗ੍ਹਾ ਉਹਨੂੰ ਇਕੱਲਿਆਂ ਨਹੀਂ ਸੀ ਆਉਣਾ ਚਾਹੀਦਾ। ਪਰ ਉਹ ਨਗਨ ਸਰੀਰ ਹਾਲੇ ਚੁੱਪ ਨਹੀਂ ਸੀ ਹੋਇਆ।

"ਸੁਣਿਆ ਤੇਰੇ ਗੁਰੂ ਦੀ ਕੀਰਤਨ ਤੋਂ ਬਾਅਦ ਵੀ ਆਵਾਜ਼ ਨਹੀਂ ਬਦਲਦੀ...?"

ਮਰਦਾਨੇ ਨੇ ਸਾਹਸ ਇਕੱਠਾ ਕਰ ਇੱਕ ਨਜ਼ਰ ਉਹਦੇ ਵੱਲ ਤੱਕਿਆ; ਸਰੀਰ ਦੀ ਨਗਨਤਾ ਕਿਤੇ ਕੱਪੜਿਆਂ ਨਾਲ ਚਲੀ ਗਈ ਸੀ।

"ਆਪਣੀ ਸਾਂਈ ਨੂੰ ਕਢ੍ਹੀਂ... ਆਉਣਾ ਸੀ ਖ਼ਾਲੀ ਪਿੱਛੇ ਕਿਵੇਂ ਆਵਾਂ...?" ਉਹ ਹੱਸਦੀ-ਹੱਸਦੀ ਹੰਝੂ ਕੇਰਨ ਲੱਗੀ। ਉਹਦੀ ਪਿੱਠ ਪਿੱਛੇ ਵੱਜਦਾ ਇੱਕ ਤਾਰਾ ਉਸੇ ਤਰ੍ਹਾਂ ਵੱਜਦਾ ਰਿਹਾ। ਉਹ ਦੇਹ ਵੀ ਨਗਨ ਸੀ।

ਰਾਤ ਕੱਟਣ ਲਈ ਗੱਲੀਂ ਪੈਣ ਦਾ ਅਨੁਭਵ ਕੰਮ ਨਹੀਂ ਸੀ ਆ ਰਿਹਾ। ਬੁੱਤਾਂ ਅੱਗੇ ਰੱਖੇ ਦੀਵਿਆਂ ਦਾ ਤੇਲ ਮੁੱਕ ਚੁੱਕਾ ਸੀ। ਚੰਨ ਚਾਨਣੀ ਵਿੱਚ ਬੁੱਤਾਂ ਦੇ ਪਰਛਾਵੇਂ ਇੱਕ ਦੂਜੇ ਨੂੰ ਢੂੰਹਦੇ ਤੇ ਉਥੇ ਹੀ ਆਪਣਾ ਆਕਾਰ ਅਲੋਪ ਕਰ ਲੈਂਦੇ। ਰੱਤਕਾਂ ਵਾਲੀ ਕੁੜੀ ਫਿਰ ਬਾਬੇ ਸਾਹਮਣੇ ਆ ਬੈਠੀ ਸੀ। ਪਰ ਉਹਨੂੰ ਉਸ ਨਗਨ ਸਰੀਰ ਦੇ ਬਾਕੀ ਬਚੇ ਸੁਆਲ ਯਾਦ ਆ ਰਹੇ ਸਨ :

"ਤੇਰੇ ਗੁਰੂ ਨੂੰ ਵੇਖ ਕੇ ਇਹ ਵੈਰਾਗਣਾਂ ਵਾਂਗ ਫਿਰਦੀ ਏ... ਇਹਨੂੰ ਸਾਰਾ ਲਹੌਰ ਢੂੰਡਦਾ ਫਿਰੇਗਾ...। ਤੇ ਇਹਨੂੰ ਧੀ ਬਣਨ ਦਾ ਵੈਰਾਗ ਚੜ੍ਹ ਗਿਆ ਏ...।" ਫਿਰ ਉਹਨੇ ਕੁੜੀ ਵੱਲ ਉਂਗਲ ਦਾ ਇਸ਼ਾਰਾ ਕੀਤਾ ਸੀ :

"ਸਾਡੇ ਤਾਂ ਰੋ-ਰੋ ਕੇ ਭੁੱਲਣ ਦਾ ਰਿਵਾਜ਼ ਹੁੰਦਾ ਏ; ਤੂੰ ਕਿਉਂ ਨੇਹਰਾਂ ਏਦਾਂ ਦੀਆਂ ਯਾਦਾਂ ਵੱਲ ਤੁਰ ਪਈ ਏਂ!" ਉਹਨੇ ਪਹਿਲੀ ਵਾਰ ਇਸ ਕੁੜੀ ਦਾ ਨਾਂ ਸੁਣਿਆ ਸੀ।

"ਤੂੰ ਕਿਉਂ ਚੁੱਪ ਏਂ... ਸਾਨੂੰ ਟੋਕ ਕੇ ਤਾਂ ਹਰ ਕੋਈ ਨੇਕ ਹੋ ਜਾਂਦਾ ਏ!" ਪਤਾ ਨਹੀਂ ਸੀ ਲੱਗਿਆ ਕਦੋਂ ਅੱਖਾਂ ਗਿੱਲੀਆਂ ਹੋ ਗਈਆਂ ਸਨ। ਇਹ ਨਗਨ ਸਾਦਗੀ ਮਰਦਾਨੇ ਦੀਆਂ ਅੱਖਾਂ ਧੋ ਗਈ ਸੀ। ਵਾਪਸੀ ਤੇ ਨੇਹਰਾਂ ਨੇ ਵੀ ਪੁੱਛਿਆ ਸੀ :

"ਮਰਦਾਨਿਆ...?" ਉਹਨੇ ਪਹਿਲੀ ਵਾਰ ਨਾਂ ਲਿਆ।

"ਇਹੋ ਜਹੇ ਮੁਰਸ਼ਦ ਦੀ ਤੂੰ ਹਰ ਵਕਤ ਕਿਵੇਂ ਤਾਬ ਝੱਲਦਾਂ... ਮੈਥੋਂ ਤਾਂ ਉਹਦੇ ਵੱਲ ਇੱਕ ਪਲ ਵੀ ਨਹੀਂ ਵੇਖਿਆ ਜਾਂਦਾ...।"

"ਮੈਂ ਤਾਂ ਗਾਉਣ ਲੱਗ ਪੈਂਦਾ ਹਾਂ... ਦੇਹ ਆਪੇ ਝੱਲਦੀ ਰਹਿੰਦੀ ਏ...।"

ਏਨਾਂ ਕੁਝ ਯਾਦ ਕਰਕੇ ਵੀ ਨੀਂਦ ਨਹੀਂ ਸੀ ਆ ਰਹੀ। ਨੇਹਰਾਂ ਨੇ ਦੱਸਿਆ ਸੀ। ਇਹ ਕਦੇ ਲਹੌਰ ਦੀ ਪ੍ਰਸਿੱਧ ਨਰਤਕੀ ਸੀ। ਜਦੋਂ ਇਹਨੇ ਬਸਤਰ ਪਾਉਣੇ ਛੱਡੇ ਤਾਂ ਗਾਹਕ ਆਉਣੋਂ ਹੱਟ ਗਏ। ਫਿਰ ਇਹ ਨਗਨ ਬਾਜ਼ਾਰਾਂ ਵਿੱਚ ਘੁੰਮਣ ਲੱਗੀ। ਤੇ ਇਹਨੂੰ ਲਹੌਰ ਛੱਡਣ ਦਾ ਹੁਕਮ ਹੋ ਗਿਆ। "ਅੱਜ-ਕੱਲ੍ਹ ਇਹ ਮੇਰਾ ਬੜਾ ਫਿਕਰ ਕਰਦੀ ਏ...। ਇੱਕ ਵੇਸਵਾ ਜੋਗਣ ਦੇ ਬਹੁਤ ਨੇੜੇ ਰਹਿੰਦੀ ਏ...।" ਉਹ ਇੱਕ ਟਿੱਕ ਉਹਦੇ ਵੱਲ ਵੇਖਦਾ ਰਿਹਾ।

"ਵੇਸਵਾ ਦੀਆਂ ਅੱਖਾਂ ਵਿੱਚ ਨੀ ਵੇਖੀਦਾ; ਕਲਪਣਾ ਬਦਲ ਜਾਂਦੀ ਏ।" ਇਹ ਬੁੱਤਾਂ ਵਲੋਂ ਆਈ ਉਹਦੀ ਸਹੇਲੀ ਦੀ ਆਵਾਜ਼ ਸੀ।

"ਤੂੰ ਕੋਈ ਸ਼ਾਇਰ ਏਂ...?" ਉਹਦੇ ਨਾਲ ਦਾ ਟੋਲਾ ਵੀ ਉਨ੍ਹਾਂ ਕੋਲ ਪਹੁੰਚ ਚੁੱਕਾ ਸੀ।

"ਗੁਰੂ ਚੇਲਾ ਸਭ ਨੂੰ ਜੋਗਣਾਂ ਬਣਾ ਦੇਣਗੇ ਤਾਂ ਲਹੌਰ ਇੱਕ ਜਗ੍ਹਾ ਕਿਵੇਂ ਵੱਸੂ...?" ਮਖੌਲ ਕਰਦਾ ਉਹ ਟੋਲਾ ਵੀ ਲੰਘ ਗਿਆ। ਏਹੋ ਜਿਹਾ ਹੋਛਾ ਸੁਆਲ ਕਰਦੀ ਉਹ ਕੁੜੀ ਬਾਬੇ ਅੱਗੇ ਕੁੱਝ ਇਸ ਤਰ੍ਹਾਂ ਪੁੱਛ ਰਹੀ ਸੀ ;

"ਬਾਬਾ ਤੇਰੀ ਵੀ ਭੈਣ ਹੈ?"

"ਹਾਂ ਧੀਏ...।"

"ਉਹਦਾ ਕੀ ਨਾਂ ਏ?"

"ਬੀਬੀ ਨਾਨਕੀ...।"

ਹੁਣੇ ਜਿਹੜਾ ਚਿਹਰਾ ਚੰਗਾ ਨਹੀਂ ਸੀ ਲੱਗਿਆ; ਉਹਦੇ ਬਹਾਨੇ ਬਾਬੇ ਦੀ ਆਵਾਜ਼ ਸੁਣ ਲਈ ਸੀ।

ਇਸ ਤੋਂ ਬਾਅਦ ਫਿਰ ਕੋਈ ਨਹੀਂ ਆਇਆ। ਦੂਰ ਤੱਕ ਰੇਤੇ ਦੇ ਢੇਰਾਂ ਉੱਪਰ ਲੰਬੇ ਪਏ ਇਹ ਸਰੀਰ ਹੁਣ ਬੇਹਰਕਤ ਸਨ। ਥੱਕਹਾਰ ਕੇ ਤੇ ਇਹ ਭੁੱਲ ਕੇ ਕਿ ਇਨ੍ਹਾਂ ਬੁੱਤਾਂ ਕਰਕੇ ਮੈਨੂੰ ਭਾਰ ਢੋਣਾ ਪੈਂਦਾ ਹੈ; ਉਹ ਗਧਾ ਬੁੱਤਾਂ ਵਿੱਚ ਹੀ ਬੈਠ ਗਿਆ। ਹੁਣ ਵੇਖਣ ਲਈ ਅਸਮਾਨ ਸੀ। ਜਦੋਂ ਨੀਂਦ ਆਈ ਤਾਂ 'ਅੰਗੁਲੀਮਾਰ' ਦੇ ਪੱਥਰ ਵੱਜਦੇ ਦਿਸੇ। ਹਰ ਪੱਥਰ ਦੀ ਆਵਾਜ਼ ਵੱਖਰੀ ਪਰ ਬੰਦੇ ਚੁੱਪ ਸਨ। ਕਈ ਵਾਰੀ ਭੁਲੇਖਾ ਪੈਂਦਾ ਬੁੱਤ ਹੀ ਆਪਣੇ ਨਾਲੋਂ ਕੁੱਝ ਹਿੱਸਾ ਤੋੜ ਸੁੱਟ ਰਹੇ ਨੇ। ਜਿਨ੍ਹਾਂ ਆਕਾਰਾਂ 'ਤੇ ਕਦੇ ਭਰੋਸਾ ਹੀ ਨਹੀਂ ਸੀ ਕੀਤਾ; ਉਹ ਅੰਦਰ ਕਿਧਰੋਂ ਜਾ ਵੜੇ।

ਜਾਗ ਖੁੱਲ੍ਹੀ ਤਾਂ ਉਹ ਕਿੰਨੀ ਦੇਰ ਬੁੱਤਾਂ ਵੱਲ ਵੇਖਦਾ ਰਿਹਾ। ਧੁੱਪ ਨਿਕਲ਼ ਆਈ ਸੀ।ਘੋੜੀ ਦੀ ਸਜਾਵਟ ਸ਼ੁਰੂ ਹੋ ਗਈ ਸੀ।ਨਰਤਕੀ ਦਾ ਪਹਿਰਾਵਾ ਅੱਜ ਕਿਸੇ ਗੁੱਜਰੀ ਵਰਗਾ ਸੀ। ਢੋਲ, ਡੱਫਾਂ ਤਾਲ ਤੋਂ ਪਹਿਲਾਂ ਸੁਰ ਵਿੱਚ ਆਉਣ ਦੀ ਕੋਸ਼ਿਸ਼ ਕਰਨ ਲੱਗੀਆਂ। ਬਾਬੇ ਅੱਗੇ ਬੈਠਾ ਇਕੱਠ ਵੱਧ ਰਿਹਾ ਸੀ।

ਅੱਜ ਦੀ ਰਾਤ ਸ਼ਾਇਦ ਆਖ਼ੀਰਲੀ ਸੀ। ਬਾਬੇ ਨੇ ਅੱਜ ਉਹ ਸੰਦੇਸ਼ ਗਾਏ ਜਿਨ੍ਹਾਂ ਤੋਂ ਬਾਅਦ ਅਕਸਰ ਉਹ ਜਗ੍ਹਾ ਛੱਡ ਦਿੰਦਾ ਸੀ। ਅੱਜ ਸ਼ਬਦਾਂ ਦੀ ਝੂਮ ਵਿੱਚ ਉਹ ਇਸ਼ਾਰੇ ਸਨ; ਜਿਨ੍ਹਾਂ ਨੇ ਸਮਝੇ ਉਨ੍ਹਾਂ ਚੇਹਰਿਆਂ ਉੱਤੇ ਵੈਰਾਗ ਉਤਰ ਆਇਆ ਸੀ। ਦੁਪਹਿਰ ਤੱਕ ਬਾਬਾ ਮੰਦਰ ਅੱਗੇ ਬੈਠਾ ਰਿਹਾ; ਫਿਰ ਚੁੱਪਚਾਪ ਉਹਨੇ ਤੁਰਨਾ ਸ਼ੁਰੂ ਕੀਤਾ। ਇੱਕ ਵੱਡੀ ਭੀੜ ਉਹਦੇ ਪਿੱਛੇ ਤੁਰਨ ਲੱਗੀ। ਉਹੀ ਰਤਕਾਂ ਦੀ ਮਾਲ਼ਾ ਵਾਲ਼ਾ ਚਿਹਰਾ (ਨੇਹਰਾਂ) ਫਿਰ ਅੱਗੇ ਆਇਆ :

"ਬਾਬਲ ਧੀਆਂ ਨੂੰ ਛੱਡਣ ਜਾਂਦਾ; ਇੱਥੇ ਧੀਆਂ ਬਾਬਲ ਨੂੰ ਛੱਡਣ ਚੱਲੀਆਂ ਨੇ; ਵੈਰਾਗ ਥੋੜਾ ਵੱਧ ਨਹੀਂ ਜਾਵੇਗਾ...?"

ਬਾਬਾ ਮੁਸਕਰਾਇਆ। ਓਹੀ ਮਿਲਣ ਤੇ ਵਿਛੜਣ ਵਾਲੀ ਜਗ੍ਹਾ ਹੁਣ ਆ ਗਈ ਸੀ। ਮਰਦਾਨੇ ਨੇ ਰਬਾਬ ਛੇੜੀ; ਨਾਲ਼ ਹੀ ਸਾਜ਼ਾਂ ਦਾ ਇੱਕ ਸੰਗਮ ਗੂੰਜ ਉਠਿਆ। ਫਿਰ ਸਾਜ਼ਾਂ ਦੇ ਸੰਗਮ ਵਿੱਚ ਬਾਬੇ ਦੀ ਕੋਮਲ ਆਵਾਜ਼ ਸੁਣੀ। ਤੇ ਫਿਰ ਸਾਜ਼ਾਂ ਤੇ ਆਵਾਜ਼ ਵਿੱਚ ਵਿੱਥ ਪੈਣ ਲੱਗੀ। ਵਿਛੜਣ ਦੀ ਸਾਰੀ ਕਲਾ ਸਾਜ਼ਾਂ ਨੇ ਸੰਭਾਲ ਲਈ ਸੀ। ਬਾਬੇ ਨੇ ਗਾ-ਗਾ ਕੇ ਦੂਰੀਆਂ ਧੁਨੀਆਂ ਵਿੱਚ ਪਾ ਦਿੱਤੀਆਂ ਸਨ। ਹੌਲ਼ੀ-ਹੌਲ਼ੀ ਆਕਾਰ ਦਿਸਣੋਂ ਹੱਟ ਗਏ। ਦੇਰ ਤੱਕ ਸਾਜ਼ ਇਕੱਲੇ ਹੀ ਵੱਜਦੇ ਰਹੇ।

# ਕਾਂਡ : ਛੇ

ਇੱਥੋਂ ਪਹਾੜ ਦੀ ਵਿਦਾਈ ਉਤਰਦੀ ਸੀ। ਅੱਗੇ ਖੁੱਲ੍ਹੇ ਮੈਦਾਨਾਂ ਦੇ ਵਿਛਾਉਣੇ ਸ਼ੁਰੂ ਹੋ ਰਹੇ ਸਨ। ਹੁਣ ਤੋਂ ਬਾਅਦ ਮੰਦਰ ਅੱਗੇ ਖੜ੍ਹਾ ਉਹ ਸਮੂਹ ਵੀ ਨਹੀਂ ਸੀ ਦਿਸਣਾ; ਜਿੱਥੋਂ ਉਹ ਕੁੱਝ ਅਜਿਹੇ ਸੁਆਲ ਲੈ ਕੇ ਚੱਲਿਆ ਸੀ; ਜੋ ਪੁੱਛੇ ਗਏ ਲੱਗਦੇ ਹੀ ਨਹੀਂ ਸਨ। ਉਹ ਹੁਣ ਵੀ ਇਸੇ ਛਿਣ ਪੁੱਛੇ ਜਾ ਰਹੇ ਸਨ। ਇਸ ਵਿਛੜਣ ਨੂੰ ਵੈਰਾਗ ਜਿੰਨੀ ਵਿਦਾਈ ਦੇਣ ਦਾ ਸਮਾਂ ਮੁੱਕਿਆ ਨਹੀਂ ਸੀ, ਸਗੋਂ ਨਾਲ-ਨਾਲ ਚੱਲਦਾ ਰਿਹਾ। ਉਨ੍ਹਾਂ ਬਾਬੇ ਨੂੰ ਬਹੁਤ ਸਜਾ ਕੇ ਤੋਰਿਆ ਸੀ। ਨੀਲੇ ਤੇ ਭਗਵੇ ਚੋਗੇ ਉੱਪਰ ਲੋਕ ਸਾਜ਼ਾਂ ਵਰਗੇ ਤਬੀਤਾਂ ਦੀਆਂ ਕਤਾਰਾਂ ਸਨ। ਤੁਰਨ ਵੇਲੇ ਉਹ ਹਰ ਅੰਗ ਦੀ ਝਨਕਾਰ ਨਾਲ ਛਣਕਦੀਆਂ। ਮਰਦਾਨੇ ਲਈ ਇਹ ਸੁਣਨ ਦੇ ਦਿਲਾਸੇ ਸਨ। ਫਿਰ ਉਹਦੀ ਨਜ਼ਰ ਬਾਬੇ ਦੀ ਭਗਵੀਂ ਪੱਗ ਉੱਪਰ ਬੁਣੀਆਂ ਹਰੀਆਂ ਤਿਤਲੀਆਂ 'ਤੇ ਗਈ; ਜਿਨ੍ਹਾਂ ਅੱਗੇ ਉਸੇ ਮੰਦਰ ਦੀਆਂ ਕੰਧਾਂ ਦੀ ਕਢਾਈ ਕੀਤੀ ਹੋਈ ਸੀ। ਹੁਣ ਬਾਬੇ ਦੀ ਆਵਾਜ਼ ਤੇ ਰਬਾਬ ਚੁੱਪ ਸਨ। ਮੰਦਰ ਵਿੱਚ ਗਾਏ ਸ਼ਬਦਾਂ ਦੀਆਂ ਧੁਨਾਂ ਹਾਲੇ ਵੀ ਉਨ੍ਹਾਂ ਨਾਲ ਸਫ਼ਰ ਵਿੱਚ ਸਨ। ਫਿਰ ਵੀ ਮਰਦਾਨੇ ਦਾ ਜੀਅ ਕਰਦਾ: ਇੱਕ ਵਾਰ ਫਿਰ ਉਸ ਸਮੂਹ ਨੂੰ ਵੇਖਾਂ ਜਿੱਥੋਂ ਬਾਬੇ ਦੀ ਇਹ ਸੱਜ-ਧੱਜ ਤੁਰੀ ਸੀ। ਉਥੇ ਇੱਕ ਤਰਾਨਾ ਜਾਗਿਆ ਸੀ। ਉਨ੍ਹਾਂ ਬਾਬੇ ਨੂੰ ਇੱਕ ਵਾਰ ਵੀ ਕਹਿਣ ਨਹੀਂ ਸੀ ਦਿੱਤਾ :

"ਮਰਦਾਨਿਆ... ਵਜਾ... ਰਬਾਬ...।" ਉਸ ਤੋਂ ਪਹਿਲਾਂ ਹੀ ਕੋਈ ਸਾਜ਼ ਵੱਜ ਉੱਠਦਾ ਸੀ।

ਨੀਵੀਆਂ ਤਬੀਤਾਂ ਵਰਗੀਆਂ ਬੱਦਲੀਆਂ ਇੱਕ ਦੂਜੇ ਨੂੰ ਲੱਭਦੀਆਂ ਔਖੋਂ ਓਹਲੇ ਹੋ ਗਈਆਂ। ਕੁੱਝ ਧਰਤੀ ਨੇੜੇ ਉੱਡਦੇ ਪੰਛੀ ਹਵਾ ਦੇ ਬੁੱਲੇ ਨਾਲ ਹਿੱਲਦੇ, ਉਹਦਾ ਅਨੰਦ ਮਾਣਦੇ ਫਿਰ ਪੰਖ ਸਿੱਧੇ ਕਰ ਲੈਂਦੇ। ਰਸਤੇ ਦੀ ਨੋਕ ਬਣਦੀ ਜਾ ਰਹੀ ਸੀ। ਛੇਤੀ ਹੀ ਇਹਨੇ ਪਗਡੰਡੀ ਬਣ ਜਾਣਾ ਸੀ। ਅਜਿਹੇ ਵੇਲੇ ਜਦੋਂ ਰਸਤੇ ਭੀੜੇ ਹੋਣੇ ਸ਼ੁਰੂ ਹੁੰਦੇ ਨੇ, ਮਰਦਾਨਾ ਰਬਾਬ ਛਾਤੀ ਅੱਗੇ ਕਰ ਲੈਂਦਾ। ਇਹ ਛੋਹਾਂ ਬਹੁਤ ਦਿਲਾਸੇ ਵਾਲੀਆ ਹੁੰਦੀਆਂ। ਇਸ ਤਰ੍ਹਾਂ ਪਿਛਲੇ ਦਿਨੀਂ ਗਾਏ ਬੋਲਾਂ ਵਾਲੀ ਜਗ੍ਹਾ ਨੂੰ ਢੂੰਹਦੀ ਰਬਾਬ ਛਾਤੀ ਉੱਪਰ ਬੱਚੇ ਵਾਂਗ ਉੱਪਰ ਥੱਲੇ ਸਰਕਦੀ ਰਹਿੰਦੀ। ਹੁਣ ਉਹ ਉਸ ਕੋਹਲੂ ਕੋਲੋਂ ਲੰਘੇ ਜਿੱਥੋਂ ਮੰਦਰ ਦੇ ਚਿਰਾਗਾਂ ਲਈ ਤੇਲ ਜਾਂਦਾ ਸੀ। ਪੇੜ੍ਹ ਵਿੱਚ ਘੁੰਮਦੇ ਬੱਲਦ ਦੀ ਟੱਲੀ ਲਗਾਤਾਰ ਵੱਜ ਰਹੀ ਸੀ। ਪੂਰਾ ਦਿਨ ਹਿਲਦੀ ਗਰਦਨ ਉੱਪਰ ਟੱਲੀਆਂ ਨੇ ਜ਼ਖਮ ਕਰ ਦਿੱਤੇ ਸਨ। ਮੱਖੀਆਂ ਟੱਲੀਆਂ ਦੇ ਆਉਣ ਤੋਂ ਪਹਿਲਾਂ ਜ਼ਖਮ ਉੱਪਰ ਬੈਠ ਉੱਡ ਜਾਂਦੀਆਂ ਤੇ ਦੁਬਾਰਾ ਟੱਲੀ ਵੱਜਕੇ ਜ਼ਖਮ ਨੂੰ ਡੂੰਘਾ ਹੋਣ ਤੱਕ ਇੰਤਜ਼ਾਰ ਕਰਦੀਆਂ। ਇਹ ਵੱਜਣ ਦੀ ਗ਼ੁਲਾਮੀ ਕੋਹਲੂ ਦੀ ਕਿਰਤ ਦੁਆਲੇ ਘੁੰਮਦੀ ਹੌਲੀ-ਹੌਲੀ ਸੁਣਨੋਂ ਹਟ ਗਈ।

ਫਿਰ ਉਹ ਖੂਹ ਵੀ ਲੰਘ ਗਏ ਜਿੱਥੇ ਕੁੱਝ ਦਿਨ ਪਹਿਲਾਂ ਪਿਆਸ ਨਾਲ ਜਾਤ ਤੁਰੀ ਸੀ। ਇਹ ਕਦੇ ਹੀ ਹੋਇਆ ਸੀ ਕਿ ਏਨੀ ਛੇਤੀ ਉਹ ਵਾਪਸ ਉਨ੍ਹਾਂ ਹੀ ਰਸਤਿਆਂ ਨੂੰ ਮੁੜੇ ਹੋਣ। ਅੱਗੇ ਰਸਤਾ ਬੰਦ ਸੀ। ਖੁਸ਼ਕ ਪੱਤਿਆਂ ਉੱਪਰ ਕੜਕਵੀਂ ਪੈੜਚਾਲ ਦੀ ਆਵਾਜ਼ ਆ ਰਹੀ ਸੀ। ਜਿਸ ਵੀ ਪਿੰਡ ਕੋਲੋਂ ਲੰਘਦੇ ਪਹਿਲਾਂ ਕੋਹਲੂ ਦਿਸ ਪੈਂਦਾ। ਖੂਹਾਂ ਤੋਂ ਬਾਅਦ ਹੁਣ ਇਨ੍ਹਾਂ ਨੇ ਜਿੱਦ ਫੜ ਲਈ ਸੀ। ਇਹ ਵਿਛੋੜੇ ਉਥੇ ਹੀ ਕਿਉਂ ਰੁਕਣ ਲੱਗ ਪਏ ਸਨ ਜਿੱਥੋਂ ਉਹ ਨਜ਼ਰ ਹਟਾਉਣੀ ਚਾਹੁੰਦਾ ਸੀ। ਪਿਛਲੇ ਕੁੱਝ ਦਿਨਾਂ ਤੋਂ ਆਕਾਰਾਂ ਨੇ ਆਪਣੀ ਪਕੜ ਦੀ ਜ਼ਿੱਦ ਵਿਖਾਉਣੀ ਸ਼ੁਰੂ ਕਰ ਦਿੱਤੀ ਸੀ। ਹਵਾ ਦੇ ਤੇਜ਼ ਬੁੱਲਿਆਂ ਨਾਲ ਪੈਰਾਂ ਹੇਠਲੇ ਪੱਤੇ ਸਿਰ ਉੱਪਰ ਉੱਡਣ ਲੱਗੇ। ਇਹ ਉਹ ਪੱਤੇ ਸਨ ਜਿਨ੍ਹਾਂ ਹਰੇਪਣ ਨੂੰ ਜੀਅ ਭਰ ਕੇ ਜੀਵਿਆ ਸੀ ਤੇ ਅਗਲੀ ਇੱਛਾ ਲਈ ਜਗ੍ਹਾ ਛੱਡ ਦਿੱਤੀ ਸੀ। ਹੁਣ ਉਹ ਫਿਰ ਅਸਮਾਨ ਉੱਪਰੋਂ ਇੱਕ-ਇੱਕ ਕਰਕੇ ਡਿੱਗਣ ਲੱਗੇ; ਹਵਾ ਦੇ ਬੁੱਲੇ ਨੇ ਉਨ੍ਹਾਂ ਦਾ ਸਾਥ ਛੱਡ ਦਿੱਤਾ ਸੀ। ਇਹ ਮੂੰਹ ਹਨ੍ਹੇਰਾ ਹੋਣ ਤੋਂ ਪਹਿਲਾਂ ਦਾ ਸਮਾਂ ਸੀ ਜਦੋਂ ਪਿਲੱਤਣ ਤੇ ਕਾਲਖ ਮੂੰਹ ਜੋੜ ਕੇ ਬੈਠਦੀਆਂ ਨੇ, ਪਰ ਹਨ੍ਹੇਰਾ ਦੋਵਾਂ ਦੀ ਨਹੀਂ ਸੁਣਦਾ। ਫਿਰ ਉਹ ਇੱਕ ਛੋਟੇ ਜਿਹੇ ਪਿੰਡ ਕੋਲੋਂ ਲੰਘੇ। ਮੂੰਹ ਹਨ੍ਹੇਰੇ ਵਿੱਚ ਇੱਥੇ ਵੀ ਕੋਹਲੂ ਦੇ ਬੌਲਦ ਦੀ ਟੱਲੀ ਚੁੱਪ ਨਹੀਂ ਸੀ :

"ਬਾਬਾ ਹਰ ਪਿੰਡ ਆਪਣਾ ਕੋਹਲੂ ਬਣਾ ਲੈਂਦਾ ਏ?"

"ਇੱਕ ਕੋਹਲੂ ਬੰਦੇ ਦੇ ਅੰਦਰ ਵੀ ਚੱਲਦਾ ਏ ਮਰਦਾਨਿਆ... ਉਹਦਾ ਮਾਲਿਕ ਵੀ ਬੰਦਾ ਆਪ ਏ ਤੇ ਉਹਦਾ ਬੌਲਦ ਵੀ ਆਪ ਏ...।" ਜਿਵੇਂ ਕਿਸੇ ਸਾਜ਼ ਦੀ ਤੰਦ ਧੁਨ ਦੇ ਕੇ ਵਾਪਸ ਆਪਣੀ ਜਗ੍ਹਾ ਮੁੜਦੀ ਹੈ; ਬਾਬੇ ਦੇ ਹੋਂਠ ਫਿਰ ਆਪਸ ਵਿੱਚ ਮਿਲ ਗਏ। ਕੁੱਝ ਦੇਰ ਹਨ੍ਹੇਰੇ ਵਿੱਚ ਟੱਲੀ ਦੀ ਟੁਣਕਾਰ ਪਿੱਛਾ ਕਰਦੀ ਰਹੀ। ਅੱਗੇ ਦੂਰ ਤੱਕ ਕੋਈ ਪਿੰਡ ਨਜ਼ਰ ਨਹੀਂ ਸੀ ਆ ਰਿਹਾ। ਦੂਰ ਅਸਮਾਨ ਦੇ ਝੁਕਾਵਾਂ ਨਾਲ ਜੁੜਦੇ ਤਾਰਿਆਂ ਦੇ ਝੁੰਡ ਪਿੰਡਾਂ ਦੇ ਦੀਵਿਆਂ ਦੀ ਯਾਦ ਦਵਾਉਂਦੇ। ਚੰਨ ਚਾਨਣੀ ਵਿੱਚ ਕਿਸੇ ਦਰਖ਼ਤ ਦਾ ਗੋਲ ਘੇਰਾ ਦਿਸਿਆ। ਪਿੱਪਲ ਥੱਲੇ ਉਹਦੇ ਆਪਣੇ ਹੀ ਪੱਤਿਆਂ ਦੇ ਢੇਰ ਸਨ। ਅੱਜ ਰਾਤ ਦਾ ਪੜਾਅ ਮਿਲ ਗਿਆ ਸੀ। ਕੀਰਤਨ ਤੋਂ ਬਾਅਦ ਵੀ ਮਰਦਾਨਾ ਕਿੰਨੀ ਦੇਰ ਰਬਾਬ ਵਜਾਉਂਦਾ ਰਿਹਾ। ਪੂਰੇ ਦਿਨ ਦੀਆਂ ਲੰਮੀਆਂ ਵਾਟਾਂ, ਆਵਾਜ਼ਾਂ, ਦਿੱਖਾਂ ਨੂੰ ਉਹ ਅਕਸਰ ਰਬਾਬ ਦੀਆਂ ਧੁਨਾਂ ਵਿੱਚ ਲਿਆਉਣ ਦੀ ਕੋਸ਼ਿਸ਼ ਕਰਦਾ। ਅਜਿਹੇ ਵੇਲੇ ਬਾਬਾ ਕੁੱਝ ਨਾ ਬੋਲਦਾ। ਤੜਕੇ ਨੂੰ ਬਾਬੇ ਦੇ ਪਹਿਰਾਵੇ ਦੀ ਝਨਕਾਰ ਨਾਲ ਜਾਗ ਖੁੱਲ੍ਹੀ। ਉਹ ਮੰਦਰ ਵਾਲੇ ਚਿਹਰੇ ਫਿਰ ਯਾਦ ਆਏ।ਰਾਤੀਂ ਅਜੀਬ ਸੁਪਨਾ ਆਇਆ ਸੀ। ਮੀਂਹ ਪਿਆ ਹੋਇਆ ਸੀ: 'ਚੁਫ਼ੇਰੇ ਪਾਣੀ ਸੀ। ਡੰਗਰਾਂ ਤੋਂ ਧੂੜ ਉੱਡ ਰਹੀ ਸੀ। ਜਗ੍ਹਾ ਉਸ ਮੰਦਰ ਦੇ ਨੇੜੇ-ਤੇੜੇ ਹੀ ਕੋਈ ਸੀ।' ਹੁਣ ਦਿਨ ਚੜ੍ਹ ਆਇਆ ਸੀ। ਚੁਫ਼ੇਰੇ ਵੇਖਿਆ; ਪੱਧਰੀਆਂ ਪਹਾੜੀਆਂ ਵਿਚਕਾਰ ਇਹ ਪੇਤਲੀ ਜਹੀ ਢਲਾਨ ਸੀ; ਜਿਸ ਉੱਤੇ ਸਿੱਧਾ ਖੜ੍ਹਾ ਪਿੱਪਲ ਕਰੂੰਬਲਾਂ ਨਾਲ ਭਰਿਆ ਪਿਆ ਸੀ। ਰਾਤੀਂ ਹਵਾ ਦੇ ਤੇਜ਼ ਬੁੱਲ੍ਹੇ ਆਏ ਸਨ; ਓਹੀ ਪੱਤੇ ਬਚੇ ਸਨ ਜੋ ਪਿੰਨਾਂ ਹੇਠ ਰਹਿ ਗਏ ਸਨ। ਬਾਬੇ ਨੇ ਹੁਣ ਆਪਣੀ ਚੌਂਕੜੀ ਢਿੱਲੀ ਕਰ ਲਈ ਸੀ। ਇਸ ਤਰ੍ਹਾਂ ਕਿਸੇ ਜਗ੍ਹਾ ਨੂੰ ਛੱਡਣ ਤੋਂ ਪਹਿਲਾਂ ਬਾਬੇ ਵੱਲ ਵੇਖਣਾ ਬੜਾ ਸੋਹਣਾ ਲੱਗਦਾ। ਦੂਰੀਆਂ ਨੂੰ ਸੰਭਾਲਦੇ ਉਹਦੇ ਕਦਮ ਜਦੋਂ ਇੱਕ ਜਗ੍ਹਾ

ਤੋਂ ਵਿਦਾ ਹੁੰਦੇ ਤਾਂ ਅਗਲੀਆਂ ਯਾਤਰਾਵਾਂ ਦੇ ਮੁਹਾਂਦਰੇ ਦਿਸਣ ਲੱਗ ਪੈਂਦੇ।

ਅੱਜ ਦਾ ਰਾਹ ਬੜਾ ਭੀੜ-ਭੜੱਕੇ ਵਾਲਾ ਸੀ। ਜਦੋਂ ਸੂਰਜ ਸਿਰ ਉੱਤੇ ਆਇਆ ਉਨ੍ਹਾਂ ਇੱਕ ਪਿੰਡ 'ਚੋਂ ਗਜ਼ਾ ਕੀਤੀ। ਜਿਸ ਘਰ ਅੱਗੇ ਉਹ ਅੰਨ ਲਈ ਖੜ੍ਹੇ ਸਨ, ਉਸ ਵਿਹੜੇ ਵਿੱਚ ਇੱਕ ਬੁੱਢੀ ਛੋਟੀ ਜਹੀ ਕੁੜੀ ਨੂੰ ਕੱਤਣਾ ਸਿਖਾ ਰਹੀ ਸੀ। ਉਹ ਕੁੜੀ ਐਨੀ ਛੋਟੀ ਸੀ ਕਿ ਦੋਵਾਂ ਲਈ ਅੰਨ ਲੈ ਕੇ ਉਹ ਮਸਾਂ ਦਰਵਾਜੇ ਤੱਕ ਪਹੁੰਚੀ। ਬਾਬਾ ਝੁਕ ਕੇ ਉਹਦੇ ਜਿੰਨਾ ਹੋ ਗਿਆ ਸੀ।

"ਕੰਨਿਆ ਨੂੰ ਅਸ਼ੀਰਵਾਦ ਦੇ ਦੇਵੋਂ ਦਰਵੇਸ਼ੋ ...।" ਬਾਬੇ ਨੇ ਅੰਨ ਧਰਤੀ 'ਤੇ ਰੱਖ ਦੋਵੇਂ ਹੱਥ ਉਹਦੇ ਸਿਰ ਉੱਤੇ ਰੱਖ ਦਿੱਤੇ। ਪਿੰਡ ਤੋਂ ਤਾਂ ਉਹ ਬਾਹਰ ਨਿਕਲ ਆਏ ਸਨ ਪਰ ਮਰਦਾਨੇ ਨੂੰ ਉਹ ਮਾਸੂਮ ਚਿਹਰਾ ਯਾਦ ਆਉਂਦਾ ਰਿਹਾ। ਅਕਸਰ ਇਹ ਉਹ ਘਰ ਹੁੰਦੇ ਨੇ ਜਿਨ੍ਹਾਂ ਦੇ ਬਾਕੀ ਜੀਅ ਕਿਸੇ ਲੜਾਈ ਦੀ ਭੇਟਾ ਚੜ੍ਹ ਚੁੱਕੇ ਹੋਣ; ਤਾਂ ਹੀ ਉਸ ਬਿਰਧ ਚਿਹਰੇ ਨੇ ਸਾਰੀਆਂ ਦੁਆਵਾਂ ਉਸ ਮਾਸੂਮ ਲਈ ਮੰਗੀਆਂ ਸਨ।

ਸੁਲਤਾਨਪੁਰ ਤੋਂ ਤੁਰਦਿਆਂ ਸੋਚਿਆ ਸੀ; ਖੁੱਲ੍ਹੀਆਂ ਜਗ੍ਹਾਵਾਂ ਹੋਣਗੀਆਂ, ਬਾਬੇ ਦੀ ਰੂਹਾਨੀ ਆਵਾਜ਼ ਹੋਵੇਗੀ, ਰਬਾਬ ਵੱਜੇਗੀ; ਸੰਗੀਤ ਦੀ ਮਰਜ਼ੀ ਨਾਲ ਆਵਾਜ਼ਾਂ ਸੁਣਨਗੀਆਂ। ਸਫ਼ਰਾਂ ਦਾ ਕੀ ਏ? ਇਹ ਤਾਂ ਕਦਮਾਂ ਨੇ ਤਹਿ ਕਰਨੇ ਨੇ; ਤੁਰਦੇ ਰਵਾਂਗੇ, ਤੇ ਤਹਿ ਹੋ ਜਾਵੇਗਾ। ਇਹ ਸ਼ੁਰੂ ਵਿੱਚ ਨਾ ਸਮਝ ਆਉਣ ਵਾਲੀਆਂ ਗੱਲਾਂ ਜਦੋਂ ਸਮਝ ਆਉਣ ਲੱਗੀਆਂ ਤਾਂ ਅਰਥ ਹੀ ਬਦਲ ਗਏ ਸਨ। ਇਹ ਰਸਤੇ ਤਾਂ ਦੁੱਖਾਂ ਦੀਆਂ ਪੈੜਾਂ ਨਾਲ ਪਗਡੰਡੀਆਂ ਬਣੇ ਸਨ। ਇਹ ਪਗਡੰਡੀਆਂ ਦੀ ਸੁੱਕੀ ਲੀਕ ਖਾਹਿਸ਼ਾਂ-ਉਮੀਦਾਂ ਦੀਆਂ ਹੀ ਪਰਤਾਂ ਦਰ ਪਰਤਾਂ ਸਨ। ਕਦੇ-ਕਦੇ ਇਨ੍ਹਾਂ ਰਸਤਿਆਂ 'ਤੇ ਤੁਰਨਾ ਕਿਸੇ ਜ਼ਖਮੀ ਉੱਪਰੋਂ ਗੁਜ਼ਰਨ ਵਾਂਗ ਜਾਪਦਾ। ਇਹ ਦੁੱਖ ਪੈਰਾਂ ਵਾਲੇ ਦੁੱਖ ਸਨ; ਜਿੰਨਾਂ ਮਰਜ਼ੀ ਤੁਰੋ ਇਹ ਨਾਲ-ਨਾਲ ਤੁਰਦੇ ਜਾਪਦੇ। ਕਦੇ-ਕਦੇ ਮਰਦਾਨੇ ਨੂੰ ਜਾਪਦਾ ਉਹ ਵੀ ਇਨ੍ਹਾਂ ਨਾਲ ਹੀ ਵਹਿ ਤੁਰਿਆ ਏ। ਕਥਾਵਾਂ ਵਿੱਚ ਉਭਰਦੇ ਚਿਹਰੇ ਦੇਰ ਤੱਕ ਮਨ ਵਿੱਚ ਸੋਗੀ ਯਾਦਾਂ ਵਾਂਗ ਜੀਵਤ ਰਹਿੰਦੇ। ਜੇ ਉਹ ਇਸ ਤਰ੍ਹਾਂ ਇਨ੍ਹਾਂ ਰਾਹਾਂ ਉੱਤੇ ਨਾ ਤੁਰਦਾ ਤਾਂ ਉਹਨੂੰ ਭੁਲੇਖਾ ਰਹਿਣਾ ਸੀ ਕਿ ਰਸਤਿਆਂ ਉੱਤੇ ਤੁਰਨ ਨਾਲ ਕੁੱਝ ਵੀ ਨਹੀਂ ਹੁੰਦਾ। ਇਸ ਤੋਂ ਪਹਿਲਾਂ ਸਫ਼ਰਾਂ ਦੀ ਇਸ ਤਰ੍ਹਾਂ ਦੀ ਝਲਕ ਕਦੇ ਦਿਸੀ ਹੀ ਨਹੀਂ ਸੀ। ਦੁੱਖਾਂ ਨੂੰ ਇਸ ਤਰ੍ਹਾਂ ਤੋਰ-ਤੋਰ ਕੇ ਸਫ਼ਰਾਂ ਵਿੱਚ ਤੁਰਦੇ ਵੇਖਣ ਦਾ ਇਹ ਪਹਿਲਾ ਅਨੁਭਵ ਸੀ। ਬਚਪਨ ਵਿੱਚ ਤਲਵੰਡੀ ਇਸ ਤਰ੍ਹਾਂ ਤਾਂ ਕਦੇ ਨਹੀਂ ਸੀ ਦਿਸਿਆ। ਦੂਰੋਂ ਭਾਵੇਂ ਪਿੰਡ ਦੁੱਖਾਂ ਦਾ ਝੁਮਲਮਾਟਾ ਮਾਰੀਂ ਬੈਠਾ ਦਿਸਦਾ; ਪਰ ਉਹ ਦੁੱਖਾਂ ਨੂੰ ਕੋਲ ਬਿਠਾਲਕੇ ਬਹੁਤ ਸੋਹਲ ਕਰ ਲੈਂਦਾ ਸੀ। ਅੰਮੀ ਵੀ ਮਰਗਤ ਵੇਲੇ ਗੋਲ ਘੇਰਾ ਬਣਾ ਕੀਰਨੇ ਪਾਉਂਦੀ ਸੀ...। ਦੁੱਖ ਵੇਲੇ ਸਭ ਦੀ ਚਾਲ ਰੁਕ ਜਾਂਦੀ ਸੀ।

ਫਿਰ ਵੀ ਜੇ ਲੋਕਾਂ ਵਾਂਗ ਲੰਘਣਾ ਹੁੰਦਾ; ਉਹ ਔਖਾ-ਸੌਖਾ ਹੋ ਕੇ ਲੰਘ ਜਾਂਦਾ। ਪਰ ਬਾਬੇ ਦੇ ਤਾਂ ਅੰਦਾਜ਼ ਹੀ ਵੱਖਰੇ ਸਨ। ਉਹ ਤਾਂ ਉਨ੍ਹਾਂ ਨਾਲ ਛੇੜਖਾਨੀ ਕਰਦਾ, ਜਗਾਉਂਦਾ; ਗਾ-ਗਾ ਕੇ ਉਨ੍ਹਾਂ ਦੇ ਨਾਵਾਂ ਨਾਲ ਪੁਕਾਰਦਾ : "ਕਾਮ ਏ... ਕਰੋਧ ਏ...।" ਵਿਚੋਂ ਬਨਾਵਟੀ ਜਹੀ ਆਵਾਜ਼ ਆਉਂਦੀ : "ਜੀ ਉਹ ਘਰ ਨਹੀਂ...।"

"ਕੋਈ ਨਾ ਭਾਈ ਆ ਲੈਣ ਦੇ ਬਾਹਰ ਬੈਠ ਕੇ ਉਡੀਕ ਕਰਦੇ ਆਂ...।" ਪਿਛੋਂ

ਖਿੱਝੀ ਹੋਈ ਆਵਾਜ਼ ਆਉਂਦੀ "ਭਾਈ ਅੱਜ ਨਹੀਂ ਆਉਣਾ... ਦੂਰ ਰਿਸ਼ਤੇਦਾਰੀ ਵਿੱਚ ਗਏ ਨੇ...।" "ਕੋਈ ਨਾ ਭਾਈ ਰਿਸ਼ਤੇਦਾਰੀਆਂ ਦਾ ਤਾਂ ਉਹਦੀਆਂ ਦਾ ਸਾਨੂੰ ਪਤੈ...।" ਅਚਾਨਕ ਆਵਾਜ਼ਾਂ ਬੰਦ ਹੋ ਜਾਂਦੀਆਂ। ਰਸਤੇ ਦੇ ਦੋਵੀਂ ਪਾਸੀਂ ਚੁੱਪ-ਚਾਂ ਫੈਲ ਜਾਂਦੀ। ਮਰਦਾਨੇ ਨੂੰ ਫਿਰ ਕਿਸੇ ਦੇ ਲੰਬੇ-ਲੰਬੇ ਸਾਹ ਸੁਣਦੇ : "ਆਹ ਜਿਹੜਾ ਪਿੱਛੇ ਜਾਂਦਾ... ਇਹਨੂੰ ਵੀ ਨਾ ਛੋੜਿਓ ... ਸਭ ਕੁੱਝ ਦੱਸ ਦਿੰਦਾ ਇਹ ਵੀ...।"

ਅਜਿਹੀਆਂ ਸ਼ਕਲਾਂ ਦੇ ਸੰਵਾਦ ਨਾਲ ਸਰੀਰ ਕੁੱਝ ਦੇਰ ਲਈ ਰੁਕਣਾ ਚਾਹੁੰਦਾ ਸੀ। ਤਾਲੂਏ ਉੱਤੇ ਸੁੱਕੀ ਜੀਭ ਫੇਰੀ। ਇਹ ਵੀ ਅਹਿਸਾਸ ਹੋਇਆ ਕਿ ਉਹਦੇ ਅੱਗੇ ਕੋਈ ਹੋਰ ਵੀ ਚੱਲ ਰਿਹੈ। ਪਿੱਛੇ ਨਜ਼ਰ ਮਾਰੀ ਉਹ ਨਹੀਂ ਦਿਸਿਆ।

"ਭਾਈ ਕੀ ਖੋ ਗਿਆ?" ਇੱਕ ਓਪਰੀ ਆਵਾਜ਼ ਆਈ।

"ਬਾਬਾ... ਬਾਬਾ ...।"

"ਕੀ ਨਿਆਣਿਆਂ ਵਾਂਗ ਬਾਬਾ-ਬਾਬਾ ਲਾਈ ਏ?" ਓਹੀ ਓਪਰੀ ਆਵਾਜ਼ ਫਿਰ ਸੁਣੀ। ਖੜ੍ਹ ਕੇ ਸਾਹਮਣੇ ਵੇਖਿਆ; ਦੂਰ ਬਾਬਾ ਉਹਦੇ ਵੱਲ ਮੁੜਿਆ ਆ ਰਿਹਾ ਸੀ।

"ਬਾਬਾ ਤੂੰ ਕਿੱਥੇ ਚਲਾ ਗਿਆ ਸੀ?" ਨਜ਼ਰਾਂ ਨੂੰ ਸੁਰਤ ਆਈ।

"ਤੈਨੂੰ ਲੈਣ ਆ ਰਿਹਾਂ ਮਰਦਾਨਿਆ...?"

"ਅੱਛਿਆ ਮੈਂ ਪਿੱਛੇ ਰਹਿ ਗਿਆ ਸੀ?" ਲੰਬੇ ਸਾਹਾਂ ਨਾਲ ਹਿਲਦੀ ਰਬਾਬ ਪਿੰਡੇ ਨਾਲ ਟਕਰਾਈ। ਹੁਣ ਕਿਸੇ ਤੀਜੇ ਦੀ ਵੀ ਯਾਦ ਆ ਗਈ ਸੀ।

# ਕਾਂਡ : ਸੱਤ

ਇਸ ਤੋਂ ਪਹਿਲਾਂ ਕਦੇ ਨਹੀਂ ਸੀ ਹੋਇਆ; ਸਵੇਰੇ ਜਾਗ ਖੁੱਲ੍ਹੇ ਤੇ ਸਾਹਮਣੇ ਦਰਿਆ ਵਗਦਾ ਦਿਸੇ। ਦੂਰ ਤੱਕ ਕਲ-ਕਲ ਕਰਦਾ ਪਾਣੀ ਤੇ ਕੰਢੇ ਹਰੇ ਭਰੇ...। ਸਲ੍ਹਾਬ ਕਰਕੇ ਇੱਥੇ ਹਾਲੇ ਪੱਤਝੜ ਨਹੀਂ ਸੀ ਆਈ। ਏਨੇ ਸਾਝਰੇ ਬਾਬੇ ਨੇ ਕੱਪੜੇ ਧੋ ਕੇ ਸੁੱਕਣੇ ਵੀ ਪਾ ਦਿੱਤੇ ਸਨ। ਉੱਠਣਾ ਉਹਨੂੰ ਉਦੋਂ ਪਿਆ ਜਦੋਂ ਉਹਨੇ ਵੇਖਿਆ; ਉਹਦਾ ਮਸੱਲਾ ਵੀ ਉਨ੍ਹਾਂ ਵਿੱਚ ਸੁੱਕ ਰਿਹਾ ਸੀ। ਨਾਤਿਆਂ ਧੋਤਿਆਂ ਮੁਸਕਰਾਉਂਦਾ ਬਾਬਾ ਉਹਦੇ ਵੱਲ ਆ ਰਿਹਾ ਸੀ। ਪਿਛਲੇ ਕਈ ਦਿਨਾਂ ਦੀ ਲਗਾਤਾਰ ਥਕਾਵਟ ਨਾਲ਼ ਰਾਤੀਂ ਮੁੜਕੇ ਜਾਗ ਨਹੀਂ ਸੀ ਖੁੱਲ੍ਹੀ। ਜਿਸ ਟਿੱਬੀ ਉੱਤੇ ਉਨ੍ਹਾਂ ਰਾਤ ਕੱਟੀ ਸੀ; ਉਹਦੇ ਪੈਰਾਂ ਹੇਠ ਰਾਵੀ ਵੱਗ ਰਿਹਾ ਸੀ। ਹਲਕਾ-ਹਲਕਾ ਚਾਨਣ ਹੋ ਰਿਹਾ ਸੀ। ਸੂਰਜ ਹਾਲੇ ਚੜ੍ਹਿਆ ਨਹੀਂ ਸੀ। ਮਰਦਾਨਾ ਕੁੱਝ ਬੋਲਦਾ ਉਸ ਤੋਂ ਪਹਿਲਾਂ ਹੀ ਬਾਬੇ ਦੀ ਆਵਾਜ਼ ਸੁਣੀ। (ਅਜਿਹਾ ਕਦੇ ਹੀ ਵਾਪਰਦਾ)

"ਵਗਦੇ ਪਾਣੀ ਵਿੱਚ ਤੂੰ ਵੀ ਇਸ਼ਨਾਨ ਕਰ ਲੈ ਮਰਦਾਨਿਆਂ... ਫਿਰ ਇਹਨੂੰ ਵੀ ਆਪਾਂ ਪਾਰ ਕਰਨਾ।" ਹੋਰ ਤਾਂ ਉਹ ਤੋਂ ਕੁੱਝ ਬੋਲਿਆ ਨਹੀਂ ਗਿਆ; ਪਰ ਸਾਹਮਣੇ ਉਸ ਛੋਟੇ ਜਹੇ ਪੰਛੀ ਨੂੰ ਵੇਖਣ ਲੱਗਾ ਜੋ ਖਲੇਪੜ ਥੱਲਿਓਂ ਨਾਜ਼ੁਕ ਜਹੇ ਤੂਣ ਨੂੰ ਕੱਢਣ ਦੀ ਕੋਸ਼ਿਸ ਕਰ ਰਿਹਾ ਸੀ। ਚੁੰਜ ਨਾਲ ਹਿਲਦਾ ਖਲੇਪੜ ਤੂਣ ਉੱਤੇ ਜਾ ਡਿੱਗਿਆ।ਇਸ ਤੋਂ ਅੱਗੇ ਪੰਛੀ ਨੂੰ ਜਾਚ ਨਹੀਂ ਸੀ। ਸਭ ਕੁੱਝ ਭੁੱਲ ਉਹ ਉਡਾਰੀ ਮਾਰ ਗਿਆ।

ਬੇੜੀ ਵਿੱਚ ਮਲਾਹ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਜਦੋਂ ਹੋਰ ਕੋਈ ਨਹੀਂ ਆਇਆ; ਮਲਾਹ ਨੇ ਦੋਵਾਂ ਨੂੰ ਲੈ ਕੇ ਜਾਣਾ ਹੀ ਠੀਕ ਸਮਝਿਆ। ਸੂਰਜ ਆਪਣੀ ਟੇਢ ਨਾਲ਼ ਉੱਪਰ ਆਉਣ ਲੱਗਾ। ਚੱਪੂਆਂ ਨਾਲ਼ ਮਲਾਹ ਵੀ ਬੋਲਦਾ ਗਿਆ :

"ਰਾਹੀਓ ਮਲਾਹ ਬੇੜੀ ਵਿੱਚ ਨੀ ਥੱਕਦਾ... ਤੁਰਕੇ ਜਾਣਾ ਥਕਾ ਦੇਂਦਾ...।"

ਮਲਾਹ ਮੁੜ-ਮੁੜ ਬਾਬੇ ਵੱਲ ਝਾਤ ਮਾਰਦਾ। ਮਰਦਾਨੇ ਨੇ ਕਈ ਵਾਰ ਰਬਾਬ ਛੇੜੀ; ਪਰ ਬਾਬੇ ਦੀ ਨਜ਼ਰ ਸਮਤਲ ਚਲਦੇ ਪਾਣੀ ਵੱਲ ਵੇਖਦੀ ਰਹੀ। ਫਿਰ ਮਰਦਾਨੇ ਨੇ ਵੀ ਆਪਣਾ ਆਪ ਤੈਰਦਾ ਮਹਿਸੂਸਿਆ। ਚਲਦੇ ਪਾਣੀ ਉੱਪਰ ਉੱਡਦੇ ਪੰਛੀਆਂ ਦੇ ਪਰਛਾਵੇਂ ਦਿਸੇ। ਇੱਥੇ ਹੀ ਪੂਰੀ ਰਾਤ ਅਸਮਾਨ ਨੇ ਆਪਣੀਆਂ ਝਲਕਾਂ ਵਿਖਾਈਆਂ ਹੋਣਗੀਆਂ। ਇਹ ਆਪਣੇ ਆਪ ਨੂੰ ਪਾਣੀ ਵਿੱਚ ਵੇਖਣ ਦੀ ਕੋਸ਼ਿਸ਼ ਸੀ। ਠੋਸ ਜਗ੍ਹਾਵਾਂ ਨਾਲ਼ ਰੁਕੇ ਸੰਵਾਦ ਤਰਲਤਾ ਵਿੱਚ ਵਹਿੰਦੇ ਦਿਸੇ; ਸਫ਼ਰਾਂ ਨੂੰ ਮੁਹਾਂਦਰੇ ਦਿਸਣ ਲੱਗੇ। ਅੱਜ ਕਦਮਾਂ ਥੱਲੇ ਠੋਸ ਕੁੱਝ ਵੀ ਨਹੀਂ ਸੀ; ਕੋਈ ਹੋਰ ਹੀ ਤੈਰਦਾ ਪਾਰ ਲੰਘਾ ਰਿਹਾ ਸੀ। ਤਲ ਉੱਪਰ ਉਤਰੇ ਡੂੰਘੇ ਅਸਮਾਨੀ ਰੰਗ ਵੱਲ ਝਾਤ ਮਾਰੀ। ਪਾਣੀ ਦੀ ਗੁਦਗੁਦੀ 'ਚੋਂ ਜਦੋਂ ਉਨ੍ਹਾਂ ਬੇੜੀ ਛੱਡੀ ਤਾਂ ਬਾਬੇ ਦੀ ਸੁਰੀਲੀ ਆਵਾਜ਼ ਦਾ ਸੰਵਾਦ ਪਾਣੀ ਨਾਲ਼ ਕੁੱਝ ਇਸ ਤਰ੍ਹਾਂ ਸ਼ੁਰੂ ਹੋਇਆ :

ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥

ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥

ਦਰਿਆ ਤੋਂ ਥੋੜ੍ਹੀ ਦੂਰੀ ਤੱਕ ਪਗਡੰਡੀ ਸਿੱਲੀ ਰਹੀ। ਫਿਰ ਕਠੋਰ ਹੁੰਦੀ ਚਲੀ ਗਈ। ਤੇ ਫਿਰ ਉਹ ਭੁੱਲ ਗਈ ਕਿ ਉਹ ਏਨੇ ਵਗਦੇ ਪਾਣੀ ਕੋਲੋਂ ਆਈ ਹੈ। ਮਰਦਾਨੇ ਨੂੰ ਕਦਮਾਂ ਨਾਲ਼ ਖਹਿੰਦੀ ਸਖ਼ਤ ਸਤਹਿ ਤੋਂ ਯਾਦ ਆਇਆ। ਹੁਣੇ ਕੁੱਝ ਦੇਰ ਪਹਿਲਾਂ ਏਨੇ ਉਲਝੇ ਹੋਏ ਸੁਆਲਾਂ ਨੂੰ ਉਹਨੇ ਤੈਰਦੇ ਵਕਤ ਬਾਬੇ ਕੋਲੋਂ ਕਿਉਂ ਨਹੀਂ ਪੁੱਛਿਆ? ਉਹਨੇ ਇੱਕ ਮੌਕਾ ਗੁਆ ਦਿੱਤਾ ਸੀ। ਹੁਣ ਫਿਰ ਇਨ੍ਹਾਂ ਵਿਰਾਨ ਭੁਰਭਰੀਆਂ ਪਗਡੰਡੀਆਂ ਉੱਤੇ ਓਹੀ ਸੁਆਲ ਪਰੇਸ਼ਾਨ ਕਰਨ ਲੱਗ ਪਏ ਸਨ। ਉਹ ਵਹਿਣ ਕਿੰਨਾਂ ਕੋਮਲ ਸੀ ਜਿਸਦੀ ਤਰਲਤਾ ਉੱਤੇ ਉਹ ਤੇ ਬਾਬਾ ਤੈਰ ਰਹੇ ਸਨ। ਉੱਥੇ ਸਾਜ਼ ਤੇ ਸ਼ਬਦ ਦੀ ਵੀ ਲੋੜ ਨਹੀਂ ਸੀ ਪੈਣੀ। "ਖਾਲੜੇ ਕੋਈ ਰਿਸ਼ਤੇਦਾਰੀ ਏ...?" ਬਹੁਤ ਦੇਰ ਬਾਅਦ ਕੋਈ ਆਮ ਜਿਹਾ ਸੁਆਲ ਸੁਣਿਆ। ਇੱਕ ਖੁਸ਼ੀ ਵੀ ਹੋਈ, ਦੂਜਾ ਉਸ ਆਦਮੀ ਵੱਲ ਵੀ ਵੇਖਿਆ; ਜਿਸਨੂੰ ਉਹਦੇ ਵਿੱਚ ਕੁੱਝ ਵੀ ਵੱਖਰਾ ਨਹੀਂ ਸੀ ਦਿਸਿਆ। ਉਹ ਬੰਦਾ ਤਾਂ ਬਿਨਾਂ ਉੱਤਰ ਸੁਣੇ ਅੱਗੇ ਲੰਘ ਗਿਆ ਪਰ ਪਿੱਛੋਂ ਇੱਕ ਹੋਰ ਟੋਲਾ ਆ ਰਲਿਆ। ਉਹ ਇੱਕ ਛੋਟੇ ਜਹੇ ਮਾਜਰੇ ਕੋਲੋਂ ਲੰਘੇ। ਬਹੁਤ ਹੀ ਛੋਟੇ-ਛੋਟੇ ਘਰ ਇੱਕ ਗੁੱਛੇ ਵਾਂਗ ਜੁੜੇ ਦਿਸ ਰਹੇ ਸਨ। ਪਗਡੰਡੀ ਪਿੰਡ ਦੇ ਖੂਹ ਕੋਲੋਂ ਖਹਿੰਦੀ ਲੰਘੀ। ਪਿਆਸ ਨਹੀਂ ਸੀ ਲੱਗੀ; ਪਰ ਤੁਰਦੇ-ਤੁਰਦੇ ਇੱਕ ਛੋਟੀ ਜਹੀ ਜਗ੍ਹਾ ਕੈਦ ਹੋਏ ਪਾਣੀ ਵੱਲ ਝੁਕ ਕੇ ਵੇਖਿਆ। ਲੰਘ ਗਿਆ ਦਰਿਆ ਯਾਦ ਆਇਆ। ਜਾਤਾਂ ਤੋਂ ਬਿਨਾਂ ਕਿੰਨਾਂ ਪਾਣੀ ਹਾਲੇ ਵੀ ਸੁਤੰਤਰ ਵਗਦਾ ਏ। ਇਸ ਹੌਸਲੇ ਵਿੱਚ ਲੰਬੇ ਕਦਮੀਂ ਉਹ ਫਿਰ ਬਾਬੇ ਨਾਲ਼ ਜਾ ਰਲਿਆ।

ਫਿਰ ਇੱਕ ਪਹਿਰ ਤੋਂ ਬਾਅਦ ਜਦੋਂ ਇਹ ਪਗਡੰਡੀ ਰੱਥਾਂ ਤੇ ਗੱਡਿਆਂ ਦਾ ਰਾਹ ਬਣੀ; ਇਹ ਆਪਣੇ ਆਪ ਅਲੱਗ ਇਸ ਤੋਂ ਵੱਖ ਚੱਲਣ ਲੱਗੀ। ਲੋਕ ਦੂਰੋਂ ਹੀ ਚਲਦੇ ਰਥਾਂ ਨੂੰ ਜਗ੍ਹਾ ਦੇਣ ਲਈ ਪਗਡੰਡੀ ਵਿੱਚ ਜਾ ਵੜਦੇ। ਰਸਤੇ ਦੇ ਦੋਵੇਂ ਪਾਸੇ ਨੀਵੇਂ ਕੇ ਹੋਏ ਦਰਖ਼ਤਾਂ ਦੇ ਵੱਡੇ ਟਾਹਲੇ ਸਨ, ਉਨ੍ਹਾਂ ਨੂੰ ਮੋੜ ਕੇ ਨਹੀਂ ਸੀ ਲੰਘਿਆ ਜਾ ਸਕਦਾ। ਇਸ ਤਰ੍ਹਾਂ ਕਦੇ-ਕਦੇ ਪਗਡੰਡੀ ਆਪਣੇ ਰਾਹ ਲੱਭਦੀ, ਇਸ ਰਸਤੇ ਤੋਂ ਦਿਸਣੀ ਹੀ ਹਟ ਜਾਂਦੀ।

ਪਿਛਲੀ ਰਾਤ ਕੋਈ ਸੁਪਨਾ ਵੀ ਨਹੀਂ ਸੀ ਆਇਆ। ਸ਼ਾਇਦ ਦਰਿਆ ਕੰਢੇ ਰਾਤ ਕੱਟੀ ਸੀ। ਵਗਦੇ ਰਾਵੀ ਨੇ ਸੁਪਨਿਆਂ ਨੂੰ ਜਗ੍ਹਾ ਹੀ ਨਾ ਦਿੱਤੀ ਹੋਵੇ। ਜਿਸ ਜਗ੍ਹਾ ਰਾਤ ਉਨਾਂ ਨੇ ਪੜਾਅ ਕੀਤਾ ਸੀ; ਉੱਥੇ ਬੇਰੀਆਂ ਦੇ ਝੁੰਡ ਸਨ। ਰਾਤ ਦੇ ਹਨ੍ਹੇਰੇ ਵਿੱਚ ਉਹ ਸਿਰਫ਼ ਗੋਲ ਗੁੰਬਦ ਹੀ ਦਿਸੇ ਸਨ। ਕੀਰਤਨ ਤੋਂ ਬਾਅਦ 'ਖਿੱਤੀਆਂ' ਵੇਖਣ ਲਈ ਉਹਨੂੰ ਕੁੱਝ ਦੂਰ ਜਾ ਕੇ ਵੇਖਣਾ ਪਿਆ ਸੀ। ਫਿਰ ਤੜਕੇ ਨੂੰ ਅਨੇਕਾਂ ਪੰਛੀਆਂ ਦੀਆਂ ਆਵਾਜ਼ਾਂ ਸੁਣੀਆਂ। ਉਹ ਹੈਰਾਨ ਸੀ ਕਿ ਰਾਤ ਉਨ੍ਹਾਂ ਕੋਲ਼ ਏਨੇ ਪੰਛੀ ਸਨ। ਜਦੋਂ ਤੱਕ ਪੰਛੀ ਬੋਲਦੇ ਰਹੇ; ਬਾਬੇ ਨੇ ਅੱਖਾਂ ਨਾ ਖੋਲ੍ਹੀਆਂ। ਸਵੇਰ ਦੇ ਪਹਿਲੇ ਅਲਾਪ ਤੋਂ ਕੁੱਝ ਦੇਰ ਪਹਿਲਾਂ ਉਹਦੇ ਮੂੰਹੋਂ ਨਿਕਲ ਗਿਆ:

"ਸਾਰੇ ਮਰਾਸੀ ਅੱਜ ਦਰੱਖਤਾਂ ਉੱਤੇ ਹੀ ਆ ਉਤਰੇ ਨੇ...?"

"ਦੋ ਮਰਾਸੀ ਥੱਲੇ ਵੀ ਬੈਠੇ ਨੇ...।" ਬਹੁਤ ਛੇਤੀ ਬਾਬੇ ਦੀ ਆਵਾਜ਼ ਸੁਣੀ ਸੀ।

ਉਹਨੇ ਧਿਆਨ ਨਾਲ ਬਾਬੇ ਵੱਲ ਵੇਖਿਆ; ਕਿਤੇ ਮੈਂ ਗ਼ਲਤ ਸੁਆਲ ਤਾਂ ਨਹੀਂ ਪੁੱਛ ਲਿਆ...। ਸਿਰ ਉੱਪਰਲੇ ਬੱਦਲਾਂ ਦਾ ਰੰਗ ਕੋਮਲ ਹੋ ਰਿਹਾ ਸੀ। ਛੋਟੇ-ਛੋਟੇ ਕਿਨਾਰੇ ਆਪਸ ਵਿੱਚ ਮਿਲਕੇ ਨਵਾਂ ਰੰਗ ਬਣਾ ਰਹੇ ਸਨ। ਬੇਰੀਆਂ 'ਤੇ ਬੈਠੇ ਪੰਛੀਆਂ ਨੇ ਦਿਨ ਦੀ ਪਹਿਲੀ ਉਡਾਣ ਭਰ ਲਈ ਸੀ।ਉਹਨੇ ਕੁੱਝ ਦੇਰ ਪਹਿਲਾਂ ਬਾਬੇ ਦੇ ਕਹੇ ਲਫ਼ਜ਼ਾਂ ਨੂੰ ਰਬਾਬ ਦੀਆਂ ਧੁਨਾਂ ਵਿੱਚ ਉਤਾਰਿਆ... "ਦੋ ਮਰਾਸੀ ਥੱਲੇ ਵੀ ਬੈਠੇ ਨੇ...।"

ਲਾਹੌਰ ਦੀ ਬੋਲੀ ਸੁਣਨੀ ਸ਼ੁਰੂ ਹੋ ਗਈ ਸੀ। ਜਿਹੜੇ ਰਸਤੇ ਲਾਹੌਰ ਵੱਲ ਜਾ ਰਹੇ ਸਨ; ਉਨ੍ਹਾਂ ਵਿੱਚ ਛੋਟੀਆਂ-ਛੋਟੀਆਂ ਪਗਡੰਡੀਆਂ ਨਦੀਆਂ, ਚੋਇਆਂ ਵਾਂਗ ਮਿਲਦੀਆਂ ਜਾਂਦੀਆਂ। ਵਪਾਰੀਆਂ ਦੇ ਭਰੇ ਗੱਡਿਆਂ ਅੱਗੇ ਰਖਵਾਲੇ ਚੱਲ ਰਹੇ ਸਨ। ਕਦੇ-ਕਦੇ ਵੱਡੇ ਵਪਾਰੀਆਂ ਦੇ ਰੱਥ ਲੰਘਦੇ।ਲਾਹੌਰ ਦੇ ਪਹਿਰਾਵੇ ਵਾਲੇ ਹਥਿਆਰਬੰਦ ਸਿਪਾਹੀ ਆਪਣੇ ਘੋੜਿਆਂ ਦੀ ਸ਼ਾਨ ਵਿੱਚ ਰਖਵਾਲਿਆਂ ਨੂੰ ਟਿੱਚ ਸਮਝਦੇ। ਪਰ ਆਮ ਲੋਕਾਂ ਵਿੱਚ ਤੁਰੇ ਜਾਂਦੇ ਮਰਦਾਨੇ ਨੂੰ ਕਈ ਵਾਰੀ ਅਚਵੀ ਜਹੀ ਲੱਗ ਜਾਂਦੀ। ਖ਼ਾਸ ਕਰਕੇ ਉਦੋਂ ਜਦੋਂ ਲਹੌਰੀ ਬੋਲੀ ਵਿੱਚ ਅਪਣੱਤ ਭਰੇ ਸ਼ਬਦਾਂ ਦੀ ਘਾਟ ਸੁਣਦੀ। ਇਸ ਵੇਲੇ ਉਸ ਮੰਦਰ ਵਾਲੇ ਚਿਹਰਿਆਂ ਦੀਆਂ ਝਲਕਾਂ ਦਿਸਦੀਆਂ। ਉਹ ਮੜੰਗੇ ਭੁਲਣੇ ਏਨੇ ਸੌਖੇ ਨਹੀਂ ਸਨ। ਵਾਪਸੀ ਵਾਲੇ ਦਿਨ ਨੇਹਰਾਂ ਨੇ ਕਿਹਾ ਸੀ:

"ਜਿੰਨੀ ਦੇਰ ਤੇਰਾ ਪੀਰ ਸਾਡਾ ਪਹਿਰਾਵਾ ਰੱਖੇਗਾ; ਉਦੋਂ ਤੱਕ ਤਾਂ ਸਾਡੀ ਯਾਦ ਆਉਂਦੀ ਹੀ ਰਵ੍ਹੇਗੀ।" ਫਿਰ ਆਪ ਹੀ ਉਹਦਾ ਉੱਤਰ ਦਿੱਤਾ ਸੀ।

"ਯਾਦ ਦਰਵਾਜ਼ੇ ਨਹੀਂ ਵੇਖਦੀ... ਸੋਚ ਸਮਝ ਕੇ ਆਵੀਂ, ਸਾਡੀਆਂ ਛਾਂਵਾਂ ਨਾਲ ਕੰਡੇ ਵੀ ਉਤਰ ਆਉਂਦੇ ਨੇ।"

ਸਾਹਮਣੇ ਵੇਖਿਆ ਇੱਕ ਔਰਤ ਆਪਣੇ ਨਾਲ ਤੁਰਦੇ ਬੱਚੇ ਨੂੰ ਕੁੱਝ ਇਸ ਤਰ੍ਹਾਂ ਕਹਿ ਰਹੀ ਸੀ :

"ਉਹ ਵੇਖ ਲਾਹੌਰ ਦੇ ਬੁਰਜ ਵੀ ਦਿਸਣ ਲੱਗ ਪਏ ਨੇ... ਥੋੜ੍ਹਾ ਹੋਰ ਤੁਰਕੇ ਅਸੀਂ ਲਾਹੌਰ ਹੋਵਾਂਗੇ।"

ਉਸ ਮੰਦਰ ਵਿੱਚ ਵੀ ਕਿਸੇ-ਕਿਸੇ ਔਰਤ ਦੀ ਗੋਦੀ ਵਿੱਚ ਬੱਚਾ ਸੀ। ਸਿਰ ਉੱਤੇ ਇੱਕ ਛਣਖਣੀ ਜਹੀ ਬੱਦਲੀ ਹਵਾ ਦੇ ਬੁੱਲ੍ਹੇ ਨਾਲ ਅੱਬਾ ਦੀ ਦਾਹੜੀ ਵਾਂਗ ਖਿੱਲਰ ਗਈ। ਫਿਰ ਹੌਲੀ-ਹੌਲੀ ਉਹਦਾ ਵਜੂਦ ਹੀ ਖ਼ਤਮ ਹੋ ਗਿਆ। ਪਤਾ ਨਹੀਂ ਲੱਗਦਾ ਕਦੋਂ ਤਲਵੰਡੀ ਜਾ ਵੜੀਦਾ? ਫਿਰ ਉਸ ਬੱਦਲੀ ਦੀ ਜਗ੍ਹਾ ਘਰ ਜਿੰਨਾ ਵੇਹੜਾ ਦਿਸਿਆ। ਸਜਾਦਾ ਤੇ ਰਜਾਦਾ ਘੁੰਮਦੇ ਦਿਸੇ। ਫਿਰ ਹਵਾ ਨਾਲ ਬੱਦਲੀ ਦੀ ਸਹਿਮਤੀ ਵਿੱਚ ਅੰਮੀ ਵੀ ਨਜ਼ਰੀਂ ਪਈ। ਆਪ ਮੁਹਾਰੇ ਹੀ ਮੂੰਹੋਂ ਪੁੱਛ ਨਿਕਲ ਗਈ।

"ਬਾਬਾ ਅਸੀਂ ਕਿਧਰ ਜਾ ਰਹੇ ਹਾਂ...?"

"ਕਿਰਤ ਦੇ ਘਰ...।"

ਲਹੌਰ ਦੇ ਬੁਰਜ਼ਾਂ ਕੋਲੋਂ ਲੰਘਦਾ ਇਹ ਰਸਤਾ ਕੁੱਝ ਇਹੋ ਜਹੇ ਸੰਵਾਦ ਸੁਣ ਰਿਹਾ ਸੀ। ਉੱਚੀਆਂ-ਉੱਚੀਆਂ ਦੀਵਾਰਾਂ ਵਿੱਚ ਘਿਰੇ ਮਹਿਲ ਮੀਨਾਰਿਆਂ ਕੋਲੋਂ ਲੰਘਦੇ ਲੋਕ ਬਹੁਤ ਹੀ ਸੰਜਮ ਨਾਲ ਬੋਲ ਰਹੇ ਸਨ। ਬਾਬੇ ਨੇ ਆਪਣੀ ਰੂਹਾਨੀ ਆਵਾਜ਼ ਨਾਲ ਸੁਰ ਛੇੜੇ ...। ਨਾਲ ਵੱਜਦੀ ਰਬਾਬ ਸੁਣ ਲੋਕ ਸਮਝਣ ਲੱਗੇ ਕੋਈ

ਦਰਬਾਰੀ ਗਾਇਕ ਹੋਣਗੇ; ਜੋ ਕਿਲ੍ਹੇ ਤੋਂ ਪਹਿਲਾਂ ਹੀ ਕਸੀਦੇ ਪੜ੍ਹਣ ਲੱਗ ਪਏ ਨੇ। ਪਰ ਜਦੋਂ ਬਾਬੇ ਦੇ ਇਹ ਬੋਲ ਲੋਕਾਂ ਦੇ ਕੰਨੀ ਪਏ ਤਾਂ ਉਹ ਅੱਗੇ ਪਿੱਛੇ ਹੋਣ ਲੱਗੇ। ਇਨ੍ਹਾਂ ਦੀਵਾਰਾਂ ਕੋਲੋਂ ਪਹਿਲਾਂ ਤਾਂ ਕੋਈ ਇਹੋ ਜਿਹਾ ਫ਼ਕੀਰ ਲੰਘਿਆ ਨਹੀਂ ਜੋ ਗਾ-ਗਾ ਕੇ ਚਣੌਤੀ ਦੇ ਰਿਹਾ ਹੋਵੇ :

ਰੰਗ ਹਸਹਿ ਰੰਗਿ ਰੋਵਹਿ ਚੁੱਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥

ਇਸ ਸਾਦ-ਮੁਰਾਦੇ ਜੋੜੇ ਨੇ ਜਿਸ ਤਰ੍ਹਾਂ ਲੋਕਾਂ ਦਾ ਧਿਆਨ ਖਿੱਚਿਆ ਸੀ; ਉਹ ਦੇਰ ਤੱਕ ਚਰਚਾ ਦਾ ਵਿਸ਼ਾ ਬਣਿਆ ਰਿਹਾ। ਫਿਰ ਹੌਲੀ-ਹੌਲੀ ਇਹ ਖ਼ਬਰ ਫੈਲਣ ਲੱਗੀ ਕਿ ਉਹ 'ਨਾਨਕ ਤਪਾ' ਸੀ। ਲੋਕ ਕਹਿ ਰਹੇ ਸਨ "ਚਲੋ ਉਹ ਤਾਂ ਪੀਰੋ ਮੁਰਸ਼ਦ ਹੈ; ਉਸ ਮਰਾਸੀ ਦਾ ਜਿਗਰਾ ਵੇਖੋ; ਸਾਜ਼ ਨਾਲ਼ ਹੀ ਲੋਧੀਆਂ ਨੂੰ ਟਿੱਚ ਜਾਣਿਆ ...।"

ਲੋਕ ਤਾਂ ਚਾਹੁੰਦੇ ਸਨ ਜਿੰਨੀ ਛੇਤੀ ਹੋ ਸਕੇ ਇਹ ਆਵਾਜ਼ਾਂ ਕਿਲ੍ਹੇ ਤੋਂ ਦੂਰ ਚਲੀਆਂ ਜਾਣ। ਪਰ ਉਹ ਦੋਵੇਂ ਉੱਥੇ ਹੀ ਰੁਕ ਗਏ ਸਨ। ਕਈ ਜਣਿਆਂ ਨੇ ਸਿੱਧੇ-ਅਸਿੱਧੇ ਢੰਗ ਨਾਲ ਦੱਸਣਾ ਵੀ ਚਾਹਿਆ ਕਿ ਇੱਥੇ ਬੈਠਣਾ ਕਿੰਨਾਂ ਭਿਆਨਕ ਹੋ ਸਕਦਾ ਏ। ਪਰ ਉਹ ਦੋਵੇਂ ਤਾਂ ਇਸ ਤਰ੍ਹਾਂ ਬੈਠੇ ਸਨ ਜਿਵੇਂ ਕਿਸੇ ਦੇ ਸੱਦੇ ਉੱਤੇ ਆਏ ਹੋਣ। ਲੋਕ ਇਸ ਅਨੋਖੀ ਬੈਠਕ ਨੂੰ ਵੇਖ ਰੁਕਣੇ ਸ਼ੁਰੂ ਹੋ ਗਏ ਸਨ। ਛੇਤੀ ਹੀ ਵੱਡਾ ਸਮੂਹ ਬਣਦਾ ਜਾ ਰਿਹਾ ਸੀ। ਦੋ ਘੋੜ ਸਵਾਰ ਵੀ ਆ ਕੇ ਵੇਖ ਗਏ ਸਨ। ਬਾਬਾ ਜਦੋਂ ਭੀੜ ਨੂੰ ਬੈਠਣ ਲਈ ਕਹਿੰਦਾ ਤਾਂ ਸਮੂਹ ਉਹਦੀ ਆਵਾਜ਼ ਨਾਲ ਕੀਲਿਆ ਜਾਂਦਾ। ਚਲਦੇ-ਫਿਰਦੇ ਲੋਕ ਸਿਰਫ਼ ਇਹ ਵੇਖਣ ਲਈ ਰੁੱਕ ਜਾਂਦੇ ਕਿ ਏਨੇ ਅਨੋਖੇ ਢੰਗ ਨਾਲ ਬੈਠੇ ਲੋਕ ਕੀ ਸੁਣ ਰਹੇ ਨੇ। ਇਸ ਰਾਤ ਬਹੁਤ ਲੰਬਾ ਕੀਰਤਨ ਹੋਇਆ। ਲੋਕਾਂ ਨੇ ਆਖ਼ਰ ਵਿੱਚ ਸਿਰਫ਼ ਰਬਾਬ ਹੀ ਵੱਜਦੀ ਸੁਣੀ। ਕਦੇ-ਕਦੇ ਮਰਦਾਨਾ ਬਾਬੇ ਵੱਲ ਵੇਖਦਾ; ਬਾਬੇ ਦਾ ਆਦੇਸ਼ ਰਬਾਬ ਜਾਰੀ ਰੱਖਣ ਲਈ ਹੁੰਦਾ।

## ਕਾਂਡ : ਅੱਠ

ਬਹੁਤ ਹੀ ਗਰੀਬ ਪਿੰਡ ਤੇ ਘੋੜੇ ਨਰੋਏ ਸਨ। ਪਿੱਪਲਾਂ, ਬਰੋਟਿਆਂ ਥੱਲੇ ਘੋੜੇ ਬੰਨੇ ਹੋਏ ਸਨ। ਤੇ ਲੋਕ ਇਨ੍ਹਾਂ ਬਿਰਖਾਂ ਦੀਆਂ ਛਾਂਵਾਂ ਤੋਂ ਦੂਰ ਤੁਰ ਰਹੇ ਸਨ। ਥੋੜ੍ਹਾ ਪਿੱਛੇ ਹੱਟ ਕੇ ਇੱਕ ਵੱਡਾ ਕਿਲ੍ਹਾ ਦਿਸਦਾ ਸੀ ਜਿਸਦੇ ਆਸਪਾਸ ਪਠਾਣੀ ਚਿਹਰੇ ਘੁੰਮ ਰਹੇ ਸਨ। ਪਿੰਡ ਤਾਂ ਇਹ ਲਾਲੋ ਦਾ ਹੀ ਸੀ; ਪਰ ਇਸ ਬਹਾਨੇ ਭਗੀਰਥ ਯਾਦ ਆ ਗਿਆ। ਉਹ ਅਕਸਰ ਉਹਦੇ ਸੁਲਤਾਨਪੁਰ ਆਉਣ ਦੀਆਂ ਗੱਲਾਂ ਕਰਦਾ ਰਹਿੰਦਾ ਸੀ। ਜਦ ਵੀ ਮੋਦੀਖਾਨੇ ਦੀ ਗੱਲ ਚੱਲਦੀ ਉਹਤੋਂ ਲਾਲੋ ਦਾ ਜ਼ਿਕਰ ਹੋ ਜਾਂਦਾ। ਪਿਛਲੀ ਰਾਤ ਦੇ ਪੜਾਅ ਤੋਂ ਕੁੱਝ ਦੇਰ ਪਹਿਲਾਂ ਮਰਦਾਨੇ ਨੇ ਪੁੱਛਿਆ ਸੀ :

"ਬਾਬਾ ਲਾਲੋ ਦਾ ਪਿੰਡ ਹਾਲੇ ਕਿੰਨੀ ਦੂਰ ਏ?" ਬਾਬਾ ਮੁਸਕਰਾਇਆ। "ਅੱਛਾ ਲਾਲੋ... ਜਿੱਥੇ ਵੀ ਕੋਹਲੂ ਚਲਦਾ ਦਿਸੇ... ਓਹੀ ਲਾਲੋ ਦਾ ਪਿੰਡ ਏ...?"

ਮਰਦਾਨਾ ਸੋਚੀਂ ਪੈ ਗਿਆ ਸੀ। ਇਹ ਕਿਤੇ ਕਈ ਦਿਨ ਪਹਿਲਾਂ ਕੋਹਲੂ ਬਾਰੇ ਪੁੱਛੇ ਪ੍ਰਸ਼ਨ ਦਾ ਉੱਤਰ ਤਾਂ ਨਹੀਂ...। ਉਹਨੇ ਰਬਾਬ ਨੂੰ ਤੁਰੰਤ ਗੋਦੀ ਵਿੱਚ ਲੈ ਲਿਆ; ਜਿਥੋਂ ਤੁਰੰਤ ਉਹਨੂੰ ਸੁਰ ਵਿੱਚ ਕਰ ਸਕਦਾ ਸੀ। ਪਿਛਲੀ ਰਾਤ ਦਾ ਡੇਰਾ ਇੱਕ ਅਣਜਾਣ ਪਿੰਡ ਦੇ ਨੇੜੇ ਸੀ। ਬਹੁਤ ਸਾਰੇ ਲੋਕ ਗਾਉਣ ਦੀਆਂ ਆਵਾਜ਼ਾਂ ਸੁਣਕੇ ਉਨ੍ਹਾਂ ਨੂੰ ਵੇਖਣ ਆਏ; ਉਥੇ ਹੀ ਬੈਠ ਗਏ।

ਰਾਤ ਦੇ ਅਜਿਹੇ ਸੁਖਾਵੇਂ ਪੜਾਅ ਤੋਂ ਬਾਅਦ ਪੂਰਾ-ਪੂਰਾ ਦਿਨ ਸੁਖਾਵਾਂ ਜਿਹਾ ਭਰਮ ਬਣਿਆ ਰਹਿੰਦਾ; ਕੋਈ ਪਿੰਡ ਆਉਣ ਵਾਲਾ ਏ ਜੋ ਬਿਲਕੁਲ ਤਲਵੰਡੀ ਵਰਗਾ ਹੋਵੇਗਾ... ਰਾਏ ਬੁਲਾਰ ਦੀ ਹਵੇਲੀ ਵਰਗੇ ਡਾਟ ਹੋਣਗੇ... ਮਹਿਤਾ ਕਾਲੂ ਦੀ ਗਲੀ ਵਿੱਚ ਇੱਕ 'ਝੂਮ' ਤੁਰਦੀ ਨਜ਼ਰ ਆਵੇਗੀ ਜਿਸਨੂੰ ਹਵੇਲੀ ਤੇ ਮਰਾਸੀਆਂ ਦੀਆਂ ਝੌਂਪੜੀਆਂ ਇੱਕੋ ਜਿੰਨਾ ਸਲਾਮ ਕਰਦੀਆਂ ਦਿਸਣਗੀਆਂ। ਪਰ ਅਜਿਹਾ ਹੋਣ ਤੋਂ ਪਹਿਲਾਂ ਹੀ ਕੁੱਝ ਹੋਰ ਵਾਪਰ ਜਾਂਦਾ। ਅੱਜ ਸਵੇਰ ਦੀ ਪਹਿਲੀ ਤੋਰ ਤੋਂ ਥੋੜ੍ਹੀ ਦੇਰ ਬਾਅਦ ਸੈਦਪੁਰ ਦਿਸਣ ਲੱਗ ਪਿਆ ਸੀ। ਵੇਹਲੇ ਖੇਤਾਂ ਵਿੱਚ ਰਾਹੀਆਂ ਵੱਲ ਝਾਕਦੇ ਡਰਨੇ ਦਿਸਣ ਲੱਗੇ। ਜਿਨ੍ਹਾਂ ਵਾਸਤੇ ਉਹ ਡਰਨੇ ਬਣੇ ਖੜ੍ਹੇ ਸਨ: ਅਨਾਜ ਜਾਣ ਵੇਲੇ ਉਹ ਦਿਸੇ ਹੀ ਨਹੀਂ ਸਨ। ਖੜ੍ਹੇ-ਖੜ੍ਹੇ ਡਰਨਿਆਂ ਨੂੰ ਆਪਣੀ ਯਾਦ ਭੁੱਲ ਗਈ ਸੀ। ਸ਼ਾਇਦ ਇਸੇ ਲਈ ਰਾਹੀਆਂ ਵੱਲ ਏਨੀ ਗ਼ੌਰ ਨਾਲ ਵੇਖ ਰਹੇ ਸਨ। ਹਰ ਪਿੰਡ ਸ਼ੁਰੂ ਹੋਣ ਤੋਂ ਪਹਿਲਾਂ ਇਹਦੇ ਨਾਲ ਮਿਲਦੀ-ਜੁਲਦੀ ਉਲਝਣ ਮਰਦਾਨੇ ਨੂੰ ਦਿਸ ਹੀ ਪੈਂਦੀ ਸੀ।

ਉਹ ਬਿਲਕੁਲ ਕਿਲ੍ਹੇ ਦੇ ਥੜ੍ਹੇ ਕੋਲੋਂ ਲੰਘੇ। ਕਿਲ੍ਹੇ ਦੇ ਪਠਾਣੀ ਚੇਹਰਿਆਂ ਨੇ ਬਾਬੇ ਵੱਲ ਗ਼ੌਰ ਨਾਲ ਵੇਖਿਆ। ਪਹਿਰਾਵੇ ਦਾ ਹਰਾ ਰੰਗ ਤਾਂ ਸਮਝ ਆਉਂਦਾ ਸੀ; ਇਹ ਵਿੱਚੋਂ ਹੀ ਭਗਵਾਂ ਕਿਧਰੋਂ ਸ਼ੁਰੂ ਹੋ ਗਿਆ? ਇੱਕ ਹੋਰ ਰੰਗ ਨਾਲ ਇੱਥੇ

ਲਲਾਰੀ ਚਕਮਾ ਦੇ ਗਿਆ ਸੀ। ਇਹ ਰੰਗਾਂ ਦਾ ਮਿਸ਼ਰਨ ਸੀ ਤੇ ਉੱਤੋਂ ਸਵੇਰ ਦੀ ਤੇਜ਼ ਧੁੱਪ ਪੈ ਰਹੀ ਸੀ। ਉਹ ਕੁੱਝ ਪੁੱਛਦੇ; ਉਹ ਦੋਵੇਂ ਕੋਲੋਂ ਲੰਘ ਗਏ। ਮਰਦਾਨੇ ਨੂੰ ਫਿਰ ਭੌਣੀਆਂ ਦਾ ਚੀਕਣਾ ਨਜ਼ਦੀਕ ਹੁੰਦਾ ਸੁਣਿਆ। ਖੂਹ ਦੇ ਤਲ 'ਤੇ ਪਾਣੀ ਉੱਤੇ ਬਾਲਟੀ ਦੀ ਗੁਦਗੁਦੀ ਸੁਣੀ। ਕਦੇ-ਕਦੇ ਅੱਗੇ ਚੱਲਦੇ ਬਾਬੇ ਦੀ ਦਿਸਦੀ ਪੱਗ ਨਾਲ ਤਿਤਲੀਆਂ ਦੀ ਕਵਾਈ ਉੱਤੇ ਨਜ਼ਰ ਚਲੇ ਜਾਂਦੀ। ਫਿਰ ਉਹ ਚੋਗੇ 'ਤੇ ਲਟਕਦੇ ਫੂੰਦਿਆਂ ਉੱਪਰ ਤਬੀਤਾਂ ਦੀਆਂ ਕਤਾਰਾਂ ਉੱਪਰ ਪੈਂਦੀ ਧੁੱਪ ਦੀ ਚਮਕ ਵੇਖਣ ਲੱਗ ਪੈਂਦਾ।

ਗਲੀਆਂ ਭੀੜੀਆਂ ਸਨ; ਕੰਧਾਂ ਆਪਣੇ ਪਰਛਾਵੇਂ ਤੱਕ ਨਹੀਂ ਸੀ ਵੇਖਦੀਆਂ। ਫਿਰ ਵੀ ਜੁਲਾਹੇ ਦਾ ਤਣਿਆਂ ਤਾਣਾ ਦਿਸਿਆ। ਕੁਮ੍ਹਿਆਰ ਦੇ ਕੱਚੇ ਭਾਂਡੇ ਧੁੱਪ ਸੇਕਣ ਦੀ ਉਡੀਕ ਕਰਦੇ ਦਿਸੇ। ਅੱਗੇ ਲਲਾਰੀਆਂ ਦੀ ਲੰਬੀ ਗਲੀ ਸੀ। ਡੁੱਲ੍ਹੇ ਰੰਗਾਂ ਦੇ ਚਟਾਕ ਹਰ ਘਰ ਅੱਗੇ ਦਿਸਦੇ ਰਹੇ। ਅਜਿਹੇ ਵੇਲੇ ਬਾਬੇ ਦੀ ਝਨਕਾਰ ਸੁਣਨ ਲਈ ਕੁੱਝ ਚਿਹਰੇ ਸਮਾਂ ਕੱਢ ਹੀ ਲੈਂਦੇ।

"ਪਹਿਲਾਂ ਹੀ ਬੜੇ ਰੰਗ ਚੜ੍ਹੇ ਨੇ ... ਲਲਾਰੀਆਂ ਦੀ ਗਲੀ ਵਿੱਚ ਦੀ ਜ਼ਰੂਰ ਲੰਘਣਾ ਸੀ?" ਬਾਬੇ ਦੇ ਚੋਗੇ ਵੱਲ ਵੇਖਦਾ ਇੱਕ ਬਜੁਰਗ ਹੱਸਦਾ-ਹੱਸਦਾ ਗਲੀ ਵਿੱਚ ਆਇਆ। ਮਰਦਾਨੇ ਨੂੰ ਉਹਦੀ ਦਲੀਲ ਦੀ ਲਾਲਸਾ ਬੜੀ ਸੋਹਣੀ ਲੱਗੀ ਸੀ; ਖ਼ਾਸ ਤੌਰ ਤੇ ਉਦੋਂ ਜਦੋਂ ਉਹਨੇ ਆਪਣੇ ਹੱਥਾਂ ਉੱਤੇ ਪੱਕੇ ਤੌਰ ਤੇ ਚੜ੍ਹੇ ਰੰਗਾਂ ਨੂੰ ਵਿਖਾਇਆ ਸੀ। ਇਹ ਉੱਤਰ ਉਹਦਾ ਆਪਣਾ ਸੀ; ਜਿਹੜਾ ਬਾਬੇ ਨੇ ਉਹਦੇ ਕੋਲੋਂ ਪੁੱਛਿਆ ਸੀ; ਉਹ ਇਹ ਸੀ:

"ਲਾਲੋ ਦੇ ਘਰ ਨੂੰ ਇਹੋ ਰਸਤਾ ਜਾਂਦਾ ਏ...?"

ਮਰਦਾਨੇ ਦਾ ਜੀਅ ਕੀਤਾ ਇੱਥੇ ਖੜ੍ਹ ਕੇ ਰਬਾਬ ਵਜਾਵਾਂ। ਬੇਸ਼ਕ ਬਾਬਾ ਅੱਗੇ ਲੰਘ ਜਾਵੇ; ਉਹਨੂੰ ਢੂੰਡ ਹੀ ਲਵਾਂਗਾ। ਪਰ ਇਨ੍ਹਾਂ ਭੀੜੀਆਂ ਗਲੀਆਂ ਵਿੱਚ ਸਾਜ਼ ਰਾਹੀਂ ਮੈਥੋਂ ਬਿਨਾਂ ਹੋਰ ਕੌਣ ਪੁੱਛੇਗਾ? "ਕੀ ਤੈਨੂੰ ਪਤਾ ਏ; ਤੈਥੋਂ ਕਿਸਨੇ ਪੁੱਛਿਆ ਏ?" ਅੱਗੇ ਇੱਕ ਹੋਰ ਭੀੜੀ ਗਲੀ ਸ਼ੁਰੂ ਹੋ ਗਈ ਸੀ।

ਲਾਲੋ ਦੇ ਘਰ ਪਹਿਲਾਂ ਬਾਬਾ ਅੰਦਰ ਗਿਆ। ਛੋਟੇ ਜਹੇ ਵਿਹੜੇ ਵਿੱਚ ਉਹ ਅੱਡੇ ਉੱਤੇ ਬੈਠਾ ਕੁੱਝ ਤਰਾਸ਼ ਰਿਹਾ ਸੀ। ਉਹ ਤਰਾਸ਼ਦਾ-ਤਰਾਸ਼ਦਾ ਬਾਬੇ ਵੱਲ ਵੇਖ ਕੇ ਮੁਸਕਰਾਇਆ। ਇਹ ਪਹਿਲੀ ਮਿਲਣੀ ਨਹੀਂ ਸੀ ਜਾਪਦੀ। ਚੁਫ਼ੇਰੇ ਖਿਲਰੇ ਹੋਏ ਸੰਦਾਂ ਵਿੱਚ ਮਰਦਾਨੇ ਨੇ ਆਪਣੀ ਪੰਡੋਕਲੀ ਤੇ ਦੋਵੇਂ ਕਾਸੇ ਰੱਖੇ। ਬਾਬਾ ਬਿਲਕੁਲ ਲਾਲੋ ਦੇ ਸਾਹਮਣੇ ਚੌਂਕੜੀ ਮਾਰ ਕੇ ਬੈਠ ਗਿਆ। ਲਾਲੋ ਨੇ ਤਰਾਸ਼ਣਾ ਨਹੀਂ ਛੱਡਿਆ, ਪਰ ਅੱਖਾਂ 'ਚੋਂ ਤ੍ਰਿਪ-ਤ੍ਰਿਪ ਹੰਝੂ ਵਹਾਉਂਦਾ ਰਿਹਾ। ਖੜ੍ਹੇ-ਖੜ੍ਹੇ ਮਰਦਾਨੇ ਨੇ ਫਿਰ ਚੁਫ਼ੇਰੇ ਨਜ਼ਰ ਘੁਮਾਈ। ਉਦੋਂ ਹੀ ਲਾਲੋ ਦੀ ਪਹਿਲੀ ਵਾਰ ਆਵਾਜ਼ ਸੁਣੀ। ਅਜਿਹੀਆਂ ਆਵਾਜ਼ਾਂ ਸੰਗੀਤ ਵਿੱਚ ਕਿਤੇ ਨਾ ਕਿਤੇ ਦਖ਼ਲ ਦੇਂਦੀਆਂ ਹੀ ਨੇ।

"ਮੇਰੇ ਸਾਹਮਣੇ ਇਸ ਤਰ੍ਹਾਂ ਮਿੱਟੀ ਉੱਤੇ ਨਾ ਬੈਠ ਬਾਬਾ...।"

"ਤੇਰਾ ਸਾਰਾ ਵੇਹੜਾ ਹੀ ਪਲੰਘ ਏ ਲਾਲੋ।" ਮਰਦਾਨਾ ਸਭ ਕੁੱਝ ਖੜ੍ਹਾ ਵੇਖਦਾ ਤੇ ਸੁਣਦਾ ਰਿਹਾ। ਉਹਨੇ ਮੋਢੇ ਉੱਪਰੋਂ ਹਾਲੇ ਰਬਾਬ ਵੀ ਨਹੀਂ ਸੀ ਉਤਾਰੀ। ਏਨੀਆਂ ਸਾਦੀਆਂ ਗੱਲਾਂ ਸੁਣਕੇ ਉਹਨੂੰ ਆਪਣਾ ਬਚਪਨ ਯਾਦ ਆ ਗਿਆ। ਲੰਘੀ ਰਾਤ ਤੋਂ ਬਾਅਦ ਦੂਜੇ ਦਿਨ ਸਵੇਰੇ ਉਹ ਆਪਣੇ ਮਿੱਤਰਾਂ ਨੂੰ ਇਸ ਤਰ੍ਹਾਂ ਹੀ ਮਿਲਦੇ

ਹੁੰਦੇ ਸਨ। ਕੁੱਝ ਵੀ ਪੁੱਛਣਾ ਬੱਸ ਸਨੇਹ ਬਣ ਜਾਂਦਾ ਸੀ। ਫਿਰ ਇਸ਼ਾ ਦੀ ਨਿਮਾਜ਼ ਤੱਕ ਸਮੇਂ ਦਾ ਪਤਾ ਹੀ ਨਹੀਂ ਸੀ ਲੱਗਿਆ। ਇੱਕ ਪਾਸੇ ਕਿਰਤ ਆਪਣੇ ਕਰਮ ਵਿੱਚ ਰੁੱਝੀ ਰਹੀ; ਦੂਜੇ ਪਾਸੇ ਸੰਗੀਤ ਸੁਰਾਂ ਦੀ ਬੰਦਗੀ ਵਿੱਚ ਮਗਨ ਰਿਹਾ। ਕੀਰਤਨ ਵੇਲੇ ਲਾਲੋ ਸੰਗਤ ਵਿੱਚ ਪੀੜ੍ਹੀ ਜਿੰਨੀ ਜਗ੍ਹਾ ਵਿੱਚ ਬੈਠਾ ਦਿਸਿਆ। ਪਹਿਲੀ ਰਾਤ ਦੇ ਕੀਰਤਨ ਦਾ ਆਰੰਭ ਕੁੱਝ ਇਸ ਤਰ੍ਹਾਂ ਹੀ ਹੋਇਆ ਸੀ।

ਮਰਦਾਨੇ ਦਾ ਇੱਥੇ ਜੀਅ ਲੱਗ ਰਿਹਾ ਸੀ। ਇੱਥੇ ਜੋਗੀਆਂ ਫ਼ਕੀਰਾਂ ਵਰਗੇ ਬੋਝਲ ਸੁਆਲ ਨਹੀਂ ਸੀ ਪੁੱਛੇ ਜਾ ਰਹੇ। ਅੱਖਰ ਬਿਨਾਂ ਕਿਸੇ ਕੋਸ਼ਿਸ਼ ਤੋਂ ਸ਼ਬਦਾਂ ਦੀ ਮਰਿਆਦਾ ਸਹਿਣ ਕਰ ਸਕਦੇ ਸਨ। ਲਾਲੋ ਦੇ ਘਰ ਸਾਹਮਣੇ ਕੋਈ ਮੰਦਰ ਤੇ ਮਸਜਿਦ ਵੀ ਨਹੀਂ ਸੀ। ਹਲਕੀ-ਹਲਕੀ ਹਵਾ ਕਿੱਕਰ 'ਤੇ ਬਣੇ ਮਮੋਲਿਆਂ ਦੇ ਆਲ੍ਹਣੇ ਕਦੇ-ਕਦੇ ਮੰਦਰ ਦੇ ਟੱਲ ਦੀ ਯਾਦ ਕਰਵਾ ਦੇਂਦੇ। ਸੇਪੀ ਤੇ ਆਪਣੇ ਸੰਦਾਂ ਦੀ ਮੁਰੰਮਤ ਕਰਾਉਣ ਆਉਂਦੇ ਕਿਸਾਨ ਅੱਡੇ ਵਿੱਚ ਬੈਠੇ ਦੋ ਫ਼ਕੀਰਾਂ ਨੂੰ ਹੈਰਾਨੀ ਨਾਲ ਵੇਖਦੇ। ਕਦੇ-ਕਦੇ ਲਾਲੋ ਕੋਲ ਬਹੁਤ ਜ਼ਿਆਦਾ ਕੰਮ ਆ ਜਾਂਦਾ।(ਹੁਣ ਦੋ ਜੀਅ ਹੋਰ ਆ ਬੈਠੇ ਸਨ) ਕੰਮ ਕਰਦੇ ਵਕਤ ਲਾਲੋ ਮਰਦਾਨੇ ਤੋਂ ਸਫ਼ਰਾਂ ਦੀਆਂ ਯਾਦਾਂ ਸੁਣਦਾ ਰਹਿੰਦਾ। ਇਹ ਆਦਤ ਤਲਵੰਡੀ ਦੇ ਬਾਲਾ ਸੰਧੂ ਵਰਗੀ ਸੀ। ਸਫ਼ਰਾਂ ਦੀਆਂ ਗੱਲਾਂ ਉਹ ਉਦੋਂ ਕਰਦੇ ਜਦੋਂ ਬਾਬਾ ਘਰੋਂ ਬਾਹਰ ਗਿਆ ਹੁੰਦਾ। ਅੱਜ ਚੱਲਦੀਆਂ ਗੱਲਾਂ ਵਿੱਚ ਜਦੋਂ ਸੁਲਤਾਨਪੁਰ ਤੋਂ ਭਗੀਰਥ ਨੂੰ ਬਾਬੇ ਵਲੋਂ ਵਾਪਸ ਭੇਜਣ ਦੀ ਗੱਲ ਤੁਰੀ ਤਾਂ ਸੰਦਾਂ ਦਾ ਢੇਰ ਵੇਖ ਕੇ ਮਰਦਾਨੇ ਤੋਂ ਰਿਹਾ ਨਾ ਗਿਆ :

"ਲਾਲੋ ਤੇਰੇ ਕੋਲ ਬਹੁਤ ਕੰਮ ਪਿਆ ਏ...।"

"ਮੌਜਾਂ ਨੂੰ ਕੋਈ ਕੰਮ ਨਹੀਂ ਹੁੰਦਾ...।" ਕਿਰਤ ਨਾਲ ਹੱਸਦੀ ਦੇਹ ਵੇਖ ਮਰਦਾਨੇ ਦਾ ਗੌਣ ਨੂੰ ਜੀਅ ਕੀਤਾ। ਪਰ ਰਬਾਬ ਸੰਦਾਂ ਤੋਂ ਥੋੜ੍ਹੀ ਪਰ੍ਹੇ ਪਈ ਸੀ। ਕਈ ਵਾਰੀ ਤਾਂ ਕਾਸੇ ਵੀ ਸੰਦਾਂ ਵਿੱਚ ਪਏ ਉਨ੍ਹਾਂ ਵਰਗੀ ਹੀ ਜਾਣ-ਪਛਾਣ ਵਿਖਾਉਣ ਲੱਗ ਪੈਂਦੇ ਸਨ।

ਟਿਕੀ ਹੋਈ ਦੁਪਹਿਰ ਨੂੰ ਜਦੋਂ ਉਹ ਦੋਵੇਂ ਹੀ ਘਰ ਸਨ; ਮਰਦਾਨਾ ਲੱਕੜੀ ਤਰਾਸ਼ਦੇ ਲਾਲੋ ਨੂੰ ਵੇਖਦਾ ਕਿਤੇ ਗੁੰਮ ਹੋ ਗਿਆ। ਲਾਲੋ ਦੇ ਹੱਥਾਂ ਵਿੱਚ ਬਣਦਾ ਆਕਾਰ ਨਿਖਰਦਾ ਗਿਆ ਤੇ ਤਰਾਸ਼ਣ ਦੀ ਆਵਾਜ਼ ਸੁਣਨੋਂ ਹੱਟ ਗਈ। ਉਸ ਵੇਲੇ ਲਾਲੋ ਦੀ ਮਿੱਠੀ ਆਵਾਜ਼ ਸੁਣਾਈ ਦਿੱਤੀ:

"ਤੇਰੇ ਮੁਸੱਲੇ ਲਈ ਮੈਂ ਧਰਤੀ ਸੁੰਭਰ ਦਿੱਤੀ ਏ... ਗੁਰਭਾਈ...।" ਮਰਦਾਨੇ ਨੇ ਪਰਛਾਵੇਂ ਵੱਲ ਵੇਖਿਆ; ਨਮਾਜ਼ ਦਾ ਵਕਤ ਹੋ ਗਿਆ ਸੀ। ਨਮਾਜ਼ ਤੋਂ ਬਾਅਦ ਮਰਦਾਨੇ ਨੇ ਮੁਸੱਲਾ ਇਕੱਠਾ ਨਹੀਂ ਕੀਤਾ। ਉਹਨੇ ਲਾਲੋ ਦੇ ਸਾਹਮਣੇ ਬੈਠ ਕੇ ਗਾਉਣਾ ਸ਼ੁਰੂ ਕਰ ਦਿੱਤਾ। ਲੰਬੀ ਦੇਰ ਤੱਕ ਗਾਉਣ ਨੂੰ ਜੀਅ ਕਰ ਰਿਹਾ ਸੀ। ਉਹਨੇ ਅੱਖਾਂ ਵੀ ਨਹੀਂ ਖੋਲ੍ਹੀਆਂ; ਰਬਾਬ ਵੱਜਦੀ ਰਹੀ ਤੇ ਸੁਰ ਸੁਰੀਲੇ ਹੁੰਦੇ ਗਏ। ਫਿਰ ਉਹਨੇ ਰਬਾਬ ਦੀ ਲੱਕੜ ਉੱਤੇ ਕਿਸੇ ਦਾ ਹੱਥ ਘੁੰਮਦਾ ਮਹਿਸੂਸਿਆ। ਲਾਲੋ ਦੀ ਆਵਾਜ਼ ਸੁਣਨ ਲਈ ਉਹਨੇ ਗਾਉਣਾ ਬੰਦ ਕੀਤਾ :

"ਵਾਹ ਓਏ ਫਿਰੰਦਿਆ... ਸਾਜ਼ ਰਾਹੀਂ ਹੀ ਗੁਰੂ ਨਾਲ ਹੋ ਲਿਆ...।"

"ਲਾਲੋ ... ਇੱਕ ਰਬਾਬ ਤੂੰ ਵੀ ਬਣਾਦੇ... ।"

"ਹਰ ਤਖਾਣ ਤੋਂ ਸਾਜ਼ ਨਹੀਂ ਬਣਦਾ...।" ਉਹ ਉੱਚੀ-ਉੱਚੀ ਹੱਸਿਆ।

ਇਸ ਦੌਰਾਨ ਉਹਨੇ ਕਈ ਵਾਰ ਕਿਹਾ : "ਮੇਰੇ ਗੁਰ ਭਾਈ... ਮੇਰੇ ਗੁਰ ਭਾਈ...।" ਇਹ ਲਫ਼ਜ਼ (ਰੁਤਬਾ) ਸੁਣ ਕੇ ਏਨੀ ਛੇਤੀ ਗਾਇਆ ਤਾਂ ਨਹੀਂ ਸੀ ਜਾ ਸਕਦਾ ਪਰ ਰਬਾਬ ਉੱਪਰ ਹੰਝੂ ਤਾਂ ਵਹਾਏ ਜਾ ਸਕਦੇ ਸਨ। ਜਵਾਬ ਲਾਲੋ ਦਾ ਵੀ ਹੰਝੂਆਂ ਨਾਲ਼ ਹੀ ਆਇਆ। ਬਾਹਰੋਂ ਗਲੀ ਵਿੱਚੋਂ ਕਈ ਵਾਰ ਆਵਾਜ਼ਾਂ ਆਈਆਂ "ਅੱਜ ਕੋਈ ਬੋਲਦਾ ਹੀ ਨਹੀਂ... ਲਾਲੋ ਕਿੱਧਰੇ ਲੰਬਾ ਲੰਘ ਗਿਆ...?"

ਇਹ ਇੱਕ ਸੁਖਾਵਾਂ ਜਿਹਾ ਦਿਨ ਲੰਘਿਆ ਸੀ। ਛੋਟੀਆਂ-ਛੋਟੀਆਂ ਗੱਲਾਂ ਫਿਰ ਦੁਹਰਾਉਣ ਨੂੰ ਜੀਅ ਕੀਤਾ ਸੀ। ਬਿਨਾਂ ਕੋਸ਼ਿਸ਼ ਤੋਂ ਬੋਲੇ ਗਏ ਸ਼ਬਦ ਕਦੋਂ ਗਹਿਰਾਈਆਂ ਵਿੱਚ ਉਤਰ ਜਾਂਦੇ; ਪਤਾ ਹੀ ਨਹੀਂ ਸੀ ਲੱਗਦਾ।

ਅੱਜ ਕਾਠ ਦੀ ਘੁਲਾੜੀ ਦੇ ਦੰਦੇ ਬਣਾਉਂਦਾ ਲਾਲੋ ਰਿਆਜ਼ ਕਰਦੇ ਮਰਦਾਨੇ ਵੱਲ ਬਿਨਾਂ ਵੇਖਿਆ ਸੁਣਦਾ ਰਿਹਾ। ਕਦੇ-ਕਦੇ ਘੁਮਿਆਰ ਦੀ ਗਲੀ 'ਚੋਂ ਕਮਾਈ ਮਿੱਟੀ ਦੀ ਖ਼ੁਸ਼ਬੂ ਲਾਲੋ ਦੇ ਵਿਹੜੇ 'ਚੋਂ ਲੰਘਦੀ, ਅੱਗੇ ਮਮੋਲਿਆਂ ਦੇ ਆਲ੍ਹਣਿਆਂ ਨੂੰ ਝੂਟੇ ਦੇਣ ਲੱਗ ਪੈਂਦੀ। ਵੇਹਲਾ ਹੋ ਕੇ ਲਾਲੋ ਨੇ ਅਸਮਾਨ ਵੱਲ ਵੇਖਿਆ।

"ਸਾਰਾ ਦਿਨ ਅੱਜ ਧੁੱਪ ਵਾਂਗ ਲੰਘ ਗਿਆ...।"

"ਲਾਲੋ ... ਮੇਰਾ ਸੰਗੀਤ ਤਾਂ ਰਿਆਜ਼ ਨਾਲ਼ ਨਹੀਂ ਥੱਕਦਾ: ਤੇਰੀ ਕਿਰਤ ਵੀ ਕਰਮ ਨਾਲ਼ ਨਹੀਂ ਥੱਕਦੀ?"

"ਤੂੰ ਮੈਨੂੰ ਗੁਰਭਾਈ ਕਹਿ ਕੇ ਕਿਉਂ ਨਹੀਂ ਬੁਲਾਉਂਦਾ ਮਰਦਾਨਿਆਂ...?" ਲਾਲੋ ਦੇ ਮੂੰਹੋਂ ਕਈ ਦਿਨਾਂ ਬਾਅਦ ਸੁਣਿਆ ਆਪਣਾ ਨਾਂ ਕਿਸੇ ਸੁਣੀ-ਸੁਣਾਈ 'ਜਨਮਭੂਮੀ' ਵਾਂਗ ਜਾਪਿਆ। ਉਹਨੇ ਲਾਲੋ ਵੱਲ ਦੁਬਾਰਾ ਵੇਖਿਆ।

"ਲਾਲੋ ਦਾ ਰੁਤਬਾ ਵੱਡਾ ਏ... ਭਾਈ ਲਾਲੋ...।"

"ਇਸ ਤਰ੍ਹਾਂ ਬੰਧਨ ਨਾ ਪਾ ਮੇਰੇ ਯਾਰ ... ਤੂੰ ਤਾਂ ਰਬਾਬ ਦੇ ਸਾਥ ਨਾਲ਼ ਤਰ ਜਾਣਾਂ ... ਕੋਈ ਬਹਾਨਾ ਮੇਰੇ ਵਾਸਤੇ ਵੀ ਰਹਿਣ ਦੇ...।" ਠੀਕ ਅਜਿਹੇ ਵੇਲੇ ਉਨ੍ਹਾਂ ਬਾਹਰੋਂ ਆਇਆ ਬਾਬਾ ਕੋਲੋਂ ਮੁਸਕਰਾਉਂਦਾ ਲੰਘਦਾ ਵੇਖਿਆ। ਇਹ ਛੋਟਾ ਜਿਹਾ ਵੇਹੜਾ ਕਿੰਨਾਂ ਲੰਬਾ ਹੋ ਗਿਆ ਸੀ; ਦੇਰ ਤੱਕ ਬਾਬਾ ਕੋਲੋਂ ਲੰਘਦਾ ਦਿਸਦਾ ਰਿਹਾ...।

ਅੱਜ ਮਰਦਾਨੇ ਤੇ ਲਾਲੋ ਨੇ ਸੈਦਪੁਰ ਦੀਆਂ ਗਲੀਆਂ ਦੇ ਚੱਕਰ ਲਾਏ। ਗੱਲਾਂ ਕਰਦੇ-ਕਰਦੇ ਕਦੋਂ ਇਹ ਸਬੱਬ ਬਣਿਆ ਪਤਾ ਹੀ ਨਹੀਂ ਲੱਗਿਆ। ਅਸਲ ਵਿੱਚ ਨਿਕਲੇ ਤਾਂ ਉਹ ਬਾਬੇ ਨੂੰ ਵੇਖਣ ਸਨ। ਅੱਜ-ਕੱਲ੍ਹ ਬਾਬਾ ਸਵੇਰੇ ਹੀ ਘਰੋਂ ਨਿਕਲ਼ ਜਾਂਦਾ ਤੇ ਰਾਤ ਵੇਲੇ ਵਾਪਸ ਆਉਂਦਾ। ਕੱਲ੍ਹ ਨਾਲ ਦੇ ਪਿੰਡ ਦੇ ਕਿਸਾਨ ਦੱਸਦੇ ਸਨ: ਉਹ ਉਨ੍ਹਾਂ ਦੇ ਪਿੰਡ ਵੀ ਗਿਆ ਸੀ। ਮਰਦਾਨੇ ਦਾ ਕਈ ਵਾਰ ਦਿਲ ਕਾਹਲਾ ਪੈਣ ਲੱਗ ਪੈਂਦਾ। ਇਸ ਤਰ੍ਹਾਂ ਦੀਆਂ ਦੇਰੀਆਂ ਤੋਂ ਬਾਅਦ ਕਈ ਵਾਰੀ ਬਹੁਤ ਭਿਆਨਕ ਵਾਪਰਦਾ, ਹੋਣੋਂ ਬਚਿਆ ਸੀ। ਉਂਝ ਵੀ ਪੂਰੇ ਦਿਨ ਦੇ ਅਵਸਰ ਉਹ ਵੇਖ ਤੇ ਸੁਣ ਨਾ ਸਕਦਾ; ਇਹ ਜਗਿਆਸਾ ਹੀ ਬਾਬੇ ਦੀ ਭਾਲ ਬਣ ਜਾਂਦੀ। ਫਿਰ ਜਿਸ ਪਿੰਡ ਵਿੱਚ ਵੱਡਾ ਕਿਲ੍ਹਾ ਹੋਵੇ, ਹਵੇਲੀਆਂ ਹੋਣ, ਡਾਟਦਾਰ ਦਰਵਾਜੇ ਹੋਣ ਉੱਥੇ ਦੇ ਖ਼ਤਰੇ ਤਾਂ ਪਹਿਲਾਂ ਹੀ ਬਾਬੇ ਲਈ ਤੈਅ ਸਨ। ਪਰ ਲਾਲੋ ਦੇ ਪਿੰਡ ਤਾਂ ਬਾਬਾ ਏਦਾਂ ਘੁੰਮਦਾ ਸੀ ਜਿਵੇਂ ਅੱਗੇ ਸਫ਼ਰ 'ਤੇ ਜਾਣਾ ਹੀ ਨਾ ਹੋਵੇ। ਉਹਨੇ ਕਈ ਵਾਰੀ ਲਾਲੋ ਕੋਲੋਂ ਪੁੱਛਿਆ ਵੀ ਸੀ :

"ਕੋਈ ਕਿਲ੍ਹੇ ਵੱਲੋਂ ਸੁਨੇਹਾ ਤਾਂ ਨਹੀਂ ਆਇਆ?" ਲਾਲੋ ਉਹਦੇ ਵੱਲ ਵੇਖਦਾ ਤੇ ਕੰਮ ਵਾਲੀ ਬਾਂਹ ਵੇਹਲੀ ਕਰ ਉਹਦੇ ਵੱਲ ਵਧਾਉਂਦਾ :

"ਇਹ ਸੁਨੇਹੇ ਕਿਤੇ ਲੁਕੇ ਰਹਿੰਦੇ ਨੇ।"

ਉਹ ਪਿੰਡ ਤੋਂ ਬਾਹਰ ਨਿਕਲ ਆਏ ਸਨ। ਮਰਦਾਨੇ ਨੇ ਖੁੱਲ੍ਹਾ ਅਸਮਾਨ ਵੇਖਿਆ। ਅਸਮਾਨ ਦੀ ਨੀਲੱਤਣ ਵਿੱਚ ਵੀ ਇੱਕ ਵੇਹਲ ਸੀ; ਨੀਲਾ ਹੀ ਦਿਸੀ ਜਾਣਾ... ਦਿਸੀ ਜਾਣਾ... ਦਿਸਣੋਂ ਨਾ ਹੱਟਣਾ ਤੇ ਨਜ਼ਰਾਂ ਨੂੰ ਲੰਬੀ ਵੇਹਲ ਦੇ ਦੇਣਾ। ਇਹ ਬਾਬੇ ਵਰਗੇ ਚਿਹਰੇ ਵੀ ਅਜਿਹੇ ਹੀ ਹੁੰਦੇ ਨੇ। ਕਦੇ ਨੀਲੱਤਣ ਵਿੱਚ ਚੰਦ, ਕਦੇ ਤਾਰੇ ਤੇ ਕਦੇ ਸੂਰਜ ਜੜ੍ਹ ਦੇਣਗੇ। ਜਦੋਂ ਸਭ ਥੱਕ ਜਾਣ ਤਾਂ ਆਪਣੀ ਨੀਲੱਤਣ ਨਾਲ ਆਪ ਦਿਸਣ ਲੱਗ ਪੈਂਦੇ ਨੇ।

ਤਿਰਛੀਆਂ ਢਲਾਣਾਂ ਉੱਪਰੋਂ ਉਤਰਦਾ ਬਾਬਾ ਦਿਸਿਆ। ਅਜਿਹੇ ਵੇਲੇ ਇਹ ਪੁੱਛਣਾ : "ਬਾਬਾ ਕਿੱਥੋਂ ਆਇਆਂ?" ਦਿਸਣ ਦਾ ਅਪਮਾਨ ਸੀ। ਇਹ ਪੁੱਛਣਾ ਤਾਂ ਉਹਨੂੰ ਬਚਪਨ ਵਿੱਚ ਵੀ ਬੜਾ ਔਖਾ ਜਾਪਿਆ ਸੀ। ਇਸ ਲਈ ਉਹਨੇ ਇਸ ਮਿਲਣੀ ਨੂੰ ਵੇਖਣ ਦੀ ਦ੍ਰਿਸ਼ਟੀ ਵਿੱਚ ਉਤਰਨ ਦਿੱਤਾ।

ਇਹ ਇੱਕ ਹੋਰ ਆਮ ਜਿਹਾ ਦਿਨ ਸੀ। ਪਰ ਲਾਲੋ ਦੇ ਵਿਹੜੇ ਵਿੱਚ ਸੇਪੀ ਦੇ ਦਾਣਿਆਂ ਦੀਆਂ ਢੇਰੀਆਂ ਰੌਣਕੀ ਜਾਪਦੀਆਂ ਸਨ। ਕੁੱਝ ਹਲ ਪੱਥੇ ਵਾਲੇ ਕਿਸਾਨ ਤੇ ਕੁੱਝ ਬਾਬੇ ਨੂੰ ਮਿਲਣ ਵਾਲੇ ਲੋਕਾਂ ਨਾਲ ਇਹ ਪਤਾ ਹੀ ਨਹੀਂ ਸੀ ਲੱਗਦਾ, ਕੌਣ ਲਾਲੋ ਕੋਲ ਆਇਆ ਤੇ ਕੌਣ ਬਾਬੇ ਲਈ ਆਇਆ। ਪਿਛਲੇ ਕੁੱਝ ਦਿਨ ਤੋਂ ਕੀਰਤਨ ਬਾਹਰ ਪਿੱਪਲ ਥੱਲੇ ਸ਼ੁਰੂ ਕਰ ਦਿੱਤਾ ਸੀ। ਇਸ ਖੁੱਲ੍ਹੀ ਜਗ੍ਹਾ ਦੀ ਆਵਾਜ਼ ਹੁਣ ਕਿਲ੍ਹੇ ਤੱਕ ਸੁਣਦੀ ਸੀ। ਕੀਰਤਨ ਵੇਲੇ ਕਈ ਵਾਰ ਘੋੜ ਸਵਾਰ ਪੁੱਛਣ ਆਉਂਦੇ : "ਕੀ ਗਾ ਰਹੇ ਹੋ?" ਕੱਲ੍ਹ ਕਿਲ੍ਹੇ ਨੇੜੇ ਮਰਦਾਨੇ ਨੂੰ ਵੀ ਘੇਰ ਕੇ ਪੁੱਛਿਆ ਸੀ :

"ਸਾਂਈ ਜੀ ਕਿਥੋਂ ਆਏ ਹੋ?"

"ਜੀ ਤਲਵੰਡੀ ਤੋਂ...।"

"ਓਸੇ ਤਲਵੰਡੀ ਤੋਂ ਜਿਥੋਂ ਦਾ ਨਾਨਕ ਤਪਾ ਏ।" ਉਨ੍ਹਾਂ ਨੂੰ ਪਹਿਲਾਂ ਹੀ ਕਈ ਕੁੱਝ ਪਤਾ ਜਾਪਦਾ ਸੀ। ਸੈਦਪੁਰ ਦੀਆਂ ਗਲੀਆਂ ਵਿੱਚ ਅੱਜ-ਕੱਲ੍ਹ ਇੱਕ ਛਣਕਾਰ ਫਿਰ ਰਹੀ ਸੀ। ਇਸ ਛਣਕਾਰ ਦਾ ਪਿੱਛਾ ਕਰਦੇ-ਕਰਦੇ ਲੋਕ ਉਹਨੂੰ ਲਾਲੋ ਦੇ ਘਰ ਵੜਦਾ ਵੇਖਦੇ। ਅੰਦਰ ਬੈਠੇ ਮਰਦਾਨੇ ਤੇ ਲਾਲੋ ਨੂੰ ਕੱਲ੍ਹ ਤੋਂ ਕੁੱਝ ਟਿੱਪਣੀਆਂ ਵੀ ਸੁਣਨ ਲੱਗੀਆਂ ਸਨ।

"ਇਹ ਖੱਤਰੀ ਸੰਤ, ਕਮੀਣ ਮੁਸਲਮਾਨ ਨੂੰ ਲੈ ਕੇ ਨੀਵੀਂ ਜਾਤ ਦੇ ਘਰ ਆ ਬੈਠਾ ਏ...।"

"ਇਸ ਤੋਂ ਬਾਅਦ ਦੱਸੋ ਕਿਧਰ ਜਾਵੇਗਾ ... ਆਪਣੇ ਰਸਤੇ ਆਪ ਹੀ ਬੰਦ ਕਰ ਬੈਠਾ ਏ।"

ਅੱਜ ਦੁਪਹਿਰੇ ਜਦੋਂ ਉਹ ਤਿੰਨੋਂ ਇਕੱਠੇ ਰੋਟੀ ਖਾ ਰਹੇ ਸਨ; ਬਾਹਰੋਂ ਆਵਾਜ਼ਾਂ ਵਿੱਚ ਬਹੁਤ ਤਲਖ਼ੀ ਆ ਗਈ ਸੀ।

ਮਲਿਕ ਭਾਗੋ ਦੇ ਘਰੋਂ ਬ੍ਰਹਮ-ਭੋਜ ਲਈ ਤੀਜਾ ਸੁਨੇਹਾ ਵੀ ਆ ਗਿਆ ਸੀ। ਮਰਦਾਨੇ ਦਾ ਕੁੱਝ ਕਹਿਣ ਨੂੰ ਜੀਅ ਕੀਤਾ। ਇਨ੍ਹਾਂ ਦਿਨਾਂ ਵਿੱਚ ਉਹ ਬਾਬੇ ਨੂੰ ਕੀ ਕਹਿ ਕੇ ਬੁਲਾਵੇ? ਜਿੰਨਾਂ ਸੋਹਣਾ 'ਬਾਬਾ' ਲਾਲੋ ਦੇ ਮੂੰਹੋਂ ਫੱਬਦਾ ਸੀ; ਉਹਨੂੰ

ਦੁਹਰਾਉਣ ਨੂੰ ਜੀਅ ਹੀ ਨਹੀਂ ਕੀਤਾ। ਉਹਨੇ ਲਾਲੋ ਨੂੰ ਬਾਬੇ ਦੇ ਮੁਸਕਰਾਉਂਦੇ ਚਿਹਰੇ ਵੱਲ ਵੇਖਦਿਆਂ ਤੱਕਿਆ। ਪਰ ਉਹਨੂੰ ਤਾਂ ਬਿਨਾਂ ਦੰਦਾਂ ਤੋਂ ਮੁਸਕਰਾਉਂਦੇ ਬਾਬੇ ਦਾ ਚਿਹਰਾ ਤੱਕ ਯਾਦ ਸੀ। ਉਹਨੇ ਤਾਂ ਕੋਮਲ-ਕੋਮਲ ਬਾਹਾਂ ਦੇ ਸਿਰਿਆਂ 'ਤੇ ਗੋਲ-ਗੋਲ ਹੱਥਾਂ ਦੀਆਂ ਬਰਕਤਾਂ ਵੇਖੀਆਂ ਸਨ। ਫਿਰ ਵੀ ਕਦੇ-ਕਦੇ ਕਾਲਜਾ ਧੱਕ-ਧੱਕ ਕਰਨ ਲੱਗ ਪੈਂਦਾ ਏ; ਜਦੋਂ ਕੋਈ ਬੁਰੀ ਨਜ਼ਰ ਇਧਰ ਵੱਲ ਝਾਕਣੋਂ ਨਹੀਂ ਹੱਟਦੀ। ਅੱਜ ਸਵੇਰ ਤੋਂ ਗਲੀ ਵਿਚਲੀ ਧੜਕਣ ਵਿੱਚ ਸੰਗਤ ਦੀ ਪੈੜਚਾਲ ਨਹੀਂ ਸੀ ਸੁਣੀ। ਮਰਦਾਨੇ ਨੂੰ ਜਾਪਿਆ ਸਭ ਤੋਂ ਪਹਿਲਾਂ ਬਾਬੇ ਦੇ ਨਜ਼ਦੀਕ ਉਹਨੂੰ ਰਹਿਣਾ ਚਾਹੀਦਾ ਏ। ਇਹ ਸਭ ਤੋਂ ਤਾਕਤਵਰ ਲੋਕਾਂ ਨੂੰ ਸੁਣਦੇ-ਸੁਣਦੇ ਹੀ ਅਚਾਨਕ ਇਹੋ ਜਹੇ ਫੁਰਨੇ ਫੁਰ ਰਹੇ ਸਨ। ਇਸ ਵਾਰੀ ਬਹੁਤ ਹੀ ਅਜੀਬ ਸਥਿਤੀ ਤੋਂ ਸੁਆਲਾਂ ਦੀ ਸ਼ੁਰੂਆਤ ਹੋਈ ਸੀ। "ਇਹ ਕਮੀਣਾਂ ਹੱਥੋਂ ਖਾ ਰਿਹਾ ...?" ਅਚਾਨਕ ਸੁਆਲ ਫੈਲਦਾ-ਫੈਲਦਾ ਇੱਥੇ ਆ ਕੇ ਅਟਕ ਗਿਆ। "ਫਿਰ ਸਾਡੇ ਵੀ ਆਕੇ ਖਾ...।" ਬਹੁਤੀ ਵਾਰੀ ਤਾਂ ਮਰਦਾਨੇ ਨੂੰ ਪਤਾ ਹੀ ਸੀ ਕਿ ਬਾਬੇ ਦੀ ਨਿਰਭੈਤਾ ਖ਼ਤਰਿਆਂ ਵੱਲ ਹੀ ਵੱਧਦੀ ਸੀ। ਪਰ ਅੱਜ ਤਾਂ 'ਦਯਾ' ਨੂੰ ਹੀ ਕੁੱਝ ਅਜਿਹੇ ਅੰਦਾਜ਼ ਵਿੱਚ ਛੇੜਿਆ ਸੀ ਕਿ ਕਿਸੇ ਤਰ੍ਹਾਂ ਉਹ ਡਰ ਵਿੱਚ ਤਬਦੀਲ ਹੋ ਜਾਵੇ। ਹੁਣੇ ਚਾਰ ਪੁਜਾਰੀਆਂ ਦਾ ਇੱਕ ਜਥਾ ਧਮਕਾਉਣ ਲਈ ਆ ਪਹੁੰਚਿਆ ਸੀ :

"ਬ੍ਰਹਮ ਭੋਜ ਦਾ ਨਿਉਂਤਾ ਹੱਥੋਂ ਕਿਉਂ ਗੰਵਾਉਂਦੇ ਹੋ?"

"ਸ਼ੂਦਰ ਦੇ ਘਰ ਖਾਂਦੇ ਹੋ... ਖੱਤਰੀ ਬ੍ਰਾਹਮਣਾਂ ਦਾ ਭੋਜ ਠੁਕਰਾਉਂਦੇ ਹੋ?"

"ਅਸੀਂ ਫ਼ਕੀਰ ਲੋਕ ਹਾਂ... ਸਾਡਾ ਪਾਤਸ਼ਾਹਾਂ ਨਾਲ ਕੀ ਮੇਲ ਏ?" ਲਾਲੋ ਦੇ ਕੋਠੇ ਦੁਆਲੇ ਲੋਕ ਸੋਚੀਂ ਪੈ ਗਏ ਸਨ : "ਹਾਕਮਾਂ ਨਾਲ ਛਿੜ ਗਈ ਏ...।" ਇੱਕ ਡੂੰਘੀ ਭਰਨਾਟ ਨਾਲ ਮਰਦਾਨਾ ਬਾਬੇ ਵੱਲ ਵੇਖਦਾ ਰਿਹਾ। ਇਹ ਨੂਰੋ-ਨੂਰ ਸੋਝੀਆਂ ਨਾਲ ਭਰਿਆ ਚਿਹਰਾ ਆਪਣੇ ਨਿਰਭੈ ਰੰਗ ਵਿੱਚ ਸ਼ਾਂਤ ਦਿਸਦਾ ਰਿਹਾ। ਫਿਰ ਇੱਕ ਪੰਡਿਆਂ ਦਾ ਟੋਲਾ ਆਇਆ ਤੇ ਉਹ ਵੀ ਚਲਾ ਗਿਆ। ਫਿਰ ਕੁੱਝ ਘੋੜ ਸਵਾਰ ਆਏ; ਦਰਵਾਜ਼ੇ ਸਾਹਮਣੇ ਖੜ੍ਹਕੇ ਝਾਕਦੇ ਰਹੇ। "ਕਾਰਦਾਰ ਸਾਹਿਬ ਦਾ ਹੁਕਮ ਏ ਕਚਹਿਰੀ ਵਿੱਚ ਹਾਜ਼ਰ ਹੋ ...।" ਜਦੋਂ ਲਾਲੋ ਹੁਕਮ ਲੈਣ ਲਈ ਦੇਹਲੀ ਕੋਲ ਪੁੱਜਾ ਤਾਂ ਦੂਜਾ ਹੁਕਮ ਸੁਣਾਇਆ : "ਸੂਦਰਾਂ ਦੀ ਪੰਗਤ ਵਿੱਚ ਬੈਠ ਕੇ ਤੁਸੀਂ ਰੀਤੀ-ਰਿਵਾਜਾਂ ਨੂੰ ਤੋੜਿਆ ਏ...।" ਏਨਾਂ ਭਾਰੀ ਹੁਕਮ ਲੈ ਕੇ ਲਾਲੋ ਬਾਬੇ ਵੱਲ ਕਿਵੇਂ ਮੁੜੇਗਾ...?" ਮਰਦਾਨਾ ਉੱਠ ਕੇ ਰਬਾਬ ਵੱਲ ਤੁਰਿਆ। ਇਸੇ ਵੇਲੇ ਮਰਦਾਨੇ ਨੂੰ ਬਾਬੇ ਦੀ ਆਵਾਜ਼ ਸੁਣੀ :

"ਭਈ ਮਰਦਾਨਿਆ ਜਾਹ ਤੂੰ ਤਲਵੰਡੀ ਦੀ ਖ਼ਬਰਸਾਰ ਲੈ ਕੇ ਆ...।"

ਅਚਾਨਕ ਵਿਹੜੇ ਵਿੱਚ ਚੁੱਪ ਫੈਲ ਗਈ।

"ਮਰਦਾਨਿਆ... ਸੂਰਬੀਰ ਬਣ...।" ਜਦ ਵੀ ਚੁਫ਼ੇਰੇ ਇਸ ਤਰ੍ਹਾਂ ਦਾ ਗੁਬਾਰ ਫ਼ੈਲਦਾ ਏ; ਵਿਛੋੜਾ ਕਿਉਂ ਪੈ ਜਾਂਦਾ ਏ? ਉਹਦਾ ਇੱਕ ਪਲ ਲਈ ਵੀ ਬਾਬੇ ਤੋਂ ਜੁਦਾ ਹੋਣ ਲਈ ਜੀਅ ਨਹੀਂ ਸੀ ਕਰ ਰਿਹਾ। ਅੱਜ ਤੜਕੇ ਦੇ ਕੀਰਤਨ ਵਿੱਚ ਵੀ ਜਾਪਿਆ ਸੀ; ਦਿਨ ਵਿੱਚ ਕੁੱਝ ਜ਼ਰੂਰ ਵਾਪਰੇਗਾ। ਸਾਰਾ ਦਿਨ ਜੋ ਕਰੋਧ ਦੀ ਆਵਾਜਾਈ ਲੱਗੀ ਰਹੀ ਸੀ, ਉਹਦੇ ਜਵਾਬ ਵਿੱਚ ਬਾਬੇ ਨੇ ਵੀ ਇੱਕ ਤਰਾਨਾ ਛੇੜਿਆ ਸੀ।

# ਕਾਂਡ : ਨੌਂ

ਇਹ ਤਖਾਣ ਘਰੋਂ ਨਿਕਲ ਕੇ ਬਨਸਪਤੀ ਕਿੰਨੀ ਚੰਗੀ ਲੱਗ ਰਹੀ ਸੀ। ਇਹ ਰੁੱਖ ਕਿਸ ਦੇ ਹੁਕਮ ਵਿੱਚ ਹਰੇ ਚੋਗੇ ਪਾਈਂ ਖੜ੍ਹੇ ਸਨ? ਇਹ ਜੜ੍ਹਾਂ ਦੀਆਂ ਲੁਕੀਆਂ ਇੱਛਾਵਾਂ ਪੱਤਿਆਂ ਦੇ ਹਰੇਪਣ ਨੂੰ ਕਿਸਦੀ ਅੱਖ ਲਈ ਬਿਖੇਰ ਰਹੀਆਂ ਸਨ? ਕਈ ਦਿਨਾਂ ਤੋਂ ਪੱਤਝੜ ਦੇ ਪੱਤੇ ਬਹੁਤ ਘੱਟ ਦਿਸਣ ਲੱਗ ਪਏ ਸਨ। ਉਨ੍ਹਾਂ ਦੀ ਜਗ੍ਹਾ ਟਾਹਣੀਆਂ 'ਤੇ ਫੁੱਟਦੀਆਂ ਕਰੂੰਬਲਾਂ ਦਿਸਣ ਲੱਗ ਪਈਆਂ ਸਨ। ਮਰਦਾਨੇ ਨੇ ਅੱਜ ਸਾਰੀਆਂ ਛਾਂਵਾਂ ਉਨ੍ਹਾਂ ਕਰੂੰਬਲਾਂ ਦੀਆਂ ਹੀ ਮਾਣੀਆਂ। ਫਿਰ ਵੀ ਛੱਡਣ ਤੇ ਵਿਛੜਣ ਦੇ ਸੋਗੀ ਪਰਛਾਵੇਂ ਸਾਰਾ ਦਿਨ ਨਾਲ-ਨਾਲ ਚੱਲਦੇ ਰਹੇ। ਤਿੱਖੀ ਧੁੱਪ ਵਿੱਚ ਤੇਜ਼ੀ ਨਾਲ ਕਰੂੰਬਲਾਂ ਦੇ ਰੰਗ ਹਰੇ ਪੱਤਿਆਂ ਵਿੱਚ ਤਬਦੀਲ ਹੁੰਦੇ ਦਿਸਦੇ ਰਹੇ। ਬੀਆਬਾਨਾਂ ਵਿੱਚ ਕੱਚੇ-ਪੱਕੇ ਫ਼ਲ ਖਾ ਕੇ ਜੋ ਪਿੰਡਾ ਆਕੜ ਗਿਆ ਸੀ; ਹੁਣ ਨਰਮ ਪੈਣਾ ਸ਼ੁਰੂ ਹੋਇਆ। ਤਿੰਨ ਪਹਿਰਾਂ ਦਾ ਰਸਤਾ ਪਿੱਛੇ ਪੈ ਗਿਆ ਸੀ। ਇਸ ਤਰ੍ਹਾਂ ਇਕੱਲਾ ਉਹ ਕਦੇ ਸੁਲਤਾਨਪੁਰ ਵੱਲ ਵੀ ਨਿਕਲਿਆ ਸੀ। ਪਰ ਉਦੋਂ ਉਹ ਸਾਂਈ ਵੱਲ ਜਾ ਰਿਹਾ ਸੀ। ਅੱਜ ਸਾਂਈ ਦੇ ਪਿੰਡ ਵੱਲ ਜਾਣਾ ਪੈ ਰਿਹਾ ਸੀ। ਤੁਰਨ ਵੇਲੇ ਤੱਕ ਮਲਿਕ ਭਾਗੋ ਦੇ ਇਹ ਸੁਨੇਹੇ ਆਉਣ ਲੱਗ ਪਏ ਸਨ। "ਆਉਣਾ ਹੈ ਜਾਂ ਨਹੀਂ...?" ਵਿਹੜੇ ਵਿੱਚ ਵੀ ਬਾਬੇ ਦੇ ਆਲੇ-ਦੁਆਲੇ ਬੈਠੇ ਲੋਕ ਸੰਗਤ ਨਹੀਂ ਸਨ। ਦਿਨ ਦੇ ਪਹਿਲੇ ਪਹਿਰ ਉਹ ਇਸੇ ਕਰਕੇ ਕੁੱਝ ਵੀ ਨਾ ਹੋਣ ਦੀ ਕੋਮਲ ਕਲਪਨਾ ਵਿੱਚ ਸੋਚਦਾ ਰਿਹਾ।

ਰਸਤੇ ਵਿੱਚ ਉਹਨੇ ਕਈ ਵਾਰ ਰਬਾਬ ਵਜਾਈ। ਰਾਹੀ ਉਡੀਕਦੇ ਰਹੇ ਏਨੇ ਸੁਰੀਲੇ ਸੁਰਾਂ ਵਿੱਚ ਰੰਗ ਭਰਨ ਲਈ ਕੋਈ ਆਵਾਜ਼ ਸੁਣੇਗੀ। ਪਰ ਹਮੇਸ਼ਾ ਸਾਜ਼ ਵੱਜ ਕੇ ਹੀ ਚੁੱਪ ਹੋ ਜਾਂਦਾ। ਅਜਿਹੇ ਵੇਲੇ ਹੀ ਇੱਕ ਉਦਾਸ ਮਦਾਰੀ ਮਿਲਿਆ। ਉਹਦਾ ਬਾਂਦਰ ਭੱਜ ਗਿਆ ਸੀ। ਉਹ ਆਪ ਹੀ ਬੋਲੀ ਜਾ ਰਿਹਾ ਸੀ : "ਉਹਨੇ ਕਿਸੇ ਕੋਲ ਨਹੀਂ ਨੱਚਣਾ ... ਪਰ ਅੱਗੇ ਮਦਾਰੀਆਂ ਦਾ ਪਿੰਡ ਏ, ਉਨ੍ਹਾਂ ਨੱਚਣ ਲਾ ਲੈਣਾ...।" ਉਹ ਭੱਜ ਗਏ ਬਾਂਦਰ ਦਾ ਸਮਾਨ ਪੋਟਲੀਆਂ 'ਚੋਂ ਕੱਢ ਵਿਖਾਉਂਦਾ ਰਿਹਾ; ਇਹ ਸਾਰੇ ਬਾਂਦਰ ਦੇ ਪਹਿਰਾਵੇ ਸਨ। ਇਨ੍ਹਾਂ ਵਿੱਚ ਬਾਂਦਰ ਦੇ ਖਾਣ ਲਈ ਕੁੱਝ ਵੀ ਨਹੀਂ ਸੀ। ਫਿਰ ਮਦਾਰੀ ਵੀ ਕਿਸੇ ਟੋਲੇ ਵਿੱਚ ਗੁੰਮ ਗਿਆ। ਪਹਿਲੀ ਰਾਤ ਉਹਨੇ ਪਿੰਡ ਦੇ ਜਿਸ ਘਰ ਵਿੱਚ ਕੱਟੀ; ਉੱਥੇ ਕਈ ਮਹੀਨਿਆਂ ਪਹਿਲਾਂ ਉਹ ਕੀਰਤਨ ਕਰਕੇ ਗਏ ਸਨ।

"ਪੀਰਾਂ ਦੇ ਵਜੰਤਰੀ ਆਏ ਨੇ...।" ਗਲੀਆਂ ਵਿੱਚ ਇਹ ਸੁਣਦੀਆਂ ਆਵਾਜ਼ਾਂ ਪੂਰੇ ਦਿਨ ਦੀ ਥਕਾਵਟ ਉਤਾਰ ਰਹੀਆਂ ਸਨ।

ਇੱਕ ਪਿੰਡ ਲੰਘਦਿਆਂ ਬਾਬੇ ਦੇ ਵਿਆਹ ਵਾਲਾ ਦਿਨ ਯਾਦ ਆ ਗਿਆ। ਜੈਰਾਮ ਆ ਨਹੀਂ ਸੀ ਸਕਿਆ। ਬੀਬੀ ਨਾਨਕੀ ਦੇ ਚਿਹਰੇ ਉੱਤੇ ਉਡੀਕ ਸੀ।

ਬੀਬੀ ਨਾਨਕੀ ਦੇ ਸੁਰੀਲੇ ਸ਼ਗਨਾਂ ਦੇ ਗੀਤ ਸੁਣ ਰਹੇ ਸਨ। ਲਾੜਾ ਬਣਿਆ ਬਾਬਾ ਕਦੇ ਰਾਂਈ ਕੁਮ੍ਹਿਆਰ ਕੋਲ ਜਾਂਦਾ ਕਦੇ ਭੰਗੀ ਕੋਲ, ਪਿੱਛੇ ਲਾਲੂ ਚਾਚੇ ਦੀਆਂ ਟੋਕਾਂ ਸੁਣਦੀਆਂ। ਜੰਵ ਸਾਹਮਣੇ ਮਰਦਾਨੇ ਦੇ ਗਾਏ ਲੋਕ ਗੀਤਾਂ ਨਾਲ ਪੱਖੋਕੀ ਦੀਆਂ ਕੁੜੀਆਂ ਝੂਮ ਉੱਠੀਆਂ ਸਨ। ਇਹ ਪਿੰਡ ਵੀ ਲੰਘ ਗਿਆ ਸੀ। ਅੱਗੇ ਦੂਰ ਤੱਕ ਕੱਟੀਆਂ ਫਸਲਾਂ ਨਾਲ ਸੁੰਨੇ ਹੋਏ ਖੇਤ ਸਨ। ਜਿੱਥੇ ਵੀ ਭੁਲੇਖਾ ਪਾਉਣ ਲਈ ਡਰਨਾ ਗੱਡਿਆ ਸੀ; ਉਹ ਉੱਥੇ ਹੀ ਝੁਕ ਗਿਆ ਸੀ। ਝੁਕਦੇ-ਝੁਕਦੇ ਡਰਨਿਆਂ ਦੇ ਮੂੰਹ ਮਿੱਟੀ ਨਾਲ ਜਾ ਲੱਗੇ ਸਨ। ਲਾਲੋ ਦੇ ਵਿਹੜੇ ਵਿੱਚ ਵੀ ਉਹ ਲੋਕ ਡਰਨਿਆਂ ਵਰਗੇ ਹੀ ਸਨ। ਸੰਵਾਦ ਵੇਲੇ ਬੜੇ ਡਰਾਉਣੇ ਜਾਪਦੇ ਸਨ। ਜਦੋਂ ਤੱਕ ਇਨ੍ਹਾਂ ਦੇ ਸਿਰ ਵੀ ਡਰਨਿਆਂ ਵਾਂਗ ਧਰਤੀ ਨੂੰ ਨਹੀਂ ਛੂੰਹਦੇ; ਇਹ ਡਰਾਉਣੇ ਹੀ ਦਿਸਣਗੇ। ਸੋਚਦਿਆਂ ਡੇਢ ਪਹਿਰ ਲੰਘ ਗਿਆ ਸੀ। ਸੁੰਨਸਾਨ ਜਗ੍ਹਾ ਸੀ; ਕੋਈ ਰਸਤਾ ਨਹੀਂ ਸੀ ਦਿਸਦਾ। ਇਕੱਲਾ ਖੂਹ ਕਿਸੇ ਜਾਤ ਦੀ ਉਡੀਕ ਵਿੱਚ ਦਿਸਿਆ। ਉਹਦੇ ਕੋਲ ਡੋਲ ਤੇ ਲੱਜ ਵੀ ਨਹੀਂ ਸੀ। ਉਹਨੇ ਥੋੜ੍ਹੀ ਦੇਰ ਬੈਠ ਕੇ ਰਬਾਬ ਵਜਾਈ। ਕਈ ਲੋਕ ਆਵਾਜ਼ ਸੁਣ ਕੇ ਉਹਦੇ ਕੋਲੋਂ ਦੀ ਲੰਘੇ। ਆਪਣੇ ਘਰ ਵਾਲ਼ੇ ਖੂਹ ਦੀ ਯਾਦ ਆਈ। ਪੂਰੇ ਪਰਿਵਾਰ ਦੇ ਚਿਹਰੇ ਇੱਕ-ਇਕ ਕਰਕੇ ਚੇਤੇ ਵਿੱਚ ਦੀ ਲੰਘੇ। ਸਜਾਦੇ, ਰਜਾਦੇ ਲਈ ਕਿੰਨੀ ਉੱਚੀ ਮਣ ਚਾਹੀਦੀ; ਉਹਦੀ ਕਲਪਨਾ ਦੀ ਉੱਚਾਈ ਉੱਪਰ ਉੱਠੀ। ਪਰ ਖੂਹ ਕੋਲ ਤਾਂ ਆਪਣਾ ਕੋਈ ਬਸਤਰ ਹੀ ਨਹੀਂ ਸੀ (ਨਾ ਮਣ ਸੀ ਤੇ ਨਾ ਪਾਣੀ ਕੱਢਣ ਲਈ ਬਾਲਟੀ ਸੀ) ਇੱਕ ਭਗਵਿਆਂ ਵਾਲਾ ਫ਼ਕੀਰ ਬਿਨਾਂ ਪੁੱਛਿਆਂ ਉਹਦੇ ਕੋਲ ਆਣ ਬੈਠਾ।

"ਕਿਧਰੋਂ ਆਏ ਹੋ?"

"ਆਪਣੇ ਸਾਂਈ ਕੋਲੋਂ।"

"ਕਿਧਰ ਜਾਣਾ?"

"ਸਾਂਈ ਘਰ?"

ਉਹ ਬੁੱਢਾ ਹੌਲੀ ਜਹੇ ਉੱਠਿਆ। ਮੁੱਦਤਾਂ ਬਾਅਦ ਕੋਈ ਮਿਲਿਆ ਸੀ: ਜਿਸਦੇ ਦੋਵੇਂ ਪਾਸੇ ਸਾਂਈ ਸੀ। ਉਹ ਚਿਹਰਾ ਬਿਨਾਂ ਕਿਸੇ ਰਸਤੇ ਤੋਂ ਦਰਖ਼ਤਾਂ ਵਿੱਚ ਗੁੰਮ ਹੋ ਗਿਆ। ਮਰਦਾਨਾ ਕਾਫ਼ੀ ਦੇਰ ਉਸ ਖੂਹ ਕੋਲ ਬੈਠਾ ਰਿਹਾ। ਮੁੜਕੇ ਨਾ ਕੋਈ ਲੰਘਿਆ ਤੇ ਨਾ ਹੀ ਨੇੜਿਓਂ ਕੋਈ ਆਵਾਜ਼ ਸੁਣੀ। ਸ਼ਾਇਦ ਉਹ ਅਸਲੀ ਰਸਤੇ ਤੋਂ ਥੋੜ੍ਹਾ ਪਾਸੇ ਹੱਟ ਗਿਆ ਸੀ। ਪਰ ਫਿਰ ਵੀ ਉਹ ਬਹੁਤ ਦੇਰ ਤੱਕ ਸੋਚਦਾ ਰਿਹਾ; ਇਹ ਖੂਹ ਮੈਨੂੰ ਵਾਰ-ਵਾਰ ਕੀ ਦੱਸਣਾ ਚਾਹੁੰਦੇ ਨੇ ?

ਰਸਤਿਆਂ ਦੇ ਰਿਵਾਜ਼ੀ ਸੁਭਾਅ ਤੇ ਜਾਣੇ-ਪਛਾਣੇ ਮੋੜ ਦਿਸਣ ਲੱਗ ਪਏ ਸਨ। ਉੱਚੀ ਪਗਡੰਡੀ ਉੱਪਰੋਂ ਤਲਵੰਡੀ ਦਿਸਣ ਲੱਗ ਪਿਆ ਸੀ। ਹਾਲੇ ਦੋ ਕੋਹ ਵਾਟ ਬਾਕੀ ਸੀ। ਪੌਣਾ ਪਹਿਰ ਹੋਰ ਤੁਰਨਾ ਪੈਣਾ ਸੀ।ਤੇ ਇਸ ਪਗਡੰਡੀ ਨੇ ਹਾਲੇ ਇੱਕ ਵਾਰ ਡੂੰਘੀ ਨਿਵਾਣ ਵਿੱਚ ਉਤਰਨਾ ਸੀ; ਜਿੱਥੋਂ ਇੱਕ ਵਾਰ ਫਿਰ ਤਲਵੰਡੀ ਨੇ ਦਿਸਣੋਂ ਹੱਟ ਜਾਣਾ ਸੀ। ਅੱਜ ਸਾਰਾ ਦਿਨ ਉਹਨੇ ਚੱਲਦਾ ਪਾਣੀ ਹੀ ਪੀਤਾ ਸੀ। ਵਗਦੇ ਪਾਣੀਆਂ ਨੂੰ ਨਿੱਘ ਦਿੰਦੀ ਧੁੱਪ ਤੇ ਉੱਠਦੇ ਕੋਸੇ-ਕੋਸੇ ਬੁਲਬੁਲੇ ਕਈ ਵਾਰ ਉਹਦੀਆਂ ਹਥੇਲੀਆਂ ਉੱਪਰ ਤੁਰਦੇ ਦਿਸੇ। ਚਲਦੇ ਪਾਣੀ ਨਾਲ 'ਜਾਤ' ਦੀ ਆਵਾਜ਼ ਖੁਸ਼ਕ ਹੋ ਜਾਂਦੀ ਹੈ, ਤਾਂ ਹੀ ਕੁਰਬਲ-ਕੁਰਬਲ ਚਲਦੇ ਪਾਣੀ ਨੇ ਬੁੱਕਾਂ ਵਿੱਚ

ਆ ਕੇ ਕੋਈ ਆਵਾਜ਼ ਨਹੀਂ ਸੀ ਕੀਤੀ। ਕਿੰਨੀ ਦੇਰ ਉਹ ਚਲਦੇ ਪਾਣੀ ਦੀਆਂ ਕੂਲ੍ਹਾਂ ਕੋਲ ਬੈਠਾ ਰਿਹਾ। ਉਥੇ ਹੀ ਉਹਨੂੰ ਲਾਲੋ ਨਾਲ ਕੀਤੀਆਂ ਗੱਲਾਂ ਦੀ ਅਗਲੀ ਕੜੀ ਯਾਦ ਆਈ :

"ਮੈਂ ਤਾਂ ਸ਼ਬਦਾਂ ਦਾ ਭਾਰ ਗਾ ਕੇ ਉਤਾਰ ਲੈਂਦਾ ਹਾਂ... ਤੂੰ ਕਿਵੇਂ ਉਤਾਰਦਾਂ ਏਂ ਲਾਲੋ?"

"ਇਹ ਕੰਮ ਮੈਂ ਕਿਰਤ ਨੂੰ ਸੌਂਪ ਦਿੰਦਾ ਹਾਂ... ਉਹ ਕਰਮ ਨੂੰ ਸੁਰਬੱਧ ਕਰਦੀ-ਕਰਦੀ ਮੇਰੇ ਲਫ਼ਜ਼ਾਂ ਦਾ ਭਾਰ ਵੀ ਉਤਾਰ ਲੈਂਦੀ ਏ...।" ਕਿਤੇ ਗਿਆਨ ਬਿਲਕੁਲ ਸਾਦਾ ਜੀਵਨ ਤਾਂ ਨਹੀਂ; ਜਾਣ ਲੈਣਾ ਤੇ ਜਾਣ ਦੇਣਾ। ਕਿੰਨੀ ਦੇਰ ਉਹਦੇ ਸਾਹਮਣੇ ਲਾਲੋ ਦਾ ਕਿਰਤੀ ਚਿਹਰਾ ਆਉਂਦਾ ਰਿਹਾ। ਫਿਰ ਭਗੀਰਥ, ਮਨਸੁੱਖ ਤੇ ਫਿਰੰਦਾ ਯਾਦ ਆਉਣ ਲੱਗੇ। ਉਹ ਵੀ ਤਾਂ ਵਿਛੋੜੇ ਨੂੰ ਕੋਈ ਰੰਗ ਦੇ ਹੀ ਰਹੇ ਹੋਣਗੇ। ਉਹ ਤਾਂ ਉਨ੍ਹਾਂ ਨਾਲੋਂ ਕਿਤੇ ਕਿਸਮਤ ਵਾਲਾ ਸੀ; ਆਖ਼ਰ ਮੁੜ ਤਾਂ ਸਾਂਈ ਦੇ ਪਿੰਡ ਵੱਲ ਹੀ ਰਿਹਾ ਸੀ। ਬੱਸ ਕਦੇ-ਕਦੇ ਲਾਲੋ ਦਾ ਗਹਿਰਾਈਆਂ ਵਿੱਚ ਉਤਰਿਆ ਚਿਹਰਾ ਉਹਨੂੰ ਕੰਬਣੀ ਛੇੜ ਦੇਂਦਾ : "ਮੈਨੂੰ ਪਛਾਣ ਨਹੀਂ ਝਲਕ ਚਾਹੀਦੀ ਏ... ਗੁਰਭਾਈ।"

ਦੂਰ ਤੱਕ ਮਹਿਤਾ ਕਾਲੂ ਦੇ ਖੇਤ ਦਿਸਣ ਲੱਗ ਪਏ ਸਨ। ਰਾਏ ਬੁਲਾਰ ਦੀ ਅੱਧੀ ਦਾਨ ਕੀਤੀ ਧਰਤੀ ਹਾਲੇ ਨਜ਼ਰਾਂ ਹੀ ਨਜ਼ਰਾਂ ਵਿੱਚ ਦਿਸੀ; ਕਿਤੇ ਕੋਈ ਵੰਡ ਦੀ ਨਿਸ਼ਾਨੀ ਨਹੀਂ ਸੀ ਦਿਸਦੀ। ਇਹ ਮਿੱਟੀ ਦਾ ਅਨੋਖਾ ਲੈਣ ਦੇਣ ਹੋਇਆ ਸੀ, ਜਿਸਨੇ ਦਿੱਤਾ ਉਸ ਤੋਂ ਛੁੱਟਿਆ ਨਹੀਂ ਸੀ; ਜਿਸਨੇ ਨਹੀਂ ਲਿਆ ਉਹਨੇ ਗਵਾਇਆ ਨਹੀਂ ਸੀ। ਇੱਕ ਦਹਿਲ ਭਰੀ ਚਿਤਾਵਨੀ ਜਿਹੜੀ ਸੈਦਪੁਰ ਤੋਂ ਚੱਲੀ ਸੀ; ਤਲਵੰਡੀ ਦੀਆਂ ਆਵਾਜ਼ਾਂ ਵਿੱਚ ਮੱਧਮ ਪੈਂਦੀ ਸੁਣੀ। ਜਗ੍ਹਾਵਾਂ ਨੇ ਨੁਹਾਰਾਂ ਪਕੜ ਲਈਆਂ ਸਨ। ਆਪਣੀ ਗਲੀ ਵਿੱਚ ਪੁੱਜਦਿਆਂ-ਪੁੱਜਦਿਆਂ ਉਹਨੂੰ ਜਿਹੜੀਆਂ ਵੀ ਆਵਾਜ਼ਾਂ ਸੁਣੀਆਂ, ਉਨ੍ਹਾਂ ਵਿੱਚ ਕੋਈ ਅਣਜਾਣੀ ਨਹੀਂ ਸੀ। ਘਰ ਦਾ ਜਿੰਨਾ ਕੁ ਦਰਵਾਜ਼ਾ ਖੁੱਲ੍ਹਾ ਸੀ ਉਹਦੇ ਵਿੱਚ ਮਾਂ ਦਾ ਹੀ ਚਿਹਰਾ ਦਿਸ ਸਕਦਾ ਸੀ। ਜਦੋਂ ਦਰਵਾਜ਼ਾ ਪੂਰਾ ਖੁੱਲ੍ਹਿਆ ਤਾਂ ਪੂਰੀ ਅੰਮੀ ਦਿਸੀ। ਪੈਰਾਂ ਵੱਲ ਝੁਕਦਿਆਂ ਤਬੀਤਾਂ ਦੀਆਂ ਆਵਾਜ਼ਾਂ ਆਈਆਂ। ਅੰਮੀ ਨੇ ਝੁਕਿਆ ਚਿਹਰਾ ਦੋਵੇਂ ਹੱਥਾਂ ਵਿੱਚ ਘੁੱਟ ਲਿਆ।

"ਪੁੱਤ ਮੈਂ ਤੈਨੂੰ ਤਲਵੰਡੀ ਦਾ ਮਰਾਸੀ ਬਣਾ ਕੇ ਤੋਰਿਆ ਸੀ... ਤੂੰ ਤੇ ਫ਼ਕੀਰ ਬਣ ਕੇ ਆ ਗਿਆਂ।"

"ਨਹੀਂ... ਅੰਮੀ ਤੂੰ ਗ਼ੌਰ ਨਾਲ ਵੇਖ ਤਾਂ ਸਹੀ...?"

"ਵੱਡੀਆਂ ਖੇਲਾਂ ਵਿੱਚ ਪੈ ਗਿਆ ਮੇਰਾ ਪੁੱਤ... ਮਾਵਾਂ ਨੂੰ ਫ਼ਕੀਰ ਨਹੀਂ ਪੁੱਤਾਂ ਦਾ ਸਹਾਰਾ ਚਾਹੀਦਾ।"

ਅੰਮੀ ਉਸਦਾ ਚਿਹਰਾ ਨਹੀਂ ਸੀ ਛੱਡ ਰਹੀ। ਉਹ ਕੁੱਝ ਮਨਾ ਕੇ ਉਹਨੂੰ ਵੇਹਲ ਦੇਣਾ ਚਾਹੁੰਦੀ ਸੀ। ਉਹ ਗਲ਼ ਵਿੱਚ ਪਏ ਤਬੀਤਾਂ, ਕੌਡੀਆਂ ਨੂੰ ਇੱਕ-ਇੱਕ ਕਰਕੇ ਟੋਂਹਦੀ ਗਈ।

"ਮਰਾਸੀ ਦੇ ਗਲ਼ ਵਿੱਚ ਮੰਗਣ ਲਈ ਕੱਪੜਾ ਹੁੰਦਾ ਏ... ਤੂੰ ਇਹ ਗਲ਼ ਮਾਲਾ ਨਾਲ ਕਿਉਂ ਭਰੀਂ ਫਿਰਦਾਂ ਪੁੱਤ... ਇਨ੍ਹਾਂ ਵਿੱਚ ਢਿੱਡ ਲਈ ਕੁੱਝ ਨਹੀਂ ਹੈ...।" ਉਹ ਬੋਲੀ ਜਾ ਰਹੀ ਸੀ : "ਮਰਦਾਨਿਆਂ ਤੇਰੀ ਨਾਨੀ ਕਹਿੰਦੀ ਹੁੰਦੀ ਸੀ, ਭਟਕਿਆ

ਮਰਾਸੀ ਹੀ ਫ਼ਕੀਰੀ ਵੱਲ ਤੁਰਦਾ।" ਮਰਦਾਨਾ ਚਾਹੁੰਦਾ ਸੀ ਅੰਮੀ ਅਜਿਹੇ ਸੁਆਲਾਂ ਨੂੰ ਥੋੜ੍ਹੀ ਵਿੱਥ ਪਾ ਦੇਵੇ। ਉਹ ਤਾਂ ਅੰਮੀ ਦੇ ਸਾਹਮਣੇ ਸੀ ਪਰ ਉਹਨੇ ਆਪਣੀ ਗੋਦੀ ਵੱਲ ਸਜਾਦੇ ਤੇ ਰਜਾਦੇ ਨੂੰ ਖਿੱਚ ਲਿਆ। ਦੋਵੇਂ ਥੋੜ੍ਹੇ ਵੱਡੇ ਹੋ ਗਏ ਸਨ; ਇਸ ਲਈ ਇੱਕ ਜਣਾ ਬੈਠ ਗਿਆ ਤੇ ਦੂਜਾ ਖੜ੍ਹਾ ਰਿਹਾ। ਜਿਸ ਨਾਲ ਅੰਮੀ ਦੀਆਂ ਤਿੱਖੀਆਂ ਨਜ਼ਰਾਂ ਤੋਂ ਥੋੜ੍ਹੀ ਦੇਰ ਲਈ ਰਾਹਤ ਮਿਲ ਗਈ। ਅੱਬਾ ਨੇ ਵੀ ਇਹਦੇ ਨਾਲ ਦੇ ਮਿਲਦੇ-ਜੁਲਦੇ ਨਹੋਰੇ ਮਾਰੇ ਸਨ। ਪਰ ਉਹਨੇ ਮਰਦਾਨੇ ਦੇ ਮੋਢੇ ਉੱਪਰੋਂ ਰਬਾਬ ਉਤਾਰ ਆਪਣੇ ਇੱਕਤਾਰੇ ਵਾਲੇ ਕੀਲੇ ਉੱਪਰ ਟੰਗ ਦਿੱਤੀ। ਜਦੋਂ ਉਹ ਸਾਜ਼ ਟੰਗ ਕੇ ਮੁੜਿਆ ਉਦੋਂ ਤੱਕ ਉਹਦੀ ਜਗ੍ਹਾ ਅੱਲਾ ਰੱਖੀ (ਬੇਗ਼ਮ) ਆ ਖੜ੍ਹੀ ਸੀ।

"ਉਹਨੂੰ ਤਾਂ ਆਪਣੇ ਧੀਆਂ ਪੁੱਤਾਂ ਦਾ ਮੋਹ ਨੀ... ਤੂੰ ਤਾਂ ਸਾਰ ਲੈ ਲੈਂਦਾ।"

"ਉਹ ਤਾਂ ਹੁਣ ਵੀ ਨਹੀਂ ਆਇਆ...।"

"ਉਹ ਬੇਦੀਆਂ ਦਾ ਪੁੱਤ ਏ... ਉਹਨੇ ਕਮਾਉਣ ਥੋੜ੍ਹੀ ਜਾਣਾ...।" ਉਹ ਥੋੜ੍ਹਾ ਹੋਰ ਨੇੜੇ ਹੋਈ।

"ਅੰਮੀ ਅੱਬਾ ਹੁਣ ਬੁੱਢੇ ਹੋ ਚੱਲੇ ਨੇ... ਅੰਮੀ ਤੋਂ ਕੀਰਨੇ ਨਹੀਂ ਪੈਂਦੇ... ਅੱਬਾ ਜਜ਼ਮਾਨਾਂ ਦੀਆਂ ਬੰਸਾਵਲੀਆਂ ਭੁੱਲਣ ਲੱਗ ਪਿਆ।" ਉਹਨੇ ਮੁੱਦਤਾਂ ਬਾਅਦ ਉਹਦੇ ਹੱਥ ਉੱਤੇ ਹੱਥ ਰੱਖਿਆ।

"ਜਜ਼ਮਾਨਾਂ ਦੇ ਉਲਾਂਭੇ ਆਉਣ ਲੱਗ ਪਏ ਨੇ... ਜੇ ਆਪਣੀ ਔਲਾਦ ਪੀਰਾਂ-ਫ਼ਕੀਰਾਂ ਨਾਲ ਵੇਹਲੀ ਫੇਰਨੀ ਏ ਤਾਂ ਸਾਡੀ ਜਜ਼ਮਾਨੀ ਛੱਡ ਦਿਉ ... ਕੁੱਝ ਪਲਾਂ ਲਈ ਮਰਦਾਨੇ ਨੂੰ ਸਾਰਾ ਕੁੱਝ ਲੋੜੋਂ ਵੱਧ ਬੋਝਲ ਹੁੰਦਾ ਜਾਪਿਆ। ਉਹਨੇ ਨਜ਼ਰਾਂ ਨੂੰ ਆਪਣੀ ਮਰਜ਼ੀ ਦੀ ਯਾਦ ਚੇਤੇ ਕਰਾਈ; ਸੋਚਾਂ ਨੂੰ ਸੂਖਮਤਾ ਨਾ ਛੱਡਣ ਦਾ ਦਿਲਾਸਾ ਦਿੱਤਾ। ਜੋ ਸੁਣਿਆ ਤੇ ਸੁਣਾਇਆ ਜਾ ਰਿਹਾ ਸੀ ਉਹਦੇ ਵਿੱਚ ਆਪਣੇ ਆਪ ਨੂੰ ਦਰਸ਼ਕਾਂ ਦੀ ਕਤਾਰ ਵਿੱਚ ਬੈਠਣ ਲਈ ਪ੍ਰੇਰਿਆ। ਫਿਰ ਜਦੋਂ ਅਗਲੀ ਗੱਲ ਸੁਣੀ ਤਾਂ ਪਤਾ ਲੱਗਿਆ ਕਿ ਉਹ ਆਪਣੀ ਜਗ੍ਹਾ ਪਹੁੰਚ ਗਿਆ ਏ।

"ਘਰ ਦੇ ਐਨੇ ਦੁੱਖ ਦਲਿੱਦਰ ਸੁਣ ਕੇ ਤੈਨੂੰ ਹਾਲੇ ਵੀ ਸੋਗ ਨੀ ਚੜ੍ਹਿਆ...ਵੇਖ ਲੈ ਅੰਮੀ ਪੁੱਤ ਆਪਣੇ ਨੂੰ...।"

"ਬਹੂ ਬਹੁਤ ਹੋ ਗਿਆ... ਮੇਰੇ ਪੁੱਤ ਨੂੰ ਪਹਿਲਾਂ ਪਾਣੀ ਤਾਂ ਪਿਲਾ ਦਿਉ...।" ਸਜਾਦੇ ਹੱਥੋਂ ਪਾਣੀ ਫੜ ਅੰਮੀ ਫਿਰ ਸਾਹਮਣੇ ਆਈ।

"ਮੈਂ ਵੀ ਵੇਖਾਂ ਤੇਰੀ ਨਾਨੀ ਕਿਉਂ ਕਹਿੰਦੀ ਸੀ ਕਿ ਮਰਾਸੀ ਦੀ ਫ਼ਕੀਰੀ ਕਈ ਜਨਮਾਂ ਦੇ ਸਰਾਪ ਤੋਂ ਬਾਅਦ ਆਉਂਦੀ ਏ...।"

ਏਨੇ ਲੰਬੇ ਸਰਾਪ ਤੋਂ ਅੱਲਾ ਰੱਖੀ ਰੋਣ ਲੱਗ ਪਈ। ਦੋਵੇਂ ਬੱਚੇ ਮਰਦਾਨੇ ਨੂੰ ਛੱਡ ਮਾਂ ਕੋਲ ਜਾ ਖੜ੍ਹੇ ਸਨ। ਇਸ ਛੋਟੇ ਜਿਹੇ ਘਰ ਦੇ ਨਿੱਕੇ ਜਹੇ ਵਿਹੜੇ ਵਿੱਚ ਇਹ ਚੱਲਦੀਆਂ ਗੱਲਾਂ ਏਨੀਆਂ ਲੰਬੀਆਂ ਹੋ ਗਈਆਂ ਕਿ ਧੁੱਪ ਦੇ ਜਾਣ ਦਾ ਵੀ ਪਤਾ ਨਹੀਂ ਲੱਗਾ। ਕਈ ਵਾਰੀ ਮਰਦਾਨੇ ਦੇ ਕੋਲ ਪਈ ਪੰਡੋਕਲੀ ਅੰਦਰ ਸਜਾਦਾ, ਰਜਾਦਾ ਝੁਕ ਕੇ ਵੇਖਣ ਦੀ ਕੋਸ਼ਿਸ਼ ਕਰਦੇ। ਅੰਮੀ ਨੇ ਪਤਾ ਨਹੀਂ ਕੀ ਸੋਚ ਕੇ ਪੰਡੋਕਲੀ ਉੱਪਰ ਪਿਆ ਕਾਸਾ ਥੱਲੇ ਰੱਖ ਦਿੱਤਾ ਸੀ। ਜਦੋਂ ਹੋਰ ਹਨ੍ਹੇਰਾ ਹੋਇਆ ਤਾਂ ਤਾਰਿਆਂ ਦੀ ਝਲਕ ਚਮਕੀ। ਉਹ ਸਭ ਵਿਹੜੇ ਵਿੱਚ ਬੈਠੇ ਦੇਰ ਰਾਤ ਤੱਕ ਗੱਲਾਂ ਕਰਦੇ ਰਹੇ। ਲਾਗਦੇ ਗੁਆਂਢੀਆਂ ਦੇ ਮਰਾਸੀਆਂ ਘਰੋਂ ਮਰਦਾਨੇ ਲਈ ਕਈ ਵਾਰ ਟਿੱਚਰ ਸੁਣੀ:

"ਵੇਖੋ ਜੀ ਸਿੱਧਾ ਮਰਾਸੀ ਤੋਂ ਤਾਂ ਕੋਈ ਭੈਅ ਨਹੀਂ ਖਾਂਦਾ... ਥੋੜੀ ਫ਼ਕੀਰੀ ਦਾ ਦੱਬਕਾ ਵੀ ਚਾਹੀਦਾ।" ਕਈ ਵਾਰੀ ਅੰਮੀ ਨੇ ਇਧਰੋਂ ਜਵਾਬ ਦਿੱਤਾ।

"ਆ ਜਾ ਮੇਰੇ ਪੁੱਤ ਕੋਲੋਂ ਭਰ ਲੈ ਫ਼ਕੀਰੀ ਦੀਆਂ ਝੋਲੀਆਂ... ਨਾਲੇ ਤੈਨੂੰ ਪੁੱਤਾਂ ਦੇ ਫ਼ਕੀਰ ਹੋਣ ਦਾ ਥੋੜ੍ਹਾ ਸਦਮਾ ਲੱਗੇ ... ਵਹਿ ਜਾਣੀਆਂ ਮਰਾਸਣਾਂ ਚਾਮਲ੍ਹੀਆਂ ਨੇ...।" ਇਹ ਡੂੰਮਣਾ ਦਾ ਛਿੜਣਾ ਸੀ, ਮਾਹੌਲ ਮੇਲ ਵਰਗਾ ਬਣ ਚੁੱਕਾ ਸੀ। ਹੁਣ ਬੇਗਮ ਦੀਆਂ ਹਮ-ਉਮਰ ਬੋਲ ਰਹੀਆਂ ਸਨ :

"ਜਦ ਸਾਡੇ ਵੀਰ ਨੂੰ ਪਿਉਕੇ ਲੈ ਕੇ ਜਾਵੇਗੀ ਨਾ... ਤਾਂ ਉਥੇ ਸਹੇਲੀਆਂ ਨੂੰ ਦੱਸ ਪਾ ਦੇਵੀਂ... ਜੇ ਫ਼ਕੀਰ ਵਰ ਦੀ ਲੋੜ ਏ ਤਾਂ ਤਲਵੰਡੀ ਵਿੱਚ ਹੋਰ ਵੀ ਹੈ ਨੇ...।" ਇਹ ਹਾਸਾ ਦੇਰ ਤੱਕ ਚੱਲਦਾ ਰਿਹਾ। ਬਹੁਤੀਆਂ ਨੇ ਇਹ ਸੋਚਿਆ ਵੀ ਨਹੀਂ ਕਿ ਲੰਬੇ ਸਫ਼ਰਾਂ ਤੋਂ ਆਇਆ ਰਾਹੀ ਕਦੇ ਵੀ ਸੌਂ ਸਕਦਾ ਏ।

ਜਿੱਥੇ ਗੋਡੇ-ਗੋਡੇ ਕਲੇਸ਼ ਰਹਿੰਦਾ ਸੀ, ਅੱਜ ਉਹਦੇ ਨਾ ਹੋਣ ਨਾਲ ਉਸ ਜਗ੍ਹਾ ਚੁੱਪ ਛਾਈ ਹੋਈ ਸੀ। ਘਰ ਅੰਦਰੋਂ ਕੋਈ ਆਵਾਜ਼ ਨਹੀਂ ਸੀ ਆ ਰਹੀ। ਰਸਤੇ ਵਿੱਚ ਕਈ ਵਾਰ ਇੱਕੋ ਤਰ੍ਹਾਂ ਦੀਆਂ ਗੱਲਾਂ ਸੁਣੀਆਂ, "ਕਾਲੂ ਦਾ ਪੁੱਤ ਤਿਆਗੀ ਹੋ ਗਿਆ... ਮਰਦਾਨਾ ਇਕੱਲਾ ਹੀ ਆਇਆ...?" ਉਹ ਬਿਨਾਂ ਕੋਈ ਆਵਾਜ਼ ਮਾਰੇ ਘਰ ਅੰਦਰ ਜਾ ਵੜਿਆ। ਮੋਹਾਂ ਵਿੱਚ ਫਸੇ ਸਭ ਤੋਂ ਕਮਜ਼ੋਰ ਲਫ਼ਜ਼ਾਂ ਨੂੰ ਇੱਕ ਵਾਰ ਫਿਰ ਕਾਂਬਾ ਛਿੜਿਆ। ਵਿਹੜੇ ਵਿੱਚ ਜਿਸ ਜਗ੍ਹਾ ਜਾ ਕੇ ਉਹ ਬੈਠਿਆ; ਉਥੇ ਬੱਚੇ ਖੇਡ ਰਹੇ ਸਨ। ਤ੍ਰਿਪਤਾ ਦੇ ਆਉਣ ਨਾਲ ਉਹਨੇ ਉੱਠ ਕੇ ਪੈਰੀਂ ਹੱਥ ਲਾਇਆ। ਕੁੱਝ ਦੇਰ ਘਰ ਵਿੱਚ ਇੰਤਜ਼ਾਰ ਰਿਹਾ ਕਿ ਸ਼ਾਇਦ ਨਾਨਕ ਵੀ ਆਉਣ ਹੀ ਵਾਲਾ ਹੋਵੇਗਾ। ਅਜਿਹੇ ਵੇਲੇ ਉਹ ਅਕਸਰ ਪਿਛੋਂ ਹੀ ਆਉਂਦਾ ਸੀ। ਲੰਬੇ ਇੰਤਜ਼ਾਰ ਤੋਂ ਬਾਅਦ ਤ੍ਰਿਪਤਾ ਮਰਦਾਨੇ ਵੱਲ ਵੇਖਦੀ ਧੀਮੀ ਆਵਾਜ਼ ਵਿੱਚ ਬੋਲੀ:

"ਕਿਹੋ ਜਹੇ ਪਹਿਰਾਵੇ ਵਿੱਚ ਛੱਡ ਕੇ ਆਇਆਂ ਉਹਨੂੰ...?"

"ਕਈ ਰੰਗ ਸਨ ਮਾਤਾ...।"

"ਖਾਣ ਵੇਲੇ ਹੁਣ ਵੀ ਕਾਸਾ ਨੇੜੇ ਹੀ ਰੱਖਦਾ...।" ਉਹਦਾ ਉੱਤਰ ਚੁੱਪ ਵਿੱਚੋਂ ਨਿਕਲਿਆ। ਸਿਰੀ ਚੰਦ ਤੇ ਲਖਮੀ ਦਾਸ ਉਹਦੀ ਗੋਦੀ ਵਿੱਚ ਆ ਬੈਠੇ ਸਨ। ਸੁਲਤਾਨਪੁਰ ਇਕੱਠੇ ਰਹਿੰਦਿਆਂ ਉਹ ਤਾਇਆ ਬਣ ਗਿਆ ਸੀ। ਕਦੇ-ਕਦੇ ਤ੍ਰਿਪਤਾ ਵੱਲ ਵੇਖ ਉਹ ਉਨ੍ਹਾਂ ਦੇ ਸਿਰ ਪਲੋਸਦਾ।

"ਜਦੋਂ ਸਾਜ਼ ਵੱਜਦਾ ਉਦੋਂ ਤਾਂ ਕਦੇ ਬੱਚਿਆਂ ਨੂੰ ਪੁੱਛਦਾ ਹੀ ਹੋਵੇਗਾ...?" ਖ਼ਾਲੀ-ਖ਼ਾਲੀ ਅੱਖਾਂ ਨਾਲ ਸੁਲੱਖਣੀ ਅੱਗੇ ਆਈ।

"ਤੁਸੀਂ ਆਪਣੇ ਜਿੰਨੀ ਅਕਲ ਤਾਂ ਉਹਨੂੰ ਦੇ ਦੇਂਦੇ... ਤੁਹਾਡੇ ਵਾਂਗ ਉਹ ਵੀ ਬੱਚਿਆਂ ਨੂੰ ਮਿਲ ਜਾਂਦੇ...।" ਥੋੜ੍ਹੀ ਦੇਰ ਬਾਅਦ ਫਿਰ ਮਾਤਾ ਦੀ ਆਵਾਜ਼ ਆਈ:

"ਨਾਨਕੀ ਨੂੰ ਵੀ ਕਦੇ ਸੁੱਖ ਸੁਨੇਹਾ ਦੇ ਦਿੱਤਾ ਸੀ। ਭੈਣ ਤਾਂ ਆਪਣੇ ਕੋਲ ਲੈ ਗਈ ਸੀ... ਦੋਵੇਂ ਮਤਾ ਪਕਾ ਕੇ ਛੱਡ ਆਏ... ਕਦੇ ਸੋਚਿਆ ਉਹਦੇ ਬਾਰੇ ...? ਆਈ ਸੀ ਰੋ-ਰੋ ਕੇ ਯਾਦ ਕਰਦੀ ਰਹੀ ਮੇਰਾ ਵੀਰ ਅਰਸ਼ਾਂ ਦਾ ਏ।" ਤ੍ਰਿਪ-ਤ੍ਰਿਪ ਚੋਂਦੇ ਅੱਥਰੂਆਂ ਨਾਲ ਮਾਤਾ ਅੱਜ ਬੋਲਦੀ ਗਈ : "ਕਦੇ-ਕਦੇ ਸੰਤਰੇਣ ਆਉਂਦਾ... ਮਹਿਤਾ ਕਾਲੂ ਦੀ ਦੇਹਲੀ ਉੱਤੇ 'ਅਲੱਖ ਨਿਰੰਜਣ' ਕਹਿ ਕੇ ਹੱਸਦਾ ਲੰਘ ਜਾਂਦਾ...। ਸਿਰਫ਼ ਰਾਏ ਬੁਲਾਰ ਦੇ ਘਰੋਂ 'ਗਜਾ' ਕਰਦਾ। ਸ਼ਿਵਰਾਤਰੀ ਵਾਲੇ ਦਿਨ ਵੀ ਇੱਧਰ

ਨਹੀਂ ਆਇਆ। ਈਦ ਵਾਲੇ ਦਿਨ ਮਸਜਿਦ 'ਤੇ ਖੜ੍ਹਾ ਇਧਰ ਤੇਰੇ ਦੋਸਤ ਦੇ ਘਰ ਵੱਲ ਇਸ਼ਾਰੇ ਕਰਦਾ ਹੱਸਦਾ ਰਿਹਾ। ਅੱਜ-ਕੱਲ੍ਹ ਇਕਤਾਰੇ ਨਾਲ ਗਾਉਣ ਵੀ ਲੱਗ ਪਿਆ। ਵੇ ਮਰਦਾਨਿਆ... ਤੁਸੀਂ ਸਾਨੂੰ ਵੀ ਕੋਈ ਦਿਲ ਦੀ ਗੱਲ ਦੱਸ ਦਿਆ ਕਰੋ।"

ਇਸ ਵਾਰੀ ਪਿੰਡ, ਪਿੰਡ ਵਾਂਗ ਸ਼ੁਰੂ ਨਹੀਂ ਸੀ ਹੋਇਆ। ਰਾਏ ਬੁਲਾਰ ਬੁੱਢਾ ਹੋ ਗਿਆ ਸੀ। ਖੋਖਰਾਂ ਆਪਣੀਆਂ ਗੋਲੀਆਂ ਨਾਲ ਸੱਜ-ਧੱਜ ਕੇ ਘੁੰਮਦੀ ਨਹੀਂ ਦਿਸੀ। ਰੁਕਮਦੀਨ ਤੇ ਹਰਦਿਆਲ ਪ੍ਰੋਹਤ ਦੇ ਬੋਲ ਧੀਮੇ ਪੈ ਚੁੱਕੇ ਸਨ। ਦੌਲਤਾਂ ਦਾ ਚਿਹਰਾ ਝੁਰੜੀਆਂ ਨਾਲ ਬੁਣਿਆ ਗਿਆ ਸੀ। ਮਹਿਤਾ ਕਾਲੂ ਪਹਿਲਾਂ ਵਾਂਗ ਲੋੜੋਂ ਜ਼ਿਆਦਾ ਹੁਕਮ ਦੇਂਦਾ ਨਹੀਂ ਸੁਣਿਆ। ਭੱਟੀਆਂ ਦੇ ਘਰੋਂ ਨਵੇਂ ਚੇਹਰਿਆਂ ਦੀ ਨੁਹਾਰ ਦਿਸਣ ਲੱਗ ਪਈ ਸੀ। ਇਸ ਵਾਰੀ ਭੰਗੀ ਵੀ ਨਹੀਂ ਸੀ ਦਿਸਿਆ। ਫਿਰ ਵੀ ਇਹ ਤਲਵੰਡੀ ਅੰਦਰੋਂ ਕੁੱਝ ਖਿੱਚ ਰਿਹਾ ਸੀ ਜੋ ਹਾਲੇ ਵੀ ਉਹਨੇ ਅੰਦਰ ਸਾਂਭ ਰੱਖਿਆ ਸੀ। ਉਹ ਬਾਬੇ ਦੇ ਘਰੋਂ ਉਦੋਂ ਤੁਰਿਆ ਸੀ ਜਦੋਂ ਉਹਨੂੰ ਯਕੀਨ ਹੋ ਗਿਆ ਸੀ ਕਿ ਹੁਣ ਉਹ ਉਵੇਂ ਹੀ ਜਾ ਸਕਦਾ ਹੈ ਜਿਵੇਂ ਉਹ ਆਇਆ ਸੀ। ਫਿਰ ਵੀ ਯਾਦ, ਯਾਤਰਾ ਉੱਤੇ ਨਿਕਲ ਪਈ ਸੀ। ਅੱਜ ਸਵੇਰੇ ਉਹਨੇ ਆਪਣੇ ਘਰ ਵਾਲੀ ਮਸਜਿਦ ਤੇ ਮੰਦਰ ਵਿਚਕਾਰ ਬੈਠ ਕੇ ਗਾਇਆ ਸੀ। ਸੰਗੀਤ ਨਾਲ ਵੈਰਾਗ ਨੂੰ ਸ਼ਿੰਗਾਰਦੀਆਂ ਧੁਨਾਂ ਕਈ ਵਾਰ ਘਰ ਦੀਆਂ ਕੱਚੀਆਂ ਕੰਧਾਂ ਨਾਲ ਟਕਰਾ ਵਾਪਸ ਉਹਦੇ ਕੋਲ ਪਰਤੀਆਂ। ਕਦੇ-ਕਦੇ ਅੱਲਾ ਰੱਖੀ ਉਸੇ ਕੰਧ ਉੱਪਰੋਂ ਝਾਤੀ ਮਾਰ ਲੈਂਦੀ: ਉਹਦੇ ਢਿੱਲੇ-ਢਿੱਲੇ ਬੁੱਲਾਂ 'ਤੇ ਰਾਂਗਲੀ ਦਾਤਣ ਦਾ ਰੰਗ ਪਛਾਣ ਵਿੱਚ ਆ ਰਿਹਾ ਸੀ।ਉਸੇ ਵੇਲੇ ਰਾਏ ਬੁਲਾਰ ਦਾ ਨੌਕਰ (ਨੱਥੂ) ਸੁਨੇਹਾ ਲੈ ਕੇ ਆ ਗਿਆ। ਦੇਰ ਤੱਕ ਉਹ ਸਫ਼ਰਾਂ ਦੀਆਂ ਯਾਦਾਂ ਸੁਣਦਾ ਰਿਹਾ। ਰਾਏ ਬੁਲਾਰ ਥੋੜ੍ਹੀ ਦੇਰ ਬਾਅਦ ਫਿਰ ਕਹਿੰਦਾ : "ਹੋਰ ਸੁਣਾ ਕੋਈ ਸਾਂਈ ਦੀ ਗੱਲ...।" ਵਾਪਸੀ ਤੇ ਮਰਦਾਨੇ ਨੇ ਕਈ ਵਾਰ ਸੋਚਿਆ; ਜੇ ਗੱਲ ਐਨੀ ਹੀ ਹੈ ਤਾਂ ਮੈਂ ਕਿਉਂ ਹਜ਼ਾਰਾਂ ਧੁਨਾਂ ਰਾਹੀਂ ਸਾਂਈ ਨੂੰ ਪੁੱਛਦਾ ਥੱਕ ਜਾਂਦਾ ਹਾਂ?" ਉਹਨੇ ਕਈ ਵਾਰ ਰਾਏ ਬੁਲਾਰ ਦੇ ਬਿਰਧ ਚਿਹਰੇ ਵੱਲ ਵੇਖਿਆ ਵੀ ਸੀ। ਉਹ ਹੈਰਾਨ ਸੀ ਕਿ ਰਾਏ ਬੁਲਾਰ ਨੇ ਇੱਕ ਵਾਰ ਵੀ ਉਹਨੂੰ 'ਗਾ ਕੇ ਸੁਣਾ' ਨਹੀਂ ਸੀ ਕਿਹਾ।

ਫਿਰ ਵੀ ਰਾਏ ਬੁਲਾਰ ਦੇ ਘਰੋਂ ਨਿਕਲਦਿਆਂ ਮਰਦਾਨੇ ਨੂੰ ਬੰਧਨਾਂ ਦੀ ਓਹੋ ਜਹੀ ਨੇਸਤੀ ਨੇ ਨਹੀਂ ਘੇਰਿਆ ਜਿਹੋ ਜਹੀ ਮਹਿਤਾ ਕਾਲੂ ਤੇ ਆਪਣੇ ਘਰੋਂ ਨਿਕਲਦਿਆਂ ਘੇਰਿਆ ਸੀ। ਉਹਨੇ ਲੰਬੇ ਕਦਮੀਂ ਪਿੰਡ ਦਾ ਚੱਕਰ ਲਾਇਆ। ਕਾਰੀਗਰਾਂ ਦੀ ਗਲੀ ਵਿੱਚ ਲੋਕੀ ਕੰਮ 'ਤੇ ਲੱਗੇ ਹੋਏ ਸਨ। ਕੱਲ੍ਹ ਜੋ ਭਾਂਡੇ ਧੁੱਪ ਸੇਕ ਰਹੇ ਸਨ; ਅੱਜ ਅੱਗ ਵਿੱਚ ਜਾਣ ਦੀ ਤਿਆਰੀ ਵਿੱਚ ਸਨ। ਕੀ ਇਸ ਵਾਰੀ ਤਲਵੰਡੀ ਤੋਂ ਵਾਪਸੀ ਵੇਲੇ ਇਹੋ ਜਹੀ ਕੋਈ ਪਰਖ ਉਹਨੂੰ ਉਡੀਕ ਰਹੀ ਸੀ? ਉਹਨੇ ਸਿਜਦੇ ਵਰਗੀ ਹਲੀਮੀ ਵਿੱਚ ਝੁਕ-ਝੁਕ ਕੇ ਬੱਚਿਆਂ ਵਾਂਗ ਗ਼ੁਲਾਬੀ ਰੰਗ ਦੇ ਭਾਂਡਿਆਂ ਵੱਲ ਵੇਖਿਆ। ਰੋਜ਼ ਸ਼ਾਮ ਵੇਲੇ ਰਾਏ ਬੁਲਾਰ ਦੇ ਘਰੋਂ ਵਾਪਸੀ ਉਹ ਇੱਧਰ ਵੱਲ ਹੀ ਕਰਦਾ ਸੀ। ਇੱਕ ਵਾਰੀ ਗੱਲ ਸ਼ੁਰੂ ਹੁੰਦੀ ਤਾਂ ਵਿਚਕਾਰ ਬਾਲਾ ਸੰਧੂ ਪੁੱਛਦਾ ਰਹਿੰਦਾ। ਕਈ ਵਾਰੀ ਰਾਏ ਬੁਲਾਰ ਅੱਖਾਂ ਭਰ ਲੈਂਦਾ।

"ਸਾਂਈ ਨੇ ਤਲਵੰਡੀ ਨੂੰ ਤਾਂ ਜਿਵੇਂ ਵਿਸਾਰ ਹੀ ਦਿੱਤਾ ਏ।" ਅੱਜ ਮਰਦਾਨਾ

ਰਾਏ ਬੁਲਾਰ ਦਾ ਸੁਨੇਹਾ ਲੈ ਕੇ ਵੀ ਆਇਆ ਸੀ।(ਮਿਲਣ ਦੀ ਇੱਛਾ ਸੀ) ਅਸਮਾਨ ਵੱਲ ਵੇਖਿਆ ਤਾਂ ਪੰਛੀ ਆਪਣੇ ਬੱਚਿਆਂ ਦੇ ਘਰਾਂ ਵੱਲ ਜਾ ਰਹੇ ਸਨ। ਕੁੱਝ ਦਿਨ ਪਹਿਲਾਂ ਅੱਲਾ ਰੱਖੀ ਨੇ ਵੀ ਸਫ਼ਰਾਂ ਦੀਆਂ ਯਾਦਾਂ ਬਾਰੇ ਡਰ-ਡਰ ਸੁਆਲ ਕੀਤੇ ਸਨ। ਰੋਜ਼ ਰਾਤ ਨੂੰ ਜਦੋਂ ਗਾਉਂਦੀਆਂ ਡੂੰਮਣੀਆਂ ਬਹਿਸ ਪੈਂਦੀਆਂ ਤਾਂ ਬੇਗ਼ਮ ਅਕਸਰ ਵਿੱਚ ਹੀ ਬੋਲ ਪੈਂਦੀ ਸੀ।

"ਵਿਛੋੜੇ ਨਾਲ਼ੋਂ ਬੁਰਾ ਤਾਂ ਨਹੀਂ... ਇਹ।" ਕਦੇ-ਕਦੇ ਉਹ ਮਰਦਾਨੇ ਵੱਲ ਵੇਖ ਕੇ ਵੀ ਟਿੱਚਰ ਕਰ ਦੇਂਦੀ, "ਡੂੰਮਣਾਂ ਦਾ ਸਤਸੰਗ ਏ... ਤੁਸੀਂ ਕਿਹੜੇ ਭੁੱਲੇ ਹੋਏ ਹੋ...।"

ਤਲਵੰਡੀ ਬਹੁਤ ਪਿੱਛੇ ਰਹਿ ਗਿਆ ਸੀ। ਇੱਕ ਵਾਰ ਪਿੱਠ ਪਿੱਛੋਂ ਛਾਤੀ ਉੱਪਰ ਆਈ ਰਬਾਬ ਉਹਨੇ ਮੁੜ ਕੇ ਛਾਤੀ ਨਾਲ਼ ਹੀ ਲਾ ਰੱਖੀ। ਅੱਬਾ ਤੋਂ ਬਿਨਾਂ ਸਾਰਾ ਟੱਬਰ ਉਹਨੂੰ ਪਿੰਡ ਤੋਂ ਬਾਹਰ ਤੱਕ ਛੱਡਣ ਆਇਆ। ਬਦਰਾ ਡੱਫ਼ਲੀ ਵਜਾ ਕਿਸੇ ਘਰ ਅੱਗੇ ਕਸੀਦੇ ਤੇ ਵੇਲਾਂ ਪੜ੍ਹਦਾ ਉਦੋਂ ਤੱਕ ਸੁਣਦਾ ਰਿਹਾ ਜਦੋਂ ਤੱਕ ਉਹ ਸਭ ਵਾਪਸ ਨਾ ਮੁੜ ਗਏ। ਇਸ ਵਾਰੀ ਨਾਲ਼ ਤੁਰਦਿਆਂ ਅੰਮੀ ਨੇ ਜਾਣ ਲਿਆ ਸੀ ਕਿ ਵਿਛੋੜਾ ਬਹੁਤ ਲੰਬਾ ਪੈਣ ਵਾਲ਼ਾ ਏ। ਇਸ ਤੋਂ ਪਹਿਲਾਂ ਕਿ ਅੰਮੀ ਕੁੱਝ ਕਹੇ; ਉਹਨੇ ਪੂਰੇ ਟੱਬਰ ਵੱਲ ਵੇਖ ਕੇ ਕਿਹਾ :

"ਚਲੋ ਤੁਸੀਂ ਪਿੰਡ ਵੱਲ ਮੁੜ ਜਾਓ...।"

ਉਹ ਇਕੱਲਾ ਰਹਿ ਗਿਆ ਸੀ। ਥੋੜ੍ਹੀ ਦੇਰ ਬਾਅਦ ਅੱਬਾ ਦੀ ਆਵਾਜ਼ ਵੀ ਸੁਣਨੋਂ ਹਟ ਗਈ; ਪਰ ਡੱਫ਼ਲੀ ਕਾਫੀ ਦੂਰ ਤੱਕ ਸੁਣਦੀ ਰਹੀ। ਪੂਰੇ ਦਿਨ ਉਹਨੇ ਭਿੱਜ ਕੇ ਧਰਤੀ ਦੇ ਤਲ ਦੇ ਬਦਲਦੇ ਰੰਗ ਵੇਖੇ। ਉਹਨੇ ਮਿੱਟੀ ਦੇ ਆਪਣੇ ਹੀ ਰੰਗਾਂ ਨੂੰ ਧੁੱਪ ਸੇਕਦੀ ਆਪਣੀ ਨੁਹਾਰ ਵੱਲ ਮੁੜਦਿਆਂ ਤੱਕਿਆ। ਇਨ੍ਹਾਂ ਰੰਗਾਂ ਦੇ ਭੇਤਾਂ ਵਿੱਚ ਕਈ ਵਾਰੀ ਆਪਣੇ ਕਦਮਾਂ ਉੱਤੇ ਨਜ਼ਰ ਪਈ।

ਹੁਣੇ ਜਿਸ ਪਿੰਡ ਕੋਲ਼ੋਂ ਉਹ ਲੰਘਿਆ ਸੀ ਉਸ ਦੇ ਬਾਹਰ ਇੱਕ ਬਿਰਧ ਇਕੱਲਾ ਖੜ੍ਹਾ ਸੀ। ਜਾਪਦਾ ਸੀ ਉਹ ਕੋਈ ਸੁਨੇਹਾ ਦੇਣਾ ਚਾਹੁੰਦਾ; ਪਰ ਆਸੇ-ਪਾਸੇ ਕੋਈ ਨਜ਼ਰ ਨਹੀਂ ਸੀ ਆ ਰਿਹਾ। ਅੱਜ ਤਲਵੰਡੀ ਤੋਂ ਬਾਹਰ ਨਿਕਲਦਿਆਂ ਦੌਲਤਾਂ ਵੀ ਉਹਨੂੰ ਏਦਾਂ ਹੀ ਉਡੀਕਦੀ ਖੜ੍ਹੀ ਮਿਲੀ ਸੀ। ਉਹਦੀਆਂ ਅੱਖਾਂ ਗਿੱਲੀਆਂ ਸਨ। ਉਹਨੇ ਆਪਣੀਆਂ ਬਾਹਾਂ ਉਹਦੇ ਮੋਢਿਆਂ ਉੱਤੇ ਰੱਖ ਕਿਹਾ ਸੀ:

"ਤੁਹਾਡੀਆਂ ਦੋਵਾਂ ਦੀਆਂ ਮਾਂਵਾਂ ਤੁਹਾਤੋਂ ਦੁਖੀ ਨੇ...।" ਉਹਨੇ ਅੰਮੀ ਦੇ ਆਉਣ ਤੋਂ ਪਹਿਲਾਂ ਆਪਣੀ ਗੱਲ ਮੁਕਾ ਦਿੱਤੀ ਸੀ। ਪੂਰਾ ਦਿਨ ਮਾਸੀ ਦੀ ਯਾਦ ਨਾਲ਼ ਇਸ ਆਵਾਜ਼ ਦੀ ਚੀਸ ਸੁਣਦੀ ਰਹੀ। ਇਸੇ ਲਈ ਜਿੰਨੀ ਦੇਰ ਪਰਛਾਵੇਂ ਰਹੇ, ਉਹ ਆਪਣੇ ਮੂੰਹ ਦੀ ਛਾਂ ਤੋਂ ਰਬਾਬ ਦੂਰ ਨਹੀਂ ਰੱਖ ਸਕਿਆ।

## ਕਾਂਡ : ਦਸ

ਜਿਸ ਤਰ੍ਹਾਂ ਉਹ ਲਾਲੋ ਦੇ ਪਿੰਡ ਨੂੰ ਛੱਡ ਕੇ ਨਿਕਲਿਆ ਸੀ; ਉਸ ਤਰ੍ਹਾਂ ਤਾਂ ਹੁਣ ਬਿਲਕੁਲ ਨਹੀਂ ਸੀ। ਸਭ ਕੁੱਝ ਆਪਣੀ ਲੈਅ ਵਿੱਚ ਜਾਪਦਾ ਸੀ। ਉਹਨੂੰ ਵੇਖ ਕੇ ਕਿਸੇ ਨੇ ਹੈਰਾਨੀ ਨਾਲ ਨਹੀਂ ਸੀ ਪੁੱਛਿਆ : "ਹੁਣ ਕਿਉਂ ਆਇਆ ਏਂ?" ਪਿੰਡ ਵਿੱਚ ਉਸੇ ਤਰ੍ਹਾਂ ਹੀ ਜੁਲਾਹਿਆਂ ਦੀ ਗਲੀ ਵਿੱਚ ਤਾਣੇ ਸੁੱਕ ਰਹੇ ਸਨ; ਚੱਕਾਂ 'ਤੇ ਭਾਂਡੇ ਬਣ ਰਹੇ ਸਨ; ਕਿਸਾਨਾਂ ਦੇ ਹਲ ਵਗ ਰਹੇ ਸਨ। ਝਿਊਰਾਂ ਹੱਥੋਂ ਟੋਕਰੀਆਂ ਬਣ ਰਹੀਆਂ ਸਨ। ਲਲਾਰੀਆਂ ਦਾ ਹੁਨਰ ਰੱਸਿਆਂ ਉੱਤੇ ਸੁੱਕ ਰਿਹਾ ਸੀ। ਤਲਵੰਡੀ ਦੇ ਵਿਛੋੜੇ ਨਾਲ ਜੋ ਕੰਬਣੀ ਤੁਰੀ ਸੀ, ਹੁਣ ਜਗਿਆਸਾ ਨੇ ਸਾਂਭ ਲਈ ਸੀ। ਲਾਲੋ ਦੀ ਦੇਹਲੀ ਉੱਤੇ ਉਸ ਦਿਨ ਦੀਆਂ ਘੂਰਦੀਆਂ ਅੱਖਾਂ ਦੀ ਝਾਕ ਕਿਧਰੇ ਨਾ ਦਿਸੀ। ਮਰਦਾਨੇ ਨੂੰ ਜਾਪਿਆ, ਉਹਦੇ ਅੰਦਰਲਾ ਸਰੋਤਾ ਪਹਿਲਾਂ ਹੀ ਲਾਲੋ ਦੀ ਦੇਹਲੀ ਟੱਪ ਚੁੱਕਿਆ ਸੀ। ਇਹ ਮਾਨਵ ਕਲਿਆਣ ਦੇ ਤਰਾਨੇ ਸੁਣਨ ਵੇਲੇ ਇਹ ਸਰੋਤਾ ਕਿਸੇ ਦੀ ਨਹੀਂ ਸੁਣਦਾ। ਬਾਬੇ ਦੀ ਮਿੱਠੀ ਆਵਾਜ਼ ਉਹਤੋਂ ਪਹਿਲਾਂ ਬੋਲੀ; ਤੇ ਉਹਦੇ ਪਿੱਛੇ ਉਹਨੂੰ ਆਪਣੀ ਆਵਾਜ਼ ਤੁਰਦੀ ਸੁਣੀ :

"ਸਜਾਦਾ ਰਜਾਦਾ ਖੇਡ ਰਹੇ ਸਨ... ਮਰਦਾਨਿਆ?"

"ਹਾਂ ... ਬਾਬਾ...।"

"ਅੰਮੀ ਅੱਬਾ ਦੀ ਰੂਹ ਰਾਜ਼ੀ ਏ...?"

"ਹਾਂ... ਬਾਬਾ...।"

ਇਹ ਰਾਜ਼ੀ ਖੁਸ਼ੀ ਦੌਲਤਾਂ ਕੋਲ ਪੁੱਜਦੀ ਰਾਂਈ ਕੁਮ੍ਹਿਆਰ ਕੋਲੋਂ ਲੰਘੀ। ਇੱਧਰ ਮਰਾਸੀਆਂ ਦੀ ਗਲੀ ਵਿੱਚ ਘੁੰਮੀ ਪੀਰਨ ਪਿੰਜੇ ਕੋਲੋਂ ਲੰਘੀ। ਰਾਏ ਬੁਲਾਰ ਦਾ 'ਸਵਾਸਥ' ਪੁੱਛਦਿਆਂ; ਸ਼ਾਮੇ ਪੰਡਿਤ ਤੇ ਰੁਕਮਦੀਨ ਕੋਲ ਜਾ ਪਹੁੰਚੀ। ਮਰਦਾਨੇ ਦਾ ਬੜਾ ਜੀਅ ਕੀਤਾ ਕਿਵੇਂ ਮਹਿਤੇ ਦੇ ਘਰ ਵੜਿਆ ਜਾਵੇ ?

"ਬਾਬਾ ਸਿਰੀ ਚੰਦ ਤੇ ਲਖਮੀ ਦਾਸ ਹੁਣ ਸੰਥਿਆ ਲੈਣ ਲੱਗ ਪਏ ਨੇ।"

ਇਸ ਵਾਰੀ ਵੀ ਮਰਦਾਨੇ ਨੂੰ ਆਪ ਹੀ ਅੱਗੇ ਤੁਰਨਾ ਪਿਆ।

"ਮਾਤਾ ਬਹੁਤ ਯਾਦ ਕਰਦੀ ਸੀ... ਛੋਟੀ ਮਾਤਾ ਨੇ ਅੱਖਾਂ ਭਰ ਲਈਆਂ ਸਨ... ਬਾਬਾ ਇੱਕ ਵਾਰ ਤਲਵੰਡੀ ਨਾ ਚਲੀਏ...।"

ਅੱਜ ਲਾਲੋ ਦਾ ਪਿੰਡ ਵੀ ਪਿੱਛੇ ਰਹਿ ਗਿਆ ਸੀ। ਜਿੱਥੋਂ ਵਿਛੋੜਾ ਮੁੱਕਦਾ ਸੀ ਉੱਥੋਂ ਹੀ ਕਿਉਂ ਸ਼ੁਰੂ ਹੋ ਜਾਂਦਾ ਏ? ਇੱਕ ਪਹਿਰ ਪਿੱਛੇ ਰਹਿ ਗਿਆ ਸੈਦਪੁਰ ਵੀ ਲਾਲੋ ਦੇ ਵਿਛੋੜੇ ਨਾਲ ਹੀ ਯਾਦ ਆਇਆ। ਪਰ ਅੱਜ ਉਹਨੇ ਲਾਲੋ ਦਾ ਵਿਛੋੜਾ ਵੀ ਵੇਖਿਆ ਸੀ:

"ਬਾਬਾ ਤੈਨੂੰ ਯਾਦ ਕਰਨਾ ਕਦੇ ਨਾ ਭੁੱਲਾਂ...।" ਇਹ ਲਫ਼ਜ਼ ਸਨ ਜਿਨਾਂ ਨੇ ਵਿਛੋੜੇ ਦਾ ਨਵਾਂ ਚਿਹਰਾ ਬਣਾਇਆ ਸੀ। ਹੁਣ ਤਾਂ ਇਹ ਕਦੀ ਵੀ ਨਹੀਂ ਸੀ

ਭੁੱਲਣਾ। ਕਦੇ-ਕਦੇ ਮਰਦਾਨੇ ਨੂੰ ਜਾਪਦਾ ਉਹ ਆਪਣੇ ਹੀ ਵਿਛੋੜੇ ਨੂੰ ਲਾਲੋ ਵਿੱਚ ਜੀਅ ਰਿਹਾ ਏ। ਇਹ ਸਫ਼ਰਾਂ ਦੀ ਹੋਣੀ ਵਿੱਚਲੇ ਅਚੰਬੇ ਤਾਂ ਹਰ ਕਿਸੇ ਨਾਲ਼ ਵਾਪਰ ਹੀ ਰਹੇ ਹੋਣਗੇ। ਥੋੜ੍ਹੀ ਦੇਰ ਪਹਿਲਾਂ ਰਸਤੇ ਵਿੱਚ ਜੋ ਆਮ ਲੋਕਾਂ ਦੀ ਭਰਮਾਰ ਸੀ; ਉਹਦੇ ਵਿੱਚ ਲੰਬੇ ਹਰੇ ਚੋਗਿਆਂ ਵਾਲੇ ਫ਼ਕੀਰ ਦਿਸਣ ਲੱਗ ਪਏ ਸਨ। ਮਾਤ ਭਾਸ਼ਾ ਵਿੱਚ ਅਰਬੀ ਫ਼ਾਰਸੀ ਦੇ ਮਿਲੇ-ਜੁਲੇ ਸ਼ਬਦ ਸੁਣਨੇ ਸ਼ੁਰੂ ਹੋ ਗਏ ਸਨ। ਅੱਗੇ ਚੱਲਦੇ ਬਾਬੇ ਦੇ ਭਗਵਿਆਂ ਨੂੰ ਅੱਜ ਲਾਲੋ ਨੇ ਨਿਖਾਰ ਕੇ ਪਹਿਨਾਇਆ ਸੀ। ਭਗਵੇ ਰੰਗ ਦਾ ਇੱਕ ਵੱਖਰਾ ਹੀ ਜੋਬਨ ਤੁਰ ਰਿਹਾ ਸੀ :

"ਹਿੰਦੂ ਉੱਤੇ ਹੀ ਈਮਾਨ ਆ ਗਿਆ।" ਇਹ ਕਹਿਣ ਵਾਲ਼ਾ ਕਹਿ ਕੇ ਅੱਗੇ ਲੰਘ ਗਿਆ। ਉਹ ਸ਼ਾਇਦ ਇਹ ਭੁਲੇਖਾ ਲੈ ਕੇ ਹੋਰ ਤੇਜ਼ ਤੁਰਨ ਲੱਗਾ ਕਿ ਕਹਿਣ ਵਾਲੀ ਗੱਲ ਦਾ ਅਸਰ ਹੋ ਗਿਆ ਏ। ਪਰ ਮਰਦਾਨਾ ਆਪਣੀਆਂ ਯਾਦਾਂ ਨਾਲ਼ ਪਿੱਛੇ ਮੁੜਿਆ। ਇਸ ਮੇਲ ਵਿੱਚ ਕਿੱਥੇ ਅਸੁਮੇਲ ਹੈ, ਜਿਸ ਕਰਕੇ ਇਹ ਸੁਆਲ ਉਪਜਿਆ ਸੀ? ਇਹ ਮੈਥੋਂ ਹੀ ਕਿਤੇ ਤਰਤੀਬ ਵਿੱਚ ਕੋਈ ਚੁੱਕ ਤਾਂ ਨਹੀਂ ਹੋਈ। (ਆਪਣੇ ਹਰੇ ਪਹਿਰਾਵੇ ਵੱਲ ਵੇਖਿਆ) ਇਹ ਦੋ ਰੰਗਾਂ ਵਿੱਚ ਸਮਾਉਣ ਲਈ ਕਿਤੇ ਮੈਂ ਵੱਖਰਾ ਤਾਂ ਨਹੀਂ ਦਿਸ ਰਿਹਾ? ਉਹ ਕਦੇ ਸਾਹਮਣੇ ਬਾਬੇ ਦਾ ਭਗਵਾਂ ਵੇਖਦਾ ਕਦੇ ਆਪਣੇ ਚੋਗੇ ਦਾ ਹਰਾਪਣ ਵੇਖਦਾ। ਕਦੇ ਚੁਫ਼ੇਰੇ ਬਿਰਖਾਂ ਦੀ ਫ਼ੈਲੀ ਹਰਿਆਲੀ ਵੇਖਦਾ; ਕਦੇ ਭੋਇੰ 'ਤੇ ਵਿਛੀ ਘਾਹ ਦੀ ਹਰਿਆਲੀ ਵੇਖਦਾ...। ਹਰੇ ਦੀ ਧਿਰ ਬਹੁਤ ਵੱਡੀ ਸੀ। ਫਿਰ ਉਹਦੀ ਨਜ਼ਰ ਚੁਫ਼ੇਰੇ ਫ਼ੈਲੀ ਹਰਿਆਲੀ ਦੇ ਤਣਿਆਂ ਉੱਪਰ ਗਈ। ਤਣਿਆਂ ਦੀ ਆਪਣੀ ਰੰਗਤ ਸੀ। ਕੋਈ ਵੀ ਰੰਗ ਸੀ; ਸ਼ਾਇਦ ਮਿੱਟੀ ਰੰਗੇ ਦੇ ਨੇੜੇ-ਤੇੜੇ ਸੀ। ਬਾਬੇ ਦੇ ਵੀ ਸਭ ਪਹਿਰਾਵੇ ਅਖ਼ੀਰਲੇ ਦਿਨਾਂ ਵਿੱਚ ਮਿੱਟੀ ਰੰਗੇ ਹੀ ਤਾਂ ਹੋ ਜਾਂਦੇ ਨੇ... (ਬਾਬੇ ਨੂੰ ਵੀ ਤਾਂ ਕੋਈ ਵੀ ਰੰਗ ਪਹਿਨਾਓ ਅਖੀਰਲੇ ਦਿਨਾਂ ਵਿੱਚ ਉਹਦੇ ਸਭ ਪਹਿਰਾਵੇ ਮਿੱਟੀ ਰੰਗੇ ਹੋ ਕੇ ਹੀ ਉਤਰੇ ਸਨ), ਕਦੇ-ਕਦੇ ਮਰਦਾਨੇ ਨੂੰ ਜਾਪਦਾ ਉਹਨੇ ਕੁਦਰਤ ਨੂੰ ਬਹੁਤ ਕਾਹਲੀ ਨਾਲ ਵੇਖਿਆ ਸੀ। ਜਿਸਦੇ ਪਿੱਛੇ ਉਹ ਤੁਰ ਰਿਹਾ ਉਹਨੇ ਤਾਂ ਰੰਗਾਂ ਦੇ ਵੱਖਰੇਵੇਂ ਦੀ ਕਦੇ ਗੱਲ ਨਹੀਂ ਕੀਤੀ। ਹਵਾ ਦੇ ਇੱਕ ਤੇਜ਼ ਬੁੱਲੇ ਨਾਲ਼ ਚੁਫ਼ੇਰੇ ਫ਼ੈਲਿਆ ਹਰਾ ਰੰਗ ਗੂੰਜਿਆ। ਤੇ ਫਿਰ ਬੇਰੰਗ ਹਵਾ ਦੇ ਬੁੱਲੇ ਉਹਨੂੰ ਛੂਹ ਕੇ ਅੱਗੇ ਲੰਘ ਗਏ। ਪਿੱਛੇ ਰਹਿ ਗਈ ਹਲਕੀ-ਹਲਕੀ ਹਵਾ ਦੀ ਗੂੰਜ ਵਿੱਚ ਬਾਬੇ ਦੇ ਇਹ ਬੋਲ ਸੁਣੇ :

ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥

ਅੱਗੇ ਕੋਈ ਪਿੰਡ ਸੀ; ਜਿਸਨੂੰ ਦੋ ਪਹਾੜੀਆਂ ਵਿੱਚੋਂ ਦੀ ਵੇਖਿਆ ਜਾ ਸਕਦਾ ਸੀ। ਪਰ ਉਸ ਤੋਂ ਪਹਿਲਾਂ ਇੱਕ ਸੁੰਨਸਾਨ ਢਲਾਨ ਉੱਤੇ 'ਢੇਹੇ', ਗੰਧੀਲੇ, ਨੱਟ ਕੀਕਣ, ਸਲੋਤਰਾਂ, ਮਾਂਗਲੂ ਤੇ ਧਾਨਕ ਕਬੀਲਿਆਂ ਦੇ ਛੋਟੇ-ਛੋਟੇ ਮਾਜਰੇ ਸਨ। ਉਨ੍ਹਾਂ ਦੀ ਬੋਲੀ ਦੇ ਬਹੁਤੇ ਲਫ਼ਜ ਭਾਵੇਂ ਸਮਝ ਨਹੀਂ ਸੀ ਆ ਰਹੇ; ਪਰ ਧੁਨਾਂ ਤੋਂ ਪਤਾ ਲੱਗਦਾ ਸੀ ਕਿ ਜ਼ਿਆਦਾ ਸ਼ਬਦ ਭੁੱਖ ਦੇ ਇਰਦ-ਗਿਰਦ ਘੁੰਮ ਰਹੇ ਸਨ।

ਆਪਣੇ ਵੱਲ ਆਉਂਦੇ ਦੋ ਫ਼ਕੀਰਾਂ ਨੂੰ ਸਭ ਕਬੀਲੇ ਹੈਰਾਨੀ ਨਾਲ਼ ਵੇਖਣ ਲੱਗੇ। ਅੱਗੇ ਤਾਂ ਕਦੇ ਅਜਿਹੇ ਸਜੇ ਹੋਏ ਫ਼ਕੀਰ ਉਨ੍ਹਾਂ ਇੱਧਰ ਝੌਂਪੜੀਆਂ ਵੱਲ ਆਉਂਦੇ ਵੇਖੇ ਨਹੀਂ ਸਨ। ਪਰ ਉਸ ਤੋਂ ਪਹਿਲਾਂ ਮਰਦਾਨੇ ਨੇ ਇੱਕ ਅਨੋਖਾ ਨਜ਼ਾਰਾ ਵੇਖਿਆ।

ਰਸਤੇ ਦੇ ਐਨ ਵਿਚਕਾਰ ਇੱਕ ਅੱਧਾ ਨੰਗਾ ਬੰਦਾ ਬੈਠਾ ਸੀ। ਉਹਦੇ ਪੂਰੇ ਸਰੀਰ ਉੱਪਰ ਅਲੱਗ-ਅਲੱਗ ਕਿਸਮ ਦੇ ਪੰਛੀ ਬੈਠੇ ਸਨ। ਕੁੱਝ ਪੰਛੀ ਆਪਣੀ ਵਾਰੀ ਦੀ ਉਡੀਕ ਵਿੱਚ ਉਹਦੇ ਸਿਰ ਉੱਪਰ ਉੱਡ ਰਹੇ ਸਨ। ਬਿਲਕੁਲ ਉਹਦੇ ਸਾਹਮਣੇ ਇੱਕ ਬਿੱਲੀ ਬੈਠੀ ਸੀ। ਉਹ 'ਮਿਆਂਊਂ-ਮਿਆਂਊਂ' ਕਰਦੀ ਵੀ ਹੱਸਦੀ ਜਾਪਦੀ। ਕੁੱਝ ਦੂਰੀ ਉੱਤੇ ਬਾਬਾ ਚੁੱਪਚਾਪ ਉਹਦੇ ਸਾਹਮਣੇ ਜਾ ਬੈਠਾ। ਕਦੇ-ਕਦੇ ਜਦੋਂ ਉਸ ਬੰਦੇ ਦੀਆਂ ਅੱਖਾਂ ਨੰਗੀਆਂ ਹੁੰਦੀਆਂ ਤਾਂ ਉਨ੍ਹਾਂ 'ਚੋਂ ਵਗਦੇ ਅੱਥਰੂ ਦਿਸਦੇ। ਮੋਹ ਵਿੱਚ ਆਇਆ ਕੋਈ ਛੋਟਾ ਪੰਛੀ ਹੌਲੀ ਜਹੇ ਚੁੰਝ ਨਾਲ ਅੱਥਰੂ ਪੀ ਜਾਂਦਾ। ਫਿਰ ਬਾਬਾ ਹੌਲੀ ਜਹੇ ਉੱਠਿਆ ਤੇ ਗੰਧੀਲੇ, ਧਾਣਕਾਂ, ਨੱਟਾਂ ਦੀਆਂ ਝੁੱਗੀਆਂ ਵੱਲ ਚੱਲ ਪਿਆ। ਸ਼ਾਮ ਵੇਲੇ ਜਦੋਂ ਉਹ ਵਾਪਸ ਮੁੜੇ; ਉਹ ਬੰਦਾ ਉਥੇ ਹੀ ਖੜ੍ਹਾ ਮਿਲਿਆ। ਇਸ ਵੇਲੇ ਪੰਛੀ ਦਰਖ਼ਤਾਂ ਉੱਤੇ ਬੈਠੇ ਸਨ। ਉਹਨੇ ਹੱਥ ਜੋੜੇ ਤੇ ਝੁਕਿਆ :

"ਜੇ ਮੈਂ ਸਿਜਦਾ ਕਰਦਾ ਤਾਂ ਪੰਛੀ ਉੱਡ ਜਾਣੇ ਸਨ... ਸਾਂਈ...।"

"ਜੋ ਤੇਰੇ ਉੱਤੇ ਬੈਠੇ ਸਨ ਉਹ ਸਭ ਸਿਜਦੇ ਹੀ ਸਨ।"

ਗੱਲ ਮੁੱਕ ਗਈ ਸੀ। ਦੋਵੇਂ ਆਹਮਣੇ-ਸਾਹਮਣੇ ਖੜ੍ਹੇ ਰਹੇ; ਮੁੜ ਕੇ ਕੋਈ ਵੀ ਕੁੱਝ ਨਹੀਂ ਬੋਲਿਆ।

ਲੰਬੇ ਘਾਹ ਦੇ ਚਿੱਟੇ ਬੁੰਬਲਾਂ ਥੱਲਿਓਂ ਨਿੰਮ੍ਹੀ-ਨਿੰਮ੍ਹੀ ਹਵਾ ਸਰਕ ਰਹੀ ਸੀ। ਨੇੜੇ ਕੋਈ ਉੱਪਲ ਖੱਤਰੀਆਂ ਦਾ ਪਿੰਡ ਆ ਰਿਹਾ ਸੀ ਤਾਂਹੀ ਉੱਧਰੋਂ ਆਉਂਦੇ ਜਜ਼ਮਾਨਾਂ ਦੇ ਚਿੱਟੇ ਨਿਖਰੇ ਪਹਿਰਾਵੇ ਦੂਰੋਂ ਚਮਕ ਰਹੇ ਸਨ। ਵੇਹ ਕਬੀਲੇ ਦੀਆਂ ਤੀਵੀਆਂ ਬਾਕੀ ਬਚੇ ਫੱਜਾਂ ਨੂੰ ਸੰਭਾਲਦੀਆਂ ਪਿੱਛੇ ਰਹਿ ਗਏ ਮਾਜਰਿਆਂ ਵੱਲ ਮੁੜ ਆਈਆਂ ਸਨ। ਸਦਮੇ ਵਰਗੀ ਹਾਲਤ ਵਿੱਚ ਲੰਘਦੇ ਚਿਹਰਿਆਂ ਵਿੱਚੋਂ ਕਿਸੇ-ਕਿਸੇ ਦੀ ਨਜ਼ਰ ਬਾਬੇ ਵੱਲ ਝੁਕਦੀ। ਪਿੰਡ ਦੇ ਟੋਭੇ ਤੋਂ ਜਾਣੀ ਪਛਾਣੀ ਗੰਧ ਆਈ। ਪਰ ਬਾਬਾ ਪਿੰਡ ਤੋਂ ਬਾਹਰ ਨਿਕਲਦੀ ਪਗਡੰਡੀ ਵੱਲ ਘੁੰਮ ਗਿਆ ਸੀ; ਜਿਸਨੇ ਇਕੱਲੀ ਖੜ੍ਹੀ ਪਹਾੜੀ ਦੇ ਉੱਪਰੋਂ ਟੱਪ ਕੇ ਲੰਘਣਾ ਸੀ। ਹਲਕੀ-ਹਲਕੀ ਬੱਦਲ-ਬਾਈ ਹੋਈ ਸੀ। ਮਰਦਾਨੇ ਨੇ ਪਹਾੜੀ ਉੱਤੇ 'ਖੰਮਣੀ' ਵਾਂਗ ਲਿਪਟੀ ਸਤਰੰਗੀ ਪੀਂਘ ਬਣਦੀ ਵੇਖੀ। ਜਿਸ ਉੱਤੇ ਉਡਦੇ ਪੰਛੀ ਉਨ੍ਹਾਂ ਰੰਗਾਂ ਵਿੱਚਦੀ ਲੰਘਦੇ ਦਿਸਦੇ। ਜੇ ਹੁਣੇ ਕੁੱਝ ਦੇਰ ਪਹਿਲਾਂ ਉਹਨੇ ਦੋ ਨਜ਼ਰਾਂ ਦਾ ਮਿਲਣ ਨਾ ਵੇਖਿਆ ਹੁੰਦਾ ਤਾਂ ਉਹ ਜ਼ਰੂਰ ਉਸ ਪਹਾੜੀ ਵੱਲ ਮੂੰਹ ਕਰਕੇ ਰਬਾਬ ਵਜਾਉਂਦਾ। (ਬਾਬੇ ਤੇ ਪੰਛੀਆਂ ਵਾਲੇ ਬੰਦੇ ਦੀ ਮਿਲਣੀ ਬਾਰੇ) ਪਰ ਉਹ ਤੱਕਣੀਆਂ ਤਾਂ ਧੁਨਾਂ ਨਾਲੋਂ ਵੀ ਸੁਰੀਲੀਆਂ ਸਨ। ਕਦੇ-ਕਦੇ ਬਾਬੇ ਦੇ ਗੁੱਟ 'ਤੇ ਬੰਨ੍ਹਿਆ ਇੱਕ ਛੋਟਾ ਜਿਹਾ "ਘੁੰਗਰੂ' ਛਣਕਦਾ ਸੁਣਦਾ; ਜੋ ਨੱਟਾਂ ਦੇ ਬੱਚਿਆਂ ਨੇ ਬਾਬੇ ਨਾਲ ਖੇਡਦਿਆਂ ਬੰਨ੍ਹ ਦਿੱਤਾ ਸੀ। ਬਹੁਤ ਹੀ ਛੋਟਾ ਜਿਹਾ ਘੁੰਗਰੂ ਕਿਸੇ ਬਾਰੀਕ ਤੰਦ ਨਾਲ ਬੰਨ੍ਹਿਆ ਸੀ। ਹੁਣ ਉਹ ਖੜ੍ਹੀ ਪਹਾੜੀ ਦੀ ਚੋਟੀ 'ਤੇ ਪਹੁੰਚ ਕੇ ਥੱਲੇ ਵੱਲ ਉਤਰਨ ਲੱਗੇ। ਕਦੋਂ ਸਤਰੰਗੀ ਪੀਂਘ ਵਿੱਚੋਂ ਲੰਘੇ ਪਤਾ ਹੀ ਨਹੀਂ ਲੱਗਿਆ। ਪਿੱਛੇ ਮੁੜਕੇ ਵੇਖਿਆ ਰੰਗਾਂ ਦੀ ਚਮਕ ਉਸੇ ਤਰ੍ਹਾਂ ਹੀ ਸੀ। ਪਰ ਮਰਦਾਨੇ ਦੀਆਂ ਨਜ਼ਰਾਂ ਰੰਗਾਂ ਤੋਂ ਪਾਰ ਦੂਰ ਛੋਟੇ-ਛੋਟੇ ਕਬੀਲਿਆਂ ਦੇ ਉਸ ਰਾਹ ਨੂੰ ਭਾਲਣ ਲੱਗੀਆਂ ਜਿੱਥੇ ਪੰਛੀਆਂ ਨੇ ਬੰਦੇ ਤੇ ਬਨਸਪਤੀ ਨੂੰ ਇੱਕੋ ਕਰਕੇ ਜਾਣਿਆ ਸੀ।

ਬੜੇ ਸੰਘਣੇ ਬ੍ਰਿਛ ਸਨ, ਪਰ ਜੰਗਲ ਨਹੀਂ ਸੀ ਲੱਗ ਰਿਹਾ। ਪਗਡੰਡੀ ਤਣਿਆਂ

ਕੋਲੋਂ ਖਹਿੰਦੀ ਬੂਹਿਆਂ, ਕੌਲ਼ਿਆਂ ਦਾ ਭੁਲੇਖਾ ਪਾਉਂਦੀ। ਜਦ ਵੀ ਕਿਸੇ ਦਰਖ਼ਤ ਉੱਤੇ ਪੰਛੀ ਬੈਠਦਾ ਤਾਂ ਉਸ ਅੱਧ-ਨੰਗੇ ਬੰਦੇ ਦਾ ਚਿਹਰਾ ਸਾਹਮਣੇ ਆ ਜਾਂਦਾ। ਨਜ਼ਰਾਂ ਤਾਂ ਪਹਿਲਾਂ ਵੀ ਪੀਰਾਂ ਫ਼ਕੀਰਾਂ ਨਾਲ ਮਿਲਦੀਆਂ ਵੇਖੀਆਂ ਸਨ। ਕਿਸੇ ਦੀ ਨਜ਼ਰ ਤਾਬ ਨਹੀਂ ਸੀ ਝੱਲਦੀ ਹੁੰਦੀ; ਕਿਸੇ ਦੀ ਨਜ਼ਰ ਖਿੱਚਦੀ ਜਾਪਦੀ; ਕਿਸੇ ਦੀ ਨਜ਼ਰ ਪੁੱਛਦੀ 'ਕਿਉਂ ਵੇਖਿਆ ਮੇਰੇ ਵੱਲ?' ਕਿਸੇ ਦੀ ਨਜ਼ਰ ਅਨੰਤ ਸੁਆਲਾਂ ਵਿੱਚ ਝਾਕਦੀ...। ਕਿਸੇ ਦੀ ਨਜ਼ਰ ਕਹਿੰਦੀ, "ਆ ਤੈਰ ਜਾ ਮੇਰੇ ਵਿੱਚੋਂ ਦੀ...।" ਅੱਜ ਦੋ ਨਜ਼ਰਾਂ ਦਾ ਸੰਗਮ ਵੇਖਿਆ ਸੀ। ਅਜਿਹੇ ਵੇਲੇ ਨਵੀਆਂ ਤਾਨਾਂ, ਬੰਦਿਸ਼ਾਂ, ਖ਼ਿਆਲਾਂ ਦੇ ਸੁਭਾਅ ਨਜ਼ਰਾਂ ਵਿੱਚ ਉਤਰਦੇ ਦਿਸੇ। ਅਜਿਹੀਆਂ ਮਿਲਣੀਆਂ ਤੋਂ ਬਾਅਦ ਉਨਾਂ ਦੀ ਗੂੰਜ ਬੜੀ ਦੇਰ ਤੱਕ ਸੁਣਦੀ ਰਹਿੰਦੀ ਹੈ। ਨਾ ਉਹ ਨੇੜੇ ਆਉਂਦੀ ਦਿਸਦੀ ਤੇ ਨਾ ਹੀ ਦੂਰ ਜਾਂਦੀ ਦਿਸਦੀ ਹੈ। ਕੀ ਨਹੀਂ ਸਮਝ ਆਇਆ? ਦੁਬਾਰਾ ਉਨਾਂ ਨਜ਼ਰਾਂ ਨੂੰ ਮਿਲਦੇ ਵੇਖਣ ਲਈ ਅੱਚਵੀ ਜਹੀ ਲੱਗ ਜਾਂਦੀ ਹੈ। ਕਦੇ-ਕਦੇ ਉਹ ਦ੍ਰਿਸ਼ ਧੁਨਾਂ ਵਿੱਚ ਉਤਰਦਾ ਜਾਪਦਾ; ਕਦੀ ਧੁਨਾਂ ਕਹਿੰਦੀਆਂ ਨੇ; ਉਹ ਧੁਨਾਂ ਹੀ ਤਾਂ ਸਨ। ਜ਼ਰਾ ਨਜ਼ਰਾਂ ਦੇ ਆਖ਼ਰੀ ਸਾਜ਼ ਨੂੰ ਵਜਾ ਕੇ ਤਾਂ ਵੇਖ।

ਅੱਜ ਰਾਤ ਦਾ ਪੜਾਅ ਕੁੱਝ ਇਸ ਤਰ੍ਹਾਂ ਸ਼ੁਰੂ ਹੋਇਆ।

"ਮਰਦਾਨਿਆ ਰਬਾਬ ਕੋਲ਼ ਹੀ ਹੈ ?"

"ਹਾਂ ਬਾਬਾ ਸਾਜ਼ ਤਾਂ ਕੋਲ਼ ਹੀ ਹੈ... ਤੱਕਣੀਆਂ ਕਿਤੇ ਦੂਰ ਲੰਘ ਗਈਆਂ ਸਨ।"

"ਜਦ ਲੰਘ ਆਈਏ ਤਾਂ ਅੱਗੇ ਜਾਈਏ...।"

"ਸਭ ਕੁੱਝ ਮੋਹ ਵਿੱਚ ਆਉਣ ਲੱਗ ਪਿਆ ਬਾਬਾ... ਕਿਸ ਨੂੰ ਛੱਡਾਂ? ਕਿਸ ਤੋਂ ਵਿਛੜਾਂ?" ਕਦੇ-ਕਦੇ ਜਦੋਂ ਬਾਬੇ ਦਾ ਹੱਥ ਹਲਕੇ ਜਹੇ ਉੱਪਰ ਉੱਠਦਾ ਤਾਂ ਗੁੱਟ ਵਾਲਾ ਘੁੰਗਰੂ ਛਣਕਦਾ। ਥੱਲੇ ਉਤਰਦੀ ਬਾਂਹ ਨਾਲ ਉਹਦੀ ਆਵਾਜ਼ ਬਹੁਤ ਧੀਮੀ ਮੁਲਾਇਮ ਹੋ ਜਾਂਦੀ। ਫਿਰ ਮਰਦਾਨੇ ਨੇ ਮੋਢੇ ਉੱਪਰੋਂ ਰਬਾਬ ਉਤਾਰੀ। ਧੁਨਾਂ ਤੋਂ ਪਹਿਲਾਂ ਉਹਦੇ ਅੰਦਰ ਇੱਕ ਆਵਾਜ਼ ਜੋ ਮੁਲਾਇਮ ਹੋਣ ਲਈ ਗਲੇ ਦੇ ਆਲੇ ਦੁਆਲੇ ਘੁੰਮਦੀ ਸੀ; ਕੱਤਕ ਦੀ ਇਸ ਨਿੱਖਰੀ ਰਾਤ ਥੱਲੇ ਬਾਬੇ ਦੀ ਆਵਾਜ਼ ਨਾਲ ਮਿਲਕੇ ਕੁੱਝ ਇਸ ਤਰ੍ਹਾਂ ਗੂੰਜੀ :

ਸੁਣ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬਲਗੁ ਜੋਬਨੁ ਸਾਸੁ ਹੈ ਤਬਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥

## ਕਾਂਡ : ਗਿਆਰ੍ਹਵਾਂ

ਜਦੋਂ ਉਹ ਸੁਲਤਾਨਪੁਰ ਪੁੱਜੇ ਤਾਂ ਘੁੱਪ ਹਨ੍ਹੇਰਾ ਸੀ। ਤੇਜ਼ ਹਵਾ ਚੱਲ ਰਹੀ ਸੀ। ਬਾਹਰ ਕੋਈ ਦੀਵਾ, ਮਸ਼ਾਲ ਨਹੀਂ ਸੀ ਬਲ ਰਿਹਾ। ਉਹ ਸੁਲਤਾਨਪੁਰ ਦੇ ਪਿਛਲੇ ਪਾਸਿਉਂ ਅੰਦਰ ਆਏ। ਮਰਦਾਨੇ ਨੂੰ ਹਾਲੇ ਤੱਕ ਕੋਈ ਪਛਾਣ ਨਹੀਂ ਸੀ ਦਿਸੀ। ਇੱਕ ਦਰਵਾਜੇ ਅੱਗੇ ਆਕੇ ਬਾਬੇ ਨੇ ਬੂਹਾ ਖੜਕਾਉਣ ਲਈ ਇਸ਼ਾਰਾ ਕੀਤਾ। ਮਰਦਾਨਾ ਜਾਣਦਾ ਸੀ ਕਿਸੇ ਅਣਜਾਣ ਦਰਵਾਜੇ ਨੂੰ ਹਨ੍ਹੇਰੇ ਵਿੱਚ ਕਿੰਨੀ ਡੂੰਘੀ "ਠੱਕ-ਠੱਕ' ਨਾਲ ਸਰ ਜਾਵੇਗਾ। ਅੰਦਰੋਂ ਤਾਂ ਕੋਈ ਆਵਾਜ਼ ਨਾ ਆਈ ਪਰ ਗੁਆਂਢੀ ਘਰੋਂ ਕਿਸੇ ਤੀਵੀਂ ਦੀ ਮੋਟੀ ਆਵਾਜ਼ ਸੁਣੀ :

"ਭਾਈ ਤੁਹਾਡੇ ਦਰ ਉੱਤੇ ਦੋ ਫ਼ਕੀਰ ਖੜ੍ਹੇ ਨੇ...।" ਦਰਵਾਜ਼ਾ ਖੁੱਲ੍ਹਦੀ ਸਾਰ ਮਰਦਾਨੇ ਨੇ ਜਾਣੀ ਪਛਾਣੀ ਆਵਾਜ਼ ਸੁਣੀ।

"ਹਾਏ ਰੱਬਾ! ਮੇਰੇ ਵੀਰ ਮੇਰੇ ਦਰ ਉੱਤੇ ਵੀ ਫ਼ਕੀਰਾਂ ਵਾਂਗ ਖੜ੍ਹੇ ਨੇ।" ਬੀਬੀ ਨਾਨਕੀ ਨੇ ਦੋਵਾਂ ਦੇ ਮੋਢਿਆਂ ਉੱਤੇ ਇੱਕ-ਇੱਕ ਹੱਥ ਰੱਖਿਆ। ਪਿੱਛੇ ਖਲੋਤੇ ਬਾਬੇ ਉੱਤੇ ਪੂਰਾ ਹੱਥ ਟਿਕ ਜਾਵੇ, ਮਰਦਾਨਾ ਨੇ ਅੱਧਾ ਕਦਮ ਪਿੱਛੇ ਵੱਲ ਪੁੱਟਿਆ। ਖੁੱਲ੍ਹੀ ਦਲ੍ਹਾਨ ਵਿੱਚ ਬਲਦੇ ਵੱਡੇ ਦੀਵੇ ਦੇ ਚਾਨਣ ਵਿੱਚ ਭੈਣ ਨੇ ਛੋਟੇ ਵੀਰ ਵੱਲ ਗ਼ੌਰ ਨਾਲ ਵੇਖਿਆ। ਉੱਚਾ ਲੰਬਾ ਕੱਦ, ਕਾਲ਼ੀ ਸਿਆਹ ਦਾਹੜੀ... ਗਿੱਟਿਆਂ ਤੱਕ ਭਗਵੇਂ ਚੋਗੇ ਉੱਪਰ ਤਾਜ਼ੀ ਮਿੱਟੀ ਦੀ ਧੂੜ ਤੇ ਸੱਜੇ-ਖੱਬੇ ਜਿੱਥੇ ਵੀ ਕੋਈ ਆਕਾਰ ਛੂਹਿਆ, ਉਹਦੀਆਂ ਨਿਸ਼ਾਨੀਆਂ। ਉਹਨੇ ਆਪਣਾ ਕਾਸਾ, ਚਾਦਰ ਵਿੱਚ ਲਪੇਟੇ ਕਾਗਜ, ਗਲ਼ ਤੇ ਹੱਥਾਂ ਵਿੱਚ ਪਾਈਆਂ ਮਾਲ਼ਾਂ ਇੱਕ-ਇੱਕ ਕਰਕੇ ਥੱਲੇ ਰੱਖ ਦਿੱਤੀਆਂ। ਵੇਹਲੇ ਹੱਥਾਂ ਨਾਲ਼ ਭੈਣ ਦੇ ਗੋਡਿਆਂ ਵੱਲ ਝੁਕਿਆ।

"ਨਹੀਂ ਵੀਰ ਹੁਣ ਤੂੰ ਵੱਡਾ ਹੋ ਗਿਆਂ ਏਂ...?" ਉਹਦੇ ਦੋਵੇਂ ਹੱਥਾਂ ਨੂੰ ਘੁੱਟਦੀ ਨਾਨਕੀ ਅੱਖਾਂ ਭਰ ਆਈ। ਘਰ ਵਿੱਚ ਚਹਿਲ-ਪਹਿਲ ਹੋ ਗਈ ਸੀ। ਕਿਲ੍ਹੇ ਵਿੱਚ ਜੈਰਾਮ ਨੂੰ ਸੁਨੇਹਾ ਭੇਜ ਦਿੱਤਾ ਸੀ। ਦੇਰ ਤੱਕ ਭੈਣ ਤੇ ਵੀਰ ਪੁਰਾਣੀਆਂ ਲਾਡ ਲਡਾਉਂਦੀਆਂ ਗੱਲਾਂ ਕਰਦੇ ਰਹੇ। ਨੀਂਦ ਦੇ ਅਖੀਰਲੇ ਝੂਟੇ ਤੋਂ ਪਹਿਲਾਂ ਉਹਨੂੰ ਆਖ਼ਰੀ ਵਾਰ ਨਾਨਕੀ ਦੀ ਆਵਾਜ਼ ਸੁਣੀ ਸੀ :

"ਵੱਡੇ ਵੀਰ ਮਰਦਾਨੇ ਨੇ ਤੇਰਾ ਕਦੇ ਸਾਥ ਨਹੀਂ ਛੱਡਿਆ।"

ਖੂਹ ਹਾਲੇ ਜਾਗੇ ਨਹੀਂ ਸਨ ਜਦੋਂ ਉਨ੍ਹਾਂ ਸੁਲਤਾਨਪੁਰ ਛੱਡਿਆ। ਸਿਰਫ਼ ਦੋ ਦਿਨ ਵਿੱਚ ਹੀ ਸੁਲਤਾਨਪੁਰ ਦੇ ਆਲੇ-ਦੁਆਲੇ ਖ਼ਬਰ ਫੈਲ ਗਈ ਸੀ : "ਉਹ ਮੋਦੀਖਾਨੇ ਵਾਲ਼ਾ ਫ਼ਕੀਰ ਫਿਰ ਆ ਗਿਆ ...।" ਬੀਬੀ ਦੱਸਦੀ ਸੀ ਇੱਕ ਦਿਨ ਭੈਰੋਆਣੇ ਵਾਲਾ 'ਫਿਰੰਦਾ' ਵੀ ਆਇਆ ਸੀ। ਪੁੱਛਦਾ ਸੀ "ਮੇਰਾ ਸਾਜ਼ ਵੱਜਦਾ ਏ?"

"ਬੀਬੀ ਤੂੰ ਕੀ ਕਿਹਾ?"

"ਜਦੋਂ ਤੱਕ ਮੇਰੇ ਵੀਹਾਂ ਨਾਲ ਘੁੰਮਦਾ ਏ... ਉਹਨੂੰ ਵੱਜਣਾ ਹੀ ਪੈਣਾ ਏ।" ਅੱਜ ਤੁਰਨ ਤੋਂ ਪਹਿਲਾਂ ਬੀਬੀ ਨੇ ਦੋਵਾਂ ਲਈ ਦੋ-ਦੋ ਨਵੇਂ ਚੋਗੇ ਦਿੱਤੇ।

"ਵੱਡੇ ਵੀਰ ਵੇਖ ਤਾਂ ਰੰਗ ਪਸੰਦ ਏ...?" ਉਹਨੇ ਦੀਵੇ ਦੀ ਲੋਅ ਅੱਗੇ ਗੂੜ੍ਹਾ ਹਰਾ ਰੰਗ ਅੱਗੇ ਕੀਤਾ।ਮਰਦਾਨੇ ਨੂੰ ਪਤਾ ਸੀ; ਹੁਣ ਕੁੱਝ ਨਹੀਂ ਬੋਲ ਹੋਣਾ। ਆਪਣਾ ਸਮਾਨ ਸਮੇਟਣ ਲਈ ਉਹਨੇ ਕਰਮੰਡਲ ਦੇ ਸਹਾਰੇ ਖੜ੍ਹੀ ਰਬਾਬ ਵੱਲ ਵੇਖਿਆ। ਅੱਜ ਦੇ ਦਿਨ ਦੀਆਂ ਰੋਟੀਆਂ ਨੂੰ ਤਹਿ ਮਾਰਦੀ ਉਹ ਬਾਹਰੋਂ ਆਈ ਟਹਿਲਣ ਕੋਲੋਂ ਤਾਜ਼ੇ ਪਾਣੀ ਦੀ ਬਾਲਟੀ ਵੱਲ ਗਈ। ਬਾਬੇ ਦੇ ਕਾਸੇ ਕੋਲ ਪਈ ਸਿਆਹੀ ਦੀ ਦੁਆਤ ਵਿੱਚ ਉਹਨੇ ਕੁੱਝ ਬੂੰਦਾਂ ਤਾਜ਼ੇ ਪਾਣੀ ਦੀਆਂ ਪਾਈਆਂ।

"ਜੇ ਬਾਬਾ ਵੇਖਦਾ ਉਹਨੇ ਬਹੁਤ ਖੁਸ਼ ਹੋਣਾ ਸੀ...।"ਉਹ ਏਨਾਂ ਹੀ ਕਹਿ ਸਕਿਆ। ਪਰ ਬਾਬਾ ਤਾਂ ਅੱਜ ਵੱਡੇ ਤੜਕੇ ਤੋਂ ਆਏ ਦੋ ਫ਼ਕੀਰਾਂ ਕੋਲ ਬੈਠਾ ਸੀ।ਉਹ ਬੜੀ ਹੌਲੀ-ਹੌਲੀ ਕੁੱਝ ਪੁੱਛਦੇ। ਬਾਬਾ ਇੱਕ ਵਾਰ ਉਨ੍ਹਾਂ ਵੱਲ ਵੇਖਦਾ ਤੇ ਉਹ ਅਗਲੀ ਗੱਲ ਪੁੱਛਦੇ। ਇਸ ਮਿਲਣੀ ਦਾ ਮਨੋਰਥ ਕੁੱਝ ਅਲੱਗ ਹੀ ਦਿਸ ਰਿਹਾ ਸੀ। ਗੱਲਬਾਤ ਤੋਂ ਜਾਪਦਾ ਸੀ ਉਹ ਸਿਰਫ਼ ਬਾਬੇ ਲਈ ਹੀ ਕੁੱਝ ਬੋਲ ਰਹੇ ਸਨ। ਜਦੋਂ ਉਹ ਘਰੋਂ ਵਾਪਸ ਗਏ ਤਾਂ ਦਰਵਾਜ਼ੇ ਵੱਲ ਪਿੱਠ ਕਰਦੇ ਬਾਬੇ ਨੂੰ ਵੇਖਦੇ ਚੁੱਪਚਾਪ ਚਲੇ ਗਏ।

ਕੱਤਕ ਦੇ ਦਿਨ ਸਨ। ਚੌਮਾਸਾ ਚੱਲ ਰਿਹਾ ਸੀ। ਖੇਤਾਂ ਨੂੰ ਜਾਂਦੇ ਰਸਤਿਆਂ ਵਿੱਚ ਰੌਣਕ ਸੀ। ਦੂਰ ਤੱਕ ਵੱਤਰ ਖੇਤਾਂ ਵਿੱਚ ਸੁਹਾਗੀ ਹੋਈ ਮਿੱਟੀ ਬੀਜਾਂ ਦੀ ਉਡੀਕ ਕਰ ਰਹੀ ਸੀ। ਖੇਤਾਂ ਵਿੱਚ ਬੌਲਦਾਂ ਦੀਆਂ ਜੋੜੀਆਂ ਪਿੱਛੇ ਤੁਰਦੇ ਕਿਸਾਨ ਇੱਕ-ਇੱਕ ਦਾਣਾ ਟੋਹ-ਟੋਹ ਕੇ ਕੇਰਦੇ ਦਿਸਦੇ। ਚੜ੍ਹਦੀ ਧੁੱਪ ਨਾਲ ਕਿਸੇ-ਕਿਸੇ ਖੇਤ ਦੀਆਂ ਤੂਨਾਂ ਚਮਕਦੀਆਂ। ਧਰਤੀ 'ਚੋਂ ਨਿਕਲੀਆਂ ਤਾਜ਼ੀਆਂ ਸੋਝੀਆਂ ਨੂੰ ਕਿਸੇ ਤਰ੍ਹਾਂ ਰਬਾਬ ਉੱਪਰ ਉਤਾਰਨ ਨੂੰ ਜੀਅ ਕੀਤਾ। ਜਿੰਨੀਆਂ ਤੂਨਾਂ ਓਨੀਆਂ ਸੋਝੀਆਂ...। ਕਿਸ ਰਾਗ ਨੂੰ ਲੋਕ ਰੰਗ ਵਿੱਚ ਉਤਾਰਾਂ? ਇਹ ਮਰਦਾਨੇ ਦੀ ਅੱਜ ਦੇ ਦਿਨ ਦੀ ਮੋਹ ਲੈਣ ਵਾਲੀ ਸ਼ੁਰੂਆਤ ਸੀ। ਅੱਗੇ ਚੱਲਦਾ ਬਾਬਾ ਮਿਲੇ ਹਾਲੀਆਂ ਨਾਲ ਗੱਲਾਂ ਕਰਦਾ ਜਾ ਰਿਹਾ ਸੀ। ਉਹਦੀ ਪੰਜਾਲੀ ਉੱਤੇ ਬੰਨ੍ਹੀ ਤਾਜ਼ੀ ਖੰਮਣੀ ਨਾਲ ਬੰਨਿਆ ਗੁੜ ਦੱਸਦਾ ਸੀ ਕਿ ਅੱਜ ਹੀ ਬੀਜਾਈ ਸ਼ੁਰੂ ਕਰਨ ਜਾ ਰਿਹੈ।

"ਫ਼ਕੀਰੋ ਪਿੱਛੋਂ ਜਿਮੀਂਦਾਰ ਲੱਗਦੇ ਹੋ?" ਕਿਸਾਨ ਬਾਬੇ ਨੂੰ ਪੁੱਛ ਰਿਹਾ ਸੀ।

ਦੋਵੇਂ ਖੇਤੀ ਦੀਆਂ ਬਹੁਤ ਹੀ ਸਾਦੀਆਂ ਗੱਲਾਂ ਕਰਦੇ ਤੁਰੇ ਜਾ ਰਹੇ ਸਨ। ਅਜਿਹੇ ਵੇਲੇ ਮਰਦਾਨੇ ਨੂੰ ਕਈ ਵਾਰ ਭੁਲੇਖੇ ਪੈਂਦੇ; ਕਿਤੇ ਉਹ ਤਲਵੰਡੀ ਆਪਣੇ ਪਿੰਡ ਵਿੱਚ ਤਾਂ ਨਹੀਂ ਤੁਰਿਆ ਜਾ ਰਿਹੈ...। ਅਕਸਰ ਪਿੰਡਾਂ ਨੂੰ ਵੇਖਦੇ ਲੱਗਦਾ ਜਿਵੇਂ ਹਰ ਪਿੰਡ ਦਾ ਕੁੱਝ ਹਿੱਸਾ ਤਾਂ ਤਲਵੰਡੀ ਵਰਗਾ ਹੁੰਦਾ ਹੀ ਹੈ। ਹਾਲੀ ਆਪਣੇ ਖੇਤ ਦੇ ਰਾਹ ਪੈ ਚੁੱਕਾ ਸੀ। ਰਾਹਾਂ ਵਿੱਚ ਬੌਲਦਾਂ ਤੇ ਹਾਲੀਆਂ ਦੀਆਂ ਤਾਜ਼ੀਆਂ ਪੈੜਾਂ ਉੱਪਰ ਤੁਰਦਾ ਬਾਬਾ ਖੇਤਾਂ ਵਿੱਚ ਪੁੱਜੀਆਂ ਰੌਣਕਾਂ ਨੂੰ ਵੇਖਦਾ ਲੰਘ ਰਿਹਾ ਸੀ। ਕਦੇ-ਕਦੇ ਕਾਸੇ ਵਿੱਚ ਕੁੱਝ ਖੜ੍ਹਕਦਾ। ਅੱਜ ਸਵੇਰੇ ਬੀਬੀ ਨਾਨਕੀ ਨੇ ਦੋਵਾਂ ਦੇ ਕਾਸਿਆਂ ਵਿੱਚ ਇੱਕ ਛੋਟਾ ਬਰਤਨ ਪਾ ਦਿੱਤਾ ਸੀ। "ਕਦੇ-ਕਦੇ ਕਾਸਿਆਂ 'ਚੋਂ ਕੱਢ ਇਹਦੇ ਵਿੱਚ ਵੀ ਖਾ ਲਿਆ ਕਰੋ ...।" ਅੱਜ ਸਵੇਰੇ ਸੂਰਜ ਚੜ੍ਹਣ ਤੋਂ ਪਹਿਲਾਂ ਉਹ ਸੁਲਤਾਨਪੁਰ ਤੋਂ ਦੋ ਕੋਹ ਵਾਟ 'ਤੇ ਮੈਲਸੀਂਹੇ ਪਹੁੰਚੇ। ਭਗੀਰਥ ਕੋਲ ਸਿਰਫ਼

ਪਾਣੀ ਪੀਤਾ। ਭਗੀਰਥ ਨੇ ਕਿਹਾ ਤਾਂ ਕੁੱਝ ਵੀ ਨਹੀਂ ਸੀ; ਪਰ ਵਿਦਾ ਹੋਣ ਤੱਕ ਉਹਦੇ ਦੋਵੇਂ ਹੱਥ ਜੁੜੇ ਰਹੇ। ਉਹ ਸ਼ਾਇਦ ਕੁੱਝ ਦੇਰ ਹੋਰ ਰੁਕਣ ਲਈ ਕਹਿ ਰਿਹਾ ਸੀ। ਪਰ ਬਾਬਾ ਤਾਂ ਅੱਜ ਚੜ੍ਹਦੇ ਸੂਰਜ ਨਾਲ ਬੀਜ ਹੁੰਦੇ ਖੇਤਾਂ ਨੂੰ ਵੇਖਣਾ ਚਾਹੁੰਦਾ ਸੀ।

ਅੱਗੇ ਹੋਰ ਵੀ ਖੁੱਲ੍ਹੇ ਮੈਦਾਨ ਆ ਗਏ ਸਨ। ਘੋੜਿਆਂ ਉੱਪਰ ਚੜ੍ਹੇ ਬੰਦੇ ਬੀਜਾਈ ਦੀ ਨਿਗਰਾਨੀ ਕਰਦੇ ਦਿਸੇ। ਤਖਾਣਾਂ, ਲੁਹਾਰਾਂ ਨੇ ਆਪਣੇ ਅੱਡੇ ਖੇਤਾਂ ਦੇ ਨੇੜੇ ਲਾ ਲਏ ਸਨ। ਜਦ ਵੀ ਕੋਈ ਕਾਰੀਗਰ ਦਿਸਦਾ ਮਰਦਾਨੇ ਨੂੰ ਲਾਲੋਂ ਚੇਤੇ ਆ ਜਾਂਦਾ। ਹੁਣੇ ਕੁੱਝ ਦੇਰ ਪਹਿਲਾਂ ਸਾਧਾਂ ਦੀ ਇੱਕ ਟੋਲੀ ਅੱਗੇ ਦੂਰ ਤੱਕ ਖੇਤ ਵੇਖ ਕੇ ਇੱਕ 'ਵਣੀ' ਵੱਲ ਜਾਂਦੀ ਪਗਡੰਡੀ ਨੂੰ ਪੈ ਗਏ। ਟੋਲੀ ਵਿੱਚੋਂ ਜਾਂਦੀ ਵਾਰ ਕਿਸੇ ਨੇ ਕਿਹਾ ਸੀ :

"ਮਾਂ-ਪਿਉ ਪੁੱਤ ਤੋਂ ਏਨਾਂ ਡਾਕੂ ਬਣਨ ਤੋਂ ਨਹੀਂ ਜਿੰਨਾਂ ਫ਼ਕੀਰ ਬਣਨ ਤੋਂ ਡਰਦੇ ਨੇ...।"

ਮਰਦਾਨੇ ਨੇ ਮੁੜਕੇ ਵੇਖਿਆ ਤਾਂ ਜ਼ਰੂਰ ਸੀ ਪਰ ਟੋਲੀ ਇਸ ਗੱਲ ਉੱਤੇ ਹੱਸਦੀ ਕੋਈ ਸੁਆਲ ਸੁਣਨ ਦੀ ਅਵੱਸਥਾ ਵਿੱਚ ਨਹੀਂ ਸੀ। ਅੱਗੇ ਖੇਤ ਛੋਟੇ ਹੋ ਗਏ ਸਨ। ਬੌਲਦਾਂ ਦੀਆਂ ਜੋੜੀਆਂ ਵੀ ਕੁੱਝ ਲਿੱਸੀਆਂ ਸਨ। ਖੇਤਾਂ ਵਿੱਚ ਤੁਰਦੇ ਕਿਸਾਨ ਕਿਸੇ ਦੁਬਿਧਾ ਵਿੱਚ ਸਨ। ਗਲਾਂ ਵਿੱਚ ਪਾਈਆਂ ਬੀਜਾਂ ਦੀਆਂ ਝੋਲੀਆਂ ਤੋਂ ਜਾਪਦਾ ਸੀ, ਉਨ੍ਹਾਂ ਕੋਲ ਬੀਜਣ ਲਈ ਇੱਕ ਵੀ ਦਾਣਾ ਫਾਲਤੂ ਨਹੀਂ ਸੀ। ਅੱਗੇ ਇੱਕ ਛੋਟੇ ਬੀਜੇ ਖੇਤ ਵਿੱਚ ਮਰਦਾਨੇ ਨੇ ਵੇਖਿਆ ਹਲ, ਪੰਜਾਲੀ ਸਮੇਤ ਇੱਕ ਜੋੜੀ ਹਾਲੀ ਨੂੰ ਖੜ੍ਹੀ ਉਡੀਕ ਰਹੀ ਸੀ।

"ਮਰਦਾਨਿਆ... ਜਾਹ ਪੰਜਾਲੀ ਉਤਾਰ ਦੇਹ ...।" ਇਸ ਤਰ੍ਹਾਂ ਕੰਮ ਵਾਲਾ ਹੁਕਮ ਉਹਨੇ ਪਹਿਲੀ ਵਾਰ ਬਾਬੇ ਦੇ ਮੂੰਹੋਂ ਸੁਣਿਆ। ਜੀਅ ਤਾਂ ਕੀਤਾ ਬਰਾਬਰ ਹੋਕੇ ਉਹਦੇ ਚਿਹਰੇ ਨੂੰ ਵੇਖਾਂ। ਪਰ ਉਸ ਤੋਂ ਪਹਿਲਾਂ ਉਹਨੂੰ ਇੱਕ ਹੋਰ ਫੁਰਨਾ ਫੁਰਿਆ :

"ਬਾਬਾ ਜੇ ਮਰਾਸੀ ਸਮਝਕੇ ਟੱਕਰ ਮਾਰੀ...?"

"ਖਾਲੀ ਹੱਥ ਜਾ...।" ਪਿੱਛੇ ਘੁੰਮਦਾ ਬਾਬੇ ਦਾ ਚਿਹਰਾ ਸੱਚਮੁਚ ਮੁਸਕਰਾ ਰਿਹਾ ਸੀ। ਇਸ ਤਰ੍ਹਾਂ ਪਲਟਕੇ ਮੁਸਕਰਾਉਂਦਾ ਚਿਹਰਾ ਵੇਖਣ ਲਈ ਤਾਂ ਕਈ ਵਾਰੀ ਮਹੀਨੇ ਲੰਘ ਜਾਂਦੇ ਸਨ। ਵਾਪਸ ਮੁੜਕੇ ਉਹਨੇ ਬਾਬੇ ਕੋਲੋਂ ਰਬਾਬ ਨਹੀਂ ਫੜੀ। ਉਹ ਬਿਲਕੁਲ ਖ਼ਾਲੀ ਹੱਥ ਚੁਫੇਰੇ ਬੀਜਾਂ ਨੂੰ ਤਰਸਦੀ ਧਰਤੀ ਉੱਤੇ ਜਿੱਧਰ ਵੱਲ ਬਾਬਾ ਵੇਖਦਾ ਉੱਧਰ ਹੀ ਆਪ ਵੇਖਣ ਲੱਗ ਪੈਂਦਾ। ਜੀਅ ਤਾਂ ਕਰਦਾ ਸੀ, ਸਾਜ਼ ਵੀ ਬਾਬਾ ਵਜਾਵੇ ਤੇ ਅਲਾਪ ਵੀ ਆਪ ਹੀ ਛੇੜੇ। ਦੋਵਾਂ ਦਾ ਸੰਗਮ ਇਕੱਠਾ ਸੁਣੇ; ਜਿਵੇਂ ਧਰਤੀ ਤੇ ਬੀਜ ਦਾ ਸੰਗਮ ਚੁਪ-ਚੁਪੀਤੇ ਮਿੱਟੀ ਦੀਆਂ ਤੈਹਾਂ ਨੂੰ ਸੁਣਦਾ ਹੈ।

ਉਹ ਸਭ ਰੌਣਕਾਂ ਵਾਲੇ ਖੇਤਾਂ ਵਿੱਚਦੀ ਲੰਘਦੇ ਗਏ। ਪਰਛਾਵੇਂ ਲੰਬੇ ਹੋਕੇ ਵਾਪਸ ਆਪਣੀ ਜਗ੍ਹਾ ਪਰਤਣ ਲੱਗੇ। ਇੱਕ ਇਕੱਲਾ ਹਾਲੀ ਪਹਿਲਾਂ ਇੱਕ ਹਲਾਈ ਵਗਲਦਾ, ਫਿਰ ਆਪ ਹੀ ਕੇਰਦਾ ਆਲੇ-ਦੁਆਲੇ ਤੋਂ ਬੇਖ਼ਬਰ ਖੇਤ ਵਿੱਚ ਮਗਨ ਦਿਸਿਆ। ਬਾਬੇ ਨੇ ਵਾਪਸ ਰਬਾਬ ਮਰਦਾਨੇ ਵੱਲ ਸਰਕਾਈ। ਜਿਸ ਵੱਟ 'ਤੇ ਉਹ

ਖੜ੍ਹੇ ਸਨ ਉਹਦੇ ਕੋਲੋਂ ਦੀ ਇੱਕ ਪਗਡੰਡੀ ਵੀ ਲੰਘ ਰਹੀ ਸੀ। ਇੱਕ ਪਹਿਰ ਦੀ ਲੰਬੀ ਤੋਰ ਦਾ ਥੱਕਿਆ ਮਰਦਾਨਾ ਵੱਟ ਉੱਤੇ ਬੈਠ ਗਿਆ। ਬੀਜ ਵਾਲੀ ਝੋਲੀ ਚੁੱਕ ਬਾਬਾ ਪਿੱਛੇ-ਪਿੱਛੇ ਕਣਕ ਕੇਰਨ ਲੱਗਾ। ਇੱਕ ਰਵਾਇਤੀ ਹਾਲੀ ਪਿੱਛੇ ਲੰਬੇ ਭਰਾਵਿਆਂ ਵਾਲਾ ਸਿਆੜਾਂ ਵਿੱਚ ਮਗਨ ਤੁਰਦਾ ਦਿਸਿਆ। ਹਾਲੀ ਤੇ ਬਾਬਾ ਤਾਂ ਗੱਲਾਂ ਪੈ ਗਏ ਸਨ। ਕਿਸੇ ਪੁਰਾਣੀ ਜਾਣ-ਪਛਾਣ ਵਾਂਗ ਬੋਲਦਾਂ ਦੀ ਤੋਰ ਤੇ ਦਾਣਿਆਂ ਦੇ ਡਿੱਗਣ ਦਾ ਸੰਪਰਕ ਵੀ ਬਣ ਗਿਆ ਸੀ।

"ਪਿੰਡ ਵਿੱਚ ਪੂਰੇ ਜੀਅ ਤਾਂ ਕਿਸੇ ਵੀ ਘਰ ਵਿੱਚ ਨਹੀਂ ਹੋਣੇ...।" ਫਿਰ ਉਹਨੇ ਸਿੱਧਾ ਸਿਆੜ ਰੱਖਣ ਲਈ ਉੱਪਰਲੇ ਬੋਲਦ ਨੂੰ ਛੇੜਿਆ।

"ਪਰ ਮੈਂ ਇਕੱਲਾ ਹੀ ਰਹਿ ਗਿਆ ਹਾਂ... ਇਕੱਲੇ ਨੂੰ ਹੀ ਵਾਹੁਣ ਬੀਜਣ ਦੀ ਆਦਤ ਵੀ ਪੈ ਗਈ ਏ।" ਹਲਾਈ ਵਗਲ ਕੇ ਉਹਨੇ ਅਗਲੀ ਗੱਲ ਕੀਤੀ।

"ਦੋ ਹੱਥ ਤੋਂ ਉੱਚਾ ਅੰਨ ਘਰ ਵਿੱਚ ਛੱਡਦੇ ਹੀ ਨਹੀਂ... ਜ਼ਿਆਦਾ ਉਗਾ ਕੇ ਵੀ ਕੀ ਕਰਨਾ?" ਮਰਦਾਨੇ ਨੇ ਵੇਖਿਆ ਸਿਆੜਾਂ ਦੇ ਘੇਰੇ ਨੇੜੇ ਆਉਂਦੇ ਜਾ ਰਹੇ ਨੇ। ਹਲਾਈਆਂ ਦੇ ਵਗਲ ਆਪਣੇ ਅੰਦਰਲੇ ਪਾੜਿਆਂ ਨੂੰ ਸਮੇਟਦੇ ਜਾ ਰਹੇ ਸਨ। ਕੋਲ ਲੰਘਦੇ ਰਾਹੀ ਖੇਤ ਵਿੱਚ ਇਸ ਅਨੋਖੇ ਤਾਲਮੇਲ ਵੱਲ ਹੈਰਾਨੀ ਨਾਲ ਵੇਖਦੇ ਕੁੱਝ ਕਹਿਣ ਲੱਗਦੇ ਤਾਂ ਉਨ੍ਹਾਂ ਦੀ ਹਾਸੀ ਨਿਕਲ ਜਾਂਦੀ : "ਆਹ ਤਾਂ ਹੱਦ ਹੋ ਗਈ" ਹਲਾਈ ਪਿੱਛੇ ਕੇਰਦਾ ਬਾਬਾ ਜਦ ਮਰਦਾਨੇ ਕੋਲੋਂ ਲੰਘਦਾ ਤਾਂ ਉਹ ਰਬਾਬ ਦੀ ਟੁਣਕਾਰ ਸੁਣਾ ਦੇਂਦਾ। ਕੋਲੋਂ ਲੰਘਦਾ ਇੱਕ ਹੋਰ ਸਾਧਾਂ ਦਾ ਟੋਲਾ ਕੁੱਝ ਦੇਰ ਤਾਂ ਵੱਟ ਉੱਤੇ ਖੜ੍ਹਾ ਵੇਖਦਾ ਰਿਹਾ; ਫਿਰ ਮਿੱਟੀ ਤੇ ਦਾਣਿਆਂ ਦੀ ਧੁਨ ਵਿੱਚ ਮਗਨ ਭਗਵਾਂ ਜ਼ਿਆਦਾ ਦੇਰ ਨਾ ਵੇਖ ਹੋਇਆ :

"ਘਰਾਂ ਤੋਂ ਬੇਘਰਾਂ ਵੱਲ ਤੁਰਦੀ ਇਹ ਫ਼ਕੀਰੀ ਕਿੱਥੇ ਅਟਕ ਗਈ ਏ?" ਖੇਤਾਂ ਨੂੰ ਨਿੰਦਦੇ ਇਹ ਸਾਧ ਪਿੰਡ ਵੱਲ ਗਜਾ ਕਰਨ ਲਈ ਚਲੇ ਗਏ।

ਖੇਤਾਂ ਉੱਤੇ ਕੱਤਕ ਦੀ ਚਾਨਣੀ ਰਾਤ ਉੱਤਰ ਆਈ ਸੀ। ਉਦਾਸ ਹਾਲੀ ਆਪਣੇ ਘਰ ਜਾਣ ਲਈ ਮਨਾਉਂਦਾ ਵਾਪਸ ਚਲਾ ਗਿਆ ਸੀ। ਅੱਜ ਦੀ ਗਜਾ ਦੀ ਵੀ ਲੋੜ ਨਹੀਂ ਸੀ। ਨਾਨਕੀ ਨੇ ਇੱਕ ਦਿਨ ਦੀ ਰੋਟੀ ਬੰਨ੍ਹ ਦਿੱਤੀ ਸੀ। ਮਰਦਾਨੇ ਨੇ ਅੱਜ ਰਬਾਬ ਉੱਤੇ ਭੁੱਲੀਆਂ ਵਿਸਰੀਆਂ ਲੋਕ ਧੁੰਨਾਂ ਛੇੜੀਆਂ; ਜਦੋਂ ਤੱਕ ਚੰਨ ਸਿੱਧਾ ਸਿਰ ਉੱਪਰ ਨਾ ਆਇਆ। ਉਹ ਆਹਮਣੇ-ਸਾਹਮਣੇ ਬੈਠੇ ਗਾਉਂਦੇ ਰਹੇ ਜਦੋਂ ਤੱਕ ਨੇੜੇ ਹੀ ਪਿੰਡ ਚੋਂ ਆਵਾਜ਼ਾਂ ਆਉਣੀਆਂ ਬੰਦ ਨਾ ਹੋਈਆਂ। ਉਨ੍ਹਾਂ ਦੇ ਚੁਫ਼ੇਰੇ ਅੱਜ ਦੀ ਰਾਤ ਬੀਜੀ ਹੋਈ ਜਾਗਦੀ ਮਿੱਟੀ ਵਿਛੀ ਹੋਈ ਸੀ। ਛਾਤੀ ਭਾਰ ਹੋਏ ਅਸਮਾਨ ਦੀ ਚਾਨਣੀ ਤਾਜ਼ੇ ਬੀਜੇ ਖੇਤਾਂ ਨੂੰ ਮਾਵਾਂ ਵਾਂਗ ਨਿੱਘ ਦੇ ਰਹੀ ਸੀ। ਕਦੇ-ਕਦੇ ਹਵਾ ਬੁੱਲ੍ਹੇ ਨਾਲ ਠਾਰੀ ਲੈ ਕੇ ਆਉਂਦੀ। ਅਜਿਹੇ ਵੇਲੇ ਇਹ ਤਾਂ ਜਾਪਦਾ ਹੀ ਨਹੀਂ ਸੀ ਕਿ ਨੀਂਦ ਨਹੀਂ ਆ ਰਹੀ। ਕੋਲ ਹੀ ਰੋਟੀ ਖਾਣ ਤੋਂ ਬਾਅਦ ਦੋਵੇਂ ਕਾਸੇ ਪਏ ਸਨ। ਨਾਨਕੀ ਵਲੋਂ ਦਿੱਤੀਆਂ ਦੋਵੇਂ ਕਟੋਰੀਆਂ ਪਈਆਂ ਸਨ। ਰਬਾਬ ਨਾਲ ਕਾਗਜ਼ਾਂ ਦਾ ਲਿਪਟਿਆ ਥੱਬਾ ਪਿਆ ਸੀ। ਲੱਗਦਾ ਸੀ ਘਰ ਦੇ ਜੀਆਂ ਨੇ ਹਾਲੇ ਸਮਾਨ ਸਮੇਟਣਾ ਏ। ਕੋਲ ਹੀ ਬਾਬਾ ਸਿੱਧਾ ਪਿਆ ਸੀ। ਉਹ ਅਸਮਾਨ ਵੱਲ ਵੇਖ ਰਿਹਾ ਸੀ। ਉੱਪਰ ਵੇਖਦਿਆਂ-ਵੇਖਦਿਆਂ ਮਰਦਾਨੇ ਨੂੰ ਵੀ ਨੀਂਦ ਆ ਗਈ। ਅੱਜ ਦੀ ਰਾਤ ਦੀ ਨੀਂਦ ਬੜੀ ਕੋਮਲ ਸੀ।

ਮਰਦਾਨੇ ਦੀ ਜਾਗ ਬੜੀ ਨਿਮਰਤਾ ਨਾਲ ਖੁੱਲ੍ਹੀ। ਇੱਕ ਪੰਛੀ ਸਵੇਰ ਵੇਖ ਰਿਹਾ ਸੀ। ਫਿਰ ਕੱਤਕ ਦੇ ਧੋਤੇ ਹੋਏ ਅਸਮਾਨ ਵਿੱਚ ਉੱਡ ਗਿਆ। ਇਹ ਅਸਮਾਨੀ ਵੇਹਲ ਉੱਡਦੇ ਪੰਛੀਆਂ ਨੂੰ ਕਿੰਨਾ ਸੋਹਣਾ ਵਿਖਾ ਰਹੀ ਸੀ। ਫਿਰ ਉਹਨੇ ਰਾਤ ਦੀ ਠਾਰੀ ਉੱਪਰ ਸਵੇਰ ਦੀ ਕੋਸੀ ਧੁੱਪ ਦਾ ਅਨੰਦ ਲੈਂਦਿਆਂ ਖੇਤਾਂ ਵੱਲ ਨਜ਼ਰ ਮਾਰੀ। ਦੂਰ ਬਾਬਾ ਖੇਤਾਂ ਵਿੱਚ ਤੁਰਦਾ ਦਿਸ ਰਿਹਾ ਸੀ। "ਲੱਗਦਾ ਅੱਜ ਸਾਰੇ ਖੇਤਾਂ ਦੇ ਦੁੱਖ-ਸੁੱਖ ਪੁੱਛ ਕੇ ਹੀ ਮੁੜੇਗਾ।" ਉਹਨੇ ਆਪਣੇ ਆਪ ਨੂੰ ਕਿਹਾ। ਉੱਠ ਕੇ ਉਹਦਾ ਵੀ ਜੀਅ ਕੀਤਾ; ਕੁੱਝ ਖੇਤਾਂ ਵਿੱਚ ਦੀ ਲੰਘਾਂ। ਧੁੱਪ ਵਿੱਚ ਕਣਕ ਦੀਆਂ ਤੂਣਾਂ ਦੀਆਂ ਨੁਹਾਰਾਂ ਦੇ ਕੱਲ੍ਹ ਵਾਲੇ ਰੰਗ ਗੂੜ੍ਹੇ ਹਰੇ ਹੋ ਗਏ ਸਨ। ਉਹਨੇ ਨਾਨਕੀ ਵਲੋਂ ਦਿੱਤੇ ਆਪਣੇ ਚੋਗੇ ਵੱਲ ਨਜ਼ਰ ਮਾਰੀ। ਧੁੱਪ ਵਿੱਚ ਉਹਦਾ ਰੰਗ ਵੀ ਗੂੜ੍ਹਾ ਹਰਾ ਦਿਸ ਰਿਹਾ ਸੀ। ਹੁਣ ਬਾਬਾ ਉਹਨੂੰ ਆਪਣੇ ਵੱਲ ਆਉਂਦਾ ਦਿਸਿਆ।

# ਕਾਂਡ : ਬਾਰ੍ਹਵਾਂ

ਇਹ ਪਹਾੜੀਆਂ ਵਿੱਚੋਂ ਲੰਘਦਾ ਭੀੜਾ ਰਸਤਾ ਸੀ...। ਜਦੋਂ ਇਨ੍ਹਾਂ ਵਿੱਚੋਂ ਦੀ ਲੰਘੋ, ਜਿਵੇਂ ਤੁਸੀਂ ਕਿਸੇ ਬਾਘ ਦੇ ਜਬਾੜ੍ਹੇ ਵਿੱਚ ਆ ਗਏ ਹੋਵੋ। ਇਸ ਰਸਤੇ ਦੇ ਇੱਕ ਪਾਸਿਓਂ ਡੂੰਘੇ ਬਰਸਾਤੀ ਚੋਏ ਲੰਘਦੇ। ਇਨ੍ਹਾਂ ਨੂੰ ਪਾਰ ਕਰਦੇ ਸਾਰ ਹੀ ਉੱਪਰ ਇੱਕ ਹਥੇਲੀ ਵਾਂਗ ਉੱਭਰੀ ਜਗ੍ਹਾ ਦਿਸੀ। ਪਹਾੜੀਆਂ ਦੀ ਓਟ ਨਾਲ ਜਿਹੜੀਆਂ ਆਵਾਜ਼ਾਂ ਸੁਣ ਨਹੀਂ ਸੀ ਰਹੀਆਂ ਉਹ ਅਚਾਨਕ ਹੀ ਇੱਥੇ ਆ ਕੇ ਸੁਣਨ ਲੱਗੀਆਂ। ਇਸ ਜਗ੍ਹਾ ਦੀ ਬਣਤਰ ਅਜਿਹੀ ਸੀ ਕਿ ਉੱਪਰੋਂ ਆਉਂਦੀਆਂ ਆਵਾਜ਼ਾਂ ਥੱਲੇ ਵਗਦੇ ਚੋਇਆਂ ਵੱਲ ਨਿਕਲ ਜਾਂਦੀਆਂ ਤੇ ਇਸ ਪਗਡੰਡੀ ਨੂੰ ਉਦੋਂ ਹੀ ਸੁਣਦੀਆਂ ਜਦੋਂ ਇਹ ਬਿਲਕੁਲ ਉੱਪਰ ਜਾ ਪਹੁੰਚਦੀ। ਆਵਾਜ਼ਾਂ ਬਹੁਤ ਉੱਚੀ ਸਨ। ਚੀਖਾਂ... ਕੁਰਲਾਹਟਾਂ... ਜ਼ੋਰ-ਜ਼ੋਰ ਦੀ ਗਲ਼ਾ ਫਾੜ ਕੇ ਆਪਣੇ ਅੰਦਰੋਂ ਕੁੱਝ ਕੱਢਣ ਦੀ ਕੋਸ਼ਿਸ ਜਾਪਦੀ ਸੀ। ਅੱਗੇ ਚੱਲਦੇ ਬਾਬੇ ਤੋਂ ਬਿਨਾਂ ਜਿਹੜੀ ਜਗ੍ਹਾ ਬਚੀ ਸੀ; ਉਸ ਰਾਹੀਂ ਮਰਦਾਨੇ ਨੇ ਵੇਖਿਆ ਦੂਰ ਤੱਕ ਧੂਣੀਆਂ ਧੁੱਖ ਰਹੀਆਂ ਸਨ। ਸਿਰੇ ਤੱਕ ਲੰਬੀ ਚਿਮਟਿਆਂ ਦੀ ਕਤਾਰ ਸਾਹਮਣੇ ਇੱਕ ਦਿਓ ਆਕਾਰ ਸਿਰ ਤੇ ਦਾਹੜੀ ਨਾਲ ਇੱਕੋ ਜਿਹਾ ਦਿਸਦਾ ਚਿਹਰਾ ਬੈਠਾ ਸੀ। ਉਹਦੇ ਦੋਵੇਂ ਪਾਸੀਂ ਅੰਗਿਆਰਿਆਂ ਦੇ ਢੇਰ ਸਨ। ਜਿਸ ਵੱਲ ਉਹਦਾ ਜੀਅ ਕਰਦਾ ਉਸ ਵੱਲ ਉਹ ਚਿਮਟੇ ਨਾਲ ਅੰਗਿਆਰ ਸੁੱਟਦਾ। ਸਮੂਹ ਵਿੱਚ ਖੜ੍ਹਾ ਉਹ ਬੰਦਾ ਅੰਗਿਆਰ ਚੁੱਕਦਾ ਤੇ ਅੱਗੇ ਵਿਛੇ ਹੋਏ ਅੰਗਿਆਰਾਂ ਦੇ ਰਾਹ ਉੱਪਰ ਤੁਰਨ ਲੱਗਦਾ। ਇਹ ਅੰਗਿਆਰਾਂ ਦਾ ਰਾਹ ਘੁੰਮਕੇ ਜਦੋਂ ਉਸ ਗੁਰੂ ਕੋਲੋਂ ਲੰਘਦਾ ਤਾਂ ਉਹ ਇੱਕ ਤਾਜ਼ੇ ਗਰਮ ਕੋਲਿਆਂ ਦਾ ਪਰਾਗਾ ਉਸ ਉੱਪਰ ਸੁੱਟਦਾ। ਇਹ ਉਹ ਚੀਖਾਂ-ਕੁਰਲਾਟਾਂ ਸਨ ਜੋ ਜ਼ਿਆਦਾ ਉੱਚੀ ਸੁਣਦੀਆਂ ਸਨ। ਸਿਰੇ ਉੱਤੇ ਸਰਕੜੇ ਦਾ ਵਿਛਿਆ ਬਿਸਤਰਾ ਸੀ ਜਿਸ ਉੱਤੇ ਜਾ ਕੇ ਉਹ ਲਿਟਦਾ। ਛਾਲਿਆਂ ਨੂੰ ਚੀਰਦਾ ਸਰਕੜਾ ਪੂਰੇ ਪਿੰਡੇ ਨੂੰ ਲਹੂ-ਲੁਹਾਨ ਕਰ ਦੇਂਦਾ। ਉਸ ਤੋਂ ਅੱਗੇ ਇੱਕ ਠੰਢੇ ਪਾਣੀ ਦੀ ਬਾਲਟੀ ਉਹਦੇ ਸਿਰ ਉੱਪਰ ਦੀ ਪਾਈ ਜਾਂਦੀ। ਉਹ ਦੁਬਾਰਾ ਉਸ ਦਿਓ ਆਕਾਰ ਬੰਦੇ ਸਾਹਮਣੇ ਜਾਂਦਾ ਤਾਂ ਉਹਦੀ ਚੀਖਦੀ ਆਵਾਜ਼ ਸੁਣਦੀ :

"ਕਰ ਆਇਆ ਪਾਰ ਦੁਨਿਆਵੀ ਨਰਕ... ਬੋਲ... ਓਮ...।"' ਫਿਰ ਆਲ਼ੇ-ਦੁਆਲ਼ੇ ਖੜ੍ਹੇ ਬੰਦੇ ਫੂਕੇ ਸਰੀਰ ਵੱਲ ਵੇਖ ਕੇ ਉੱਚੀ-ਉੱਚੀ ਚੀਖਦੇ : "ਓਮ... ਓਮ... ਓਮ...।"

ਚੁਫ਼ੇਰੇ ਮਾਸ ਦੀ ਗੰਧ ਆ ਰਹੀ ਸੀ। ਰੱਬ ਨੂੰ ਪਾਉਣ ਦੇ ਔਖੇ ਰਾਹ ਤਾਂ ਮਰਦਾਨੇ ਨੇ ਵੇਖੇ ਸੁਣੇ ਸਨ; ਪਰ ਇਸ ਤਰ੍ਹਾਂ ਸਰੀਰਾਂ ਨਾਲ ਲਾਪ੍ਰਵਾਹੀ ਪਹਿਲੀ ਵਾਰ ਵੇਖੀ ਸੀ। ਅੱਗੇ ਚੱਲਦੇ ਬਾਬੇ ਤੋਂ ਪਹਿਲਾਂ ਇੱਕ ਪੁਰਾਣੇ ਕਾਲੇ ਹੋਏ ਚਟਾਕਾਂ ਵਾਲ਼ਾ ਚਿਹਰਾ ਸਾਹਮਣੇ ਬਾਹਾਂ ਖਿਲਾਰ ਖੜ੍ਹਾ ਸੀ :

"ਇੱਥੇ ਸਾਜ਼ ਨਹੀਂ ਵੈਰਾਗ ਚੱਲਦਾ ਏ।" ਜਦੋਂ ਮਰਦਾਨਾ ਰੋਕੇ ਹੋਏ ਬਾਬਾ ਕੋਲ ਪਹੁੰਚਿਆ ਉਦੋਂ ਤੱਕ ਉਹ ਪੱਥਰ ਉਤੇ ਬੈਠ ਗਿਆ ਸੀ। ਚੁਫ਼ੇਰੇ ਪੱਥਰ ਹੀ ਪੱਥਰ ਸਨ; ਨੋਕੀਲੇ ਤ੍ਰਿੱਖੇ ਚੌਰਸ ਜਿਵੇਂ ਬਣਨ ਵੇਲੇ ਹੀ ਘੜ ਦਿੱਤੇ ਗਏ ਹੋਣ। ਜਿਸ ਪੱਥਰ ਉੱਤੇ ਬਾਬਾ ਬੈਠਾ ਸੀ; ਮਰਦਾਨਾ ਸੋਚਦਾ-ਸੋਚਦਾ ਉਹਦੇ ਪਿੱਛੇ ਖੜ੍ਹ ਗਿਆ।

ਚੁਫ਼ੇਰੇ ਅੱਗ ਦਾ ਸੇਕ ਸੀ; ਉਸ ਤੋਂ ਜ਼ਿਆਦਾ ਧੂੰਆਂ ਸੀ... ਲਾਲ ਅੱਖਾਂ ਵਾਲੇ ਚਿਹਰੇ ਇਧਰ ਵੱਲ ਘੂਰਦੇ; ਪਰ ਕੁੱਝ ਦੀ ਕੋਲਿਆਂ ਉੱਪਰ ਚੱਲਣ ਦੀ ਵਾਰੀ ਹਾਲੇ ਆਉਣੀ ਸੀ। ਚਟਾਕਾਂ ਵਾਲਾ ਚਿਹਰਾ ਹਾਲੇ ਉਨ੍ਹਾਂ ਸਾਹਮਣੇ ਖੜ੍ਹਾ ਸੀ; ਸ਼ਾਇਦ ਅਜਿਹਾ ਗੁਰੂ ਦਾ ਹੁਕਮ ਸੀ।

"ਕੌਣ ਆਇਆ ਪਰਾਇਆ?" ਸੇਕ ਨਾਲ ਅੰਨਾ ਹੋਇਆ ਇੱਕ ਬਿਰਧ ਬਿੜਕ ਦੀ ਪਛਾਣ ਨਾਲ ਬੋਲਿਆ।

"ਕੋਈ ਨਾਨਕ ਤਪਾ ਏ ਆਪਣੇ ਸਾਥੀ ਨਾਲ...।" ਸਿਆਲ ਦੀ ਠੰਢੀ ਸ਼ਾਮ ਚੁਫ਼ੇਰੇ ਖੜ੍ਹੇ ਦਰਖ਼ਤਾਂ ਦੇ ਲੰਬੇ ਪਰਛਾਵਿਆਂ ਨਾਲ ਹੋਰ ਠੰਢੀ ਹੋ ਗਈ। ਰਾਤ ਦੀਆਂ ਥੱਕੀਆਂ ਚਮਗਿਦੜਾਂ ਨੂੰ ਇੱਕ ਬਾਂਦਰ ਜ਼ੋਰ-ਜ਼ੋਰ ਦੀ ਹਿਲਾਉਂਦਾ; ਕਦੇ ਆਏ ਮਹਿਮਾਨਾਂ ਵੱਲ ਝਾਕਦਾ। ਪੁੱਠੀਆਂ ਲਟਕਦੀਆਂ ਚਮਗਿਦੜਾਂ ਸ਼ਾਇਦ ਅਜਿਹੇ ਝਟਕਿਆਂ ਦੀਆਂ ਆਦੀ ਸਨ। ਬਾਂਦਰ ਨੂੰ ਇਹ ਨਹੀਂ ਸੀ ਪਤਾ ਕਿ ਕਿਸੇ ਲਈ ਹੁਣ ਰਾਤ ਹੈ। ਹੁਣ ਵੱਡੇ ਪੱਥਰ ਉੱਤੇ ਬੈਠਾ ਉਹ ਲਾਲ ਚਿਹਰਾ ਅੱਗੇ ਆਇਆ। ਉਹ ਸ਼ਾਇਦ ਇਸ ਉਡੀਕ ਵਿੱਚ ਸੀ ਕਿ ਮਹਿਮਾਨ ਉਹਦੇ ਸਾਹਮਣੇ ਆਕੇ ਖੜ੍ਹਾ ਹੋਵੇਗਾ। ਉਹ ਕੁੱਝ ਦੇਰ ਇੱਕ ਟਿੱਕ ਬਾਬੇ ਵੱਲ ਵੇਖਦਾ ਰਿਹਾ। ਕਬੂਤਰ ਦੇ ਕੰਠ ਵਰਗਾ ਉਹਦਾ ਰੰਗ, ਲਾਲ ਹੋਣ ਦੀ ਕੋਸ਼ਿਸ਼ ਵਿੱਚ ਸੀ।

"ਕਿਸਨੇ ਦੱਸਿਆ ਬ੍ਰਹਮਚਾਰੀਆਂ ਦਾ ਰਸਤਾ ਦੁਨੀਆ ਵਾਲਿਓ?"

"ਅਸੀਂ ਤਾਂ ਉਹਦੇ ਹੁਕਮੀ ਹਾਂ... ਰਸਤਾ ਵੀ ਉਹਨੇ ਹੀ ਦੱਸਿਆ।"

"ਸਰੀਰ ਉੱਤੇ ਕੋਈ ਦਾਗ਼ ਨਹੀਂ ਚਟਾਕ ਨਹੀਂ ਨਿਸ਼ਾਨ ਨਹੀਂ... ਸਾਧਨਾ ਕਿੱਥੇ ਕੀਤੀ ਏ? ਬੜੇ ਨਿੱਖਰੇ ਫਿਰਦੇ ਹੋ?"

"ਉਹਦੇ ਮਿਲਾਪ ਨਾਲ ਦਾਗ਼ ਮਿਟ ਗਏ ਨੇ।" ਪਿੱਠ ਪਿੱਛੇ ਬੈਠਾ ਮਰਦਾਨਾ ਬਰਾਬਰ ਵਾਲੇ ਪੱਥਰ ਉੱਤੇ ਆ ਬੈਠਿਆ ਤਾਂ ਜੋ ਬਾਬੇ ਦਾ ਬੋਲਦਾ ਚਿਹਰਾ ਦਿਸ ਸਕੇ।

"ਰੱਬ ਨੂੰ ਦੁੱਖ ਕਾਰਨ ਖੋਜ ਰਹੇ ਹੋ?" ਦਯਾ ਦੀ ਮਰਿਆਦਾ ਵਿੱਚ ਇਹ ਬਾਬੇ ਦੀ ਪਹਿਲੀ ਆਵਾਜ਼ ਸੀ।

"ਤੇਰਾ ਮੱਤ ਕੀ ਏ?" ਹੰਕਾਰ ਨੇ ਨਿਮਰਤਾ ਤੋਂ ਉਲਟ ਸੁਆਲ ਕੀਤਾ।

"ਮੇਰਾ ਮੱਤ ਪ੍ਰੇਮ ਏ।"

"ਮੈਨੂੰ ਸਾਹਮਣੇ ਮੇਰਾ ਸਰੀਰ ਪਿਆ ਦਿਸਦਾ... ਮੈਂ ਆਪਣੀਆਂ ਦੋਵੇਂ ਅੱਖਾਂ ਆਪ ਵੇਖ ਸਕਦਾਂ... ਮੈਨੂੰ ਪ੍ਰੇਮ ਸਿਖਾ ਰਹੇ ਹੋ?" ਉਹ ਗੋਡਣੀਆਂ ਭਾਰ ਹੋ ਗਿਆ ਸੀ।

"ਮੈਂ ਸਰੀਰ ਹਾਂ, ਇਹੋ ਤਾਂ ਵਾਸ਼ਨਾ ਦਾ ਪ੍ਰਾਣ ਹੈ। ਦੁੱਖ ਨੂੰ ਧਾਰਮਿਕ ਬਣਾਉਣ ਦੀ ਜ਼ਿੱਦ ਵਿੱਚ ਹੋ। ਫਿਰ ਆਪ ਹੀ ਆਪਣੇ ਸਿਰਜੇ ਦੁੱਖਾਂ ਦੇ ਕਾਰਣ ਲੱਭਦੇ ਹੋ ...।"

"ਸਰੀਰ ਦੁੱਖ ਵਰਗਾ ਹੀ ਹੈ। ਜਿਸ ਤਰ੍ਹਾਂ ਰਾਤ ਕੋਲ ਇੱਕ ਹੀ ਪਹਿਰਾਵਾ ਹੈ... ਹਨ੍ਹੇਰਾ। ਸਰੀਰ ਵੀ ਦੁੱਖਾਂ ਦਾ ਹੀ ਓੜਨਾ ਏ... ਵਾਸ਼ਨਾ ਦੀ ਵਡਿਆਈ ਕਰਦੇ ਹੋ?"

"ਰਾਤ ਕੋਲ ਗਹਿਣੇ ਬੜੇ ਨੇ... ਜ਼ਰਾ ਨਜ਼ਰ ਉਠਾ ਕੇ ਤਾਂ ਵੇਖੋ...।"

ਅਜਿਹੇ ਵੇਲੇ ਬਾਬੇ ਦੀਆਂ ਅੱਖਾਂ ਵਿੱਚ ਇੱਕ ਨਿੱਤਰਿਆ ਵਰਤਮਾਨ ਦਿਸਦਾ ਏ; ਜਿਸ ਵਿੱਚ ਆਪਣਾ ਹੀ ਚਿਹਰਾ ਆਪਣੇ ਆਪ ਨੂੰ ਪਹਿਲਾਂ ਨਾਲੋਂ ਸੋਹਣਾ ਦਿਸਣ ਲੱਗ ਪੈਂਦਾ ਏ। ਮਰਦਾਨਾ ਖਿਸਕ ਕੇ ਬਾਬੇ ਦੇ ਸਾਹਮਣੇ ਵਾਲੇ ਪੱਥਰ ਉੱਤੇ ਚਲਾ ਗਿਆ।

"ਕੀ ਅਸੀਂ ਭੋਗ ਨੂੰ ਸਵੀਕਾਰ ਕਰ ਲਈਏ?" ਕਿਸੇ ਕਲਪਨਾ ਨੇ ਉਹਦੇ ਪਿੰਡੇ ਨੂੰ ਝਟਕਿਆ।

"ਭੋਗ ਬੰਧਨ ਹੈ ਉਪਯੋਗ ਬੰਧਨ ਨਹੀਂ ਹੈ।"

"ਕੀ ਸਾਧਨਾ ਵੀ ਭੋਗ ਹੈ?"

"ਤੁਸੀਂ ਸਾਧਨਾ ਰਾਹੀਂ ਵਾਸ਼ਨਾ ਖੋਜ ਰਹੇ ਹੋ।"

"ਆਪਣੇ ਤੋਂ ਬਚਣ ਦਾ ਵੀ ਕੀ ਨਸ਼ਾ ਹੁੰਦਾ ਏ?"

"ਇਕ ਅਨੰਦ ਅਜਿਹਾ ਵੀ ਹੈ ਜੋ ਕਿਸੇ ਉੱਪਰ ਨਿਰਭਰ ਨਹੀਂ ਕਰਦਾ।"

"ਕੋਈ ਉਪਾਅ ਦੱਸੋ...?" ਉਹਦੀ ਉੱਠੀ ਹੋਈ ਗੋਡਣੀ ਧਰਤੀ ਨਾਲ ਜਾ ਲੱਗੀ; ਉਹਦਾ ਖੂੰਖਾਰ ਚਿਹਰਾ ਢਿੱਲਾ ਪੈ ਰਿਹਾ ਸੀ।

"ਕੁੱਝ ਪਕੜਿਆ... ਕੁੱਝ ਛੱਡਿਆ... ਦੋਵੇਂ ਬੰਧਨ...।" ਬਾਬਾ ਉਹਦੇ ਵੱਲ ਵੇਖ ਮੁਸਕਰਾ ਰਿਹਾ ਸੀ।

"ਆਪਣਾ ਹੀ ਮਨ ਏ ਕਿਉਂ ਨਹੀਂ ਮੰਨੂ...?" ਉਹ ਉੱਚੀ-ਉੱਚੀ ਹੱਸਿਆ। ਅੱਧ-ਜਲੇ ਚਿਹਰੇ ਜੋ ਸੜਣ ਨਾਲ ਚੰਗੀ ਤਰ੍ਹਾਂ ਬੈਠ ਵੀ ਨਹੀਂ ਸੀ ਸਕਦੇ; ਉਹ ਵੀ ਖੁੱਲ੍ਹ ਕੇ ਹੱਸੇ। ਮਰਦਾਨੇ ਨੂੰ ਪਤਾ ਸੀ; ਇਨ੍ਹਾਂ ਚੱਲਦੀਆਂ ਗੱਲਾਂ ਨੇ ਗਾਉਣ ਲੱਗ ਪੈਣਾ ਏ। ਉਹ ਪਿਛਲੇ ਪੱਥਰ ਉੱਤੇ ਪਈ ਰਬਾਬ ਚੁੱਕਣ ਤੁਰ ਪਿਆ। ਉੱਚੀਆਂ ਸਖ਼ਤ ਪਹਾੜੀਆਂ ਵਿੱਚ ਇੱਕ ਛੋਟੇ ਜਹੇ ਸਾਜ਼ ਨਾਲ ਹਲੀਮੀ ਆ ਗਈ ਸੀ। ਜਲੇ ਹੋਏ ਸਰੀਰ ਥੱਲੇ ਵਗਦੀ ਨਦੀ ਵੱਲ ਚਲੇ ਗਏ ਸਨ। ਲੰਬੇ ਸੰਗੀਤ ਦੀ ਚੁੱਪ ਤੋਂ ਬਾਅਦ ਕਿਸੇ ਨੇ ਉਹਨੂੰ ਬੁਲਾਇਆ : "ਗੁਰਭਾਈ!" ਅੱਜ ਕਈ ਮਹੀਨਿਆਂ ਬਾਅਦ ਆਪਣਾ ਭੁੱਲਿਆ ਨਾਂ ਫਿਰ ਸੁਣਿਆ। ਜੀਅ ਕੀਤਾ ਸ਼ੁੱਧ ਭੈਰਵੀ ਪੰਚਮ ਵਿੱਚ ਗਾਵਾਂ। ਫਿਰ ਬਾਬੇ ਦਾ ਅਗਲਾ ਅਲਾਪ ਸੁਣਿਆ।

ਉਹ ਸਭ ਛੱਡਣ ਤਾਂ ਆਏ ਪਰ ਇੱਕ ਜਗ੍ਹਾ ਆ ਕੇ ਰੁੱਕ ਗਏ। ਉਨ੍ਹਾਂ ਦੇ ਜਲੇ ਸਰੀਰਾਂ ਉੱਤੇ ਹਾਲੇ ਬਹੁਤ ਟੀਸ ਸੀ। "ਇੱਥੋਂ ਹੋਰ ਸੰਪਰਦਾਵਾਂ ਦੀਆਂ ਜਗਾਵਾਂ ਨੇ।" ਬਾਬਾ ਕੁੱਝ ਨਹੀਂ ਬੋਲਿਆ; ਉਹ ਚੱਲਦੇ ਰੁੱਕ ਗਏ ਤੇ ਬਾਬਾ ਚੱਲਦਾ ਅੱਗੇ ਲੰਘ ਗਿਆ। ਪਰ ਮਰਦਾਨੇ ਨੂੰ ਜਾਪਿਆ ਕਿ ਕੁੱਝ ਜ਼ਰੂਰ ਕਿਹਾ ਜਾਣਾ ਚਾਹੀਦਾ ਸੀ। ਅੱਗੇ ਇੱਕ ਵਗਦੀ ਪਾਣੀ ਦੀ ਬਾਰੀਕ ਧਾਰਾ ਚੱਲ ਰਹੀ ਸੀ, ਉਸਦੇ ਦੋਵੇਂ ਪਾਸੇ ਪਗਡੰਡੀਆਂ ਸਨ। ਪਗਡੰਡੀਆਂ ਦੇ ਪੈਰਾਂ ਉੱਪਰ ਸਿੱਧੇ ਉੱਚੇ ਪਹਾੜ ਖੜ੍ਹੇ ਸਨ। ਜਿਨ੍ਹਾਂ ਦੀਆਂ ਹੇਠਲੀਆਂ ਢਲਾਣਾਂ ਉੱਪਰ ਜੋਗੀਆਂ ਦੇ ਵਾੜੇ ਸਨ। ਫਿਰ ਵੀ ਵੱਗਦਾ ਪਾਣੀ ਬਾਹਰ ਨਿਕਲਣ ਦਾ ਰਾਹ ਦੱਸ ਰਿਹਾ ਸੀ। ਹਾਲੇ ਸੱਜਰੀ ਸਵੇਰ ਸੀ।

ਪਹਾੜਾਂ ਦੇ ਠੰਢੇ ਚਿਹਰੇ ਕਾਂਬਾ ਛੇੜ ਰਹੇ ਸਨ। ਚੁਫ਼ੇਰੇ ਰਾਤ ਦੀਆਂ ਧੂਣੀਆਂ ਦੇ ਢੇਰ ਦਿਸ ਰਹੇ ਸਨ। ਜੋਗੀਆਂ ਦੀਆਂ ਬੁਝੀਆਂ ਰਾਖ ਦੀਆਂ ਢੇਰੀਆਂ ਨੂੰ ਫਰੋਲਦੀਆਂ ਚਿੜੀਆਂ ਕਿਤੇ-ਕਿਤੇ ਨਿੱਘੀ ਰਾਖ ਉੱਪਰੋਂ ਜਲਦੀ ਨਾਲ ਪੰਜਾ ਚੁੱਕਦੀਆਂ। ਤੇ ਕੋਸੇ ਭੁੱਜੇ ਹੋਏ ਦਾਣੇ ਦੇ ਸੁਆਦ ਨੂੰ ਵੰਡਦੀਆਂ ਚਹਿਕਣ ਲੱਗ ਪੈਂਦੀਆਂ। ਸਾਰੀ ਰਾਤ ਮਰਦਾਨੇ ਨੇ ਵੀ ਅਜਿਹੀ ਹੀ ਇੱਕ ਧੂਣੀ ਅੱਗੇ ਅੱਗ ਸੇਕੀ ਸੀ। ਜਦੋਂ ਗੱਲਾਂ ਮੁੱਕਦੀਆਂ ਤਾਂ ਉਹ ਫਿਰ ਕਹਿੰਦੇ 'ਥੋੜ੍ਹਾ ਸਾਜ਼ ਹੀ ਸੁਣਾ ਦੇ' ਰੁੱਕਦੀ ਗੱਲ ਨੂੰ ਤੋਰ ਲੈਂਦੇ। ਉਨ੍ਹਾਂ ਨੂੰ ਇਹਦੀ ਆਦਤ ਕਿੰਨੀ ਛੇਤੀ ਪੈ ਗਈ ਸੀ। ਵੱਖ-ਵੱਖ ਟੋਲਿਆਂ ਵਿੱਚ ਵੰਡੇ ਉਹ ਚਿਹਰੇ ਸਾਜ਼ ਸੁਣਨ ਲਈ ਚੁੱਪ ਕਰ ਜਾਂਦੇ। ਬਾਬਾ ਤੇ ਗੁਰੂ ਦੇਰ ਰਾਤ ਤੱਕ ਗੱਲਾਂ ਕਰਦੇ ਰਹੇ। ਜੋਗੀ ਦੱਸ ਰਹੇ ਸਨ ਕਿ ਅੱਜ ਅਸੀਂ ਕਿੰਨੇ-ਕਿੰਨੇ ਸਾਲਾਂ ਬਾਅਦ ਆਪਣੇ ਪਿਛਲੇ ਜੀਵਨ ਦੀਆਂ ਗੱਲਾਂ ਕੀਤੀਆਂ ਨੇ :

"ਜੇ ਸੰਸਾਰ ਛੁੱਟਿਆ ਹੀ ਨਹੀਂ ਤਾਂ ਪਹਾੜਾਂ ਉੱਪਰੋਂ ਚੱਲੋ ਸਾਡੇ ਨਾਲ।" ਪੈਣ ਲੱਗੇ ਮਰਦਾਨੇ ਨੇ ਆਪਣੇ ਨਾਲ ਦੇ ਜੋਗੀ ਨੂੰ ਸੁਆਲ ਕੀਤਾ ਸੀ।

"ਜੇ ਰੱਬ ਤੇਰੇ ਵਰਗੀ ਸਭ ਨੂੰ ਕਿਸਮਤ ਦੇ ਦੇਵੇ... ਤਾਂ ਤੇਰੇ ਗੁਰੂ ਨੂੰ ਇੱਥੇ ਆਉਣ ਦੀ ਕੀ ਜ਼ਰੂਰਤ ਸੀ?" ਮਰਦਾਨਾ ਦੇਰ ਤੱਕ ਸੋਚਦਾ ਰਿਹਾ...। ਕਿਸੇ ਦੇ ਆਉਣ ਨਾਲ ਕਿੰਨਾਂ ਫ਼ਰਕ ਪੈ ਜਾਂਦਾ ਏ! ਜਦ ਵੀ ਉਹਦੀ ਜਾਗ ਖੁੱਲ੍ਹਦੀ; ਬਹੁਤ ਸਾਰੇ ਸਰੀਰਾਂ ਤੋਂ ਹਾਲੇ ਵੀ ਪਾਸਾ ਨਹੀਂ ਸੀ ਵੱਟਿਆ ਜਾਂਦਾ। ਸਵੇਰੇ ਕੋਈ ਕਹਿ ਰਿਹਾ ਸੀ। "ਜਲਿਆ ਹੋਇਆ ਪਾਸਾ ਦੁੱਖਦਾ ਤਾਂ ਅੱਗੇ ਵੀ ਸੀ; ਪਰ ਰਾਤ ਮਨ ਕਹਿੰਦਾ ਸੀ ਕਿ ਜੇ ਦੁੱਖਦਾ ਹੈ ਤਾਂ ਬੋਲਕੇ ਦੱਸ...।" ਤੁਰਨ ਤੋਂ ਪਹਿਲਾਂ ਉਨ੍ਹਾਂ ਆਸਾ ਰਾਗ ਵਿੱਚ ਗਾਇਆ ਸੀ। ਪਗਡੰਡੀ ਹੁਣ ਥੋੜ੍ਹੀ ਉੱਪਰ ਉੱਠਦੀ ਜੋਗੀਆਂ ਦੇ ਟਿਕਾਣਿਆਂ ਕੋਲੋਂ ਲੰਘ ਰਹੀ ਸੀ। ਇਥੋਂ ਗੱਲ ਕਰੀ ਤੇ ਸੁਣੀ ਜਾ ਸਕਦੀ ਸੀ :

"ਬੜੇ ਬੱਦਲਾਂ ਵਾਂਗ ਉੱਡੇ ਜਾ ਰਹੇ ਹੋ ਕਿਤੇ ਬਰਸੋਗੇ ਵੀ...?"

"ਕੋਈ ਰਿਸ਼ਤਾ ਛੱਡ ਜਾਓ ਸੰਤੋ...।" ਇੱਕ ਜਟਾਧਾਰੀ ਢਲਾਣ ਉੱਪਰੋਂ ਉਲਰਿਆ।

"ਜਾਣ ਨੂੰ ਛੱਡਣਾ ਕਿਉਂ ਸਮਝਦਾ ਏਂ?" ਸਭ ਕੁੱਝ ਤੁਰਦੇ-ਤੁਰਦੇ ਚੱਲ ਰਿਹਾ ਸੀ।

"ਜੋਗੀਆਂ ਨੂੰ ਵੀ ਤਾਂ ਯਾਦਾਂ ਚਾਹੀਦੀਆਂ ਨੇ...।" ਗੱਲ ਅਗਲੀ ਢਲਾਣ 'ਤੇ ਬੈਠੇ ਜਟਾਧਾਰੀ ਨੇ ਤੋਰੀ; ਲੜੀ ਇੱਕ ਹੀ ਚੱਲ ਰਹੀ ਸੀ।

"ਇਸ ਗੁਰੀਏ ਦੀਆਂ ਇੱਕ ਸੌ ਅੱਠ ਯਾਦਾਂ ਘੱਟ ਨੇ...?"

"ਦੇਹ ਅੰਦਰ ਕਿੰਨੇ ਗੁਰੀਏ ਨੇ?"

"ਦੇਹ ਤਾਂ ਅਸੀਂ ਹਾਂ ਹੀ ਨਹੀਂ।"

"ਪਰ ਸਾਡਾ ਤਾਂ ਅਭਿਆਸ ਹੀ ਦੇਹ ਤੋਂ ਸ਼ੁਰੂ ਹੁੰਦਾ ਏ?"

"ਜਿੱਥੋਂ ਦੇਹ ਛੁੱਟੇ ਅਸਲੀ ਅਰੰਭ ਉੱਥੋਂ ਹੋਣਾ ਏ।"

"ਕੁੱਝ ਕਹਿਣ ਨਾਲ ਕੁੱਝ ਰਹਿ ਨਹੀਂ ਜਾਵੇਗਾ?"

"ਜੇ ਇਹ ਲੱਛਣ ਫੜ੍ਹ ਲਿਆ ਤਾਂ ਇੱਥੇ ਹੀ ਰੁੱਕ ਜਾ...।" ਇਸ ਵਾਰੀ ਬਾਬੇ ਦੀ ਬਾਂਹ ਵੀ ਉੱਠੀ ਸੀ। ਮਰਦਾਨੇ ਨੇ ਬੜੀ ਕੋਸ਼ਿਸ਼ ਕੀਤੀ; ਕਿਸੇ ਤਰ੍ਹਾਂ ਸਭ ਕੁੱਝ ਸੁਣ ਲਿਆ ਜਾਵੇ ਤੇ ਜੋ ਸੁਣ ਸਕਿਆ ਉਹ ਯਾਦ ਰੱਖ ਸਕੇ। ਪਰ ਤਲਵੰਡੀ ਦੀਆਂ

ਯਾਦਾਂ ਨੇ ਕੁੱਝ ਪਲਾਂ ਲਈ ਉਹਨੂੰ ਦੂਰ ਕਰ ਦਿੱਤਾ ਸੀ। ਇਸ ਤਰ੍ਹਾਂ ਚੱਲਦੇ-ਚੱਲਦੇ ਸੱਚ ਬਾਰੇ ਸਿੱਧੀ ਘੋਸ਼ਣਾ ਸੁਣਨ ਦਾ ਥੋੜ੍ਹਾ ਮੌਕਾ ਉਹਨੇ ਗੁਆ ਦਿੱਤਾ ਸੀ। ਪਾਣੀ ਦੀ ਧਾਰਾ ਹਾਲੇ ਵੀ ਚੱਲ ਰਹੀ ਸੀ। ਜੀਅ ਕੀਤਾ ਥੋੜ੍ਹਾ ਪਾਣੀ ਪੀ ਲਵਾਂ। ਪਿਆਸ ਬੁਝਾਉਂਦੇ ਕਿਤੇ ਅਗਲੀ ਗੱਲ ਸੁਣਨੋਂ ਹੀ ਨਾ ਰਹਿ ਜਾਵੇ। ਉਹ ਵਗਦੇ ਪਾਣੀ ਦੀ ਧਾਰਾ ਨੂੰ ਵੇਖਦਾ ਰਿਹਾ ਤੇ ਅੱਗੇ ਚੱਲਦੇ ਬਾਬੇ ਦੀ ਦੂਰੀ ਦਾ ਅੰਦਾਜ਼ਾ ਲਾਉਂਦਾ ਰਿਹਾ। ਚੁਫੇਰਿਓਂ ਹਾਲੇ ਵੀ ਸੁਆਲ ਜਵਾਬ ਚੱਲ ਰਹੇ ਸਨ। ਉਹਨੇ ਇੱਕ ਛਿਣ ਲਈ ਆਪਣੀ ਸੜ੍ਹਾ ਉਪਰੋਂ ਆਪਣਾ ਆਪ ਗੁਜ਼ਰਦਾ ਵੇਖਿਆ। ਇਹ ਛਿਣ ਬਹੁਤ ਛੋਟਾ ਸੀ। ਅਜਿਹੇ ਹੀ ਕਿਸੇ ਪਲ ਨੂੰ ਬਾਬਾ 'ਪਕੜਣਾ' ਕਹਿੰਦਾ ਏ ਕੀ ?

ਵਗਦੇ ਪਾਣੀ ਦੀ ਧਾਰਾ ਦੇ ਪਹਾੜ ਹੋਰ ਨੇੜੇ ਆ ਗਏ ਸਨ। ਸਿੱਧੇ ਖੜ੍ਹੇ ਪਹਾੜਾਂ ਦੇ ਗਲ਼ਾਂ ਵਿੱਚ ਤਵੀਤਾਂ ਵਾਂਗ ਲਟਕਦੀਆਂ ਸਿਲਾਂ ਅੱਗੇ ਪਾਣੀ ਵੱਲ ਝੁਕੀਆਂ ਦਿਸਦੀਆਂ ਸਨ। ਜ਼ਿਆਦਾਤਰ ਜੋਗੀਆਂ, ਸਾਧਾਂ ਦੇ ਡੇਰੇ ਇਨ੍ਹਾਂ ਸਿਲਾਂ ਉੱਪਰ ਹੀ ਸਨ। ਕੋਈ-ਕੋਈ ਸਿੱਲ ਬਿਲਕੁਲ ਸਿਰ ਤੱਕ ਆ ਜਾਂਦੀ। ਕਿਸੇ ਜੋਗੀ ਦਾ ਪੁੱਛਿਆ ਸੁਆਲ ਬਨ੍ਹੇਰੇ 'ਤੇ ਬੈਠੇ ਬੰਦੇ ਵਾਂਗ ਜਾਪਦਾ। ਪਰ ਘੁੰਮਦੀ ਪਗਡੰਡੀ ਇੱਕ ਵਾਰ ਵੇਖੇ ਚਿਹਰੇ ਨੂੰ ਦੁਬਾਰਾ ਨਾ ਦਿਸਣ ਦੇਂਦੀ। ਬਹੁਤ ਕੁੱਝ ਪੁੱਛਿਆ ਜਾ ਰਿਹਾ ਸੀ ਤੇ ਬਹੁਤ ਕੁੱਝ ਪੁੱਛਦੇ-ਪੁੱਛਦੇ ਰਹਿ ਗਿਆ ਸੀ। ਪਰ ਬਾਬਾ ਅੱਜ ਰੁੱਕ ਨਹੀਂ ਸੀ ਰਿਹਾ। ਇਹ ਸੰਸਾਰ ਨੂੰ ਆਪਣੀ ਇੱਛਾ ਨਾਲ ਛੱਡਕੇ ਆਏ ਲੋਕ; ਆਪਣੇ ਹੀ ਛੱਡਣ ਦੀ ਘਿਰਣਾ ਨਾਲ ਸਹਿਮਤ ਨਹੀਂ ਸੀ ਦਿਸਦੇ। ਪਰ ਉਸ ਘਿਰਣਾ ਨੂੰ ਆਪਣੀ ਤਾਕਤ ਵਜੋਂ ਵਰਤ ਰਹੇ ਸਨ। ਇਹ ਸੰਨਿਆਸ ਨੂੰ ਉਦਾਸ ਕਰਨ ਵਾਲਾ ਜਗਤ ਕਦੇ ਠੀਕ ਜਾਪਦਾ, ਕਦੇ ਠੀਕ ਨਹੀਂ ਵੀ ਜਾਪਦਾ। ਪਰ ਜਿਸ ਤਰ੍ਹਾਂ ਬਾਬੇ ਦਾ ਤੁਰੰਤ ਸੰਵਾਦ ਚੱਲ ਰਿਹਾ ਸੀ; ਮਰਦਾਨੇ ਲਈ ਬੜਾ ਰੌਚਕ ਸੀ। ਚੁਫੇਰੇ ਫਿਰ ਵੱਡੀਆਂ ਧੂਣੀਆਂ ਦੇ ਢੇਰ ਦਿਸਣ ਲੱਗੇ। ਅੱਗੇ ਅੱਠ ਪਹਿਰੀ 'ਮਕਾਰਬਾ' ਸਾਧਾਂ ਦੇ ਡੇਰੇ ਸਨ। ਇੱਥੇ ਕੁੱਝ ਦੇਰ ਲਈ ਸੰਵਾਦ ਰੁੱਕ ਗਿਆ। ਸਿਰ ਉੱਪਰ ਜਿੰਦੀ ਲਾਡ ਵਿੱਚ ਗੁੱਥਮ-ਗੁੱਥਾ ਹੁੰਦੀਆਂ ਬੱਦਲੀਆਂ ਦਿਸੀਆਂ। ਇਹ ਸਭ ਵਗਦੇ ਪਾਣੀ ਦੇ ਹੀ ਸ਼ੌਕ ਸਨ; ਜੋ ਹੁਣ ਅਸਮਾਨ ਵਿੱਚ ਉੱਡ ਰਹੇ ਸਨ। ਫਿਰ ਬੱਦਲਾਂ ਦੀਆਂ ਛਾਵਾਂ ਪਹਾੜੀਆਂ ਉੱਪਰ ਚੜ੍ਹਦੀਆਂ ਦਿਸੀਆਂ। ਉਨ੍ਹਾਂ ਦੇ ਲੰਘ ਗਏ ਰਸਤੇ ਉੱਪਰ ਕੋਈ ਨਿਸ਼ਾਨੀ ਨਾ ਦਿਸਦੀ। ਅਜਿਹੇ ਹੀ ਮਰਦਾਨੇ ਨੂੰ ਆਪਣੇ ਬਚਪਨ ਦੇ ਦਿਨ ਯਾਦ ਆਏ; ਜਦੋਂ ਉਹ ਕੱਚੀਆਂ ਅੰਬੀਆਂ ਨੂੰ ਮਿੱਠੀਆਂ ਦੀ ਯਾਦ ਵਿੱਚ ਖਾਂਦੇ ਸਨ। ਅਗਲੇ ਕਈ ਦਿਨ ਕੱਚੀਆਂ ਅੰਬੀਆਂ ਦੀ ਖਟਾਸ ਸਾਹਾਂ ਨਾਲ ਮਿਲਕੇ ਦੰਦਾਂ ਉੱਤੇ ਵੱਜਦੀ ਰਹਿੰਦੀ। ਇਹ ਪੀੜ ਬੜੀ ਅਨੋਖੀ ਹੁੰਦੀ; ਕੁੱਝ ਦੇਰ ਕੁੱਝ ਵੀ ਖਾਣ ਨੂੰ ਜੀਅ ਨਹੀਂ ਸੀ ਕਰਦਾ। ਤੇ ਫਿਰ ਆਪਣੇ ਆਪ ਪਤਾ ਨਹੀਂ ਖਟਾਸ ਕਿੱਧਰ ਚਲੇ ਜਾਂਦੀ ਸੀ? ਇਸ ਤਰ੍ਹਾਂ ਹੀ ਖਟਾਸ ਨਾਲ ਭਰੇ ਕੁੱਝ ਪ੍ਰਸ਼ਨ ਹੁਣ ਪਤਾ ਨਹੀਂ ਕਿਸ ਕੋਲ ਚਲੇ ਗਏ ਸਨ? ਸੰਵਾਦ ਫਿਰ ਸ਼ੁਰੂ ਹੋ ਗਿਆ ਸੀ :

"ਜਿਉਂਦੀਆਂ ਗੰਦੀਆਂ ਦੇ ਪੀਰ ਹੋ ... ਕੁੱਝ ਪਲ ਠਹਿਰ ਹੀ ਜਾਉ।" ਵਧੀ ਹੋਈ ਸਿਲ 'ਤੇ ਬੈਠੇ ਭਗਵੇ ਦੀ ਆਵਾਜ਼ ਕੰਨ ਦੇ ਬਹੁਤ ਨੇੜਿਉਂ ਆਈ।

"ਸਰੀਰਾਂ ਦੇ ਮੇਲ ਹਮੇਸ਼ਾ ਨਹੀਂ ਰਹਿੰਦੇ ....।"

"ਕਦੇ-ਕਦੇ ਬੀਆਬਾਨਾਂ ਵਿੱਚ...।" ਅਗਲੇ ਮੋੜ ਨੇ ਓਹੀ ਆਵਾਜ਼ ਪਿਛੇ ਹੀ

ਰੋਕ ਲਈ। ਅੱਗੇ ਪਹਾੜੀਆਂ ਦੇ ਮੂੰਹ ਖੁੱਲਣੇ ਸ਼ੁਰੂ ਹੋ ਗਏ ਸਨ। ਨੇੜੇ ਹੀ ਇੱਕ ਵੱਡੀ ਧਾਰਾ ਦੀ 'ਕੁਰਬਲ-ਕੁਰਬਲ' ਸੁਣਨੀ ਸ਼ੁਰੂ ਹੋ ਗਈ ਸੀ। ਜਿਵੇਂ ਪਿੱਛੇ ਰਹਿ ਗਏ ਪਿੰਡਾਂ ਦੀਆਂ ਆਵਾਜ਼ਾਂ ਕੁੱਝ ਦੂਰੀ ਤੱਕ ਸੁਣਦੀਆਂ ਰਹਿੰਦੀਆਂ ਸਨ; ਅਜਿਹਾ ਪਿੱਛੇ ਰਹਿ ਗਏ ਜੋਗੀਆਂ ਦੇ ਡੇਰਿਆਂ ਤੋਂ ਕੁੱਝ ਵੀ ਨਹੀਂ ਸੁਣਿਆ।

ਇਕ ਬਿਰਧ ਸਾਧ ਪਿੱਛੇ ਉਹਦਾ ਜਵਾਨ ਚੇਲਾ ਕਿਸੇ ਲੰਬੀ ਯਾਤਰਾ ਤੋਂ ਥੱਕੇ ਦੁਬਾਰਾ ਅੰਦਰ ਵੜਦੀ ਧਾਰਾ ਵੱਲ ਵੇਖ ਖੁਸ਼ ਹੋ ਰਹੇ ਸਨ। ਮਰਦਾਨੇ ਦਾ ਜੀਅ ਕੀਤਾ ਕੁੱਝ ਯਾਤਰਾ ਬਾਰੇ ਪੁੱਛਾਂ। ਪਰ ਉਸ ਤੋਂ ਪਹਿਲਾਂ ਦੋਵੇਂ ਪਹਾੜੀਆਂ ਦੇ ਕਪਾਟ ਖੁੱਲ੍ਹ ਗਏ। ਅੱਗੇ ਪਾਣੀ ਦੀ ਤੇਜ਼ ਚਲਦੀ ਧਾਰਾ ਤੇ ਉਸਦੇ ਪਾਰ ਦੂਰ ਤੱਕ ਖੁੱਲ੍ਹੇ ਪੱਧਰੇ ਮੈਦਾਨ ਦਿਸਣ ਲੱਗ ਪਏ ਸਨ। ਪਰ ਉਸ ਤੋਂ ਪਹਿਲਾਂ ਤੇਜ਼ ਧਾਰ ਨੂੰ ਪਾਰ ਕਰਕੇ ਹੱਫ਼ਿਆ ਸਾਹੋਸਾਹ ਹੋਇਆ ਇੱਕ ਬਿਰਧ ਚਿਹਰਾ ਦਿਸਿਆ। ਇੱਕ ਵਾਰ ਤਾਂ ਜਾਪਿਆ ਉਹਨੂੰ ਢੂੰਡਦੀ ਅੰਮੀ ਇੱਥੇ ਤੱਕ ਆ ਪਹੁੰਚੀ ਏ। ਉਹ ਇੱਕ ਸੁੱਟੇ ਹੋਏ ਪੱਥਰ ਨੂੰ ਦੁਬਾਰਾ ਰਸਤੇ ਤੋਂ ਬਾਹਰ ਸੁੱਟਦੀ ਦੋਵਾਂ ਦੇ ਸਾਹਮਣੇ ਆ ਖੜ੍ਹੀ।

"ਤੁਹਾਡਾ ਵੈਰਾਗ ਕਿੱਥੋਂ ਨਿਕਲਦਾ ਏ ਪੁੱਤ...?" ਉਹਨੂੰ ਦੁਬਾਰਾ ਬੋਲਣ ਦੇ ਮੌਕੇ ਵਜੋਂ ਬਾਬਾ ਕੁੱਝ ਨਾ ਬੋਲਿਆ। ਉਹ ਸ਼ਾਇਦ ਹਰ ਵਾਰੀ ਇਹੋ ਸੁਆਲ ਪੁੱਛਦੀ ਸੀ।

"ਮੈਂ ਵੀ ਆਪਣੇ ਪੁੱਤ 'ਚੋਂ ਵੈਰਾਗ ਕੱਢਣਾ ਏ... ਹਰ ਵਾਰੀ ਪਹਾੜੀਆਂ ਤੋਂ ਉਤਰਨ ਨੂੰ ਇਨਕਾਰ ਕਰ ਦੇਂਦਾ ਏ ... ਵਾਰ-ਵਾਰ ਮੈਥੋਂ ਵੀ ਇਹ ਚੜ੍ਹਾਈਆਂ ਨਹੀਂ ਚੜ੍ਹੀਆਂ ਜਾਣੀਆਂ।" ਬਾਬੇ ਹਾਲੇ ਵੀ ਉਹਦੇ ਲਈ ਚੁੱਪ ਸੀ।

"ਪਹਿਲਾਂ ਗਰਮ ਕੋਇਲੇ ਆਪਣੇ ਉੱਤੇ ਪਾਉਂਦਾ ਰਿਹਾ; ਹੁਣ ਆਪਣੇ ਚੇਲਿਆਂ ਉੱਤੇ ਪਾ ਰਿਹਾ ... ਨਾ ਦੱਸੋ ਫ਼ਕੀਰੋ ਮਾਂਵਾਂ ਤੁਹਾਨੂੰ ਇਹੋ ਸਿਖਾ ਕੇ ਤੋਰਿਆ...?"

ਪਹਿਲੀ ਹੀ ਕਿਣੀ ਬਿਰਧ ਚਿਹਰੇ ਉੱਤੇ ਡਿੱਗੀ। ਅਸਮਾਨ ਵੱਲ ਵੇਖਿਆ; ਫਿਰ ਬੱਦਲਵਾਈ ਹੋ ਗਈ ਸੀ। ਉਹ ਬਿਰਧ ਚਿਹਰਾ ਕਿਸੇ ਉਮੀਦ ਵਿੱਚ ਚੜ੍ਹਾਈ ਚੜ੍ਹਣ ਲੱਗਾ। ਅੱਗੇ ਵਗਦੀ ਧਾਰਾ ਦੇ ਕੰਢੇ ਇੱਕ ਘਰਾਠ ਚੱਲ ਰਿਹਾ ਸੀ। ਚਲਾਉਣ ਵਾਲਾ ਪਾਣੀ ਕਿਤੇ ਦੂਰੋਂ ਪਹਾੜਾਂ ਉੱਪਰੋਂ ਸਫ਼ਰ ਕਰਦਾ ਆਇਆ ਸੀ। ਉਹਨੂੰ ਪਤਾ ਵੀ ਨਹੀਂ ਸੀ, ਕਿਸੇ ਨੇ ਉਹਨੂੰ ਪਾਣ ਚੱਕੀ ਲਈ ਵਰਤ ਲਿਆ ਏ। ਉਹ ਜਿਹੋ ਜਹੇ ਆਕਾਰ ਨਾਲ਼ ਆਇਆ ਸੀ; ਓਹੋ ਜਿਹੇ ਆਕਾਰ ਨਾਲ਼ ਹੁਣ ਵੀ ਵਹਿ ਰਿਹਾ ਸੀ। ਪਰ ਘਰਾਠ ਆਪਣੀ ਕਠੋਰ ਆਵਾਜ਼ ਨਾਲ ਕੁੱਝ ਪੀਸਦਾ ਤੇ ਕੁੱਝ ਪੀਸਣ ਲਈ ਆਪਣੇ ਵੱਲ ਖਿੱਚਦਾ। ਕਿਸੇ ਤਰਲ ਧਾਰਾ ਦੇ ਵੇਗ ਨਾਲ਼ ਦੋ ਠੋਸ ਪੁੜ ਆਪਸ ਵਿੱਚ ਰਗੜ ਖਾਂਦੇ ਗਰਮ ਹੋ ਰਹੇ ਸਨ। ਪਰ ਪਾਣੀ ਆਪਣੀ ਸਾਦਗੀ ਨਾਲ਼ ਵਹਿੰਦਾ ਥੋੜ੍ਹੀ ਦੂਰੀ 'ਤੇ ਵੱਡੀ ਧਾਰਾ ਵਿੱਚ ਜਾ ਮਿਲਦਾ...।

## ਕਾਂਡ : ਤੇਰ੍ਹਵਾਂ

ਦੂਰ ਢਲਾਣ ਉੱਤੇ ਚਿਪਕਿਆ ਇੱਕ ਪਿੰਡ ਦਿਸਿਆ। ਢਲਾਣ ਉੱਤੇ ਫ਼ੈਲੀਆਂ ਨਦੀ ਦੀਆਂ ਧਾਰਾਵਾਂ ਜਿਵੇਂ ਚੜ੍ਹਾਈ ਚੜ੍ਹ ਰਹੀਆਂ ਹੋਣ। ਅਕਸਰ ਅਜਿਹਾ ਪਿੰਡ ਬੜਾ ਗੁਸੈਲਾ ਹੁੰਦਾ। ਤਿੰਨ ਵਾਰ ਆਵਾਜ਼ ਮਾਰਨ ਤੋਂ ਪਹਿਲਾਂ ਕੋਈ ਬੂਹਾ ਨਹੀਂ ਖੋਲ੍ਹਦਾ। ਅਜਿਹਾ ਸ਼ਾਇਦ ਪਹਾੜਾਂ ਤੋਂ ਉਤਰਦੇ ਜੋਗੀਆਂ ਦੀ ਬੇਵਕਤ 'ਗਜਾ' ਕਰਕੇ ਹੋਵੇ। ਮਰਦਾਨੇ ਨੇ ਆਪਣੀ ਕਲਪਨਾ ਵਿੱਚ ਉੱਥੇ ਨਾ ਰੁਕਣ ਦਾ ਮਨ ਬਣਾ ਲਿਆ ਸੀ। ਉਹ ਸਭ ਪਾਣੀ ਦੀਆਂ ਧਾਰਾ ਲੰਘ ਚੁੱਕੇ ਸਨ। ਪਰ ਹਾਲੇ ਧਰਤੀ ਉੱਤੇ ਉਨ੍ਹਾਂ ਦੀ ਸਲ੍ਹਾਬ ਖ਼ਤਮ ਨਹੀਂ ਸੀ ਹੋਈ। ਰਿਜ਼ਕ ਲਈ ਨਿਕਲੀਆਂ ਕੀੜੀਆਂ ਤਰੇਲ ਦੇ ਤੁਬਕਿਆਂ ਨੂੰ ਸੁੰਘ ਕੇ ਅੱਗੇ ਲੰਘ ਰਹੀਆਂ ਸਨ। ਤੇਜ਼ ਪਾਣੀ ਦੀਆਂ ਧਾਰਾਵਾਂ ਕੋਲ ਰਹਿਣ ਕਾਰਨ ਉਨ੍ਹਾਂ ਨੂੰ ਤਰੇਲ ਦੀ ਤਾਸੀਰ ਵੀ ਵਹਿੰਦੀ ਜਾਪਦੀ ਸੀ। ਕੋਈ ਵੀ ਕੀੜੀ ਕਿਸੇ ਦੇ ਅਨੁਭਵ ਉੱਤੇ ਭਰੋਸਾ ਨਹੀਂ ਸੀ ਕਰ ਰਹੀ; ਸਭ ਆਪਣੇ ਅਨੁਭਵ ਲਈ ਓਸ ਦੇ ਕੋਲ ਦੀ ਹੋ ਕੇ ਲੰਘਦੀਆਂ। ਥੋੜ੍ਹੀ ਦੇਰ ਲਈ ਜੰਗਲਾਂ, ਬੀਆਬਾਨਾਂ ਦੇ ਕੱਚੇ ਫ਼ਲਾਂ ਤੋਂ ਜਿਹੜੀ ਖਟਾਸ ਵਾਰ-ਵਾਰ ਗਲੇ ਵਿੱਚ ਉਤਰਦੀ; ਮਰਦਾਨੇ ਨੂੰ ਭੁੱਲ ਗਈ। ਜਦੋਂ ਤੱਕ ਕੀੜੀਆਂ ਦੀਆਂ ਕਤਾਰਾਂ ਦਿਸਦੀਆਂ ਰਹੀਆਂ, ਉਹ ਥੱਲੇ ਵੱਲ ਵੇਖਦਾ ਰਿਹਾ। ਚੁਫ਼ੇਰੇ ਝਾੜਾਂ ਨੂੰ ਬੂਰ ਪੈ ਗਿਆ ਸੀ। ਸਿੱਲ੍ਹੀ ਧਰਤੀ ਉੱਤੇ ਚਲਦੇ ਬਾਬੇ ਦੇ ਕਦਮਾਂ ਦੀ ਆਵਾਜ਼ ਵੀ ਨਹੀਂ ਸੀ ਆ ਰਹੀ। ਝਾੜਾਂ ਦੇ ਬੂਰ ਤੋਂ ਆਉਂਦੀ ਖੱਟੀ ਖ਼ੁਸ਼ਬੂ ਨੇ ਮਨ ਨੂੰ ਪੱਕੇ ਅੰਨ ਦੀ ਇੱਛਾ ਵੱਲ ਧਕੇਲ ਦਿੱਤਾ। ਹਾਲੇ ਸੂਰਜ ਨਹੀਂ ਸੀ ਚੜ੍ਹਿਆ। ਸਲ੍ਹਾਬ ਨਾਲ ਠੰਢੀ ਹਵਾ ਪਿੰਡਾ ਠਾਰ ਰਹੀ ਸੀ। ਪਹਾੜ ਪਿੱਛੇ ਰਹਿ ਗਏ ਸਨ। ਦੂਰ ਪਹਾੜੀਆਂ ਉੱਪਰ ਚੜ੍ਹਦੀ ਪਗਡੰਡੀ ਦਾ ਅਗਲਾ ਸਿਰਾ ਚਮਕਦਾ ਪਰ ਵਿਚਕਾਰੋਂ ਪਗਡੰਡੀ ਨੂੰ ਹਰਿਆਲੀ ਨੇ ਵਿੱਚ ਹੀ ਘੁੱਟ ਲਿਆ ਸੀ।

ਖੁਸ਼ਕ ਧਰਤੀ ਆ ਗਈ ਸੀ। ਚੁਫ਼ੇਰੇ ਫ਼ੈਲੇ ਲਾਲ ਮਿੱਟੀ ਦੇ ਟਿੱਲਿਆਂ ਨੂੰ ਖੋਰਦੀ ਇੱਕ ਬਰਸਾਤੀ ਨਦੀ ਲੰਘ ਰਹੀ ਸੀ। ਮੋੜਾਂ ਉੱਤੇ ਖੋਰੀ ਮਿੱਟੀ ਏਦਾਂ ਜਾਪਦੀ ਜਿਵੇਂ ਉਹਨੇ ਆਪਣਾ ਟਿਕਾਣਾ ਬਣਾਉਣ ਦੀ ਸੋਚੀ ਹੋਵੇ। ਅਜਿਹੇ ਹੀ ਇੱਕ ਮੋੜ ਅੰਦਰ ਖੁਭੀ ਇੱਕ ਕੱਚੀ ਗੜ੍ਹੀ ਦਿਸੀ; ਜਿਸ ਉੱਪਰ ਇੱਕ ਪਿੰਜਰ ਲਟਕ ਰਿਹਾ ਸੀ, ਪਰ ਉਹਦਾ ਸਿਰ ਨਹੀਂ ਸੀ। ਇਸ ਢਹੀ ਹੋਈ ਗੜ੍ਹੀ ਦੀਆਂ ਹਵਾ ਵਿੱਚ ਖੜ੍ਹੀਆਂ ਪੌੜੀਆਂ ਨੂੰ ਉੱਪਰ ਜਾਣ ਲਈ ਕੁੱਝ ਵੀ ਨਹੀਂ ਸੀ। ਮਰਦਾਨੇ ਨੇ ਸੋਚਿਆ ਸ਼ਾਇਦ ਇਸੇ ਕਰਕੇ ਨੇੜੇ ਕੋਈ ਪਿੰਡ ਨਹੀਂ ਸੀ ਦਿਸਦਾ। ਕੋਈ ਭਿਆਨਕ ਉਜਾੜਾ ਵਾਪਰਿਆ ਜਾਪਦਾ ਸੀ। ਇੱਕ ਖੁਸ਼ਕ ਡਾਕਰ ਟੋਏ ਵਿੱਚ ਖੜ੍ਹੇ ਪਾਣੀ ਤੋਂ ਮੁਸ਼ਕ ਆਇਆ। ਘੁੰਮਦੀ ਪਗਡੰਡੀ ਉੱਚੀ ਜਗ੍ਹਾ ਵਸੇ ਪਿੰਡ ਦੇ ਨੇੜੇ ਜਾ ਰਹੀ ਸੀ। ਅਜਿਹੇ ਵੇਲੇ ਮਰਦਾਨੇ ਨੂੰ ਪਤਾ ਸੀ ਜਾਂ ਤਾਂ ਪਿੰਡ ਅਚਾਨਕ ਹੀ ਸਾਹਮਣੇ ਆ

ਜਾਵੇਗਾ ਜਾਂ ਫਿਰ ਪਹਿਰ ਲੈ ਲਵੇਗਾ। ਅਜਿਹੇ ਵੇਲੇ 'ਪਿਆਸ' ਦੂਰੀਆਂ ਨੂੰ ਬੜਾ-ਬੁਰਾ ਭਲਾ ਕਹਿੰਦੀ ਏ। ਪਰ ਆਵਾਜ਼ਾਂ ਛੇਤੀ ਹੀ ਸੁਣਨ ਲੱਗ ਪਈਆਂ ਸਨ। ਘਰਾਂ ਅੰਦਰੋਂ ਅਜਿਹੀਆਂ ਬੇਪਛਾਣ ਆਵਾਜ਼ਾਂ ਸੁਣਨ ਦੀ ਮਰਦਾਨੇ ਨੂੰ ਆਦਤ ਪੈ ਚੁੱਕੀ ਸੀ। ਕਈ ਵਾਰੀ ਤਾਂ ਇਹ ਪਤਾ ਹੀ ਨਹੀਂ ਲੱਗਦਾ ਕਿ ਆਵਾਜ਼ਾਂ ਜਾਣੀਆਂ-ਪਛਾਣੀਆਂ ਨੇ ਜਾਂ ਅਣਜਾਣੀਆਂ। ਜਿਵੇਂ ਪਿੰਡ ਦੂਰੋਂ ਦਿਸਿਆ ਸੀ ਉਵੇਂ ਹੀ ਨੇੜਿਓਂ ਦਿਸਿਆ। ਪਹਾੜੀ ਥੱਲੇ ਪਿੰਡ ਦਾ ਖੂਹ ਸੀ; ਜਿਸਦਾ ਇੱਕ ਹਿੱਸਾ ਤੀਵੀਆਂ ਦੇ ਨਹਾਉਣ ਲਈ ਬੰਦ ਕੀਤਾ ਹੋਇਆ ਸੀ। ਛੋਟੇ-ਛੋਟੇ ਖੇਤ ਸਨ; ਅੱਗੇ ਚੱਲਦੀਆਂ ਡੂੰਘੀਆਂ ਕੂਲ੍ਹਾਂ ਦਾ ਉਨ੍ਹਾਂ ਨੂੰ ਕੋਈ ਫ਼ਾਇਦਾ ਨਹੀਂ ਸੀ।

ਖੂਹ ਉੱਤੇ ਰੌਣਕ ਸੀ। ਤੀਵੀਆਂ ਦਾ ਅੱਜ ਕੋਈ ਤਿਓਹਾਰ ਸੀ। ਹਰ ਕੋਈ ਚੜ੍ਹਦੇ ਸੂਰਜ ਵੱਲ ਪਾਣੀ ਦੀ ਗੜਵੀ ਝੁਕਾਕੇ ਖੰਮਣੀ ਵਿੱਚ ਲਪੇਟੀ ਦੁੱਬ ਵਿੱਚੋਂ ਅੱਧੀ ਮਣ ਉੱਤੇ ਤੇ ਬਾਕੀ ਸਿਰ ਦੇ ਪਿੱਛੇ ਟੁੰਗ ਲੈਂਦੀ।

"ਨਜ਼ਰ ਝਾੜ ਦਿਓ ਫ਼ਕੀਰੋ।" ਢਿੱਲੇ ਬੁੱਲਾਂ ਨੂੰ ਚੱਬਦੀ ਇੱਕ ਤੀਵੀਂ ਬਾਂਹ ਕੱਢ ਕੇ ਬੋਲੀ, "ਭਰ ਜਵਾਨੀ ਵਿੱਚ ਹੀ ਫ਼ਕੀਰ ਹੋ ਗਏ ਹੋ; ਗਜਾ ਤਾਂ ਪਿੰਡ ਵਿੱਚੋਂ ਹੀ ਮੰਗਣੀ ਪੈਣੀ ਏ।"

"ਪਹਾੜੋਂ ਉਤਰੇ ਹੋ ... ਕੋਈ ਵਰ ਹੀ ਦੇ ਜਾਓ...।" ਨੌਜਵਾਨ ਕੁੜੀਆਂ ਮਖ਼ੌਲ ਕਰਦੀਆਂ ਰਹੀਆਂ। ਪਗਡੰਡੀ ਪਿੰਡ ਉੱਪਰੋਂ ਘੁੰਮਕੇ ਇੱਕ ਵਾਰ ਫਿਰ ਖੂਹ ਕੋਲੋਂ ਹੀ ਲੰਘਣੀ ਸੀ। ਜਦੋਂ ਉਹ ਘੁੰਮ ਕੇ ਵਾਪਸ ਖੂਹ ਉੱਪਰੋਂ ਲੰਘੇ ਉਦੋਂ ਖੂਹ ਖ਼ਾਲੀ ਹੋ ਗਿਆ ਸੀ। ਸੁੰਨੇ ਖੂਹ ਵੀ ਤਾਰਾਂ ਤੋਂ ਬਿਨਾਂ ਸਾਜ਼ ਵਾਂਗ ਲੱਗਦੇ ਨੇ। ਪਿੰਡ ਦੇ ਥੱਲਿਉਂ ਤੁਰਦੀ ਪਗਡੰਡੀ ਨੇ ਅੱਗੇ ਵੱਡੀ ਪੈੜ-ਚਾਲ ਵਿੱਚ ਮਿਲ ਜਾਣਾ ਸੀ। ਉਸ ਤੋਂ ਅੱਗੇ ਦੂਰ ਤੱਕ ਫ਼ੈਲੇ ਪਿੰਡਾਂ ਦੇ ਝਾਉਲੇ ਪੈਣੇ ਸ਼ੁਰੂ ਹੋ ਗਏ ਸਨ। ਨਿਵਾਣ ਤੇ ਫਿਰ ਸਲ੍ਹਾਬ ਆ ਗਈ ਸੀ। ਪਿੱਛੋਂ ਆਉਂਦੀ ਹਵਾ ਦੇ ਬੁੱਲੇ ਪਿੱਠ ਉੱਪਰ ਕਾਂਬੇ ਛੇੜਦੇ ਰਹੇ; ਉੱਚੀਆਂ ਢਲਾਣਾਂ ਦੀਆਂ ਛਾਂਵਾਂ ਕਾਰਣ ਧੁੱਪ ਨਹੀਂ ਸੀ ਲੱਗ ਰਹੀ।

ਘੁੰਮ ਕੇ ਉਹ ਪਾਣੀ ਦੀਆਂ ਧਾਰਾਂ ਫਿਰ ਅੱਗੇ ਆ ਰਹੀਆਂ ਸਨ। ਹਾਲੇ ਪਹਿਲਾ ਪੈਰਾਂ ਦਾ ਠਾਰਾ ਉਤਰਿਆ ਨਹੀਂ ਸੀ। ਇਹ ਜਿਹੜੀਆਂ ਚੀਜ਼ਾਂ ਨੂੰ ਬੰਦਾ ਨਹੀਂ ਚਾਹੁੰਦਾ ਓਹੀ ਕਿਉਂ ਵਾਰ-ਵਾਰ ਸਾਹਮਣੇ ਆਉਂਦੀਆਂ ਨੇ? ਗਿੱਟਿਆਂ ਤੱਕ ਚੋਗੇ ਨੂੰ ਉੱਪਰ ਚੁੱਕਣ ਲਈ ਹੱਥ ਵੇਹਲੇ ਨਹੀਂ ਸਨ। ਰਬਾਬ ਤੇ ਕਾਸਾ ਇੱਕ ਹੱਥ ਵਿੱਚ ਫੜ੍ਹ ਕੇ ਉਹਨੇ ਜਿਉਂ ਹੀ ਚੋਗੇ ਨੂੰ ਹੱਥ ਪਾਇਆ; ਬਾਬੇ ਦੀ ਆਵਾਜ਼ ਆਈ।

"ਪਾਣੀ ਦਾ ਤਾਂ ਸੁਭਾਅ ਏ ਮਰਦਾਨਿਆ... ਵਹਿੰਦੇ ਰਹਿਣਾਂ...।"

"ਪਰ ਬਾਬਾ ਇਹਦੇ ਵਿੱਚ ਠੰਢ ਕਿੱਧਰੋਂ ਆ ਗਈ?"

"ਇਹਨੇ ਵਗਦੇ-ਵਗਦੇ ਹੀ ਕੋਸਾ ਹੋ ਜਾਣਾ ਏ। ਇਹ ਦੀ ਮਰਜ਼ੀ ਵਗਣਾ ਏ। ਮੌਸਮਾਂ ਦੀ ਮਰਜ਼ੀ ਆਪਣੀ ਹੈ; ਫਿਰ ਵੀ ਮੌਸਮ ਇਹਨੂੰ ਵਗਣ ਤੋਂ ਨਹੀਂ ਰੋਕਦੇ। ਇਹ ਉਨ੍ਹਾਂ ਦੀ ਰੁੱਤ ਨਹੀਂ ਰੋਕਦਾ...?"

"ਜਣੀ ਕਿ ਪਾਣੀ ਦੇ ਨਾਨਕੇ ਨਿਵਾਣ ਨੇ...।" ਬਾਬੇ ਵੱਲ ਵੇਖ ਉਹ ਉੱਚੀ-ਉੱਚੀ ਹੱਸਿਆ। ਅੱਗੇ ਪੱਥਰੀਲੀ ਧਰਤੀ ਸੀ। ਧੁੱਪ ਨਾਲ ਕੋਸੇ ਹੋਏ ਪੱਥਰਾਂ ਵਿੱਚ ਬਾਸੂ ਘਰਾਂ ਵਰਗਾ ਨਿੱਘ ਸੀ। ਅੱਗੇ ਸੱਚਮੁਚ ਹੀ ਇੱਕ ਉੱਜੜੇ ਪਿੰਡ ਦਾ ਥੇਹ ਆ ਗਿਆ ਸੀ। ਧਿਆਨ ਨਾਲ ਵੇਖਣ ਤੋਂ ਪਤਾ ਲੱਗਦਾ ਸੀ; ਨੀਹਾਂ ਧਰਤੀ ਨਾਲ ਜਾ

ਲੱਗੀਆਂ ਸਨ ਤੇ ਪਿੱਪਲ ਬਰੋਟੇ ਸਿੱਧੇ ਖੜ੍ਹੇ ਸਨ।

"ਸੱਯਦਾਂ ਦੇ ਪ੍ਰਾਹੁਣੇ ਹੋ?" ਇੱਕ ਘੋੜ ਸਵਾਰ ਮਰਦਾਨੇ ਅੱਗੇ ਰੁਕਿਆ, ਫਿਰ ਅੱਡੀ ਮਾਰ ਅੱਗੇ ਲੰਘ ਗਿਆ। ਅੱਗੇ ਇੱਕ ਛੋਟੀ ਪਹਾੜੀ ਥੱਲੇ ਸਰਾਂ ਸੀ; ਘੋੜ ਸਵਾਰ ਸਿੱਧਾ ਉਹਦੇ ਅੰਦਰ ਲੰਘ ਗਿਆ। ਉਹਨੇ ਕਈ ਵਾਰ ਬਾਬੇ ਵੱਲ ਘੁੰਮ ਕੇ ਵੇਖਿਆ ਸੀ। ਪਰ ਮਰਦਾਨੇ ਦੀ ਪੀਰਾਂ ਵਰਗੀ ਤੋਰ, ਹਿੰਦੂਆਂ ਵਰਗੇ ਨੈਣ, ਖੁੱਲ੍ਹੇ ਪੌਂਚਿਆਂ ਵਾਲੀ ਸਲਵਾਰ, ਮੋਕਲੇ ਘੇਰੇ ਵਾਲਾ ਕੁਰਤਾ, ਸਿਰ ਉੱਤੇ ਕੁੱਲਾ ਤੇ ਨਾਲ਼ ਇੱਕ ਹੋਰ ਗੂੜ੍ਹੇ ਭਗਵਿਆਂ ਵਾਲਾ ਰੂਹਾਨੀ ਚਿਹਰਾ ਸੀ। ਸ਼ਾਇਦ ਉਹ ਅੰਦਰੋਂ ਪੁੱਛ ਕੇ ਹੀ ਆਵੇ ਕਿ ਆਉਣ ਵਾਲੇ ਫ਼ਕੀਰਾਂ ਦੀ ਨਿਸ਼ਾਨੀ ਕੀ ਹੈ ?

ਛੋਟੇ-ਛੋਟੇ ਮਾਜਰੇ ਸ਼ੁਰੂ ਹੋ ਗਏ ਸਨ। ਕਿਸੇ ਵੱਡੇ ਕਸਬੇ ਤੋਂ ਪਹਿਲਾਂ ਅਕਸਰ ਅਜਿਹਾ ਹੀ ਹੁੰਦਾ ਸੀ। ਰੱਥ ਦੇ ਰਸਤੇ ਨੇ ਪਗਡੰਡੀ ਇੱਕ ਪਾਸੇ ਕੱਢ ਦਿੱਤੀ ਸੀ। ਹੌਲੀ-ਹੌਲੀ ਰੌਣਕੀ ਆਵਾਜ਼ਾਂ ਵੱਧ ਰਹੀਆਂ ਸਨ। ਇੱਕ ਬੰਦਾ ਜਿਸਦੇ ਹੱਥ ਵਿੱਚ ਦੈਂਗੜਾ (ਮਰਾਸੀਆਂ ਦੀ ਲਾਠੀ) ਸੀ; ਤੇ ਉਹਦੇ ਨਾਲ਼ ਦੋ ਨਵੀਆਂ ਵਿਆਹੀਆਂ, ਕੁੜੀਆਂ ਚੂੜਾ ਪਾ ਤੁਰ ਰਹੀਆਂ ਸਨ। ਉਹਦੀ ਆਵਾਜ਼ ਪਿੱਛੋਂ ਹੀ ਨੇੜੇ ਆਉਂਦੀ ਸੁਣਦੀ ਆ ਰਹੀ ਸੀ।

"ਰਿਸ਼ੀਓ ਸਲਾਮ ਏਕਮ...।" ਬਰਾਬਰ ਆ ਕੇ ਉਹ ਥੋੜ੍ਹਾ ਝੁਕਿਆ।

"ਬਾਲਏਕਮ ਸਲਾਮ ਦੀਆਂ ਸੋਝੀਆਂ ਭਾਈ...।" ਬਾਬੇ ਨੇ ਬਹੁਤ ਹੀ ਸੁਰੀਲੀ ਆਵਾਜ਼ ਵਿੱਚ ਉੱਤਰ ਦਿੱਤਾ। ਇੱਕ ਵਾਰ ਤਾਂ ਜਾਪਿਆ ਸ਼ਾਇਦ ਕੀਰਤਨ ਹੀ ਸ਼ੁਰੂ ਹੋ ਗਿਆ ਏ। ਫਿਰ ਦੋ ਮੀਰਾਂ ਦੀ ਆਪਸ ਵਿੱਚ ਨਜ਼ਰ ਮਿਲੀ। ਚੂੜੇ ਵਾਲੀਆਂ ਕੁੜੀਆਂ ਦੇ ਥੋੜ੍ਹਾ ਪਿੱਛੇ ਰਹਿ ਗਈ ਮੀਰਜਾਦੀ ਵੀ ਹੁਣ ਨਾਲ਼ ਮਿਲ ਗਈ ਸੀ।

"ਸਾਧ ਬਾੜੇ ਤੋਂ ਆਏ ਹੋ?"

"ਹਾਂ... ਮੀਰ ਜੀ...।"

"ਇੱਕੋ ਜਗ੍ਹਾ ਦੇ ਬਸ਼ਿੰਦੇ ਲੱਗਦੇ ਹੋ?"

"ਤੈਨੂੰ ਕਿਵੇਂ ਪਤਾ ਲੱਗਾ?" ਪਿੱਛੋਂ ਕਿਸੇ ਰਾਹੀ ਦੀ ਆਵਾਜ਼ ਆਈ।

"ਫਿਰ ਉਹ ਮੀਰ ਕਾਹਦਾ... ਇਹਨੂੰ ਹੀ ਮਰਾਸੀ ਕਹਿੰਦੇ; ਹੋਰ ਅਸੀਂ ਹਲ਼ ਜੋੜਣੇ ਨੇ।" ਫਿਰ ਦੋਵੇਂ ਮਰਾਸੀ ਗੱਲੀਂ ਪੈ ਗਏ।

"ਕੀ ਦੱਸੀਏ ਜਜ਼ਮਾਨਾਂ ਦੇ ਘੋੜੀ ਤਾਂ ਖੜ੍ਹੀ ਏ; ਪਰ ਹਾਕਮ ਕਾਠੀ ਲਗਾਮ ਨੀ ਪਾਉਣ ਦੇਂਦੇ; ਧੀਆਂ ਦਸ ਕੋਹ ਵਾਟ ਤੁਰਕੇ ਜਾ ਰਹੀਆਂ; ਫਿਰ ਕਹਿਣਗੇ ਮੀਰ ਬੋਲਦੇ ਨੇ...।"

"ਚੱਲ ਤੂੰ ਕੋਈ ਉੱਪਰ ਜੋਗੀਆਂ ਦੀ ਹੱਡ ਬੀਤੀ ਸੁਣਾ...।" ਉਹ ਲੋਕਾਂ ਦੇ ਚੁੱਪ ਰਹਿਣ 'ਤੇ ਥੋੜ੍ਹਾ ਦੁਖੀ ਲੱਗਦਾ ਸੀ। ਇਸ ਵੇਲੇ ਪਿੱਛੇ ਇੱਕ ਜੁਲਾਹਾ ਅੱਡਾ ਚੁੱਕੀ ਆਉਂਦਾ; ਰਸਤਾ ਮੰਗ ਰਿਹਾ ਸੀ। ਉਹ ਨਾਲ਼ ਵੱਗਦੇ ਰੱਥ ਦੇ ਰਸਤੇ ਵੱਲ ਨਹੀਂ ਸੀ ਜਾ ਰਿਹਾ।

"ਮਰਾਸੀਆਂ ਦੀ ਗਲ਼ੀ ਵਿੱਚ ਤਾਂ ਬਿਨ੍ਹਾਂ ਪੁੱਛੇ ਭੈਰੋਂ ਨੀ ਵੜਦਾ...।" ਇਸ ਮਖੌਲ ਨਾਲ਼ ਉਹ ਤਿੰਨੋਂ ਗੱਲੀਂ ਪੈ ਗਏ। ਫਿਰ ਵੀ ਦੈਂਗੜੇ ਵਾਲਾ ਬੰਦਾ ਕਦੇ ਪਿੱਛੇ ਤੁਰਦੀਆਂ ਕੁੜੀਆਂ ਵੱਲ ਵੇਖ ਲੈਂਦਾ; ਕਦੇ ਜੁਲਾਹੇ ਨੂੰ ਟਿੱਚਰਾਂ ਦਾ ਜਵਾਬ ਦੇਂਦਾ...।

"ਗੱਲ ਐਵੇਂ ਨੀ ਫੁਰਦੀ; ਮੰਨ ਭਾਵੇਂ ਨਾ ਮੰਨ; ਪਿੱਠ ਤਾਂ ਮਰਾਸੀਆਂ ਦੇ ਘਰ ਨਾਲ ਤੇਰੀ ਲੱਗਦੀ ਹੀ ਹੋਵੇਗੀ...।"

"ਵਿਆਹ ਵਿੱਚ ਵਜਾਏਂਗਾ...?" ਤਖਾਣ ਨੇ ਮਰਦਾਨੇ ਵੱਲ ਟਿੱਚਰ ਕੀਤੀ।

"ਮੈਂ ਤਾਂ ਰੱਬੀ ਲਾੜੇ ਨਾਲ ਏਂ...?"

"ਤੇਰਾ ਪੀਰ ਵੀ ਭਾਗਸ਼ਾਲੀ ਏ; ਜਿਹਨੂੰ ਅਜਿਹਾ ਚੇਲਾ ਮਿਲਿਆ।" ਉਹ ਦੌਂਗੜੇ ਨੂੰ ਸੰਭਾਲਦਾ ਮਰਦਾਨੇ ਵੱਲ ਝੁੱਕ ਗਿਆ। ਅੱਗੇ ਲੋਕਾਂ ਦਾ ਝੁੰਡ ਬਣ ਗਿਆ ਸੀ। ਬਰਾਬਰ ਤੁਰਦੇ ਨੂੰ ਹੀ ਪਤਾ ਲੱਗਦਾ ਸੀ; ਕੌਣ ਉੱਤਰ ਦੇ ਰਿਹਾ; ਕੌਣ ਪੁੱਛ ਰਿਹਾ? ਇੱਕ ਘਰੋਂ ਕੁੱਤੇ ਦੇ ਜ਼ੋਰ-ਜ਼ੋਰ ਦੀ ਭੌਂਕਣ ਦੀ ਆਵਾਜ਼ ਆ ਰਹੀ ਸੀ :

"ਦੇਹਲੀ ਉੱਤੇ ਹੀ ਖੜ੍ਹ ਕੇ ਭੌਂਕ; ਤੂੰ ਤਾਂ ਲੋਧੀਆਂ ਵਾਂਗ ਟੁੱਟਕੇ ਪੈਣ ਲੱਗ ਪਿਆਂ..." ਇਸ ਮਜ਼ਾਕ ਦੇ ਵਿੱਚੋਂ ਹੀ ਇੱਕ ਦਸ-ਬਾਰਾਂ ਸਾਲ ਦੀ ਬੱਚੀ ਦੀ ਆਵਾਜ਼ ਆਈ :

"ਮਾਂ ਮੈਂ ਥੱਕ ਗਈ ਆਂ...।" ਬਹੁਤ ਹੀ ਨਿੱਤਰੇ ਹੋਏ ਸ਼ਬਦ ਸਨ; ਜਿਵੇਂ ਰਿਆਜ਼ ਵਿੱਚ ਸੋਧਕੇ ਸ਼ਬਦਾਂ ਦੀ ਨੁਹਾਰ ਬਣਦੀ ਏ। ਮਰਦਾਨੇ ਨੇ ਸਾਹਮਣੇ ਵੇਖਿਆ। ਉਹਦੇ ਬਿਲਕੁਲ ਅੱਗੇ ਇੱਕ ਬਾਲ ਵਿਧਵਾ ਚੱਲ ਰਹੀ ਸੀ। ਉਹਦਾ ਸਿਰ ਮੁੰਨ ਕੇ ਬਾਪ ਨੇ ਪੱਕੀ ਨਿਸ਼ਾਨੀ ਲਾ ਦਿੱਤੀ ਸੀ। ਉਹ ਗੋਦੀ ਵਿੱਚ ਲਿਪਟੇ ਨਵ-ਜਨਮੇ ਬੱਚੇ ਨੂੰ ਮਸਾਂ ਹੀ ਸੰਭਾਲਦੀ। ਉਹਦੇ ਪਿੱਛੇ ਉਹਦੀ ਮਾਂ ਤੁਰ ਰਹੀ ਸੀ। ਨਵ-ਜਨਮੇ ਬੱਚੇ ਦੀਆਂ ਪੀੜਾਂ ਹਾਲੇ ਉਹਦੇ ਸਰੀਰ 'ਚੋਂ ਪੂਰੀ ਤਰ੍ਹਾਂ ਨਹੀਂ ਸੀ ਗਈਆਂ। ਮਰਦਾਨੇ ਤੋਂ ਮਮਤਾ ਦਾ ਇਹ ਸ਼ਿੰਗਾਰ ਭੁੱਲਿਆ ਨਹੀਂ ਗਿਆ। ਬੱਚੀ ਕੰਬਦੀਆਂ ਬਾਹਾਂ ਨਾਲ ਪੋਤੜੇ ਵਿੱਚ ਲਿਪਟੇ ਨੰਨ੍ਹੇ ਨੂੰ ਉੱਪਰ ਖਿੱਚਦੀ। ਆਪਣੀ ਮਾਂ ਦਾ ਮਾਸ ਜਦੋਂ ਥੱਲੇ ਵੱਲ ਖਿਸਕਣ ਲੱਗਦਾ ਉਹ ਪਹਿਲਾਂ ਵਾਲਾ ਵਾਕ ਫਿਰ ਦੁਹਰਾਉਂਦੀ। ਹਰ ਵਾਰੀ ਉਹਦੀ ਆਵਾਜ਼ ਰੋਣਹਾਕੀ ਹੋ ਕੇ ਨਿਕਲਦੀ : "ਮੈਂ ਥੱਕ ਗਈ ਹਾਂ ਮਾਂ...।"

ਥੋੜ੍ਹੀ ਦੇਰ ਪਹਿਲਾਂ ਜਿਹੜਾ ਟੋਲਾ ਗੱਲੀਂ ਪਿਆ ਸੀ ਉਹ ਇਸ ਬਾਲ ਵਿਧਵਾ ਲਈ ਰਸਤਾ ਛੱਡ ਅੱਗੇ-ਪਿੱਛੇ ਹੋ ਗਿਆ ਸੀ। ਚੂੜੇ ਵਾਲੀਆਂ ਕੁੜੀਆਂ ਨਾਲ ਤੁਰੇ ਜਾਂਦੇ ਮਰਾਸੀ, ਮਰਾਸਣ ਵੀ ਇਸ ਬਦਸ਼ਗਨੀ ਨਾਲ ਨਾ ਤੁਰ ਸਕੇ। (ਮਰਾਸੀ ਵੀ ਸਹੁਰੇ ਜਾਂਦੀਆਂ ਕੁੜੀਆਂ ਲਈ ਇਸ ਬਦਸ਼ਗਨੀ ਨਾਲ ਨਹੀਂ ਸੀ ਤੁਰ ਸਕਦਾ) ਇਸ ਭਰੇ ਰਾਹ ਵਿੱਚ ਸਭ ਉਹਦਾ ਪਿੱਛਾ ਛੱਡ ਗਏ ਸਨ। ਉਹਦੀਆਂ ਢਿੱਲੀਆਂ ਪੈਂਦੀਆਂ ਬਾਹਾਂ ਨੂੰ ਘੂਰਨ ਲਈ ਸਿਰਫ਼ ਉਹਦੀ ਮਾਂ ਉਹਦੇ ਨੇੜੇ ਹੋ ਚੱਲ ਰਹੀ ਸੀ। ਬੱਚੀ ਨੂੰ ਇਹ ਵੀ ਸਮਝ ਨਹੀਂ ਸੀ ਆ ਰਿਹਾ ਕਿ ਮਾਂ ਨੇ ਆਪਣਾ ਭਾਰ ਉਹਤੇ ਕਿਉਂ ਪਾਇਆ? ਕਦੇ-ਕਦੇ ਉਹ ਆਪਣੀ ਮਾਂ ਦੇ ਬੱਚੇ ਨੂੰ ਚੁੱਕਦੀ ਗਲ਼ੇ ਤੱਕ ਲੈ ਆਉਂਦੀ। ਚੁਫ਼ੇਰੇ ਕੱਚੀ ਫਸਲ ਦੇ ਖੇਤ ਸਨ। ਕਿਤੇ-ਕਿਤੇ ਕਣਕਾਂ ਦੀ ਗੋਭ ਤਰੇਲ ਦੇ ਭਾਰ ਨਾਲ ਪਾਟ ਰਹੀ ਸੀ। ਕਿਤੇ ਗੋਭ ਨੂੰ ਤਰੇਲ ਨੇ ਡੂੰਘਾ ਕਰ ਦਿੱਤਾ ਸੀ। ਉਸ ਤਰੇੜ 'ਚੋਂ ਪਤਲੀਆਂ ਵਾਲਾਂ ਵਰਗੀਆਂ ਸਾਰੰਗੀ ਦੇ ਗਜ਼ ਵਰਗੀਆਂ ਤੂਣਾਂ ਦਿਸਦੀਆਂ। ਬੱਚੀ ਦਾ ਖੜ੍ਹੀ ਫ਼ਸਲ ਵਿੱਚ ਦਿਸਦੇ ਡਰਨਿਆਂ ਵੱਲ ਜਾਣ ਨੂੰ ਜੀਅ ਕਰਦਾ। ਉਹਨੂੰ ਹਾਲੇ ਡਰਨੇ ਏਨੇ ਭੈੜੇ ਨਹੀਂ ਸੀ ਜਾਪਣ ਲੱਗੇ। ਪਰ ਬਾਹਾਂ 'ਤੇ ਪਏ ਭਾਰ ਕਾਰਨ ਮਨ ਨੂੰ ਹਾਲੇ ਸੰਭਾਲਣਾ ਹੀ ਪੈਣਾ ਸੀ।

ਸਿਰ ਉੱਤੇ ਬਹੁਤ ਪਤਲਾ ਸਿਆਲੂ ਬੱਦਲ ਆ ਗਿਆ ਸੀ। ਡਿਗਦੀਆਂ

ਕਣੀਆਂ ਛਣਖਣੇ ਬੱਦਲ ਦੀ ਧੁੱਪ ਵਿੱਚੋਂ ਲੰਘਦੀਆਂ ਬਹੁਤ ਮੱਧਮ ਪਰਛਾਵਿਆਂ ਨਾਲ਼ ਧਰਤੀ ਵੱਲ ਆਉਂਦੀਆਂ ਦਿਸਦੀਆਂ। ਰਸਤੇ ਵਿੱਚ ਚਿਕੜੀ ਹੋਰ ਵੱਧ ਰਹੀ ਸੀ। ਬੱਚੀ ਨੂੰ ਤੁਰਨ ਲਈ ਹੋਰ ਮੁਸ਼ਕਲ ਆਉਣ ਵਾਲੀ ਸੀ। ਨੇੜੇ ਹੀ ਕੋਈ ਵੱਡੀ ਬਸਤੀ ਆ ਰਹੀ ਸੀ। ਭੀੜ ਲਈ ਹੁਣ ਇਹ ਫਿਕਰ ਘੱਟ ਰਿਹਾ ਸੀ ਕਿ ਉਨ੍ਹਾਂ ਦੇ ਨੇੜੇ ਕੌਣ ਚੱਲ ਰਿਹੈ? ਸਗੋਂ ਇਸ ਤੋਂ ਜ਼ਿਆਦਾ ਉਹ ਸਾਹਮਣੇ ਆ ਰਹੇ ਕਸਬੇ ਵਿੱਚ ਛੇਤੀ ਪਹੁੰਚਣ ਲਈ ਕਾਹਲੀ ਸੀ। ਫਿਰ ਉਸ ਕੁੜੀ ਦੇ ਆਲੇ-ਦੁਆਲੇ ਕਦੇ-ਕਦੇ ਅਜਿਹੀਆਂ ਆਵਾਜ਼ਾਂ ਸੁਣਦੀਆਂ :

"ਕਰਮਾਂ ਦਾ ਫ਼ਲ ਏ।"

"ਅੱਕ ਦਾ ਜੀਅ ਕਰਦਾ ਕਿ ਮੇਰੇ ਫੁੱਲਾਂ ਨੂੰ ਧਤੂਰੇ ਲੱਗਣ...।"

"ਮਿੱਟੀ ਦਾ ਰੁਦਣ ਏ ਭਾਈ ਇਹ ਤਾਂ... ।"

"ਹਾਂ... ਦੁੱਧ ਇਕਦਮ ਤਾਂ ਖੱਟਾ ਨੀ ਹੁੰਦਾ...।"

"ਭਗਵਾਨ ਦਾ ਲਿਖਿਆ ਐਲਾ ਥੋੜ੍ਹੀ ਮਿਟਾਦੂ... ਸਭ ਸਹਿਮਤੀ ਨਾਲ ਹੁੰਦਾ ... ਕਰਮਾਂ ਦਾ ਫ਼ਲ ਏ... ਇਹ ...।"

ਸਿਰ ਉੱਤੇ ਬਰਸਦੀਆਂ ਦੋ ਕਾਲੀਆਂ ਬੱਦਲੀਆਂ ਕੋਲ਼ ਖੜ੍ਹੇ ਸੂਰਜ ਦੇ ਦੋਵੇਂ ਪਾਸੇ ਖੋਪਿਆਂ ਵਾਂਗ ਚਿਪਕ ਗਈਆਂ। ਠਾਰੀ ਹੋਰ ਵੱਧ ਗਈ ਸੀ। ਕਿਸੇ ਪੀਰ ਦੀ ਪਾਲਕੀ ਅੱਗੇ ਝੁਕਣ ਲਈ ਚੱਲਦੇ ਲੋਕ ਖੜ੍ਹ ਗਏ ਸਨ। ਰਸਤਾ ਦੇਣ ਲਈ ਥੱਲੇ ਉਤਰੀ ਬੱਚੀ ਤੋਂ ਦੁਬਾਰਾ ਨਹੀਂ ਸੀ ਚੜ੍ਹ ਹੋ ਰਿਹਾ। ਉਹ ਕੰਬਦੇ ਪੈਰਾਂ ਨੂੰ ਸੰਭਾਲਦੀ; ਪਰ ਇਸ ਵਾਰੀ ਸੰਭਲ ਨਾ ਸਕੀ।

"ਕਰਮਾਂ ਮਾਰੀਏ ਆਪ ਤਾਂ ਡੁੱਬੀ ਏਂ; ਹੁਣ ਇਹਨੂੰ ਵੀ ਡੋਬੂੰਗੀ।" ਮਰਦਾਨੇ ਨੇ ਉਹਦੇ ਮੂੰਹ ਤੇ ਪੈਂਦੀਆਂ ਚਪੇੜਾਂ ਤੇ ਫਿਰ ਰੋਣ ਦੀ ਆਵਾਜ਼ ਸੁਣੀ। ਕਸਬਾ ਲੰਘ ਗਿਆ ਸੀ। ਅੱਗੇ ਫਿਰ ਛੋਟੇ-ਛੋਟੇ ਮਾਜਰੇ ਸ਼ੁਰੂ ਹੋ ਗਏ ਸਨ। ਬੱਚੀ ਆਪਣੇ ਨੰਨ੍ਹੇ ਜਹੇ ਭਰਾ ਨੂੰ ਗੋਦੀ ਵਿੱਚ ਸੰਭਾਲਦੀ ਅੱਗੇ ਚੱਲ ਰਹੀ ਸੀ। ਹਾਲੇ ਉਹਦਾ ਪਿੰਡ ਪਤਾ ਨਹੀਂ ਕਿੰਨੀ ਦੂਰ ਸੀ?

ਇੱਕ ਡੂੰਘੀ ਪਹੀ ਵਿੱਚ ਚੋਣੇ ਦੀ ਧੂੜ ਉੱਡ ਰਹੀ ਸੀ। ਡੰਗਰ ਹੀ ਡੰਗਰ ਸਨ। ਹਰ ਡੰਗਰ ਦੇ ਗਲ਼ ਵਿੱਚ ਡਾਹਾ ਤੇ ਪਾਲੀ ਖ਼ਾਲੀ ਹੱਥ ਸੀ। ਤੁਰੀ ਜਾਂਦੀ ਉਹ ਬੱਚੀ ਵੀ ਥੋੜ੍ਹੀ ਦੇਰ ਲਈ ਦਿਸਣੋਂ ਹੱਟ ਗਈ। ਫਿਰ ਡੰਗਰਾਂ ਦੇ ਸਿੰਗਾਂ ਦੇ ਰੰਗਾਂ ਵਰਗੀ ਸ਼ਾਮ ਉਤਰ ਆਈ। ਅੱਜ ਕਈ ਦਿਨਾਂ ਬਾਅਦ ਫਿਰ ਕੋਹਲੂ ਦਿਸਿਆ : "ਤੂਰ ਪੈ ਕੇ ਮਾਰਾਂ ਵੱਖੀ ਵਿੱਚ ਖੋਦ...?" ਬੌਲਦ ਆਪਣੇ ਜ਼ਖਮਾਂ ਨੂੰ ਕੰਨਾਂ ਨਾਲ਼ ਢੱਕਣ ਦੀ ਕੋਸ਼ਿਸ਼ ਕਰਦਾ। ਸ਼ਾਇਦ ਕੰਨ ਸਮਝਦੇ ਸਨ; ਸੁਣਨ ਨਾਲ ਹੀ ਜ਼ਖਮ ਦੁੱਖਦੇ ਨੇ। ਫਿਰ ਉਹ ਬੌਲਦ ਇੱਕ ਉੱਡਦੇ ਪੰਛੀ ਦੇ ਪਰਛਾਵੇਂ ਨਾਲ ਤ੍ਰਬਕਿਆ। ਉਹ ਸਮਝਿਆ ਸ਼ਾਇਦ 'ਪਰੈਣੀ' ਦਾ ਪਰਛਾਵਾਂ ਵੱਖੀ ਵੱਲ ਸਰਕ ਰਿਹਾ ਏ। ਬੌਲਦ ਦੀ ਆਪਣੇ ਆਪ ਹੋਈ ਤੇਜ਼ ਚਾਲ ਨੂੰ ਮਾਲਕ ਨੇ ਸਰਾਹਿਆ। "ਓਹ ਸ਼ਾਬਾਸ਼ ਏ... ਆਹ ਹੋਈ ਨਾ ਗੱਲ...।" ਥੋੜ੍ਹੀ ਦੇਰ ਪਹਿਲਾਂ ਜਿਹੜੀਆਂ ਕਿਣੀਆਂ ਕਾਸੇ ਵਿੱਚ ਡਿੱਗੀਆਂ ਸਨ; ਮਰਦਾਨੇ ਨੇ ਉਨ੍ਹਾਂ ਦਾ ਘੁੱਟ ਭਰਿਆ। ਉਹ ਕੋਹਲੂ ਦੇ ਬਹੁਤ ਨੇੜਿਓਂ ਲੰਘੇ। ਬੱਚੇ ਦੀ ਨਜ਼ਰ ਕੋਹਲੂ ਦੇ ਬੈਲ ਦੀ 'ਘੁੰਮਵੀਂ' ਚਾਲ ਉੱਪਰ ਜਾ ਟਿਕੀ ਸੀ। ਇਸ ਚਿੱਟੇ ਘੁੰਮਦੇ ਖਿਡੌਣੇ ਦਾ ਰੰਗ ਉਹਨੂੰ ਪਸੰਦ ਆਇਆ ਸੀ।

ਉਹ ਬਾਹਾਂ ਤਾਂ ਹਾਲੇ ਨਹੀਂ ਸੀ ਉਲਾਰ ਸਕਦਾ, ਪਰ ਉੱਧਰ ਵੱਲ ਝੁਕਦਾ ਬੱਚੀ ਨੂੰ ਸੰਭਾਲਣਾ ਔਖਾ ਹੋ ਰਿਹਾ ਸੀ। ਫਿਰ ਖੰਘਦੀ ਮਾਂ ਦੀ ਆਵਾਜ਼ ਆਈ : "ਕੁੜੇ ਤੇਰਾ ਨਾਨਕਾ ਪਿੰਡ ਆ ਗਿਆ...।" ਪਿੰਡ ਅੰਦਰ ਜਾਣ ਲਈ ਉਹ ਕੋਹਲੂ ਦੇ ਹੋਰ ਵੀ ਨੇੜੇ ਦੀ ਲੰਘੀਆਂ। ਬੱਚਾ ਸ਼ਾਇਦ ਇਸੇ ਲਈ ਖਿਲਖਿਲਾ ਰਿਹਾ ਸੀ।

ਇਕ ਪਹਿਰ ਬਾਅਦ ਫਿਰ ਬਾਬੇ ਵੱਲ ਧਿਆਨ ਗਿਆ। ਉਹ ਉਸੇ ਤਰ੍ਹਾਂ ਤੁਰ ਰਿਹਾ ਸੀ। ਇਹ ਜਿੰਨਾਂ ਕੁੱਝ ਵਾਪਰਦਾ ਹੈ; ਪੜਾਅ ਵਾਰ ਸਭ ਕੁੱਝ ਭੁੱਲ ਵੀ ਜਾਵੇਗਾ। ਜਦੋਂ ਰੋਜ਼ ਇੱਕ ਤਰ੍ਹਾਂ ਦੇ ਹੀ ਤਾਰੇ ਦਿਸਦੇ ਨੇ; ਬੀਤੇ ਕੱਲ੍ਹ ਵਾਲੇ ਯਾਦ ਹੀ ਨਹੀਂ ਆਉਂਦੇ; ਹਾਲਾਂਕਿ ਇਹ ਓਹੀ ਹੁੰਦੇ ਨੇ। ਪਰ ਉਹਨੂੰ ਇੱਕ ਪਛਤਾਵਾ ਹੋ ਰਿਹਾ ਸੀ। ਉਹਨੇ ਉਸ ਬੱਚੀ ਲਈ ਰਬਾਬ ਕਿਉਂ ਨਹੀਂ ਵਜਾਈ? ਜਿਸ ਪਿੰਡ ਵਿੱਚ ਉਨ੍ਹਾਂ ਪੜਾਅ ਕੀਤਾ; ਕੀਰਤਨ ਥੋੜ੍ਹੀ ਦੇਰ ਨਾਲ਼ ਸ਼ੁਰੂ ਹੋਇਆ। ਠੰਢੀ ਰਾਤ ਦੀ ਠਾਰੀ ਕਾਰਨ ਬਹੁਤ ਘੱਟ ਲੋਕ ਨਿਕਲੇ। ਬਾਬੇ ਨੇ ਬਹੁਤ ਹੇਠਲੇ ਸੁਰ ਲਾਏ। ਆਪਣੀ ਗਹਿਰਾਈ ਨੂੰ ਗਾਉਂਦਾ-ਗਾਉਂਦਾ ਸੁਰ ਬਹੁਤ ਡੂੰਘਾ ਉਤਰ ਰਿਹਾ ਸੀ। ਕੁੱਝ ਲੋਕ ਕਹਿ ਰਹੇ ਸਨ : "ਸਫਰਾਂ ਤੋਂ ਆਏ ਨੇ ਫ਼ਕੀਰ ... ਥੱਕ ਗਏ ਹੋਣਗੇ...।" ਪਰ ਮਰਦਾਨੇ ਨੂੰ ਅਜਿਹਾ ਨਹੀਂ ਸੀ ਲੱਗਿਆ...। ਇਹ ਅੱਜ ਦੇ ਲੰਘੇ ਦਿਨ ਦੀ ਗਹਿਰਾਈ ਵਿੱਚ ਉਤਰਨ ਦੀ ਵਿਧੀ ਸੀ। ਕੀਰਤਨ ਤੋਂ ਬਾਅਦ ਉਨ੍ਹਾਂ ਪਿੰਡ ਦੇ ਬਾਹਰ ਪੜਾਅ ਕੀਤਾ। ਅੱਜ ਅਜੀਬ ਗੱਲ ਹੋਈ ਸੀ।

"ਭਾਈ ਸਾਜ਼ ਭੁੱਲ ਗਏ ਹੋ।" ਮਰਦਾਨਾ ਖ਼ਾਲੀ ਹੱਥ ਬਾਬੇ ਨਾਲ਼ ਤੁਰ ਪਿਆ ਸੀ। ਜਿਸ ਹੱਥੋਂ ਉਹਨੇ ਫੜਿਆ ਸੀ; ਉਹ ਹੱਸਦਾ-ਹੱਸਦਾ ਕਹਿ ਰਿਹਾ ਸੀ :

"ਬੰਦਾ ਰੱਬ ਨੂੰ ਭੁੱਲ ਜਾਂਦਾ ਏ ... ਇਹ ਤਾਂ ਭਲਾ ਟੁਣਕਣਾ ਸੀ...।"

ਰਾਤ ਦੇ ਠੰਢੇ ਹਨੇਰੇ ਵਿੱਚ ਚਮਗਿਦੜਾਂ ਦੇ ਪਰਛਾਵੇਂ ਉੱਡ ਰਹੇ ਸਨ। ਬਹੁਤ ਠੰਢ ਸੀ; ਸਿਰਫ਼ ਠੰਢ ਹੀ ਜਾਗ ਰਹੀ ਸੀ। ਅੱਜ ਦਾ ਦਿਨ ਜਿਸ ਤਰ੍ਹਾਂ ਪੜਾਵਾਂ ਵਿੱਚ ਗੁਜਰਿਆ ਸੀ ਉਹਨੂੰ ਪਤਾ ਸੀ ਕਿ ਛੇਤੀ ਨੀਂਦ ਨਹੀਂ ਆਉਣ ਵਾਲੀ...। ਅੱਜ ਦੇ ਦਿਨ ਨਾਲ਼ ਕਈ ਸ਼ਿਕਵੇ ਸਨ। ਉਹ ਬੱਚੀ ਹੱਥੋਂ ਡਿੱਗਿਆ ਮਾਸੂਮ; ਉਨ੍ਹਾਂ ਪਿੱਛੇ ਚੱਲਦੀ ਮਾਂ, ਜੋ ਆਪਣੀ ਦੇਹ ਦੀ ਰਾਸਲੀਲਾ ਨਹੀਂ ਸੀ ਭੁੱਲੀ; ਕੋਹਲੂ ਦੇ ਗਲ਼ ਦੀ ਟੱਲੀ ਜਿਸਨੇ ਕਦੇ ਵੀ ਸਾਜ਼ ਨਹੀਂ ਸੀ ਬਣਨਾ। ਮਰਦਾਨੇ ਨੂੰ ਪਤਾ ਸੀ ਇਹ ਨੀਂਦ ਤੋਂ ਪਹਿਲਾਂ ਸ਼ਿਕਵਿਆਂ ਦਾ ਅਜਿਹਾ ਸੁਨੇਹਾ ਜਰੂਰ ਸੁਣੇਗਾ। ਅਜਿਹੇ ਵੇਲੇ ਗੁਰੂ ਨੂੰ ਕਿਉਂ ਨਹੀਂ ਜਗਾਉਂਦਾ? ਅਜਿਹੇ ਵੇਲੇ ਗੁਰੂ ਕਿਉਂ ਨਹੀਂ ਜਾਗਦਾ? ਬੇਅੰਤ ਗੁਰੂਆਂ ਬਾਰੇ ਸੁਣਿਆ; ਇਹਦੇ ਨਾਲ ਮਿਲਦੀਆਂ-ਜੁਲਦੀਆਂ ਉਲਝਣਾਂ ਵਿੱਚ ਗੁਰੂ ਚੇਲਿਆਂ ਨੂੰ ਇਕੱਲਾ ਕਿਉਂ ਛੱਡ ਦੇਂਦੇ ਨੇ? ਅੱਜ ਕੀਰਤਨ ਵੇਲੇ ਵੀ ਬਾਬੇ ਨੇ ਏਦਾਂ ਹੀ ਕੀਤਾ ਸੀ।

"ਬਾਬਾ ਕਿੱਥੋਂ ਸ਼ੁਰੂ ਕਰਾਂ ?"

"ਜਿੱਥੇ ਤੂੰ ਏ ਉਥੋਂ ਸ਼ੁਰੂ ਕਰ ...।"

ਪਹਿਲਾ ਹੀ ਸੁਰ ਬਾਹਰ ਜਾਂਦਾ ਸੁਣ ਬਾਬਾ ਫਿਰ ਬੋਲਿਆ ਸੀ :

"ਆਪਣੇ ਤੋਂ ਗਾ ਆਪਣੇ ਆਪ ਨੂੰ ਗਾ...।" ਇਹ ਅੱਜ ਕੀ ਸਮਝ ਨਹੀਂ ਸੀ ਆ ਰਿਹਾ? ਜਿਸ ਦਿਨ ਸਮਝ ਆਉਂਦਾ ਸੀ, ਉਹ ਤਾਂ ਪੂਰੇ ਦਿਨ ਦੀਆਂ 'ਬੇਸੁਰਾਂ' ਨੂੰ ਇੱਕ ਤਾਨ ਵਿੱਚ ਹੀ ਸੁਰ ਵਿੱਚ ਕਰ ਲੈਂਦਾ ਸੀ।

ਉਹਦੀ ਘੁੱਟੀ ਮੁੱਠੀ ਨੇ 'ਮਿਜ਼ਰਾਬ' ਉਹਦੀਆਂ ਉਂਗਲਾਂ ਵੱਲ ਸਰਕਾਈ। ਰਬਾਬ ਰੱਖਣ ਵੇਲੇ ਉਹ ਹੱਥ ਵਿੱਚ ਹੀ ਰਹਿ ਗਈ ਸੀ। ਇਸ ਤਰ੍ਹਾਂ ਤਾਂ ਅੱਗੇ ਵੀ ਕਈ ਵਾਰ ਹੋ ਜਾਂਦਾ ਸੀ, ਪਰ ਅੱਜ ਪਹਿਲਾਂ ਵਾਂਗ ਨਹੀਂ ਸੀ। ਉਹਨੇ ਹੌਲੀ ਜਹੇ ਮਿਜ਼ਰਾਬ ਰਬਾਬ ਉੱਤੇ ਰੱਖਿਆ। ਇਸ ਤਰ੍ਹਾਂ ਦਾ ਤਾਲਮੇਲ ਉਹਨੂੰ ਚੰਗਾ ਨਹੀਂ ਲੱਗਿਆ।(ਉਹ ਥੋੜ੍ਹਾ ਤਾਰਾਂ ਤੋਂ ਦੂਰ ਲੱਕੜੀ ਵਾਲੇ ਹਿੱਸੇ ਉੱਪਰ ਰੱਖਿਆ ਗਿਆ ਸੀ) ਪਰ ਫਿਰ ਵੀ ਉਹਨੇ ਸੋਚਿਆ ਜੇ ਸੁਣਨ ਦੀ ਸ਼ਰੇਸਟ ਅਵੱਸਥਾ ਸੰਗੀਤ ਹੈ ਤਾਂ ਵੇਖਣ ਦੀ ਸਰੇਸ਼ਟ ਨਜ਼ਰ ਕਿਹੜੀ ਹੈ? ਉਹਨੇ ਕਰਮੰਡਲ ਚੁੱਕਿਆ ਸ਼ਾਇਦ ਕਿਣੀਆਂ ਦੀ ਕੋਈ ਬੂੰਦ ਬਾਕੀ ਬਚੀ ਹੋਵੇ। ਇਹ ਠੰਢ ਦੀ ਪਿਆਸ ਵੀ ਅਜੀਬ ਹੁੰਦੀ ਏ; ਅੰਦਰ ਜਾ ਕੇ ਵੀ ਕੋਸੀ ਹੋਣ ਨੂੰ ਕੁੱਝ ਸਮਾਂ ਲੱਗ ਜਾਂਦਾ ਏ। ਹਲਕਾ ਜਿਹਾ ਨੀਂਦ ਦਾ ਝੂਟਾ ਆਇਆ। ਉਹਨੂੰ ਪਤਾ ਸੀ ਸੁਪਨੇ ਵਿੱਚ ਅੱਜ ਵੇਸਵਾਵਾਂ ਦੇ ਮੰਦਰ ਦੇ ਬੁੱਤਾਂ ਵਿੱਚ ਪਿਆ ਉਹ ਅਧੂਰਾ ਬੁੱਤ ਜ਼ਰੂਰ ਦਿਸੇਗਾ। ਜਿਸ ਵਿੱਚ ਇੱਕ ਕੁੱਤੇ ਉੱਤੇ ਬੈਠੀ ਘੁੱਗੀ ਉਡਾਰੀ ਮਾਰਨ ਦੀ ਕੋਸ਼ਿਸ਼ ਕਰਦੀ ਦਿਸੇਗੀ। ਕੁੱਝ ਬੁੱਤ ਤਰਾਸਣ ਦੀਆਂ ਆਵਾਜ਼ਾਂ ਵੀ ਆਉਣਗੀਆਂ। ਸਿਰਫ਼ ਇੱਕ ਹੀ ਠੋਕਰ ਨਾਲ ਘੁੱਗੀ ਦੇ ਪੈਰ ਬੁੱਤ ਤੋਂ ਆਜ਼ਾਦ ਵੀ ਹੋ ਸਕਦੇ ਨੇ।

"ਜੇ ਮੈਨੂੰ ਅਜ਼ਾਦ ਹੀ ਨਹੀਂ ਕਰਨਾ ਫਿਰ ਸੁਪਨੇ ਵਿੱਚ ਕਿਉਂ ਆਉਂਦਾ ਏ ?"

ਘੁੱਗੀ ਦੀ ਇਸ ਆਵਾਜ਼ ਨਾਲ ਸੁਪਨਾ ਜਾਗ ਜਾਵੇਗਾ। ਫਿਰ ਤਾਂ ਨੀਂਦ ਆਵੇਗੀ ਹੀ ਨਹੀਂ...। ਅੱਜ ਦੀ ਸਾਰੀ ਰਾਤ ਇਸ ਤਰ੍ਹਾਂ ਹੀ ਲੰਘ ਜਾਵੇਗੀ। ਸਵੇਰੇ ਪਤਾ ਨਹੀਂ ਬਾਬਾ ਕਿਹੜੇ ਲੰਬੇ ਸਫ਼ਰਾਂ ਲਈ ਤੋਰ ਲਵੇ। ਅੱਜ ਦੇ ਸਫ਼ਰ ਵਿੱਚ ਬਾਬੇ ਦੇ ਪੈਰਾਂ ਦੀ ਸੋਜਸ਼ ਉੱਪਰ ਲਾਲੀ ਆ ਗਈ ਸੀ। ਜਿਵੇਂ ਛੋਟੇ ਜਹੇ ਬੱਚੇ ਦੇ ਚਿਹਰੇ ਉੱਤੇ ਹੱਸਦੇ ਹੋਏ ਲਾਲੀ ਆ ਜਾਂਦੀ ਹੈ। ਯਾਦ ਕਰਕੇ ਮਰਦਾਨੇ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ।

## ਕਾਂਡ : ਚੌਦਵਾਂ

ਨੇੜੇ ਕੋਈ ਪਿੰਡ ਆ ਰਿਹਾ ਸੀ, ਤਾਂ ਹੀ ਏਨੇ ਸਾਰੇ ਡੰਗਰ ਉੱਧਰ ਵੱਲ ਹੱਕੇ ਜਾ ਰਹੇ ਸਨ। ਬਹੁਤ ਠੰਢ ਸੀ। ਉਂਗਲਾਂ ਤੋਂ ਕਰਮੰਡਲ ਨਹੀਂ ਸੀ ਸੰਭਲਦਾ। ਰਬਾਬ ਤਾਂ ਉਂਝ ਵੀ ਮੋਢੇ ਉੱਪਰ ਹੀ ਟਿਕੀ ਰਹਿੰਦੀ ਸੀ। ਅਜੇ ਸਵੇਰ ਦੇ ਇਸ਼ਨਾਨ ਦਾ ਕਾਂਬਾ ਤਾਰਨਾ ਧੁੱਪ ਦੇ ਵੱਸ ਵਿੱਚ ਨਹੀਂ ਸੀ। ਇੱਕ ਪਹਿਰ ਪਹਿਲਾਂ ਗਿੱਲੀ ਹੋਈ ਲੰਗੋਟੀ ਸਗੋਂ ਹੋਰ ਠੰਢੀ ਹੋ ਰਹੀ ਸੀ। ਅਜਿਹੇ ਵੇਲੇ ਲਾਹੌਰ ਤੋਂ ਦੱਖਣ ਵੱਲ ਉੱਪਲਾਂ ਦੇ ਪਿੰਡ ਦਾ ਨਿੱਘ ਯਾਦ ਆਇਆ। ਉਨ੍ਹਾਂ ਦਾ ਸੁਆਦਲਾ ਭੋਜਨ ਤੇ ਕਈ ਵਾਰੀ ਪੁੱਛਣਾ : "ਫ਼ਕੀਰੋ ਠੰਢ ਤਾਂ ਨੀ ਲੱਗਦੀ...।" ਠਰੇ ਅੰਗਾਂ ਨੂੰ ਕਈ ਦਿਨਾਂ ਤੱਕ ਯਾਦ ਆਉਂਦਾ ਰਿਹਾ। ਫਿਰ ਉਹ ਹੜੱਪਾ ਅੱਗੇ ਬੁਰਜੀ ਤੇ ਤੁਲੰਬਾ ਰਾਹੀਂ ਮਖਦੂਮਪੁਰੇ ਕੋਲੋਂ ਲੰਘੇ। ਅਜਿਹੇ ਨਿੱਘੇ ਲੋਕ ਮੁੜਕੇ ਨਹੀਂ ਦਿਸੇ। ਉਹ ਯਾਦ ਹੀ ਇਸ ਲਈ ਆਉਂਦੇ ਸਨ ਕਿ ਅਜਿਹੇ ਲੋਕਾਂ ਕੋਲ ਬਾਬਾ ਨਾ ਬਹੁਤੀ ਦੇਰ ਰੁੱਕਦਾ ਤੇ ਨਾ ਹੀ ਲੰਬੇ ਉਪਦੇਸ਼ ਦਿੰਦਾ। ਉਹਦਾ ਹਮੇਸ਼ਾ ਜੀਅ ਕਰਦਾ ਜੇ ਰਹਿਣਾ ਹੋਵੇ ਤਾਂ ਅਜਿਹੇ ਲੋਕਾਂ ਨਾਲ ਰਵਾਂ। ਅੱਗੇ ਕਰੀਰ ਵਾਲ਼ਾ, ਰਾਵਾਂ ਲੰਘ ਕੇ ਮੁਲਤਾਨ ਆਉਣਾ ਸੀ। ਪਰ ਉਸ ਤੋਂ ਪਹਿਲਾਂ ਉਹ ਇੱਕ ਅਜੀਬ ਜਹੇ ਡੇਰੇ ਅੱਗੇ ਰੁਕੇ। ਇਹ ਵਸੋਂ ਦੇ ਬਾਹਰ ਇੱਕ ਟਿਕਾਣਾ ਸੀ। ਚੁਫ਼ੇਰੇ ਵਲਗਣ ਤੇ ਅੱਗੇ ਡਿਓਢੀ ਸੀ। ਦੋਵੇਂ ਨੁੱਕਰੀ ਇੱਕ ਪਾਸੇ ਠਾਕੁਰ ਦੁਆਰਾ ਤੇ ਦੂਜੇ ਪਾਸੇ ਮਸੀਤ ਸੀ। ਖੁੱਲ੍ਹੀ ਡਿਓਢੀ ਅੱਗੇ ਕੋਠਰੀਆਂ ਤੇ ਤਹਿਖਾਨੇ ਸਨ। ਸੇਵਕਾਂ ਦਾ ਹੱਥ ਜੋੜ ਕੇ ਸਵਾਗਤ ਕਰਨਾ ਮਰਦਾਨੇ ਨੂੰ ਸ਼ੱਕੀ ਜਾਪਿਆ। ਅਜਿਹੀਆਂ ਥਾਂਵਾਂ ਜਿਥੋਂ ਕੁੱਝ ਭੈਅ ਜਿਹਾ ਆਉਣਾ ਸ਼ੁਰੂ ਹੁੰਦਾ ਉਦੋਂ ਬਾਬਾ ਸਗੋਂ ਹੋਰ ਤੇਜ਼ੀ ਨਾਲ਼ ਉਨ੍ਹਾਂ ਵੱਲ਼ ਜਾਂਦਾ ਦਿਸਦਾ। ਅਜਿਹੇ ਵੇਲ਼ੇ ਉਪਾਵਾਂ ਲਈ ਸੋਚਣ ਦਾ ਸਮਾਂ ਵੀ ਨਹੀਂ ਮਿਲਦਾ। ਇਸੇ ਦੌਰਾਨ ਇੱਕ ਸੇਵਕ ਉਨ੍ਹਾਂ ਨੂੰ ਇੱਕ ਸਜੇ ਹੋਏ ਕਮਰੇ ਵਿੱਚ ਲੈ ਗਿਆ। ਅੱਗੇ ਇੱਕ ਸੂਰਤ ਵਾਲ਼ਾ ਬੰਦਾ ਸਿੱਧੀ ਪੌੜੀਦਾਰ ਪੱਗ, ਹੱਥ ਮਾਲ਼ਾ, ਗਲ ਜਾਮਾ, ਤ੍ਰੇੜ ਧੁਬਲੀ ਅੰਬੂਏ ਦੀ ਨਾਲ਼ ਤਿਆਰ ਬੈਠਾ ਸੀ।

"ਆਉਣੇ ਨੂੰ ਜੀ ਆਇਆਂ...।"

ਬਾਬੇ ਨੇ ਅੰਬੂਏ ਰੰਗ ਦੀ ਬੁੱਕਲ 'ਚੋਂ ਦੋਵੇਂ ਬਾਹਾਂ ਬਾਹਰ ਕੱਢੀਆਂ। ਇੱਕ ਨਜ਼ਰ ਉਹਦੇ ਵੱਲ ਵੇਖਿਆ ਤੇ ਦੱਸਿਆ ਬੱਸ ਏਨਾਂ ਹੀ ਕਹਿਣਾ ਸੀ।

"ਰਾਤ ਜਗੇ ਫ਼ਕੀਰ ਹੋ?"

"ਹਮੇਸ਼ਾ ਜਾਗੀਦਾ ਏ...?"

"ਫਿਰ ਅੱਖਾਂ ਵਿੱਚ ਕੀ ਦਿੱਸਦਾ ਏ?"

"ਜਿਸ ਨੂੰ ਨੀਂਦ ਨੇ ਘੇਰਿਆ ਏ: ਉਹਨੂੰ ਸਭ ਨੀਂਦ ਵਿੱਚ ਹੀ ਦਿਸਣੇ ਨੇ... ਤੇ ਇਹ ਵੀ ਕਿ ਮੈਨੂੰ ਕੋਈ ਨਹੀਂ ਵੇਖ ਰਿਹਾ।"

ਫਿਰ ਉਹਨੇ ਬਹੁਤ ਸਾਰੇ ਪ੍ਰਸ਼ਨ ਕੀਤੇ। ਬਾਬਾ ਸੁਣਦਾ ਰਿਹਾ। ਉਹਨੇ ਇਹ

ਵੀ ਪੁੱਛਿਆ ਜੇ ਸਭ ਕੁੱਝ ਤੁਸੀਂ ਹੀ ਬੋਲਣਾ ਹੈ ਤਾਂ ਇਹ ਸਾਜ਼ੀ ਨਾਲ ਕਿਉਂ ਰੱਖਿਆ ਏ? ਇਸ ਤੋਂ ਬਾਅਦ ਕੀਰਤਨ ਸ਼ੁਰੂ ਹੋਇਆ। ਬਾਬੇ ਦੀ ਸ਼ਰਨ ਵਿੱਚ ਆਉਂਦੇ ਬੰਦੇ ਤਾਂ ਅਣਗਿਣਤ ਵੇਖ ਲਏ ਸਨ; ਪਰ ਇਸ ਵਾਰੀ ਟੁੱਟਦੇ ਭਰਮ ਅਲੱਗ ਤਰ੍ਹਾਂ ਦੇ ਸਨ। ਜਿਵੇਂ ਹਰ ਵਾਰੀ ਮੀਂਹ ਨਾਲ ਪਾਣੀ ਹੀ ਆਉਂਦਾ ਹੈ; ਪਰ ਕਣੀਆਂ ਇਕੋ ਤਰ੍ਹਾਂ ਨਹੀਂ ਡਿੱਗਦੀਆਂ। ਇਸ ਵਾਰੀ ਸੱਜਿਆ ਹੋਇਆ ਭਰਮ ਉਹਨੇ ਬਾਬੇ ਅੱਗੇ ਸੀਸ ਝੁਕਾਉਂਦਾ ਵੇਖਿਆ। ਕਈ ਵਾਰੀ ਮਰਦਾਨੇ ਨੂੰ ਜਾਪਿਆ ਕਿ ਉਹਨੇ ਹਾਲੇ ਇਸ ਤਰ੍ਹਾਂ ਝੁਕਣਾ ਪੂਰਾ ਨਹੀਂ ਕੀਤਾ। ਅਜਿਹੇ ਲੋਕਾਂ 'ਤੇ ਰਸ਼ਕ ਵੀ ਆਉਂਦਾ; ਜੋ ਪਲਾਂ ਵਿੱਚ ਸਭ ਕੁੱਝ ਝਾੜ ਕੇ ਬਾਬੇ ਮੂੰਹੋਂ ਇਹ ਵੀ ਸੁਣ ਲੈਂਦੇ ਨੇ : "ਜਾ ਤੂੰ ਮੁਕਤ ਹੋਇਆ...।" ਹੁਣ ਤਾਂ ਅਜਿਹੇ ਲੋਕਾਂ ਦੀ ਕਤਾਰ ਲੰਬੀ ਹੋ ਗਈ ਸੀ। ਉਨ੍ਹਾਂ ਵਿੱਚੋਂ ਕੋਈ ਆਪਣੇ ਲਈ ਛਾਂਟਣਾ ਔਖਾ ਜਾਪਦਾ ਸੀ। ਅਜਿਹੇ ਵੇਲੇ ਸਭ ਤੋਂ ਪਹਿਲਾਂ ਲਾਲੋ ਦਾ ਚਿਹਰਾ ਸਾਹਮਣੇ ਆਉਂਦਾ। "ਕਿਤੇ ਮੈਂ ਲਾਲੋ ਦੇ ਪਿੱਛੇ ਖੜ੍ਹਕੇ ਆਪ ਨੂੰ ਤਾਂ ਨੀ ਵੇਖ ਰਿਹਾ ...?" ਇਹ ਬਾਬਾ ਏਨੀ ਕੁ ਜੁਗਤ ਤਾਂ ਦੱਸ ਹੀ ਸਕਦਾ ਏ ਕਿ ਕੋਈ ਕਿਸੇ ਦੇ ਪਿੱਛੇ ਖੜ੍ਹ ਕੇ ਕਿਉਂ ਵੇਖਦਾ ਹੈ ?

ਚੰਨ ਚਾਨਣੀ ਦੇ ਪਰਛਾਂਵੇਂ ਜਿੰਨਾ ਹਨ੍ਹੇਰਾ ਹੋ ਗਿਆ ਸੀ। ਇੱਕ ਠੱਗ ਤੋਂ ਸੱਜਣ ਬਣਿਆ, ਵਿਦਾ ਲੈ ਕੇ ਵਾਪਸ ਵੀ ਮੁੜ ਗਿਆ ਸੀ। ਇਹ ਜਿੰਨੇ ਵੀ ਲੋਕ 'ਮੁਕਤ' ਹੋ ਕੇ ਛੱਡਣ ਆਉਂਦੇ ਨੇ; ਵਾਪਸੀ ਵੇਲੇ ਸਭ 'ਲਾਲੋ' ਹੀ ਮੁੜਦੇ ਨੇ। ਇਸ ਲਈ ਸੱਜਣ ਨੂੰ ਵਾਪਸ ਜਾਂਦਿਆਂ ਮਰਦਾਨੇ ਨੇ ਪਰਤ ਕੇ ਨਹੀਂ ਵੇਖਿਆ। ਪਰ ਉਹ ਆਪਣੇ ਆਪ ਨਾਲ ਉਲਝਦਾ ਦੇਰ ਤੱਕ ਕੁੱਝ ਨਾ ਬੋਲਿਆ :

"ਬਾਬਾ ਮੈਂ ਤਾਂ ਸਮਝਦਾ ਸੀ ਮੁਲਤਾਨ ਜਾਸੋ... ਆਹ ਰਾਹ ਛੋੜਕੇ ਪੂਰੇ ਵੱਲ ਕਿਉਂ ਟੁਰ ਪਏ ਹੋ?"

"ਨੀਲੀ ਵੱਲ ਚੱਲਣਾ ਏ... ਉਥੇ ਇੱਕ ਪੀਰ ਪਰਜਾ ਦਾ ਦਿਲ ਦੁਖਾ ਰਿਹੈ।"

"ਪੀਰ ਵੀ ਦਿਲ ਦੁਖਾਉਂਦੇ ਨੇ ?"

ਇਹਦਾ ਉੱਤਰ ਉਹਨੂੰ ਉਥੇ ਜਾ ਕੇ ਮਿਲਿਆ। ਬਹੁਤ ਮੂੰਹ ਫੱਟ ਫ਼ਕੀਰ ਸੀ। ਉਨਾਂ ਦੇ ਨੇੜੇ ਪੁੱਜਣ ਤੋਂ ਪਹਿਲਾਂ ਹੀ ਬੋਲਣ ਲੱਗ ਪਿਆ :

"ਕਿਧਰੋਂ ਆਏ ਕਿਧਰੋਂ ਜਾਣਾ?"

"ਪੌਣਾਂ ਵੱਲ ਆਏ; ਪੌਣਾਂ ਵੱਲ ਜਾਣਾ।"

"ਟਿਕੋਗੇ ਤਾਂ ਕੋਠਾ ਪੁਆ ਦੇਵਾਂ।"

"ਸਾਨੂੰ ਟੁਰਨ ਦਾ ਹੁਕਮ ਹੈ।" ਬਾਬੇ ਨੇ ਆਮ ਨਾਲੋਂ ਤੇਜ਼ ਉੱਤਰ ਦਿੱਤੇ। ਫਿਰ ਸੰਸਕ੍ਰਿਤ ਦੇ ਸ਼ਲੋਕਾਂ ਨਾਲ ਪ੍ਰਸ਼ਨ-ਉੱਤਰਾਂ ਦੀ ਵਾਰੀ ਆਈ। ਚਲਦੀ ਗੱਲ ਵਿੱਚ ਮਰਦਾਨੇ ਨੂੰ ਨੀਂਦ ਆ ਗਈ। ਸਵੇਰੇ ਜਾਗ ਖੁੱਲ੍ਹੀ ਤਾਂ ਕੁੱਝ ਉਦਾਸੀ ਜਹੀ ਹੋਈ। ਰਾਤ ਅਗਿਆਨ ਦੇ ਟੁੱਟਦੇ ਅੰਧਕਾਰ ਵੇਖਣੋ, ਸੁਣਨੋਂ ਰਹਿ ਗਏ ਸਨ। ਰਬਾਬ ਆਪਣੀ ਜਗ੍ਹਾ ਤੋਂ ਹਿੱਲੀ ਹੋਈ ਸੀ। ਸ਼ਾਇਦ ਬਾਬੇ ਨੇ ਕੁੱਝ ਗਾ ਕੇ ਵੀ ਸੁਣਾਇਆ ਹੋਵੇ। ਰਾਤੀ ਰਬਾਬ ਨੇ ਵੀ ਨੀਂਦ 'ਚੋਂ ਨਹੀਂ ਉਠਾਇਆ। ਉਹਨੇ ਇੱਕ ਨਜ਼ਰ ਰਬਾਬ ਵੱਲ ਤੱਕਿਆ।

ਖੁਸ਼ਕ ਰਸਤੇ ਦਾ ਮੋੜ ਅਚਾਨਕ ਇੱਕ ਡੱਕੋ-ਡੱਕ ਵਗਦੀ ਨਦੀ ਦੇ ਕੰਢੇ 'ਤੇ ਆ ਪਹੁੰਚਿਆ। ਰਸਤੇ ਦਾ ਮੋੜ ਬਿਲਕੁਲ ਨਦੀ ਕੋਲ਼ ਆ ਕੇ ਮੁੜਦਾ ਤਾਂ ਪਿੱਛੋਂ

ਕਿਸੇ ਦੀ ਆਵਾਜ਼ ਆਉਂਦੀ :

"ਸੰਭਲ ਕੇ ਭਾਈ... ਖੁਆਜ਼ਾ ਆਪਣੀਆਂ ਫਰਾਂ 'ਤੇ ਆਇਆ ਹੋਇਆ ਏ।" ਕੋਲੋਂ ਹੀ ਮਿੱਟੀ ਦੀ ਛੱਪ ਧੜੱਮ ਕਰਦੇ ਡਿੱਗਦੀ। ਸੰਭਲਦਾ ਬੰਦਾ ਥੋੜ੍ਹਾ ਹੋਰ ਤ੍ਰਬਕਦਾ। ਸਾਹਮਣੇ ਪਹਾੜ ਉੱਤੇ ਬਹੁਤ ਭਾਰੀ ਮੀਂਹ ਪਿਆ ਸੀ। ਅਜਨਬੀਆਂ ਲਈ ਇਹ ਅਨੋਖੀ ਗੱਲ ਸੀ। ਮਿੱਟੀ-ਘੱਟੇ ਨਾਲ ਭਰੇ ਰਸਤੇ ਨੂੰ ਅਚਾਨਕ ਇੱਕ ਨਦੀ ਰੋਕ ਲਵੇ! ਨਦੀ ਦੇ ਦੋਵੇਂ ਕੰਢੇ ਇਕੱਠ ਹੋਣਾ ਸ਼ੁਰੂ ਹੋ ਗਿਆ ਸੀ। ਦੋਵੇਂ ਪਾਸੇ ਵੱਡੇ ਆਬਾਦੀ ਵਾਲੇ ਕਸਬੇ ਤੇ ਪਿੰਡ ਸਨ। ਕੰਢੇ ਉੱਤੇ ਇੱਕ ਮੇਲੇ ਵਰਗਾ ਮਹੌਲ ਬਣਦਾ ਜਾ ਰਿਹਾ ਸੀ। ਪਹਾੜਾਂ ਉੱਪਰ ਮੀਂਹ ਪੈਣ ਤੋਂ ਬਾਅਦ ਜਿਹੜੀ ਵਾਧੂ ਹਵਾ ਢਲਾਣਾਂ ਨੇ ਇੱਧਰ ਵੱਲ ਤੋਰੀ ਸੀ; ਪੋਹ ਦੇ ਇਸ ਕੰਬਦੇ ਦੁਪਹਿਰੇ ਵਿੱਚ ਲੋਕ ਓਟ ਭਾਲਦੇ ਫਿਰ ਰਹੇ ਸਨ। ਵਰਸੀਆਂ ਬੱਦਲੀਆਂ 'ਚੋਂ ਇੱਕ ਬੱਦਲੀ ਸਾਹਮਣੇ ਵਾਲੀ ਪਹਾੜੀ ਦੀਆਂ ਢਾਕਾਂ ਉੱਤੇ ਜਿਵੇਂ ਹੱਥ ਰੱਖ ਕੇ ਖੜ੍ਹੀ ਹੋਵੇ।

"ਹਾਲੇ ਬੱਦਲ ਦੀ ਮੜ੍ਹਕ ਗਈ ਨਹੀਂ... ਰਾਹੀਓ ਬੈਠ ਜਾਓ ਭਾਈ...।" ਇੱਕ ਸਥਾਨਕ ਬੰਦਾ ਬੱਚੀ ਨੂੰ ਸੰਭਾਲਦੀ ਤੀਵੀਂ ਵੱਲ ਵੇਖ ਕੇ ਬੋਲਿਆ। ਬਾਬਾ ਕੰਢੇ ਉੱਤੇ ਬੈਠ ਗਿਆ ਸੀ। ਜਿਉਂ-ਜਿਉਂ ਨਦੀ ਉਛਲਦੀ ਤਿਉਂ-ਤਿਉਂ ਗੰਧਲੀ ਹੁੰਦੀ ਜਾਂਦੀ। ਪਾਣੀ ਦਾ ਰੰਗ ਮਿੱਟੀ ਰੰਗਾ ਹੋ ਗਿਆ ਸੀ। ਹੁਣ ਪਾਣੀ ਆਪਣੇ 'ਚੋਂ ਕੁੱਝ ਵੀ ਨਹੀਂ ਸੀ ਦਿਸਣ ਦੇਂਦਾ। ਆਪਣੀਆਂ ਪਿਛਲੀਆਂ ਸੋਚਾਂ ਨਦੀ ਨਾਲ ਮਿਲਦੀਆਂ ਵੇਖ ਮਰਦਾਨੇ ਨੇ ਕੁੱਝ ਕਹਿਣਾ ਹੀ ਉਚਿਤ ਸਮਝਿਆ। ਪਿੱਠ ਉੱਪਰੋਂ ਪੰਡੋਕਲੀ ਉਤਾਰ ਮੋਢੇ ਉੱਤੇ ਰੱਖੀ ਰਬਾਬ ਉਹਦੇ ਉੱਪਰ ਰੱਖੀ।

"ਬਾਬਾ ਮਿੱਟੀ ਨੇ ਪਾਣੀ ਗੰਧਲਾ ਕਰ ਦਿੱਤਾ ਏ?"

"ਇਹ ਪਾਣੀ ਨੇ ਕਿਤੇ ਕਾਹਲ ਕੀਤੀ ਏ...।"

"ਪਰ ਮਿੱਟੀ ਨੇ ਵੀ ਤਾਂ ਕਿਤੇ ਘੁਲਣ ਦੀ ਰਜਾਵੰਦੀ ਦਿੱਤੀ ਹੋਵੇਗੀ ?

"ਜਿਉਂ ਹੀ ਪਾਣੀ ਨੇ ਸ਼ਾਂਤ ਹੋਣਾ... ਮਿੱਟੀ ਨੇ ਉਹਦਾ ਰੰਗ ਵਾਪਸ ਕਰ ਦੇਣਾ ਏ।"

ਮਰਦਾਨੇ ਨੇ ਬਾਬੇ ਵੱਲ ਵੇਖਿਆ ਤੇ ਬੈਠ ਗਿਆ।

"ਮਰਦਾਨਿਆ ਮਿੱਟੀ ਨੇ ਉਹਨੂੰ ਆਪਣੇ ਉੱਪਰੋਂ ਲੰਘਣ ਲਈ ਰਾਹ ਦਿੱਤਾ ਸੀ। ਉਹ ਕਾਹਲੀ ਵਿੱਚ ਮਿੱਟੀ ਨੂੰ ਤੋਰਨ ਦੀ ਭੁੱਲ ਕਰ ਗਿਆ।"

"ਬੱਸ ਫ਼ਕੀਰਾਂ ਦਾ ਵੀ ਰੱਬ ਹੀ ਰਾਖਾ... ਆਉਂਦੇ ਹੀ ਲੱਗ ਗਏ ਵਿਚਾਰਾਂ ਨਾਲ ਭਿੜਣ ...।"

"ਹਾਂ... ਤੁਸੀਂ ਚੜ੍ਹੀ ਹੋਈ ਨਦੀ ਵੇਖੋ... ਜਿਹੜੀ ਰਸਤਾ ਰੋਕੀਂ ਖੜ੍ਹੀ ਏ।" ਰਾਹੀ ਆਪਣੀ ਗੱਲ ਕਹਿ ਬਾਬੇ ਤੇ ਮਰਦਾਨੇ ਵੱਲ ਵੇਖਣ ਲੱਗੇ।

"ਜੇ ਇਹ ਸੁਆਲ ਨਦੀ ਦਾ ਹੀ ਹੈ ਤਾਂ ਤੁਸੀਂ ਨਦੀ ਕੋਲੋਂ ਹੀ ਪੁੱਛ ਲੈਣਾ ਸੀ।" ਬਾਬਾ ਹੌਲੀ ਬੋਲਿਆ।

"ਇਹੀ ਗੱਲ ਤਾਂ ਔਖੀ ਏ... ਸਿੱਧੇ ਵੇਦਾਂ ਵਿੱਚ ਜਾ ਵੜਦੇ ਹੋ... ਉੱਥੇ ਜਾ ਕੇ ਸਾਨੂੰ ਕੁੱਝ ਪਤਾ ਨੀ ਲੱਗਦਾ...।" ਦੋਵੇਂ ਅਜਨਬੀ ਨਦੀ ਕਿਨਾਰੇ ਖੜ੍ਹ ਅੰਦਾਜ਼ਾ ਲਾਉਣ ਲੱਗੇ; ਛੱਲਾਂ ਘਟੀਆਂ ਨੇ ਜਾਂ ਵਧੀਆਂ ਨੇ।

ਮਰਦਾਨੇ ਨੇ ਝੋਲੀ 'ਚੋਂ ਕਾਗਜ਼ਾਂ ਦਾ ਪੁਲੰਦਾ ਪਾਸੇ ਕਰ ਸਿਆਹੀ ਦੀ ਦੁਆਤ

ਚੁੱਕੀ। ਬੀਬੀ ਨਾਨਕੀ ਦੀ ਘੋਲ਼ੀ ਸਿਆਹੀ ਕੱਲ੍ਹ ਮੁੱਕ ਗਈ ਸੀ। ਬਾਬੇ ਦੀਆਂ ਨਜ਼ਰਾਂ ਬੰਦ ਹੋ ਗਈਆਂ ਸਨ। ਉਹ ਚੁੱਪਚਾਪ ਦੁਆਤ ਚੁੱਕ ਨਦੀ ਦੇ ਕੰਢੇ ਵੱਲ ਚੱਲ ਪਿਆ। ਥੋੜ੍ਹੀ ਆਪਣੇ ਆਪ 'ਤੇ ਹਾਸੀ ਆਈ; ਫ਼ਕੀਰ ਪਾਣੀ ਲਈ ਕਾਸਾ ਚੁੱਕੀ ਜਾਂਦੇ ਨੇ ਤੇ ਮੈਂ...। ਹੁਣ ਨਦੀ ਦੇ ਦੋਵੇਂ ਕੰਢੇ ਲੋਕਾਂ ਨਾਲ ਭਰ ਚੁੱਕੇ ਸਨ। ਜਿੱਧਰੋਂ ਪਾਣੀ ਆ ਰਿਹਾ; ਉੱਧਰ ਵੱਲ ਨਜ਼ਰ ਭਰ ਵੇਖਿਆ। ਨਦੀ ਪਹਾੜ ਛੱਡ ਆਈ ਸੀ। ਘੁੰਮਦੇ ਪਾਣੀ ਦੀ ਚੂਲ਼ੀ ਨੂੰ ਹਥੇਲੀ ਉੱਪਰ ਟਿਕਣ ਦਿੱਤਾ। ਉਹਨੇ ਦੋ ਵਾਰ ਦੁਆਤ ਵਿੱਚ ਪਾਣੀ ਪਾਇਆ; ਦੋਵੇਂ ਵਾਰ ਇਸ ਤਰ੍ਹਾਂ ਹੀ ਹੋਇਆ :

"ਭਾਈ ਫ਼ਕੀਰੋ ਹਕੀਮੀ ਕਰਦੇ ਹੋ?"

"ਇਹ ਤਾਂ ਲਿਖਣ ਵਾਲੀ ਸਿਆਹੀ ਏ।"

"ਅੱਛਾ! ਮੇਰੇ ਤਾਂ ਪੇਟ ਦਰਦ ਸੀ।" ਜਿਵੇਂ ਹੀ ਪਿੱਠ ਪਿਛੋਂ ਆਵਾਜ਼ ਆਈ ਉਵੇਂ ਹੀ ਮੁੜ ਗਈ। ਉਹ ਨਦੀ ਦੀ ਧਾਰ ਨਾਲ਼ ਲਿਫ਼ਦੇ ਘਾਹ ਵੱਲ ਵੇਖਣ ਲੱਗਾ। ਇੱਕ ਹੋਰ ਬੰਦਾ ਕਦੇ ਉਹਦੇ ਸੱਜੇ ਕਦੇ ਖੱਬੇ ਪਾਣੀ ਭਰਨ ਲਈ ਸੋਚਦਾ ਥੋੜ੍ਹੀ ਦੇਰ ਲਈ ਰੁੱਕ ਗਿਆ। ਫਿਰ ਉਸਨੇ ਜਿੱਧਰੋਂ ਪਾਣੀ ਮਰਦਾਨੇ ਵੱਲ ਆਉਂਦਾ ਸੀ; ਤਲ 'ਤੇ ਜਾ ਕੇ ਕਈ ਵਾਰ ਬਰਤਨ ਖੜਕਾਇਆ। ਚੱਲਦਾ ਪਾਣੀ ਜਾਤ ਨੂੰ ਥਕਾ ਦੇਂਦਾ ਏ? ਅਜਿਹਾ ਹੀ ਕੁੱਝ ਭਾਵ ਲੈ ਕੇ ਉਹ ਬੁੜਬੁੜਾਇਆ :

"ਚੱਲਦਾ ਪਾਣੀ ਏ ਲੰਘ ਜਾਣਾ ਏ।"

ਮਰਦਾਨੇ ਨੇ ਬੜੀ ਕੋਸ਼ਿਸ਼ ਕੀਤੀ ਕਿ ਅੱਜ-ਕੱਲ੍ਹ ਜਿਹੜੀਆਂ ਗੱਲਾਂ ਉਹਦੇ ਕੋਲ਼ ਆ ਰਹੀਆਂ ਨੇ; ਉਹ ਇਸ ਤਰ੍ਹਾਂ ਨਾ ਆਉਣ। ਉਹਦੀਆਂ ਨਜ਼ਰਾਂ ਨੇ ਅੰਦਰ ਤੱਕ ਵੇਖਣ ਦੀ ਜਿਹੜੀ ਆਦਤ ਪਾ ਲਈ ਸੀ ; ਉਹ ਬੇਚੈਨੀ ਨੂੰ ਖ਼ਾਲੀ ਹੱਥ ਨਹੀਂ ਸੀ ਮੁੜਣ ਦਿੰਦੀਆਂ। ਇੱਕ ਵਾਰ ਫਿਰ ਵਗਦੇ ਪਾਣੀ ਦੀ ਗੰਧਲ਼ ਨੂੰ ਵੇਖਣ ਲੱਗਾ; ਜਿਸ ਬਾਰੇ ਬਾਬੇ ਨੇ ਹੁਣੇ ਕਿਹਾ ਸੀ : "ਇਹ ਪਾਣੀ ਦੀ ਕਿਤੇ ਕਾਹਲ ਹੈ।"

"ਸੁਪਨਿਆਂ ਵਿੱਚ ਹਾਲੇ ਵੀ ਕੋਈ ਆਉਂਦਾ ਏ?" ਪਿੱਠ ਪਿੱਛੇ ਬਹੁਤ ਹੀ ਜਾਣੀ-ਪਛਾਣੀ ਜਨਾਨੀ ਦੀ ਆਵਾਜ਼ ਸੁਣੀ। ਘੁੰਮਕੇ ਵੇਖਿਆ ਤਾਂ ਨੇਹਰਾਂ ਖੜ੍ਹੀ ਸੀ। ਇੱਕ ਵਾਰੀ ਜੀਅ ਕੀਤਾ ਕਿ ਉਹਨੂੰ ਪੁੱਛਾਂ "ਤੇਰੇ ਬੁੱਲ੍ਹਾਂ ਉੱਤੇ ਜਾਮਣੀ ਫਿਨਸੀ ਹਾਲੇ ਫੁੱਟੀ ਹੀ ਨਹੀਂ...।" ਸ਼ਾਇਦ ਨੇਹਰਾਂ ਨੂੰ ਪੁੱਛਣ ਦੀ ਜਿਆਦਾ ਕਾਹਲ ਸੀ :

"ਤੇਰੀਆਂ ਗਲ਼ ਵਾਲੀਆਂ ਕੌਡੀਆਂ ਦੇ ਤਾਗਿਆਂ ਦਾ ਰੰਗ ਹਾਲੇ ਫਿੱਕਾ ਨਹੀਂ ਪਿਆ।" ਉਹ ਬਿਨਾਂ ਪੁੱਛੇ ਵਗਦੇ ਪਾਣੀ ਦੇ ਕੰਢੇ ਉਹਦੇ ਕੋਲ਼ ਆ ਬੈਠੀ। ਮਰਦਾਨੇ ਦੇ ਹੱਥ ਵਿੱਚ ਫੜੀ ਸਿਆਹੀ ਨਾਲ਼ ਭਰੀ ਦੁਆਤ ਵੱਲ ਵੇਖਿਆ। ਕੋਲ਼ ਹੀ ਚੱਲਦੇ ਪਾਣੀ ਨੂੰ ਨਿੱਘ ਦਿੰਦੀ ਧੁੱਪ ਤਲ ਉੱਤੇ ਬਣਦੇ ਬੁਲਬੁਲਿਆਂ ਨੂੰ ਕੋਸਾ ਕਰਦੀ, ਫਿਰ ਪਾਣੀ ਵਿੱਚ ਮਿਲਾ ਦੇਂਦੀ। ਉਹ ਦੋਵੇਂ ਇੱਕ-ਦੂਜੇ ਦੇ ਸੁਆਲ ਦਾ ਉੱਤਰ ਨਹੀਂ ਸੀ ਦੇ ਸਕੇ। ਇਸੇ ਕਰਕੇ ਪਿੱਛੇ ਬੋਲਦੇ ਬੰਦਿਆਂ ਦੇ ਬੋਲ ਜ਼ਿਆਦਾ ਸਪੱਸ਼ਟ ਸੁਣੇ :

"ਥੋੜ੍ਹਾ ਕੰਢੇ ਤੋਂ ਦੂਰ ਹੋ ਕੇ ਬੈਠੋ... ਹਾਲੇ ਪਾਣੀ ਹੋਰ ਆਉਣਾ ਏ...।"

"ਬੜਾ ਸਿੱਧਾ ਪਹਾੜ ਏ... ਇੱਕ ਪਲ ਵੀ ਪਾਣੀ ਕੋਲ ਨੀ ਰੱਖਦਾ।"

ਹੁਣ ਪੱਛੋਂ ਨੇ ਪਹਾੜਾਂ ਉੱਪਰੋਂ ਬੱਦਲ ਆਪਣੇ ਨਾਲ ਖਿੱਚ ਲਏ ਸਨ। ਚੱਲਦੇ ਪਾਣੀ ਉੱਤੇ ਬੱਦਲ਼ਾਂ ਨੇ ਛਾਂਵਾਂ ਕਰ ਦਿੱਤੀ ਸੀ। ਫਿਰ ਛਾਂ ਪਾਣੀ ਉੱਪਰੋਂ ਉਤਰਦੀ ਖ਼ੁਸ਼ਕੀ ਵੱਲ ਦੌੜਦੀ ਦਿਸੀ। ਪਾਣੀ ਛਾਂ ਨਾਲ਼ ਵੀ ਤੇ ਛਾਂ ਤੋਂ ਬਿਨਾਂ ਵੀ ਵਗਦਾ

ਰਿਹਾ।

ਨੇਹਰਾਂ ਕਿੰਨੀ ਦੇਰ ਸਾਹਮਣੇ ਇੱਕ ਡਾਕਰ ਵਾਂਗ ਉੱਪਰ ਉਜੜੀਆਂ ਖੱਡਾਂ ਉੱਪਰ ਲਟਕਦੀਆਂ ਸੁੱਕੀਆਂ ਤਿੜ੍ਹਾਂ ਵੇਖਦੀ ਰਹੀ। ਸ਼ਾਇਦ ਕਈ ਫਜ਼ੂਲ ਸੁਆਲਾਂ ਦੇ ਜਵਾਬ ਉੱਥੋਂ ਹੀ ਮਿਲ ਸਕਦੇ ਸਨ। ਮਰਦਾਨਾ ਰਬਾਬ ਵੱਲ ਵੇਖਦਾ ਰਿਹਾ। ਇਨ੍ਹਾਂ ਸਿੱਧੀਆਂ ਤਾਰਾਂ ਉੱਤੇ ਕਿੰਨੇ ਉਤਰਾਅ ਚੜਾਅ, ਬੰਦਿਸ਼ਾਂ, ਤਾਨਾਂ ਦੇ ਬੈਠਣ ਲਈ ਜਗ੍ਹਾ ਹੈ। ਸਭ ਇੱਕ ਸੇਧ ਵਿੱਚ ਸਮਾਇਆ ਹੋਇਆ ਹੈ। ਸਿਰਫ਼ ਉਂਗਲ ਦੀ ਇੱਕ ਛੋਹ ਸਭ ਨੂੰ ਜਗਾ ਦਿੰਦੀ ਏ।

"ਤੇਰੇ ਹੱਥੋਂ ਮਿਜ਼ਰਾਬ ਗਿਰ ਗਈ ਏ।" ਨੇਹਰਾਂ ਦੀ ਆਵਾਜ਼ ਸੁਣੀ। ਮਰਦਾਨੇ ਨੇ 'ਮਿਜ਼ਰਾਬ' ਧਰਤੀ ਉੱਪਰੋਂ ਚੁੱਕ ਰਬਾਬ ਉੱਪਰ ਰੱਖ ਦਿੱਤੀ। ਅਸਲ ਵਿੱਚ ਇਹ ਵੀ ਇਹਦੀ ਥਾਂ ਨਹੀਂ ਸੀ। ਇੱਕ ਵਾਰ ਫਿਰ ਨੇਹਰਾਂ ਹੀ ਬੋਲੀ :

"ਰਸਤੇ ਵਿੱਚ ਕੋਈ ਲਲਾਰੀ ਮਿਲਿਆ ਸੀ?"

"ਕਿਉਂ?"

"ਬੜੇ ਕੇਸਰੀ ਰੰਗ ਚੜ੍ਹੇ ਨੇ...।"

"ਉਹ ਹਾਂ... ਇਹ ਲਾਲੋ ਦੇ ਪਿੰਡ ਦੇ ਲਲਾਰੀਆਂ ਦਾ ਰੰਗ ਏ।"

"ਅੱਛਾ ਸੱਯਦਪੁਰ... ਉਸ ਪਿੰਡ ਤਾਂ ਅਸੀਂ ਗਾਉਣਾ ਵੀ ਕੀਤਾ ਸੀ।"

"ਤੂੰ ਉੱਥੇ ਵੀ ਗਈ ਏਂ ਨੇਹਰਾਂ?"

"ਤੇਰੇ ਗੁਰੂ ਦੇ ਪੈਰਾਂ ਵਿੱਚ ਲਿੱਪੀ ਏ... ਪੜ੍ਹ ਪੜ੍ਹਕੇ ਜਾਈ ਜਾਈਦਾ।"

ਮਰਦਾਨੇ ਨੇ ਬਾਰੀਕ ਰੁਦਰਾਖਸ਼ ਦੀ ਮਾਲਾ ਹਲਕੇ ਜਹੇ ਹੱਥਾਂ ਨਾਲ ਟੋਹੀ (ਸੱਜਣ ਠੱਗ ਨੇ ਦਿੱਤੀ ਸੀ) ਚੱਲਦੇ ਪਾਣੀ ਨੇ ਹੁਣ ਹੋਰ ਭਾਫ਼ਾਂ ਛੱਡਣੀਆਂ ਸ਼ੁਰ ਕਰ ਦਿੱਤੀਆਂ ਸਨ। ਥੋੜ੍ਹੀ ਦੂਰ ਜਾ ਕੇ ਨਦੀ ਦਿਸਣੋ ਹੱਟ ਜਾਂਦੀ; ਸਿਰਫ਼ ਧੁੰਦ ਨਜ਼ਰ ਆਉਂਦੀ।

"ਪਰਛਾਵਾਂ ਭਾਫ਼ ਦਾ ਵੀ ਬਣਦਾ ਏ...।" ਇਸ ਵਾਰੀ ਨੇਹਰਾਂ ਦੀ ਬਰੀਕ ਆਵਾਜ਼ ਪਿੱਠ ਪਿੱਛੇ ਸਾਧਾਂ ਦੇ ਬੋਲਾਂ ਵਿੱਚ ਗੁਆਚ ਗਈ। ਸੁਲਫੇ ਨਾਲ ਖੁਰਦਰੇ ਹੋਏ ਗਲੇ ਵਿੱਚ ਕਈ ਜਗ੍ਹਾ ਟਕਰਾ ਕੇ ਸ਼ਬਦ ਨਿਕਲਦੇ। ਸਾਧਾਂ ਦੀਆਂ ਦੋ ਸੰਪ੍ਰਦਾਵਾਂ ਸ਼ਾਇਦ ਆਪਸ 'ਚ ਟਕਰਾ ਗਈਆਂ ਸਨ।

"ਸਾਧ ਕੋਲੋਂ ਜਾਤ ਨਹੀਂ ਪੁੱਛੀਦੀ।"

"ਪਰ ਸਾਧ ਨੂੰ ਜਾਤ ਪੁੱਛਣ ਤੋਂ ਕਰੋਧੀ ਵੀ ਨਹੀਂ ਹੋਣਾ ਚਾਹੀਦਾ।"

"ਵੇਖ ਹੁਣ ਤੂੰ ਮੇਰੇ ਗੁਰੂ ਵੱਲ ਉਂਗਲ ਨਾ ਕਰ... ਮੈਥੋਂ ਇਹ ਨਹੀਂ ਸਹਾਰ ਹੋਣਾ"

"ਸਾਰੀ ਹਾਉਮੈ ਗੁਰੂ ਦੇ ਨਾਂ ਉੱਤੇ ਹੀ ਟਿੱਕ ਗਈ ਏ...? ਇਥੋਂ ਮੁੜਣਾ ਔਖਾ ਹੋਵੇਗਾ ਵੇਖ ਲਵੀਂ...।" ਫਿਰ ਲੜਦੇ ਸਾਧ ਦੀ ਨਜ਼ਰ ਕਾਸੇ ਉੱਤੇ ਗਈ। ਗਜਾ ਕੀਤੇ ਭੋਜਨ ਨੂੰ ਚੱਟਦੇ ਕੁੱਤੇ ਨੂੰ ਪਤਾ ਨਹੀਂ ਸੀ ਕਿ ਅਜਿਹੇ ਸਾਧਾਂ ਕੋਲ ਡੰਡਾ ਕੰਡੇਦਾਰ ਹੁੰਦਾ ਏ। ਪਰ ਡੰਡੇ ਦਾ ਅਗਲਾ ਸਿਰਾ ਕਾਸੇ ਉੱਤੇ ਅਜਿਹਾ ਵੱਜਿਆ; ਕਾਸਾ ਸਿੱਧਾ ਨਦੀ ਵਿੱਚ ਜਾ ਡਿੱਗਾ। ਥੋੜ੍ਹੀ ਦੂਰ ਉਹ ਤੈਰਦਾ ਦਿਸਿਆ; ਫਿਰ ਡੁੱਬ ਗਿਆ। ਅਚਾਨਕ ਸ਼ਾਂਤੀ ਵਰਤ ਗਈ। ਹੁਣ ਪਾਣੀ ਦਾ ਸ਼ੋਰ ਹੋਰ ਉੱਚਾ ਸੁਣਨ ਲੱਗ ਪਿਆ ਸੀ। ਫਿਰ ਨੇਹਰਾਂ ਦੀ ਆਵਾਜ਼ ਸੁਣੀ :

"ਇਹ ਗਿਆਨ ਦੀ ਉਦਾਸੀ ਵੀ ਵੇਸਵਾ ਵਰਗੀ ਹੁੰਦੀ ਏ ... ਆਪਣੇ ਗਾਹਕ ਲਈ ਬਹੁਤ ਰੰਗ ਬਦਲਦੀ ਏ।"

"ਕਿਹੜੀ ਸੰਪਰਦਾ ਵਿੱਚੋਂ ਹੋ?" ਸੁਆਲ ਨੇਹਰਾਂ ਕੋਲ ਬੈਠੇ ਮਰਦਾਨੇ ਵੱਲ ਸੀ।

"ਗੁਰੂ ਕੋਲੋਂ ਕਦੇ ਪੁੱਛਿਆ ਹੀ ਨਹੀਂ...।" ਨੇਹਰਾਂ ਹੈਰਾਨ ਸੀ; ਮਰਦਾਨੇ ਨੇ ਕਿਸ ਬੇਬਾਕੀ ਨਾਲ ਉੱਤਰ ਦਿੱਤਾ ਸੀ। ਪਰ ਸਾਧ ਮੰਡਲੀ ਨੂੰ ਇੱਕ ਫ਼ਕੀਰੀ ਲਿਬਾਸ ਕੋਲ ਬੈਠੀ ਔਰਤ ਚੰਗੀ ਨਹੀਂ ਸੀ ਲੱਗ ਰਹੀ।

"ਤੂੰ ਸਾਨੂੰ ਕਾਜ਼ੀ ਦੀ ਬਿੱਲੀ ਸਮਝਿਆ... ਛੱਡ ਕੇ ਆ ਗਈ ਏਂ...?" ਸਾਰਿਤਾ ਤੇ ਉਹਦੀਆਂ ਹੋਰ ਸਹੇਲੀਆਂ ਆਣ ਪਹੁੰਚੀਆਂ ਸਨ। ਜਦੋਂ ਉਹ ਸਾਰੀਆਂ ਬੈਠ ਗਈਆਂ ਤਾਂ ਸਾਧਾਂ ਦੀਆਂ ਸਭ ਸੰਪਰਦਾਵਾਂ ਬੁੜ-ਬੁੜ ਕਰਦੀਆਂ ਜਗ੍ਹਾ ਬਦਲ ਗਈਆਂ।

ਚਾਨਣ ਤੇ ਹਨ੍ਹੇਰੇ ਨੇ ਆਪਸ ਵਿੱਚ ਰਚ-ਮਿਚ ਇੱਕ ਨਵੀਂ ਨੁਹਾਰ 'ਮੂੰਹ ਹਨ੍ਹੇਰਾ' ਬਣਾ ਲਿਆ ਸੀ। ਚੁਫ਼ੇਰੇ ਮੇਲੇ ਵਰਗਾ ਮਾਹੌਲ ਸੀ। ਅੱਜ ਦੀ ਰਾਤ ਨਦੀ ਨੇ ਪਾਰ ਨਹੀਂ ਸੀ ਲੰਘਣ ਦੇਣਾ। ਕਈ ਦਿਨਾਂ ਬਾਅਦ ਤੁਰਦੇ ਢੋਲ ਦੀ ਆਵਾਜ਼ ਸੁਣੀ। ਇੱਕ ਪਾਸਿਓਂ ਸਾਰੰਗੀ ਨਾਲ ਘੁੰਗਰੂਆਂ ਦੀ ਆਵਾਜ਼ ਆਉਣ ਲੱਗੀ। ਬਹੁਤੇ ਲੋਕ ਉਧਰ ਵੱਲ ਜਾ ਰਹੇ ਸਨ।

"ਇਹ ਲਾਹੌਰੋਂ ਆਈਆਂ ਨੇ... ਪੜਾਅ ਵਾਰ ਰੁੱਕਦੀਆਂ ਅੱਗੇ ਜਾਂਦੀਆਂ ਨੇ ...।"

"ਆਹੋ ਲਹੌਰ ਵਿੱਚ ਹੁਣ ਧੰਦਾ ਨੀ ਰਿਹਾ।"

"ਚਲੋ ਘੜੀ ਰਸੀਲੇ ਨੈਣਾਂ ਦਾ ਝਾਕਾ ਏ ...।" ਬਹੁਤ ਸਾਰੇ ਲੋਕ ਗੱਲਾਂ ਕਰਦੇ ਉੱਧਰ ਵੱਲ ਜਾ ਰਹੇ ਸਨ। ਜਾਂਦੇ ਲੋਕਾਂ ਨੂੰ ਇੱਕ ਸਾਧੂ ਇੱਕ ਟੰਗ ਭਾਰ ਹੋ ਕੇ ਵੇਖ ਰਿਹਾ ਸੀ। ਉਹ ਬਿਲਕੁਲ ਨਦੀ ਕਿਨਾਰੇ ਸੀ; ਜੋ ਕਦੀ ਵੀ ਕੰਢਾ ਖੋਰ ਸਕਦੀ ਸੀ।

ਇਸ਼ਾ ਦੀ ਨਵਾਜ਼ ਦੇ ਸੱਦੇ ਤੋਂ ਬਾਅਦ ਬਾਬਾ ਹਾਲੇ ਤੱਕ ਸੂਫ਼ੀਆਂ ਕੋਲੋਂ ਮੁੜਿਆ ਨਹੀਂ ਸੀ। ਅਗਲੀ ਨਵਾਜ਼ ਦਾ ਵਕਤ ਵੀ ਨੇੜੇ ਆ ਰਿਹਾ ਸੀ; ਸ਼ਾਇਦ ਇਸੇ ਲਈ ਬਾਬੇ ਨੂੰ ਆਉਣ ਨਾ ਦਿੱਤਾ ਹੋਵੇ। ਉਹ ਇੱਕ ਝਿੜੀ ਦੀ ਓਟ ਵਿੱਚ ਬੈਠੇ ਸਨ। ਉਸ ਤੋਂ ਅਗਲੀ ਓਟ ਵਿੱਚ ਨਾਂਗੇ ਸੰਪਰਦਾ ਦੇ ਸਾਧੂਆਂ ਦਾ ਟੋਲਾ ਬੈਠਾ ਸੀ। ਅੱਗਾਂ ਬਲ ਗਈਆਂ ਸਨ; ਦੂਰ ਤੱਕ ਖਾਣੇ ਦੀਆਂ ਗੱਲਾਂ ਚੱਲ ਰਹੀਆਂ ਸਨ। ਅਚਾਨਕ ਲੱਗੇ ਅਜਿਹੇ ਪੜਾਵਾਂ ਵਿੱਚ ਫ਼ਕੀਰਾਂ ਕੋਲ ਹੀ ਅੰਨ ਹੁੰਦਾ ਏ ਤੇ ਦੁਨਿਆਵੀ ਲੋਕ ਖ਼ਾਲੀ ਹੁੰਦੇ ਨੇ। ਕਿਤੇ-ਕਿਤੇ ਗੱਡੇ ਪਾਲਕੀਆਂ ਕੋਲ ਸੇਵਕ ਖਾਣੇ ਦੀ ਤਿਆਰੀ ਵਿੱਚ ਲੱਗੇ ਦਿਸਦੇ। ਸਾਰੰਗੀ ਦੀ ਆਵਾਜ਼ ਹੋਰ ਉੱਚੀ ਹੋ ਗਈ ਸੀ। ਲੋਕ 'ਵਾਹ...ਵਾਹ... ਵਾਹ' ਕਰਦੇ ਲਹੌਰਨਾਂ ਦੀਆਂ ਸਿਫਤਾਂ ਕਰਦੇ। ਵਿਚਕਾਰ ਕਦੇ-ਕਦੇ ਖੜਤਾਲਾਂ ਤੇ ਇਕਤਾਰੇ ਦੀ ਆਵਾਜ਼ ਵੀ ਸੁਣਦੀ।

"ਹਰ ਕੋਈ ਸੰਗੀਤ ਨਾਲ ਦੁੱਖਾਂ ਨੂੰ ਸਿੰਗਾਰਨ ਦੀ ਕੋਸ਼ਿਸ ਕਰ ਰਿਹੈ... ਤਾਂ ਹੀ ਦੁੱਖਾਂ ਨੂੰ ਸਾਡੇ ਵੱਲ ਆਉਣ ਦੀ ਚਾਹਤ ਬਣੀ ਰਹਿੰਦੀ ਏ?" ਨੇਹਰਾਂ ਦੀ ਆਵਾਜ਼ ਸੁਣ ਇੱਕ ਟੰਗ 'ਤੇ ਖੜ੍ਹਾ ਸਾਧ, ਇੱਕ ਟੰਗ 'ਤੇ ਹੀ ਦੂਰ ਹੋਣ ਦੀ ਕੋਸ਼ਿਸ ਕਰਨ ਲੱਗਾ। ਕਦੇ-ਕਦੇ ਦੂਜਾ ਪੈਰ ਧਰਤੀ ਨਾਲ ਛੂੰਹਦਾ ਤਾਂ ਉਹ ਬੁੜਬੜਾਉਂਦਾ: "ਸਭ

ਨੂੰ ਨਦੀ ਨੇ ਰੋਕ ਲਿਆ।"

"ਤੇਰੇ ਕਾਸੇ ਵਿੱਚ ਪਾਣੀ ਹੈ...?" ਮਰਦਾਨੇ ਨੇ ਸੁਣਦੀ ਸਾਰ ਕਾਸਾ ਨੇਹਰਾਂ ਵੱਲ ਕੀਤਾ।

"ਨਹੀਂ... ਨਹੀਂ... ਤੇਰੇ ਲਈ ਹੀ ਪੁੱਛਿਆ।" ਉਹ ਮਰਦਾਨੇ ਕੋਲੋਂ ਉੱਠਕੇ ਵੱਜਦੀ ਸਾਰੰਗੀ ਵੱਲ ਚੱਲ ਪਈ...: "ਮੇਰੀ ਵਾਰੀ ਆਉਣ ਵਾਲੀ ਏ।"

ਪਿੱਠ ਪਿੱਛੇ ਖੜ੍ਹੀ ਪਾਲਕੀ ਅੰਦਰ ਬੈਠੇ ਬੰਦੇ ਨੇ ਸਿਰ ਬਾਹਰ ਕੱਢਿਆ। ਉਸਦੇ ਫ਼ਕੀਰੀ ਲਿਬਾਸ ਵਿੱਚੋਂ ਕਾਲੀਆਂ ਅੱਖਾਂ ਚਮਕ ਰਹੀਆਂ ਸਨ।

"ਵੇਸਵਾਵਾਂ ਦੇ ਵੀ ਫ਼ਕੀਰ ਹੁੰਦੇ ਨੇ?" ਨੇਹਰਾਂ ਤਾਂ ਸੁਣਕੇ ਹੱਸੀ ਸੀ। ਪਰ ਮਰਦਾਨੇ ਦਾ ਜੀਅ ਕੀਤਾ ਉਸ ਰੇਸ਼ਮੀ ਲਿਬਾਸ ਨੂੰ ਉੱਤਰ ਦੇਵਾਂ। ਪਰ ਸਾਹਮਣਿਉਂ ਬਾਬਾ ਆਉਂਦਾ ਦਿਸਿਆ :

"ਵੇਖ ਬਾਬਾ ਉਦੋਂ ਦਾ ਹੀ ਮੈਂ ਨਦੀ ਕਿਨਾਰੇ ਬੈਠਾ ਆਂ...?" ਬਾਬਾ ਮਾਮੂਲੀ ਜਿਹਾ ਮੁਸਕਰਾਇਆ। ਕੋਲ ਹੀ ਇੱਕ ਪਰਿਵਾਰ ਵਿੱਚ ਬੈਠੀ ਔਰਤ ਦੇ ਗੋਦੀ ਵਾਲਾ ਬੱਚਾ ਉੱਚੀ-ਉੱਚੀ ਰੋਣ ਲੱਗਾ। ਉਹ ਆਪਣੇ ਹੱਥੋਂ ਡਿੱਗੀ ਚੀਜ਼ ਨੂੰ ਆਪਣੀ ਸਮਝੇ ਬਿਨਾਂ ਰੋਈ ਜਾ ਰਿਹਾ ਸੀ। ਉਹਦੇ ਹੱਥੋਂ ਕੀ ਗਿਰਿਆ? ਇਹ ਕਿਸੇ ਨੇ ਵੇਖਿਆ ਹੀ ਨਹੀਂ ਸੀ। ਮਾਂ ਸਮਝਦੀ ਭੁੱਖਾ ਹੋਵੇਗਾ; ਪਰ ਉਹ ਘੜੀ-ਮੁੜੀ ਧਰਤੀ ਵੱਲ ਲਪਕਦਾ। ਅਜਿਹੇ ਵੇਲੇ ਮਰਦਾਨੇ ਨੇ 'ਮਿਜ਼ਰਾਬ' ਨੂੰ ਤਾਰਾਂ ਉੱਤੇ ਛੋਹਿਆ। ਬੱਚਾ ਰੋਂਦਾ-ਰੋਂਦਾ ਚੁੱਪ ਹੋਣ ਲੱਗਾ। ਨਦੀ ਕਿਨਾਰੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਫਿਰ ਰਬਾਬ ਤੇ ਆਵਾਜ਼ ਦੇਰ ਤੱਕ ਸੁਣਦੀ ਰਹੀ। ਲੋਕੀ ਕਹਿ ਰਹੇ ਸਨ : "ਪੀਰ ਵੇਖੇ ਸੰਨਿਆਸੀ... ਤਿਆਗੀ ਵੇਖੇ ... ਐਸ ਤਰ੍ਹਾਂ ਰੱਬ ਨਾਲ ਗੱਲਾਂ ਕਰਦਾ ਕੋਈ ਨਹੀਂ ਸੁਣਿਆ।"

ਸਵੇਰ ਦੇ ਪਰਛਾਵਿਆਂ ਨੇ ਆਕਾਰਾਂ ਨੂੰ ਉਨ੍ਹਾਂ ਤੋਂ ਬਾਹਰ ਕੱਢ ਲਿਆ ਸੀ। ਆਪਣੇ ਹੀ ਤਲ ਨੂੰ ਤਲਾਸ਼ਦਾ ਪਾਣੀ ਨਿਵਾਣਾਂ ਵੱਲ ਵਹਿ ਗਿਆ ਸੀ। ਲਹਿਰਾਂ ਦੇ ਸ਼ੋਰ ਵੀ ਪਾਣੀ ਆਪਣੇ ਨਾਲ ਹੀ ਲੈ ਗਿਆ। ਕੱਲ੍ਹ ਬੱਦਲਾਂ ਦੀ ਨਿਮਰਤਾ ਨੂੰ ਧਰਤੀ ਉੱਤੇ ਉਤਾਰ ਨਦੀ ਨੇ ਜਿਸ ਤਰ੍ਹਾਂ ਕਾਹਲ ਵਿੱਚ ਪਾਇਆ ਸੀ; ਅੱਜ ਉਹਦਾ ਬਚਦਾ ਹਿੱਸਾ ਸ਼ਾਂਤ ਹੋਣ ਦੀ ਕੋਸ਼ਿਸ਼ ਵਿੱਚ ਦਿਸਦਾ। ਅੱਜ ਤਲ ਨਿੱਤਰ ਰਿਹਾ ਸੀ। ਜਿਸ ਉੱਪਰ ਉਹ ਵਹਿਆ ਉਹਨੂੰ ਨੰਗਾ ਕਰ ਰਿਹਾ ਸੀ। ਕੰਢਿਆਂ ਦੇ ਗਿੱਲੇ ਰੇਤ ਦਾ ਵੀ ਉਹਨੂੰ ਚੂਸਣ ਨੂੰ ਜੀਅ ਨਹੀਂ ਕੀਤਾ। ਪਾਣੀ ਹੋਰ ਧੀਮਾ ਹੁੰਦਾ ਗਿਆ ਤੇ ਨਦੀ ਆਪਣੀ ਨਿੱਤਰੀ ਸਤਾ ਵਿਖਾਉਂਦੀ ਰਹੀ। ਜਿਹੜੀ ਕਾਹਲ ਕੱਲ੍ਹ ਪਾਣੀ ਨੇ ਵਿਖਾਈ ਸੀ; ਅੱਜ ਉਹਨੂੰ ਪਾਰ ਕਰਨ ਵਾਲੇ ਯਾਤਰੀ ਵਿਖਾ ਰਹੇ ਸਨ। ਉਹ ਤਲ ਦੇ ਨੰਗੇ ਹੋ ਰਹੇ ਪੱਥਰਾਂ 'ਤੇ ਪੈਰ ਧਰਦੇ ਡੱਡਾਂ ਵਾਂਗ ਉੱਛਲਦੇ ਲੰਘੇ। ਸਿਰਫ਼ ਬਾਬੇ ਤੇ ਮਰਦਾਨੇ ਨੇ ਨਦੀ ਦੇ ਸੁੱਕੇ ਪੱਟ ਦਾ ਸਾਥ ਦਿੱਤਾ। ਸ਼ਾਮ ਵੇਲੇ ਉਹ ਗਾਉਂਦੇ ਹੋਏ ਉਨ੍ਹਾਂ ਜਗ੍ਹਾਵਾਂ ਵਿੱਚੋਂ ਦੀ ਲੰਘੇ ਜਿੱਥੇ ਕੱਲ੍ਹ ਲਹਿਰਾਂ ਉੱਠ ਡਰਾ ਰਹੀਆਂ ਸਨ। ਦੂਜੇ ਕਿਨਾਰੇ 'ਤੇ ਬੈਠੀ ਨੇਹਰਾਂ ਉਡੀਕਦੀ ਰਹੀ। ਉਹਨੇ ਦੋ ਦੀਵਾਨਿਆਂ ਨੂੰ ਵਗ ਕੇ ਹਟੀ ਨਦੀ ਨੂੰ ਗਾਉਂਦੇ ਹੋਏ ਪਾਰ ਕਰਦਿਆਂ ਵੇਖਿਆ। ਨਦੀਆਂ ਉਹਨੇ ਵੀ ਜ਼ਿੰਦਗੀ ਵਿੱਚ ਹਜ਼ਾਰਾਂ ਪਾਰ ਕੀਤੀਆਂ ਸਨ; ਪਰ ਇਸ ਤਰ੍ਹਾਂ ਲੰਘ ਗਏ ਪਾਣੀਆਂ ਤੇ ਆਉਣ ਵਾਲੇ ਪਾਣੀਆਂ ਨੂੰ ਗਾ ਕੇ ਸਲਾਮ ਹੁੰਦੇ ਕਦੇ ਨਹੀਂ ਸੀ ਵੇਖੇ। ਉਹਨੇ ਗਾਉਣ ਵਿੱਚ ਸੁੱਕੇ

ਪੱਤਣ ਦਾ ਧੰਨਵਾਦ ਵੀ ਸੁਣਿਆ; ਜਿਸਨੇ ਲਹਿਰਾਂ ਨੂੰ ਆਪਣੇ ਉੱਪਰੋਂ ਗੁਜਰਨ ਦਿੱਤਾ ਸੀ। ਜਦੋਂ ਬਾਬਾ ਨੇਹਰਾਂ ਕੋਲੋਂ ਲੰਘਿਆ; ਉਹ ਹੱਥ ਜੋੜੀਂ ਖੜ੍ਹੀ ਸੀ; ਅੱਖਾਂ ਬੰਦ ਸਨ। ਡਿਗਦੇ ਅੱਥਰੂ ਜੁੜੇ ਹੱਥਾਂ ਉੱਪਰ ਡਿੱਗਦੇ ਰਹੇ। ਮਰਦਾਨੇ ਨੇ ਕਈ ਵਾਰ ਪਿੱਛੇ ਮੁੜ ਕੇ ਵੇਖਿਆ; ਬਾਬਾ ਤੁਰਦਾ ਗਿਆ। ਆਖ਼ਰੀ ਵਾਰ ਮਰਦਾਨੇ ਖੜ੍ਹ ਕੇ ਪਿੱਛੇ ਵੱਲ ਵੇਖਿਆ। ਦੂਰ ਨਦੀ ਦੇ ਕਿਨਾਰੇ ਕੋਈ ਗਾ ਰਿਹਾ ਸੀ। ਓਹੀ ਰਾਤ ਵਾਲ਼ਾ ਨਦੀਆਂ ਦਾ ਗੀਤ ਜੋ ਕੀਰਤਨ ਵੇਲੇ ਗਾਇਆ ਸੀ। ਗਾਉਣ ਵਿੱਚ ਉਹ ਇਕੱਲੀ ਨਹੀਂ; ਉਹਦੀਆਂ ਸਹੇਲੀਆਂ ਦੀ ਆਵਾਜ਼ ਵੀ ਸੁਣ ਰਹੀ ਸੀ।

ਨਦੀਆਂ ਵਾਹ ਵਿਛੁੰਨਿਆਂ ਮੇਲਾ ਸੰਜੋਗੀ ਰਾਮ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥

ਅਜੀਬ ਗੱਲ ਸੀ; ਅੱਜ ਹੋਰ ਨਹੀਂ ਤਾਂ ਨਦੀਆਂ ਹੀ ਧੀਆਂ ਜਾਪਣ ਲੱਗ ਪਈਆਂ ਸਨ।

ਕਈ ਦਿਨ ਲੰਘ ਗਏ ਉਸ ਨਦੀ ਨੂੰ ਪਾਰ ਕਰਿਆਂ ਤੇ ਉਸਦੇ ਕਿਨਾਰੇ ਉੱਤੇ ਖੜ੍ਹੀ ਕੁੜੀ ਨੂੰ ਗਾਉਂਦੇ ਵੇਖਿਆਂ। ਕਈ ਨਦੀਆਂ ਹੋਰ ਵੀ ਪਾਰ ਕੀਤੀਆਂ; ਹਰ ਕੰਢੇ ਉੱਤੇ ਨਦੀ ਦਾ ਗੀਤ ਸੁਣਿਆ। ਪਰ ਉਸੇ ਨਦੀ ਦੇ ਕਿਨਾਰੇ ਉੱਤੇ ਰੁਕਣ ਨੂੰ ਜੋ ਜੀਅ ਮੱਚਲਿਆ ਸੀ; ਉਹ ਭੁੱਲ ਨਹੀਂ ਸੀ ਰਿਹਾ। ਬਾਬਾ ਤਾਂ ਨਿਰੰਤਰ ਤੁਰੀ ਜਾ ਰਿਹਾ ਸੀ। ਹਰ ਨਦੀ ਨੂੰ ਨਵਾਂ ਕਰਕੇ ਵੇਖਦਾ; ਹਰ ਕਿਨਾਰੇ ਨੂੰ ਨਦੀ ਦਾ ਪੱਟ ਸੰਭਾਲਣ ਦਾ ਅਸ਼ੀਰਵਾਦ ਦਿੰਦਾ। ਦੁਬਾਰਾ ਉਸੇ ਤਰ੍ਹਾਂ ਵਾਪਰੇ ਉਹਦੀ ਕੋਈ ਅਜਿਹੀ ਇੱਛਾ ਵੀ ਨਹੀਂ ਦਿਸਦੀ। ਉਹ ਲੰਘ ਗਿਆਂ ਦੀ ਗੱਲ ਵੀ ਨਹੀਂ ਸੀ ਕਰਦਾ। ਜਿੱਥੇ ਹੁੰਦਾ ਉੱਥੇ ਜੀਵਤ ਦਿਸਦਾ। ਅਜਿਹੇ ਵੇਲੇ ਆਪਣੇ ਭਾਵਾਂ ਦੇ ਅਨੰਤ ਨਿਰਣੇ ਸੁਣਨ ਲਈ ਅੱਚਵੀ ਜਹੀ ਲੱਗ ਜਾਂਦੀ। ਲੱਗਦਾ ਕਿਤੇ ਤਾਂ ਰੁੱਕਣਾ ਹੀ ਸੀ ਉੱਥੇ ਹੀ ਰੁੱਕ ਜਾਂਦੇ। ਫਿਰ ਅੱਗੇ ਚੱਲਦੇ ਬਾਬੇ ਕੋਲ ਨਜ਼ਰ ਜਾ ਪਹੁੰਚਦੀ। ਅਜਿਹੇ ਵੇਲੇ ਬਾਬਾ ਅਕਸਰ ਕਹਿੰਦਾ :

"ਮਰਦਾਨਿਆ ਰਬਾਬ ਵਜਾ।" ਜਾਂ ਫਿਰ ਆਪਣੀ ਹੀ ਆਵਾਜ਼ ਸੁਣਦੀ।

"ਬਾਬਾ ਰਬਾਬ ਵਜਾਵਾਂ।" ਇਹ ਤੀਜੀ ਗੱਲ ਕਿਹੜੀ ਵਿੱਚ ਰਹਿ ਜਾਂਦੀ ਏ?

# ਕਾਂਡ : ਪੰਦਰਵਾਂ

ਮਰਦਾਨੇ ਨੇ ਰਬਾਬ ਉੱਪਰ ਮੋਕਲੀ ਜਹੀ ਬੁੱਕਲ ਮਾਰੀ। ਧੁੰਦਾਂ ਦੇ ਦਿਨ ਸਨ; ਨਾ ਆਕਾਸ਼ ਦਿਸਦਾ ਸੀ ਨਾ ਪਹਾੜਾਂ ਦੀਆਂ ਕਤਾਰਾਂ। ਪੈਰ ਦਿਸਦੇ ਸਨ ਤੇ ਪੈਰਾਂ ਥੱਲੇ ਦੀ ਜ਼ਮੀਨ ਦਿਸਦੀ ਸੀ। ਅੱਗੇ ਚੱਲਦੇ ਬਾਬੇ ਦੇ ਸਿਰ ਉੱਤੇ ਗੌਣ ਦੀ ਸਮੱਗਰੀ ਸੀ। ਅੱਜ ਸਵੇਰੇ ਉਹਨੇ ਪਹਿਲੇ ਪੜਾਅ 'ਤੇ ਕੱਲ੍ਹ ਵਾਲੀ ਸਮੱਗਰੀ ਲਿਖ ਕੇ ਸਾਂਭ ਲਈ ਸੀ। ਬਹੁਤ ਨੇੜੇ ਹੋਕੇ ਚਾਦਰ ਉੱਤੇ ਅੱਜ ਦੀ ਸਿਆਹੀ ਦਾ ਤਾਜਾ ਚਟਾਕ ਦਿਸਦਾ। ਬਾਬਾ ਕਲਮ ਡਬੋ ਕੇ ਦੁਬਾਰਾ ਸਿਆਹੀ ਝਾੜਦਾ ਕਦੇ ਨਹੀਂ ਸੀ ਵੇਖਿਆ। ਉਹਦੀ ਕਲਮ ਸਿੱਧੀ ਦੁਆਤ ਤੋਂ ਕਾਗਜ਼ ਵੱਲ ਜਾਂਦੀ। ਅੱਜ ਦਾ ਚਟਾਕ ਸ਼ਾਇਦ ਸਿੱਧਾ ਦੁਆਤ ਤੋਂ ਹੀ ਆਇਆ ਹੋਵੇਗਾ। ਅਜਿਹੇ ਕਿੰਨੇ ਹੀ ਬਣਦੇ ਧੁੰਧਲੇ ਹੁੰਦੇ ਤੇ ਮਿਟਦੇ ਦਾਗ ਅਕਸਰ ਪਿੱਛੇ ਚੱਲਦੇ ਮਰਦਾਨੇ ਦਾ ਧਿਆਨ ਖਿੱਚ ਲੈਂਦੇ। ਤੇ ਕੁੱਝ ਦੇਰ ਲਈ ਰਸਤਿਆਂ ਦੇ ਬੇਲੋੜੇ ਅਕੇਵਿਆਂ ਤੋਂ ਦੂਰ ਲੈ ਜਾਂਦੇ। ਕੱਲ੍ਹ ਬਾਬੇ ਦੇ ਕਾਸੇ (ਕਰਮੰਡਲ) ਦੀ ਡੰਡੀ ਟੁੱਟ ਗਈ ਸੀ। ਕੱਛ ਵਿੱਚ ਦਿੱਤਾ ਉਹ ਤਿਕੋਨਾ ਆਕਾਰ ਕਈ ਵਾਰ ਕਿਸੇ ਪੰਛੀ ਦਾ ਭੁਲੇਖਾ ਪਾ ਦੇਂਦਾ। ਜਿਸ ਦਿਨ ਬਾਬੇ ਨੇ ਦਿਨ ਵਿੱਚ ਕਈ ਵਾਰ ਲਿਖਣਾ ਹੁੰਦਾ; ਉਸ ਦਿਨ ਅਕਸਰ ਕਲਮ ਤੇ ਦੁਆਤ ਕਾਸੇ ਵਿੱਚ ਹੀ ਸਫ਼ਰ ਕਰਦੇ। ਕੱਲ੍ਹ ਦੁਪਹਿਰ ਵੇਲੇ ਰਜਾ 'ਤੇ ਇੱਕ ਬੰਦੇ ਨੇ ਪੁੱਛ ਹੀ ਲਿਆ ਸੀ : "ਫ਼ਕੀਰੋ ... ਕਾਸੇ ਵਿੱਚ ਕਲਮ ਦਵਾਤ... ਇੱਕ ਭਾਂਡਾ ਹੋਰ ਰੱਖ ਲਓ ਤਾਂ...।"

ਸੂਰਜ ਥੋੜ੍ਹਾ ਦਿਸਣ ਲੱਗਾ ਸੀ। ਸਿਆਲ੍ਹ ਦੁਪਹਿਰ ਦੇ ਠਰ ਫੁੱਟੇ ਬੁੱਲੇ ਆਏ। ਰਜਾਈਆਂ ਵਾਂਗ ਪਲਸੇਟੇ ਮਾਰਦੀ ਧੁੰਦ ਥੋੜੀ ਉੱਚੀ ਦਿਸਣ ਲੱਗੀ। ਅੱਗੇ ਰੇਤੀਲੇ ਟਿੱਬੇ ਦੀਆਂ ਪੈੜਾਂ ਸਨ। ਠੰਢੇ ਰੇਤੇ ਉੱਤੇ ਹਾਲੇ ਤਰੇਲ ਕੋਸੀ ਨਹੀਂ ਸੀ ਹੋਈ। ਭਿੱਜਦੇ ਪੈਰਾਂ ਉੱਪਰ ਬਹੁਤ ਠੰਢੇ ਛਿੱਟੇ ਪੈ ਰਹੇ ਸਨ। ਟਿੱਲੇ ਤੋਂ ਬਾਅਦ ਪਿੰਡ ਦਿਸਣ ਲੱਗ ਪਏ ਸਨ। ਪਿੰਡਾਂ ਦੇ ਬਾਹਰ ਬੱਕਰੀਆਂ ਦੇ ਬਾੜੇ ਸਨ। ਠੰਢੀ ਹਵਾ ਦੇ ਬੁੱਲਿਆਂ ਨਾਲ ਵਾੜਿਆਂ ਵਿੱਚ ਝੁੰਡ ਬਣ ਕੇ ਕੰਨ ਸੁੱਟੀ ਬੈਠੀਆਂ ਬੱਕਰੀਆਂ ਚੁੱਪ ਸਨ। ਅੱਗੇ ਬੇਰੀਆਂ ਦੇ ਝੁੰਡ ਸਨ। ਉੱਚੇ ਬਰੋਟੇ ਉੱਪਰ ਝੰਡੀਆਂ ਵਾਂਗ ਲਹਿਰਾਉਂਦੇ 'ਬੇਦ' ਦਿਸੇ। ਪੱਕੇ ਮੰਦਰ ਦੇ ਕਲਸ਼ ਉੱਤੇ ਚੌੜ੍ਹੀ ਤਰੇੜ ਦਿਸੀ। ਮੋੜ ਦੇ ਅੱਧ ਵਿਚਕਾਰ ਮਸੀਤ ਦੇ ਬੁਰਜ਼ ਦਿਸੇ। ਇਹ ਸਭ ਜਾਣੇ ਪਛਾਣੇ ਪਿੰਡ ਕਿਉਂ ਜਾਪ ਰਹੇ ਸਨ? ਇੱਧਰ ਉਹ ਪਹਿਲੀ ਵੇਰੀ 'ਤੇ ਹੀ ਤਾਂ ਆ ਰਹੇ ਸਨ? ਬਹੁਤ ਦੇਰ ਪਹਿਲਾਂ ਧੁੰਦਲੇ-ਧੁੰਦਲੇ ਪਰਛਾਂਵਿਆਂ ਵਰਗੀਆਂ ਯਾਦਾਂ ਨੇ ਉਦੋਂ ਸੁਰਤ ਲਈ ਜਦੋਂ ਸਾਹਮਣੇ ਚੌਰਾਹੇ ਵਾਲੇ ਖੂਹ ਦੇ ਸਿਰ ਉੱਤੇ ਲੋਹੇ ਦੀਆਂ ਮੋਰਨੀਆਂ ਦੀ ਤਿੱਕੜੀ ਦਿਸੀ। ਜਦੋਂ ਰੇੜ੍ਹਾ ਚੱਲਦਾ ਤਾਂ ਉਹ ਮੋਰਨੀਆਂ ਉੱਪਰ ਗੋਲਾਈ ਵਿੱਚ ਘੁੰਮਦੀਆਂ। ਫਿਰ ਵੀ ਯਾਦਾਂ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ; ਜਦੋਂ ਬੀਹੀ ਵਿੱਚ ਖੜ੍ਹੇ ਇੱਕ ਬਜ਼ੁਰਗ ਦੀ ਆਵਾਜ਼ ਸੁਣੀ :

"ਅੱਜ-ਕੱਲ੍ਹ ਮੂਲੇ ਦੇ ਜੁਆਈ ਦੀਆਂ ਬੜੀਆਂ ਧੁੰਮਾਂ ਨੇ।" ਇੱਕ ਵਾਰ ਤਾਂ ਸੁਲਤਾਨਪੁਰ ਦੇ 'ਬ੍ਰਹਮ ਭੋਜ' ਦੇ ਵਿਵਾਦ ਵਰਗੀ ਧਮਕ ਪਈ; ਪਰ ਦੂਜੇ ਹੀ ਪਲ ਉਹ ਤੋਂ ਚੁੱਪ ਨਹੀਂ ਰਿਹਾ ਗਿਆ :

"ਬਾਬਾ ਤੇਰਾ ਸਹੁਰਾ ਪਿੰਡ ਏ... ਪੱਖੋਕੀ...।" ਬਾਬੇ ਨੇ ਪੰਡੋਕਲੀ ਦੇ ਸਹਾਰੇ ਲਈ ਦੂਜਾ ਹੱਥ ਬਦਲਿਆ। ਸਿਰ ਉੱਤੇ ਝਨਖਣੀ ਜਹੀ ਪੰਡੋਕਲੀ... ਪੈਰਾਂ ਤੋਂ ਨੰਗਾ... ਲੰਬਾ ਕੇਸਰੀ ਚੋਗਾ ... ਗਲ਼ ਤੇ ਬਾਹਾਂ ਵਿੱਚ ਮਾਲਾ... ਹੱਥ ਵਿੱਚ ਕਾਸਾ। ਮਰਦਾਨੇ ਦਾ ਜੀਅ ਕੀਤਾ ਜੇ ਅਸੀਂ ਬਾਹਰਲੀ ਫਿਰਨੀ ਨੂੰ ਹੀ ਲੰਘ ਜਾਂਦੇ। ਸਿਰ ਦੀ ਪੰਡੋਕਲੀ ਮੈਂ ਫੜ ਲੈਂਦਾ; ਬਾਕੀ ਦਾ ਸਮਾਨ ਛੁਪਾਇਆ ਜਾ ਸਕਦਾ ਸੀ। ਇੱਕ ਮਰਾਸੀ ਨੂੰ ਇਹ ਚੱਜ ਵੀ ਨਹੀਂ ਆਇਆ; ਸਹੁਰੇ ਪਿੰਡੋਂ ਜਜਮਾਨ ਨੂੰ ਕਿਵੇਂ ਲੰਘਾਈਦਾ ਏ? ਅੱਗੇ ਖੂਹ ਨੇੜੇ ਆ ਗਿਆ ਸੀ। ਉਹਨੂੰ ਪਤਾ ਸੀ ਕਿ ਇਸ ਗਲੀ ਦੇ ਅਗਲੇ ਮੋੜ ਉੱਤੇ ਸੁਲੱਖਣੀ (ਘੁੰਮੀ) ਦਾ ਘਰ ਆਵੇਗਾ।

"ਜੀਜਾ ਇਸ ਤਰ੍ਹਾਂ ਹੀ ਲੰਘ ਜਾਵੇਂਗਾ?" ਖੂਹ ਉੱਤੇ ਪਾਣੀ ਭਰਦੀਆਂ ਤੀਵੀਆਂ ਬੋਲੀਆਂ।

"ਕੋਸਾ ਪਾਣੀ ਏ... ਠੰਢ ਵੀ ਦਵਾਬੇਗਾ ... ਪਿਆਸ ਵੀ ਬੁਝਾਵੇਗਾ।" ਉਹ ਉੱਚੀ-ਉੱਚੀ ਹੱਸਣ ਲੱਗੀਆਂ।

"ਇਹ ਕੁੜੀਓ ਫ਼ਕੀਰਾਂ ਨੂੰ ਨਹੀਂ ਮਖ਼ੌਲ ਕਰੀਦਾ।" ਇੱਕ ਬਜ਼ੁਰਗ ਤੀਵੀਂ ਘੜੇ ਨੂੰ ਹੱਥ ਪਾਉਂਦੀ ਬੋਲੀ।

"ਬੇਬੇ ... ਇਹ ਘੁੰਮੀ ਦੇ ਘਰ ਵਾਲਾ ਏ।" (ਸੁਲੱਖਣੀ ਦੇ ਪੇਕਿਆਂ ਦਾ ਨਾਂ)

"ਚਲੋ ਕੁੜੀਓ ਮੱਤ ਮਾਰੀਗੀ ਤੁਹਾਡੀ... ਉਹ ਤਾਂ ਚੰਗੇ ਘਰ ਵਿਆਹਿਆ ਏ...।"

ਖੂਹ ਪਿੱਛੇ ਰਹਿ ਗਿਆ ਸੀ ਤੇ ਗਲੀ ਵਿੱਚ ਸੁਲੱਖਣੀ ਦਾ ਘਰ ਵੀ ਦਿਸਣੋਂ ਹੱਟ ਗਿਆ। ਪੱਖੋਕੀ ਹੌਲੀ-ਹੌਲੀ ਪਿੱਛੇ ਛੁੱਟਦਾ ਗਿਆ। ਪੂਰੀ ਧੁੱਪ ਨਿਕਲ ਆਈ ਸੀ। ਮਰਦਾਨੇ ਦਾ ਜੀਅ ਕੀਤਾ ਕੋਈ ਤੀਜਾ ਸਰੋਤਾ ਆਵੇ। ਉਹਦੇ ਰਾਹੀਂ ਉਹ ਮਰਾਸੀਆਂ ਵਾਂਗ ਟਿੱਚਰਾਂ ਕਰੇ।

"ਵੇਖ ਬਈ ਰਾਹੀਆ... ਮੇਰੇ ਗੁਰੂ ਦੇ ਤਾਂ ਸਹੁਰੇ ਲੰਘ ਗਏ ... ਪਾਣੀ ਨਹੀਂ ਧਾਣੀ ਨਹੀਂ... ਹੁਣ ਤੂੰ ਦੱਸ ਕਿਤੇ ਅਗਲਾ ਪਿੰਡ ਸਹੁਰਿਆਂ ਦਾ ਤੇਰਾ ਤਾਂ ਨਹੀਂ।"

ਪੱਖੋਕੀ ਨੂੰ ਆਉਂਦੀ ਜੰਞ ਵਾਲਾ ਦਿਨ ਯਾਦ ਆਇਆ। ਰਥ ਗੱਡੇ ਘੋੜੇ ਤਾਂ ਬਹੁਤ ਸਨ ਪਰ ਬਾਬੇ ਦੇ ਅਸਲੀ ਯਾਰਾਂ ਨੂੰ ਤਾਂ ਤੁਰਕੇ ਹੀ ਜਾਣਾ ਪਿਆ ਸੀ। ਉਨ੍ਹਾਂ ਵਿੱਚ ਕੁਮ੍ਹਿਆਰ, ਭੰਗੀ, ਪਿੰਜਾ ਤੇ ਉਹ ਖ਼ੁਦ ਆਪ ਤੇ ਕੁੱਝ ਨਾਲ ਦੇ ਪਿੰਡਾਂ ਦੇ ਕੰਮੀ ਕਮੀਣ ਵੀ ਸਨ। ਬਾਬਾ ਕਈ ਵਾਰੀ ਰਥ ਉੱਪਰੋਂ ਉਤਰ ਉਨ੍ਹਾਂ ਨਾਲ ਤੁਰਿਆ ਸੀ; ਪਰ ਚਾਚੇ ਦੀਆਂ ਝਿੜਕਾਂ ਨਾਲ ਉਹ ਫਿਰ ਰਥ ਵਿੱਚ ਜਾ ਬੈਠਦਾ। ਵਿਆਹ ਤੋਂ ਦਸ ਦਿਨ ਪਹਿਲਾਂ ਬੀਬੀ ਨਾਨਕੀ ਦੇ ਸੁਰੀਲੇ ਗੀਤ ਸ਼ੁਰੂ ਹੋ ਗਏ ਸਨ। ਉਨ੍ਹਾਂ 'ਚੋਂ ਹੁਣ ਵੀ ਕੁੱਝ ਧੁਨਾਂ ਮੋਹ ਲੈਂਦੀਆਂ ਨੇ। ਜੰਞ ਚੜ੍ਹਦੀ ਵੇਲ਼ੇ ਉਹਨੇ ਗਾ-ਗਾ ਕੇ ਗਲ਼ਾ ਬਿਠਾ ਲਿਆ ਸੀ। ਪੱਖੋਕੀ ਵਾਲ਼ਿਆਂ ਨੇ ਬੜੀ ਸੇਵਾ ਕੀਤੀ ਸੀ। ਪਰ ਉਸ ਦਿਨ ਭਣਵਇਆ ਜੈਰਾਮ ਨਹੀਂ ਸੀ ਆਇਆ। ਦੌਲਤ ਖਾਂ ਦੇ ਕੋਈ ਜ਼ਰੂਰੀ ਕੰਮ ਆ ਪਿਆ ਸੀ। ਰਸਤੇ ਵਿੱਚ ਚੱਲਦੇ ਰਥ ਕੋਲ ਉਨ੍ਹਾਂ ਬਾਬੇ ਨੂੰ ਕਈ ਵਾਰੀ ਮਖੌਲ ਕੀਤਾ

ਸੀ। "ਭੰਗੀਆਂ ਡੂੰਮਾਂ ਨੇ ਲਾਜ ਰੱਖ ਲਈ... ਜੀਜਾ ਤਾਂ ਆਇਆ ਹੀ ਨਹੀਂ...।" ਉਹਦੇ ਆਪਣੇ ਵਿਆਹ ਵਿੱਚ ਵੀ ਬਾਬਾ ਬਰਾਤ ਗਿਆ ਸੀ। ਡੂਮਣੀਆਂ ਨੇ ਉਹਦਾ ਰੰਗ-ਢੰਗ ਚਾਲ ਵੇਖ ਕਈ ਵਾਰ ਆਪਣੇ ਸ਼ੌਕ ਗਾਕੇ ਸੁਣਾਏ ਸਨ। ਨਿਕਾਹ ਵੇਲੇ ਉਹ ਬਿਲਕੁਲ ਉਹਦੇ ਸਾਹਮਣੇ ਬੈਠਾ ਸੀ। ਮਰਦਾਨੇ ਨੂੰ ਤਾਂ ਉਹ ਦਿਨ ਵੀ ਯਾਦ ਸੀ; ਜਿਸ ਦਿਨ ਬਾਬਾ ਪਹਿਲੀ ਵਾਰ ਕੁੱਝ ਬੋਲਿਆ ਸੀ। ਉਹਦੇ ਕਹੇ ਲਫ਼ਜ਼ ਹੁਣ ਤੱਕ ਜਬਾਨੀ ਯਾਦ ਸਨ। ਪੱਖੋਕੀ ਤੋਂ ਅਗਲਾ ਪਿੰਡ ਨੇੜੇ ਆ ਰਿਹਾ ਸੀ! ਬਾਬੇ ਦੀ ਪੈਂਡ ਉੱਪਰ ਉੱਡਦਾ ਪਤੰਗਾ ਵਾਰ-ਵਾਰ ਤਾਜ਼ੀ ਸਿਆਹੀ ਦੇ ਚਟਾਕ ਉੱਪਰ ਬੈਠਣ ਦੀ ਕੋਸ਼ਿਸ ਕਰ ਰਿਹਾ ਸੀ, ਕੋਈ ਤਾਜ਼ੀ ਸੁਗੰਧ ਆ ਰਹੀ ਸੀ। ਬਾਬਾ ਫਿਰਨੀ ਦੀ ਬਜਾਏ ਪਿੰਡ ਦੀ ਵਿਚਕਾਰਲੀ ਗਲ਼ੀ ਪੈ ਗਿਆ। ਦੋ ਜੁੜਵੇਂ ਖੂਹਾਂ ਦੀਆਂ ਮਣਾਂ ਉੱਪਰ ਆਹਮਣੇ-ਸਾਹਮਣੇ ਬੈਠੇ ਦੋ ਜਣੇ ਗੱਲਾਂ ਕਰ ਰਹੇ ਸਨ। ਉਸ ਅੱਗੇ ਇੱਕ ਬਰੋਟੇ ਦੀਆਂ ਜੜ੍ਹਾਂ ਉੱਤੇ ਬਾਬੇ ਨੇ ਪੰਡੋਕਲੀ ਉਤਾਰੀ; ਤੇ ਆਪ ਇੱਕ ਪਾਸੇ ਕੱਚੀ ਮਿੱਟੀ ਉੱਪਰ ਬੈਠ ਗਿਆ। ਉਹਨੇ ਆਪਣੀ ਬੁੱਕਲ ਵਾਲੀ ਚਾਦਰ ਲੱਤਾਂ ਉੱਤੇ ਰੱਖ ਲਈ। ਇਥੋਂ ਪੱਖੋਕੀ ਦਿਸਦਾ ਸੀ। ਮਰਦਾਨੇ ਲਈ ਕੁੱਝ ਦੁੜਕੂੰ ਵਾਲ਼ੀ ਗੱਲ ਸੀ। ਪਰ ਉਸੇ ਵੇਲ਼ੇ 'ਭੈਰੋਆਣੇ ਵਾਲ਼ਾ ਫਿਰੰਦਾ', ਮੈਲਸੀਹੇ ਦਾ ਭਗੀਰਥ ਤੇ ਅਜਿੱਤਾ ਰੰਧਾਵਾ... ਬਰੋਟੇ ਵੱਲ ਆਉਂਦੇ ਦਿਸੇ। ਮਰਦਾਨੇ ਨੂੰ ਵੇਖਦੀ ਸਾਰ ਪੰਖ ਲੱਗ ਗਏ ਸਨ। ਕੁੱਝ ਦੇਰ ਉਹ ਬਾਬੇ ਕੋਲ ਬੈਠੇ...। ਹੌਲ਼ੀ-ਹੌਲ਼ੀ ਲੋਕ ਵੀ ਬਰੋਟੇ ਥੱਲੇ ਬੈਠੇ ਫ਼ਕੀਰ ਨੂੰ ਵੇਖਣ ਲਈ ਆਉਣੇ ਸ਼ੁਰੂ ਹੋ ਗਏ ਸਨ। ਬਹੁਤ ਦਿਨਾਂ ਬਾਅਦ ਇਸ ਤਰ੍ਹਾਂ ਆਪਣੇ ਪਸੰਦ ਦੀਆਂ ਗੱਲਾਂ ਕਰਨ ਦਾ ਮੌਕਾ ਮਿਲ ਰਿਹਾ ਸੀ। "ਫਿਰੰਦਾ' ਆਪਣਾ ਨਾਂ 'ਇੰਦਰਸੈਨ' ਨਹੀਂ ਸੀ ਲੈਣ ਦੇ ਰਿਹਾ।

"ਜੇ ਸਾਜ਼ਾਂ ਦੀ ਗੱਲ ਕਰਨੀ ਏਂ ਤਾਂ ਮੈਂ ਫਿਰੰਦਾ... ਜੇ ਭਰੋਆਣੇ ਦੀ ਗੱਲ ਕਰਨੀ ਤਾਂ ਮੈਂ 'ਇੰਦਰਸੈਨ'।" ਉਹ ਦੱਸ ਰਿਹਾ ਸੀ ਕਿ ਸਾਲ ਵਿੱਚ ਇੱਕ ਵਾਰੀ ਉਹ ਘੁੰਮ-ਘੁੰਮ ਕੇ ਆਪਣੇ ਬਣਾਏ ਸਾਜ਼ਾਂ ਨੂੰ ਵੇਖਦਾ ਹੈ। "ਬਾਕੀ ਤਖਾਣ 'ਸੇਪੀ' ਲੈਣ ਘੁੰਮਦੇ ਨੇ... ਮੈਂ ਪਿੰਡ-ਪਿੰਡ ਸਾਜ਼ਾਂ ਦੇ ਹਾਲ-ਚਾਲ ਪੁੱਛਦਾ ਹਾਂ...।" ਉਨ੍ਹਾਂ ਪਿੰਡ ਦੇ ਆਲ਼ੇ-ਦੁਆਲ਼ੇ ਘੁੰਮ-ਘੁੰਮ ਕੇ ਗੱਲਾਂ ਕੀਤੀਆਂ। ਜਦੋਂ ਉਹ ਵਾਪਸ ਆਏ ਤਾਂ ਬਾਬੇ ਕੋਲ ਕਾਫ਼ੀ ਸੰਗਤ ਇਕੱਠੀ ਹੋ ਗਈ ਸੀ। ਮਰਦਾਨੇ ਨੇ ਹੌਲ਼ੀ ਜਹੇ ਬਾਬੇ ਦੀ ਗੋਦੀ ਵਿੱਚੋਂ ਰਬਾਬ ਚੁੱਕੀ: ਇੱਕ ਵਾਰ ਫਿਰੰਦੇ ਵੱਲ ਵੇਖ ਕੇ ਮੁਸਕਰਾਇਆ। ਫਿਰ ਰਬਾਬ ਨੂੰ ਸੁਰ ਵਿੱਚ ਕਰਨ ਲੱਗਾ।

ਕੁੱਝ ਦਿਨ ਪਹਿਲਾਂ ਜਿਸ ਥੜ੍ਹੇ ਉੱਤੇ ਰਾਸ-ਲੀਲਾ ਚੱਲਦੀ ਰਹੀ; ਅੱਜ ਉਸ 'ਤੇ ਕੀਰਤਨ ਚੱਲ ਰਿਹਾ ਸੀ। ਭਗੀਰਥ ਤੇ ਮਨਸੁੱਖ ਨੇ ਦੋ ਦਿਨ ਪਹਿਲਾਂ ਪੂਰੇ ਇਲਾਕੇ ਵਿੱਚ 'ਘੋਹਾ' ਦੇ ਦਿੱਤਾ ਸੀ। ਵੱਡੇ ਇਕੱਠ ਵਿੱਚ ਤੀਵੀਆਂ ਦੇ ਬੈਠਣ ਲਈ ਅਲੱਗ ਜਗ੍ਹਾ ਸੀ। ਅੱਜ ਪਹਿਲੀ ਵਾਰ ਭਗੀਰਥ ਨੇ ਲੰਗਰ ਦਾ ਪ੍ਰਬੰਧ ਕੀਤਾ ਸੀ। ਗ਼ਰੀਬ ਲੋਕ ਪੇਟ ਭਰ ਖਾ ਕੇ ਧੰਨਵਾਦ ਕਰਦੇ ਕਮੀਣਾਂ ਲਈ ਵੱਖਰੀ ਜਗ੍ਹਾ ਭਾਲਦੇ; ਪਰ ਅੱਜ ਸਭ ਲਈ ਇੱਕੋ ਜਗ੍ਹਾ ਸੀ। ਕੀਰਤਨ ਤੋਂ ਪਹਿਲਾਂ ਬਾਬੇ ਨੇ ਫਿਰੰਦੇ ਨੂੰ ਆਪਣੇ ਕੋਲ ਬੁਲਾਇਆ। ਰਬਾਬ ਵੱਲ ਇਸ਼ਾਰੇ ਕਰਕੇ ਦੱਸਿਆ, "ਇਹ ਫਿਰੰਦੇ ਨੇ ਬਣਾਈ ਏ।" ਬਲਦੀਆਂ ਮਸ਼ਾਲਾਂ ਦੇ ਚਾਨਣ ਵਿੱਚ ਲੋਕਾਂ ਨੇ ਫਿਰੰਦੇ ਨੂੰ ਜ਼ਾਰੋ-ਜ਼ਾਰ ਰੋਂਦੇ ਸੁਣਿਆ; ਉਹ ਬੋਲਿਆ ਕੁੱਝ ਨਹੀਂ। ਠੰਢੀ ਰੀਵੀ ਚੱਲ ਰਹੀ ਸੀ; ਚੰਨ ਚਾਨਣੀ

ਵੀ ਠੰਢੀ ਠਾਰ ਸੀ। ਫਿਰੰਦਾ ਅਲੱਗ-ਅਲੱਗ ਰਾਗਾਂ ਦੀ ਵਾਰੀ ਆਉਂਦੀ ਸੁਣਦਾ ਰਿਹਾ। ਤੰਦਾਂ ਨੂੰ ਏਨਾਂ ਸੁਘੜ ਤਾਂ ਉਹਨੇ ਨਹੀਂ ਸੀ ਬਣਾਇਆ। ਫਿਰ ਮਲਾਰ ਦੀ ਸੱਦ ਉੱਠੀ। ਰਬਾਬ ਦੀਆਂ ਤੰਦਾਂ ਨਾਲ ਬਾਬੇ ਦੇ ਗਲੇ ਦਾ ਮਿਲਾਪ ਕਿਸੇ ਵੈਰਾਗ ਵੱਲ ਵੱਧਦਾ ਸੁਣਦਾ ਰਿਹਾ। ਕਈ ਵਾਰੀ ਫਿਰੰਦਾ ਬੈਠਾ-ਬੈਠਾ ਸੁੰਨ ਹੋ ਜਾਂਦਾ। ਜਦੋਂ ਸੁਰਾਂ ਆਪਣੀ ਅੰਤਿਮ ਸੂਖ਼ਮ ਬੇਆਵਾਜ਼ ਵੱਲ ਵੱਧਦੀਆਂ ਸੁਣਦੀਆਂ; ਇਸ ਤੋਂ ਅੱਗੇ ਆਵਾਜ਼ਾਂ, ਧੜਕਣਾਂ ਦੇ ਦਖ਼ਲ ਖ਼ਤਮ ਹੁੰਦੇ ਦਿਸਦੇ। ਫਿਰੰਦੇ ਨੇ ਚੁਫ਼ੇਰੇ ਵੇਖਿਆ; ਅਜਿਹੇ ਵੀ ਲੋਕ ਸਨ ਜਿਨ੍ਹਾਂ ਅੱਜ ਪਹਿਲੀ ਵਾਰ ਇਹ ਸਾਜ਼ ਸੁਣਿਆ ਸੀ। ਉਨ੍ਹਾਂ ਨੂੰ ਵੀ ਕੁੱਝ ਸਮਝ ਆ ਰਿਹਾ ਸੀ। ਉਹ ਵੀ ਕਿਸੇ ਤਲ ਉੱਤੇ ਧੁਨੀ ਦਾ ਅਨੰਦ ਮਾਣ ਰਹੇ ਸਨ। ਫਿਰ ਫਿਰੰਦੇ ਨੇ ਸਿਰਫ਼ ਆਪਣੇ ਲਈ ਅੱਖਾਂ ਮੀਚੀਆਂ। ਇਸ ਵਾਰੀ ਰਬਾਬ ਦੀ ਆਵਾਜ਼ ਉਹਦੇ ਹਾਣ ਦੀ ਸੁਣਨ ਲੱਗੀ।

ਏਨੇ ਵੱਡੇ ਇਕੱਠ ਵਿੱਚ ਜਿਸ ਤਰ੍ਹਾਂ ਲੋਕੀਂ ਚੁੱਪਚਾਪ ਸੁਣ ਰਹੇ ਸਨ; ਅਜਿਹਾ ਕਦੇ ਹੀ ਹੁੰਦਾ ਸੀ। ਅੱਜ ਮਰਦਾਨੇ ਦੇ ਨਬੀ ਨਾਲ ਉਹਦੇ ਸਾਹਮਣੇ ਤਿੰਨ ਗੁਰਭਾਈ ਵੀ ਬੈਠੇ ਸਨ। ਅੱਜ ਰਬਾਬ ਦਾ ਸਿਰਜਕ ਵੀ ਸਰੋਤਾ ਸੀ। ਅਜਿਹੇ ਹੀ ਜਸ਼ਨ ਵਿੱਚ ਮਗਨ ਮਰਦਾਨੇ ਨੂੰ ਪੰਡਤ ਸ਼ਾਮੇ ਦੀ ਝਲਕ ਪਈ। ਉਹਨੂੰ ਸੋਚਣ ਦਾ ਸਮਾਂ ਵੀ ਨਹੀਂ ਮਿਲਿਆ ਜਦੋਂ ਬਾਬੇ ਦਾ ਸਹੁਰਾ ਮੂਲਾ ਤੇ ਸੱਸ ਚੰਦੋ ਵੀ ਉਹਦੇ ਪਿੱਛੇ ਖੜ੍ਹੇ ਅੱਗੇ ਆਉਣ ਦੀ ਕੋਸ਼ਿਸ਼ ਕਰ ਰਹੇ ਸਨ। ਉਨ੍ਹਾਂ ਦੇ ਅੱਗੇ ਆਉਣ ਨਾਲ ਸੁਲੱਖਣੀ ਦੀ ਗੋਦੀ ਲਖਮੀ ਦਾਸ ਤੇ ਉਂਗਲੀ ਫੜੀਂ ਸਿਰੀ ਚੰਦ ਵੀ ਦਿਸ ਪਿਆ। ਮਾਲਕੌਂਸ ਦੀ ਧੁਨ ਚੱਲ ਰਹੀ ਸੀ। ਸ਼ਾਇਦ ਇਸੇ ਲਈ ਕੁੱਝ ਦੇਰ ਬੋਲਣਾ ਕਿਸੇ ਨੇ ਉਚਿਤ ਨਹੀਂ ਸਮਝਿਆ। ਫਿਰ ਮੂਲ ਚੰਦ ਤੇ ਚੰਦੋ ਅਗਲੀ ਕਤਾਰ ਵਿੱਚ ਬੈਠੇ ਲੋਕਾਂ ਤੋਂ ਅੱਗੇ ਲੰਘ ਕੇ ਥੜ੍ਹੇ ਤੱਕ ਜਾ ਪਹੁੰਚੇ।

"ਸਭ ਕਬੀਲਦਾਰ ਬੈਠੇ ਨੇ... ਇਹ ਕਿਉਂ ਨਹੀਂ ਤੇਰੇ ਵਾਂਗ ਪਿੰਡ-ਪਿੰਡ ਘੁੰਮਦੇ? ਕਿਉਂਕਿ ਸਭ ਨੇ ਆਪਣੇ ਨਿਆਣੇ ਸਾਂਭਣੇ ਨੇ।" ਅਚਾਨਕ ਸਾਰੇ ਚੰਦੋ ਵੱਲ ਵੇਖਣ ਲੱਗੇ।

"ਤੇਰੀ ਮਾਂ ਤਾਂ ਕਹਿੰਦੀ ਸੀ ਉਹਦੇ ਮੂੰਹ ਵਿੱਚ ਜ਼ਬਾਨ ਹੀ ਨਹੀਂ... ਇੱਥੇ ਵੇਖ ਲੋਕਾਂ ਨੂੰ ਕਿਵੇਂ ਲੇਰਾਂ ਮਾਰ ਕੇ ਵਿਖਾਉਂਦਾ... ਆਪ ਤਾਂ ਕੁੜਮਣੀ ਘਰ ਬੈਠੀ ਏ... ਪੁੱਤ ਫ਼ਕੀਰ ਹੋ ਗਿਆ।" ਪੰਡਿਤ ਸ਼ਾਮੇ ਨੇ ਥੋੜ੍ਹਾ ਅੱਗੇ ਆਉਣ ਦੀ ਕੋਸ਼ਿਸ਼ ਕੀਤੀ। ਪਰ ਚੰਦੋ ਚੁੱਪ ਨਹੀਂ ਸੀ ਹੋ ਰਹੀ।

"ਤੈਨੂੰ ਨੰਗੇ ਪੈਰੀਂ ਲੰਘਦਿਆਂ ਕੋਈ ਲਾਜ ਨਹੀਂ ਆਈ। ਪੱਖੋਕੀ ਦਾ ਤੂੰ ਜੁਆਈ ਸੀ... ਲੰਘਿਆ ਭਿਖਾਰੀਆਂ ਵਾਂਗ... ਸਾਡੀ ਕੋਈ ਇੱਜ਼ਤ ਹੀ ਨਹੀਂ।"

ਲੋਕੀਂ ਬਾਬੇ ਵੱਲ ਵੇਖ ਰਹੇ ਸਨ; ਉਹ ਜ਼ਰੂਰ ਕੁੱਝ ਬੋਲੇਗਾ। ਪਰ ਉਹ ਚੁੱਪਚਾਪ ਸੁਣਦਾ ਰਿਹਾ। ਮਰਦਾਨੇ ਦਾ ਕਈ ਵਾਰੀ ਉੱਠ ਕੇ ਖੜ੍ਹਾ ਹੋਣ ਨੂੰ ਜੀਅ ਕੀਤਾ। ਇਸ ਤਰ੍ਹਾਂ ਬੈਠ ਕੇ ਸੁਣਨਾ ਬੜਾ ਮੁਸ਼ਕਲ ਸੀ। ਹਾਲੇ ਵੀ ਚੰਦੋ ਚੁੱਪ ਨਹੀਂ ਸੀ ਕਰ ਰਹੀ :

"ਨਾ ਸੁਣੀਓ ਇਹਦੀ ਕੋਈ ਗੱਲ... ਇਹਨੇ ਤੁਹਾਡੇ ਧੀਆਂ ਪੁੱਤਰਾਂ ਦੇ ਘਰ ਬਾਰ ਛੁਡਾ ਦੇਣੇ ਨੇ... ਮੇਰੀ ਧੀ ਦਾ ਹਾਲੇ ਚੂੜੇ ਦਾ ਚਾਅ ਵੀ ਨਹੀਂ ਸੀ ਉਤਰਿਆ... ਘਰ ਵਾਰ ਛੱਡ ਕੇ ਤੁਰ ਪਿਆ... ਨੰਗੇ ਪੈਰੀਂ ।"

"ਮਾਤਾ ਜੁੱਤੀ ਪਿਛਲੇ ਪਿੰਡ ਕਿਸੇ ਹੋਰ ਦੇ ਪੈਰੀਂ ਪਾ ਆਏ ਨੇ ਸਾਂਈ...।"

"ਤੂੰ ਚੁੱਪ ਕਰ ਓਏ 'ਚੁੰਘੜਾ'... ਤੇਰਾ ਬਾਪ ਸਿਆਣਾ ਬਿਆਣਾ ਗਲੀ-ਗਲੀ ਡੱਫਲੀ ਵਜਾਉਂਦਾ ਤੇਰੇ ਨਿਆਣੇ ਪਾਲਦਾ ਫਿਰ ਰਿਹਾ... ਤੂੰ ਆਪ ਨੂੰ ਗਵੱਈਆ ਅਖਵਾਉਂਦਾ ਏਂ...।" ਚੰਦੋ ਨੇ ਲੋਕਾਂ ਵੱਲ ਵੇਖਿਆ; ਹਾਲੇ ਕਿਸੇ ਨੇ ਵੀ ਉਹਦੀ ਗੱਲ ਦਾ ਹੁੰਗਾਰਾ ਨਹੀਂ ਸੀ ਦਿੱਤਾ। ਫਿਰ ਉਹ ਮੂਲੇ ਵੱਲ ਉਲਰੀ :

"ਤੂੰ ਖਰੀ-ਖਰੀ ਕਿਉਂ ਨਹੀਂ ਸੁਣਾਉਂਦਾ... ਤੈਨੂੰ ਹਾਲੇ ਵੀ ਲਾਜ ਨਹੀਂ ਆਈ?"

"ਹਾਂ... ਸਾਥੋਂ ਨੀ ਤੇਰੇ ਬੱਚਿਆਂ ਤੇ ਘਰਵਾਲੀ ਦਾ ਭਾਰ ਲਿਆ ਜਾਂਦਾ... ਆਹ ਸਾਂਭ ਆਪਣਾ ਟੱਬਰ... ਅਸੀਂ ਚੱਲੇ...।" ਮੂਲੇ ਨੇ ਬਾਹੋਂ ਫੜ੍ਹ ਸੁਲੱਖਣੀ ਨੂੰ ਬੱਚਿਆਂ ਸਮੇਤ ਅੱਗੇ ਖੜ੍ਹੇ ਵੱਲ ਖਿੱਚਿਆ। ਗੋਦੀ ਚੁੱਕਿਆ ਲਖਮੀ ਦਾਸ ਉੱਚੀ-ਉੱਚੀ ਰੋਣ ਲੱਗਾ। ਉਂਗਲੀ ਫੜ੍ਹੀਂ ਖੜ੍ਹਾ ਸਿਰੀ ਚੰਦ ਵੀ ਲਗਭਗ ਰੋਣ ਲਈ ਤਿਆਰ ਸੀ। ਪਿਆਰ ਕਰਨ ਵਾਲੇ ਨਾਨਾ-ਨਾਨੀ ਨੂੰ ਪਤਾ ਨਹੀਂ ਕਿੱਧਰੋਂ ਕਰੋਧ ਚੜ੍ਹ ਆਇਆ ਸੀ। ਮਰਦਾਨੇ ਨੇ ਰਬਾਬ ਥੱਲੇ ਰੱਖ ਸੁਲੱਖਣੀ ਦੀ ਗੋਦੀ 'ਚੋਂ ਲਖਮੀ ਦਾਸ ਫੜ੍ਹ ਉਹਦੇ ਹੱਥ ਵਿੱਚ ਮਿਜ਼ਰਾਬ ਫੜਾ ਦਿੱਤਾ ਤੇ ਆਪ ਫਿਰ ਝੁਕ ਕੇ ਤਾਰਾਂ ਦੀ ਦੋ ਤਿੰਨ ਵਾਰ ਟਣਕਾਰ ਕੀਤੀ। ਰੋਂਦਾ ਲਖਮੀ ਦਾਸ ਹੱਸਣ ਲੱਗਾ। ਪਰ ਫਿਰ ਵੀ ਸਭ ਦੇ ਉਤਰੇ ਚਿਹਰੇ ਵੇਖ ਬੱਚਿਆਂ ਦੀ ਹਾਲੇ ਤਸੱਲੀ ਨਹੀਂ ਸੀ ਹੋਈ। ਇਸ ਵਾਰੀ ਬਾਬਾ ਪਹਿਲੀ ਵਾਰ ਸੁਲੱਖਣੀ ਨੂੰ ਸੰਬੋਧਨ ਹੋਇਆ :

"ਪਰਮੇਸ਼ਰਕੀਏ... ਤੂੰ ਪਹਿਲਾਂ ਲੰਗਰ ਛੱਕ ਲੈ...।" ਭਗੀਰਥ ਨੇ ਸਿਰੀ ਚੰਦ ਦੀ ਉਂਗਲ ਫੜੀ ਤੇ ਮਰਦਾਨੇ ਦੇ ਗੋਦੀ ਚੁੱਕਿਆ ਲਖਮੀ ਦਾਸ ਤੇ ਉਨ੍ਹਾਂ ਪਿੱਛੇ ਉਦਾਸ ਸੁਲੱਖਣੀ ਚੁਪਚਾਪ ਧਰਮਸ਼ਾਲਾ ਵਿੱਚ ਪੱਕਦੇ ਲੰਗਰ ਵੱਲ ਚੱਲ ਪਏ। ਪੱਖੋਕੀ ਵੱਲ ਤੁਰੇ ਜਾਂਦੇ ਮੂਲ ਚੰਦ ਦੇ ਅੱਗੇ ਚੰਦੋ ਨੇ ਲੋਕਾਂ ਵੱਲ ਗਰਦਨ ਘੁੰਮਾ ਕਿਹਾ:

"ਇਹਨੂੰ ਛੋਟਾ ਨਾ ਜਾਣਿਓ... ਇਹਦੇ ਬਾਪ ਘਰ ਸਭ ਕੁੱਝ ਏ।" ਸੱਸ ਨੂੰ ਸ਼ਾਇਦ ਜਵਾਈ ਦੀ ਇੱਜਤ ਯਾਦ ਆ ਗਈ। ਪਰ ਜੋ ਕੁੱਝ ਵੀ ਉਨ੍ਹਾਂ ਪਹਿਲਾਂ ਕਿਹਾ ਸੀ; ਉਹ ਉਨ੍ਹਾਂ ਨੂੰ ਲੋਕਾਂ ਵਿੱਚ ਖੜ੍ਹਣ ਨਹੀਂ ਸੀ ਦੇ ਰਿਹਾ। ਛੇਤੀ ਹੀ ਉਹ ਪੱਖੋਕੀ ਦੀ ਪਗਡੰਡੀ ਪੈ ਗਏ। ਜਦੋਂ ਤੱਕ ਮਰਦਾਨਾ ਵਾਪਸ ਨਹੀਂ ਆਇਆ, ਬਾਬਾ ਇਕੱਲਾ ਹੀ ਕੀਰਤਨ ਕਰਦਾ ਰਿਹਾ। ਲਖਮੀ ਦਾਸ ਨੂੰ ਖਿਡਾਉਂਦਾ ਮਰਦਾਨਾ ਰਬਾਬ ਨਾਲ ਹੀ ਲੈ ਗਿਆ ਸੀ।

ਪੱਖੋਕੀ ਹਾਲੇ ਵੀ ਓਨੀ ਹੀ ਦੂਰ ਸੀ।ਅਕਸਰ ਕੀਰਤਨ ਵਾਲੇ ਪਿੰਡ ਦੀ ਯਾਦ ਉਦੋਂ ਹੀ ਆਉਂਦੀ ਜਦੋਂ ਦੋ ਢਾਈ ਪਹਿਰ ਤੁਰਨ ਤੋਂ ਬਾਅਦ ਉਨ੍ਹਾਂ ਮੁਹਾਂਦਰਿਆਂ ਦੀ ਝਲਕ ਬਿਲਕੁਲ ਨਹੀਂ ਦਿਸਦੀ। ਸਗੋਂ ਨਵੇਂ ਮੜ੍ਹੰਗੇ ਦਿਸਣ ਲੱਗਦੇ ਨੇ। ਪਰ ਅੱਜ ਉਸ ਝਲਕ ਦਾ ਅਨੁਭਵ ਵੀ ਬਿਲਕੁਲ ਵੱਖਰਾ ਸੀ। ਮਰਦਾਨੇ ਨੂੰ ਉਮੀਦ ਸੀ, ਬਾਬਾ ਸਵੇਰੇ ਜਲਦੀ ਹੀ ਪਿੰਡ ਛੱਡ ਦੇਵੇਗਾ।... ਅਜਿੱਤਾ ਚੜ੍ਹਦੇ ਸੂਰਜ ਨਾਲ ਸੁਲੱਖਣੀ ਤੇ ਨਿਆਣਿਆਂ ਨੂੰ ਲੈ ਤਲਵੰਡੀ ਵੱਲ ਚਲਾ ਗਿਆ ਸੀ। ਲੋਕਾਂ ਦੇ ਸਾਹਮਣੇ ਹੀ ਬਾਬੇ ਨੇ ਕਿਹਾ ਸੀ :

"ਪਰਮੇਸ਼ਰਕੀਏ ਅਸੀਂ ਜਲਦੀ ਹੀ ਫੇਰਾ ਪਾਵਾਂਗੇ ... ।" ਉਹ ਚੁੱਪ ਰਹੀ। ਉਹਨੇ ਗੋਦੀ ਚੁੱਕੇ ਲਖਮੀ ਦਾਸ ਨੂੰ ਘੁੱਟ ਕੇ ਵੱਖੀ ਨਾਲ ਲਾ ਲਿਆ। ਕਿਸੇ ਫ਼ਕੀਰ

ਦੀ ਇਹੋ ਜਹੀ ਮਿਲਣੀ ਪਿੰਡ ਵਾਲੇ ਪਹਿਲੀ ਵਾਰ ਵੇਖ ਰਹੇ ਸਨ। ਫਿਰ ਉਹਨੇ ਚੁੱਪ ਤੋੜੀ :

"ਮੇਰੇ ਮਾਪਿਆਂ ਨੇ ਜੋ ਕਿਹਾ ... ਮੇਰੇ ਭਲੇ ਲਈ ਕਿਹਾ... ਮੈਂ ਨਿਮਾਣੀ ਹੁਣ ਚੇਲਿਆਂ ਨਾਲ ਸਾਂਈ ਦੇ ਪਿੰਡ ਵੱਲ ਮੁੜਾਂ...?"

"ਤੇਰਾ ਕਹਿਣਾ... ਸਿਰ ਮੱਥੇ ...।"

ਫਿਰ ਪਿੰਡ ਦਾ ਇੱਕ ਬਜ਼ੁਰਗ ਨਿਕਲ ਕੇ ਅੱਗੇ ਆਇਆ ਸੀ। ਉਹਨੇ ਸੁਲੱਖਣੀ ਦੇ ਸਿਰ ਉੱਤੇ ਹੱਥ ਫੇਰਿਆ :

"ਤੁਸੀਂ ਮਾਲਿਕ ਤੀਵੀਂ ਨੇ ਇਹ ਗੱਲ ਰਾਤ ਨੂੰ ਨਬੇੜ ਲੈਣੀ ਸੀ।"

"ਚੜ੍ਹਦੀ ਜਵਾਨੀ ਵਿੱਚ ਫ਼ਕੀਰੀ ਦਾ ਦੁੱਖ ਇੱਕ ਰਾਤ ਵਿੱਚ ਮੁਕਜੂ ਬਾਬਾ...।"

ਸੁਲੱਖਣੀ ਦਾ ਚਿਹਰਾ ਲਾਲ ਹੋ ਗਿਆ ਸੀ। ਇੱਕ ਵਾਰ ਤਾਂ ਮਰਦਾਨੇ ਨੂੰ ਜਾਪਿਆ ਕਿ ਚੰਦੋ ਵਾਲਾ ਤਾਅ ਸੁਲੱਖਣੀ ਨੂੰ ਵੀ ਚੜ੍ਹਦਾ ਜਾ ਰਿਹਾ ਸੀ।

ਸੁਲੱਖਣੀ ਦੇ ਜਾਣ ਤੋਂ ਬਾਅਦ ਬਾਬੇ ਨੇ ਭਗਵੇਂ ਦਾ ਸਭ ਤੋਂ ਗੂੜ੍ਹਾ ਰੰਗ ਪਾਇਆ। ਉਹਨੇ ਗਜਾ ਕਰਨ ਵਾਂਗ ਪੂਰੇ ਪਿੰਡ ਦੀ ਫੇਰੀ ਪਾਈ। ਰਾਤ ਦੇ ਕੀਰਤਨ ਤੋਂ ਬਾਅਦ ਬਾਬਾ ਅਜਿਹਾ ਕਦੇ ਨਹੀਂ ਸੀ ਕਰਦਾ। ਉਨ੍ਹਾਂ ਗਲੀ-ਗਲੀ ਘੁੰਮ ਕੇ ਹਰ ਇੱਕ ਦਰਵਾਜ਼ੇ ਅੱਗੇ ਖੜ੍ਹ ਕੇ ਗਾਇਆ।

ਸਉ ਉਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥

ਕਈ ਜਨਾਨੀਆਂ ਅੰਦਰੋਂ ਬੋਲ ਸੁਣ ਆਟਾ, ਰੋਟੀ, ਕੁੱਝ ਰਸਦ ਲੈ ਕੇ ਬਾਹਰ ਨਿਕਲੀਆਂ। ਪਰ ਦੋਵੇਂ ਗਵੰਤਰੀਆਂ ਕੋਲ ਨਾ ਕੋਈ ਝੋਲੀ ਦਿਸਦੀ ਨਾ ਹੀ ਕਾਸਾ ਅੱਗੇ ਵਧਿਆ ਦਿਸਦਾ। ਸਗੋਂ ਉਹ ਦੇਹਲੀ ਤੋਂ ਗਜਾ ਵਾਲੀ ਦੂਰੀ ਰੱਖਦੇ...। ਬਾਬਾ ਫਿਰ ਪਿੱਪਲ ਥੱਲੇ ਆ ਬੈਠਾ ਸੀ। ਸਵੇਰ ਦਾ ਖਾਣਾ ਉਨ੍ਹਾਂ ਉੱਥੇ ਹੀ ਖਾਧਾ। ਜਦੋਂ ਉਹ ਤੁਰੇ ਤਾਂ ਇੱਕ ਪਹਿਰ ਦਿਨ ਬੀਤ ਚੁੱਕਾ ਸੀ। ਰਾਤੀਂ ਜਿਹੜੀ ਚੌਮਾਸੇ ਵਾਲੀ ਠੰਢੀ ਰੀਵੀ ਘੁੰਮਕੇ ਚਿਹਰੇ ਉੱਤੇ ਵੱਜਦੀ ਸੀ; ਉਹ ਥੋੜ੍ਹੀ ਕੋਸੀ ਹੋ ਚੁੱਕੀ ਸੀ। ਪਰ ਚਲ ਹਾਲੇ ਵੀ ਚੌਪਾਸਾ ਹੀ ਰਿਹਾ ਸੀ। ਕਾਫ਼ੀ ਦੇਰ ਤੋਂ ਆਪਣੇ ਹੀ ਕਦਮਾਂ ਦੀ ਆਵਾਜ਼ ਤੋਂ ਬਿਨਾਂ ਕੁੱਝ ਨਹੀਂ ਸੀ ਸੁਣ ਰਿਹਾ। ਮਰਦਾਨੇ ਦਾ ਮਨ ਵਾਰ-ਵਾਰ ਪੱਖੋਕੀ ਵੱਲ ਮੁੜ ਜਾਂਦਾ। ਜਿਵੇਂ ਹੀ ਰਸਤੇ ਨੇ ਰੱਥ ਗੱਡਿਆਂ ਦੀ ਲੀਹ ਛੱਡਣੀ ਸ਼ੁਰੂ ਕੀਤੀ; ਉਸ ਤੋਂ ਪਤਾ ਲੱਗਦਾ ਸੀ ਕਿ ਇਹ ਰਾਹ ਅੱਗੇ ਕਿਤੇ ਸੁੰਨਸਾਨ ਪੜਾਵਾਂ ਵੱਲ ਵੱਧ ਰਿਹਾ ਸੀ। ਇੱਕ ਟੋਏ ਵਿੱਚ ਪੈਰ ਪੈਣ ਤੇ ਬਾਬੇ ਦੇ ਖੀਸੇ ਵਿੱਚ ਕੁੱਝ ਖੜਕਿਆ।

"ਬਾਬਾ ਮੈਂ ਤਾਂ ਸਮਝਿਆ ਘੁੰਗਰੂ ਕਿਤੇ ਡਿੱਗ ਪਿਆ।" (ਨਿਆਣਿਆਂ ਦੁਆਰਾ ਬੰਨ੍ਹਿਆ) ਬਾਬਾ ਚੁੱਪ ਰਿਹਾ।

"ਬਾਬਾ ਤੂੰ ਤੇ ਕਹਿੰਦਾ ਸੀ ਕਿ ਕੁੱਝ ਨਾਲ ਲੈ ਕੇ ਨਹੀਂ ਚੱਲਣਾ...।"

"ਕੁੱਝ ਆਕਾਰ ਸਾਜ਼ ਦਾ ਰੁਤਬਾ ਲੈ ਲੈਂਦੇ ਨੇ ... ਉਨ੍ਹਾਂ ਨੂੰ ਲੈ ਕੇ ਚੱਲਣਾ ਫਿਰ ਪਹਿਲਾਂ ਵਾਂਗ ਨਹੀਂ ਰਹਿੰਦਾ।" ਮਰਦਾਨੇ ਨੇ ਅੱਗੇ ਕੁੱਝ ਪੁੱਛਣ ਤੋਂ ਪਹਿਲਾਂ ਹੀ ਰਬਾਬ ਅੱਗੇ ਕੀਤੀ। ਛਾਤੀ ਉੱਤੇ ਇੱਕ ਅਜਿਹੀ ਥਾਂ ਬਣ ਗਈ ਸੀ, ਜਿੱਥੋਂ ਉਹ ਬੱਚੇ ਵਾਂਗ ਗਲਵਕੜੀ ਪਾ ਲੈਂਦੀ ਸੀ। ਇੱਥੋਂ ਉਹ ਚੱਲਦੇ ਕਦਮਾਂ ਦੀ ਧਮਕ ਤੱਕ ਨੇੜੇ ਨਹੀਂ ਸੀ ਫਰਕਣ ਦੇਂਦੀ। ਰਸਤੇ ਵਿੱਚ ਟਾਂਵੇ-ਟਾਂਵੇ ਰਾਹੀ ਮਿਲੇ। "ਬੀਆਬਾਨਾਂ

ਵਿੱਚ ਚਲੇ ਹੋ।" ਕਈਆਂ ਨੇ ਇਹਦੇ ਨਾਲ਼ ਦੇ ਮਿਲਦੇ ਜੁਲਦੇ-ਸੁਆਲ ਕੀਤੇ। ਜਦੋਂ ਗੌਣ ਖ਼ਤਮ ਹੋਇਆ; ਉਹ ਅਜਿਹੀ ਜਗ੍ਹਾ ਪਹੁੰਚ ਚੁੱਕੇ ਸਨ; ਜਿਥੇ ਰਾਤ ਜੋਰਦਾਰ ਗੜੇ ਪਏ ਸਨ। ਦਰਖ਼ਤਾਂ ਦੇ ਸਿਰ ਔਲਿਆਂ ਨੇ ਭੰਨੇ ਪਏ ਸਨ। ਇੱਕ ਦਿਨ ਪਹਿਲਾਂ ਗੜਿਆਂ ਨਾਲ ਮਰੇ ਪੰਛੀ ਉਸੇ ਪਾਣੀ ਵਿੱਚ ਤੈਰ ਰਹੇ ਸਨ। ਦਿਨ ਦਾ ਅਗਲਾ ਪੜਾਅ ਉਨ੍ਹਾਂ ਉੱਥੇ ਹੀ ਕੀਤਾ।

ਅੱਗੇ ਛੋਟੇ-ਛੋਟੇ ਘਰਾਂ ਦੇ ਗੁੱਛੇ ਦਿਸਣੇ ਸ਼ੁਰੂ ਹੋ ਗਏ ਸਨ। ਗੋਲ਼ਾਈਆਂ ਵਿੱਚ ਘੁੰਮਦੀਆਂ ਪਹਾੜੀਆਂ ਵਿੱਚ ਇੱਕ ਛੋਟਾ ਜਿਹਾ ਮੈਦਾਨ ਦਿਸਦਾ; ਜਿਸ ਵਿਚਕਾਰ ਘਰਾਂ ਦਾ ਇੱਕ ਗੁੱਛਾ ਦਿਸਦਾ। ਦੂਰੋਂ ਚਗਾਠਾਂ ਵਾਂਗ ਜੜੇ ਹੋਏ ਛੋਟੇ-ਛੋਟੇ ਖੇਤ ਦਿਸਦੇ ਜੋ ਨੇੜੇ ਆ ਕੇ ਉੱਚੇ-ਨੀਵੇਂ ਦਿਸਣ ਲੱਗ ਪੈਂਦੇ। ਅਸਮਾਨ ਉੱਤੇ ਚਿੱਟੀਆਂ ਬੱਦਲੀਆਂ ਪਹਾੜਾਂ ਨਾਲ ਲੱਗ ਸੁਰਮਈ ਹੋ ਜਾਂਦੀਆਂ ਤੇ ਕੁੱਝ ਦੇਰ ਲਈ ਪਹਾੜਾਂ ਉੱਪਰੋਂ ਧੁੱਪ ਗਾਇਬ ਹੋ ਜਾਂਦੀ। ਖੂਹ ਬਹੁਤ ਸਨ; ਪਰ ਮਣਾਂ ਬਹੁਤ ਨੀਵੀਆਂ ਸਨ। ਬਹੁਤੇ ਖੂਹਾਂ ਦੀਆਂ ਭੌਣੀਆਂ ਟੁੱਟੀਆਂ ਸਨ। ਦਿਨ ਦਾ ਚੌਥਾ ਪਹਿਰ ਸ਼ੁਰੂ ਹੋ ਗਿਆ ਸੀ। ਇਸ ਪਿੰਡ ਨੂੰ ਪਾਰ ਕਰਨ ਲਈ ਸਾਹਮਣੇ ਪਹਾੜੀ ਉੱਤੇ ਚੜ੍ਹਦੀ ਪਗਡੰਡੀ ਦਿਸਣ ਲੱਗ ਪਈ ਸੀ। ਮਰਦਾਨੇ ਦਾ ਜੀਅ ਕੀਤਾ ਜੇ ਦਿਨ ਦਾ ਆਖਰੀ ਪੜਾਅ ਇੱਥੇ ਹੀ ਹੋ ਜਾਵੇ। ਪਿੰਡ 'ਚੋਂ ਨਿਕਲਿਆ ਇੱਕ ਸਾਧਾਂ ਦਾ ਟੋਲਾ ਬਿਲਕੁਲ ਘਰੇਲੂ ਗੱਲਾਂ ਕਰਦਾ ਸੁਣਿਆ। ਪਰ ਸਾਧ ਉਨ੍ਹਾਂ ਤੋਂ ਅੱਗੇ ਲੰਘਣ ਦੀ ਕਾਹਲ ਵਿੱਚ ਸਨ। ਉਹ ਜਲਦੀ ਹੀ ਇਸ ਪਿੰਡ ਤੋਂ ਦੂਰੀ ਬਣਾਉਣ ਦੀ ਕੋਸ਼ਿਸ ਵਿੱਚ ਸਨ। ਪਿੰਡ ਵਲੋਂ ਆਉਂਦੀ ਇੱਕ ਤਿਰਛੀ ਢਲਾਨ ਤੋਂ ਉਤਰਦੀ ਪਗਡੰਡੀ ਉੱਤੇ ਇੱਕ ਤੀਵੀਂ ਤੇ ਮਰਦ ਉੱਚੀ-ਉੱਚੀ ਬਹਿਸਦੇ ਨਜ਼ਰ ਆਏ।

"ਲਓ ਫਿਰ ਆ ਗਏ।" ਸਾਧਾਂ ਦੇ ਟੋਲੇ 'ਚੋਂ ਕਿਸੇ ਦੀ ਆਵਾਜ਼ ਆਈ। ਹੁਣ ਉਨ੍ਹਾਂ ਦੀ ਆਵਾਜ਼ ਸਾਫ਼ ਸੁਣਾਈ ਦੇ ਰਹੀ ਸੀ :

"ਮੈਨੂੰ ਛੱਡ ਕੇ ਨਾ ਜਾ... ਮੈਂ ਤੇਰੇ ਬਿਨਾਂ ਰਹਿ ਨਹੀਂ ਸਕਦੀ...।"

"ਮੈਂ ਤੈਨੂੰ ਫਿਰ ਮਿਲਣ ਆਵਾਂਗਾ ...।" ਨੌਜਵਾਨ ਦਾ ਪਹਿਰਾਵਾ ਗੇਰੂ ਰੰਗਾ ਸੀ।

"ਮੈਨੂੰ ਦੁਖੀ ਕਰਕੇ ਤੂੰ ਰੱਬ ਨੂੰ ਨਹੀਂ ਪਾ ਸਕਦਾ।"

"ਮੁੜ ਜਾ 'ਜੈਨਦੀਪ'।" (ਸੁਕਰਾਤ ਦੇ ਘਰ ਵਾਲੀ ਦਾ ਨਾਂ)

"ਪਰ ਮੈਂ ਤੈਨੂੰ ਸੁਕਰਾਤ ਨਹੀਂ ਕਹਿਣ ਲੱਗੀ।" ਉਹ ਲਗਭਗ ਬਰਾਬਰ ਤੁਰ ਰਹੀ ਸੀ। ਪਗਡੰਡੀ ਨੇ ਘੁੰਮ ਕੇ ਇਸੇ ਰਾਹ ਵਿੱਚ ਮਿਲਣਾ ਸੀ; ਜਿੱਥੇ ਬਾਬਾ ਤੇ ਮਰਦਾਨਾ ਚੱਲ ਰਹੇ ਸਨ। ਉਹ ਬਹਿਸਦੇ-ਬਹਿਸਦੇ ਬਿਲਕੁਲ ਮਰਦਾਨੇ ਦੇ ਸਾਹਮਣੇ ਆ ਗਏ।

"ਲੈ ਹੁਣ ਸੁਕਰਾਤ ਬਣਕੇ ਹੀ ਮੁੜਾਂਗਾ ...।"

"ਪਰ ਜ਼ਹਿਰ ਤਾਂ ਘਰ ਛੱਡ ਚੱਲਿਆਂ...।" ਉਹ ਲੰਬੇ ਕਦਮੀਂ ਸਾਧਾਂ ਦੇ ਟੋਲੇ ਵਿੱਚ ਜਾ ਮਿਲਿਆ (ਜੋ ਇਹਨੂੰ ਪਿੰਡ ਛੱਡਣ ਆਏ ਸਨ) ਉਹ ਥੋੜ੍ਹਾ ਜਿਹਾ ਹਸੀ; ਫਿਰ ਚੁੱਪਚਾਪ ਪਿੰਡ ਵੱਲ ਵਾਪਸ ਮੁੜ ਗਈ ਜਿਵੇਂ ਕੁੱਝ ਹੋਇਆ ਹੀ ਨਾ ਹੋਵੇ। ਉਹਦੇ ਲੰਬੇ-ਲੰਬੇ ਸਾਹ ਜਦੋਂ ਮਰਦਾਨੇ ਕੋਲੋਂ ਲੰਘੇ ਤਾਂ ਲੱਗਿਆ ਸੀ ਕਿ ਕੁੱਝ ਬੋਲੇਗੀ ਜ਼ਰੂਰ। ਪਰ ਉਹ ਉਸੇ ਰਾਹ ਮੁੜ ਗਈ ਜਿਧਰੋਂ ਉਹ ਬਹਿਸਦੀ ਆਈ ਸੀ। ਇੱਕ

ਵਾਰ ਤਾਂ ਮਰਦਾਨੇ ਦਾ ਵੀ ਜੀਅ ਕੀਤਾ ਕਿ ਉਸ ਕੁੜੀ ਦਾ ਪੱਖ ਲਿਆ ਜਾਵੇ। ਪਰ ਉਹ ਤੇ ਉਹਦਾ ਗੁਰੂ ਆਪ ਕੀ ਕਰ ਰਹੇ ਸਨ? ਰੱਖੀ ਤੇ ਸੁਲੱਖਣੀ ਦੇ ਚਿਹਰੇ ਸਾਹਮਣੇ ਆ ਖੜ੍ਹੇ ਹੋਏ।

ਅਗਲਾ ਪਿੰਡ ਛੇਤੀ ਹੀ ਆ ਗਿਆ ਸੀ। ਖੜ੍ਹੇ ਕੋਹਲੂ ਦਾ ਬੌਲਦ ਪੈੜ੍ਹ ਵਿੱਚ ਹੀ ਬੈਠਾ ਦਿਸਿਆ। ਹਾਲੇ ਉਹਦੇ ਗਲ ਦਾ ਰੱਸਾ ਨਹੀਂ ਸੀ ਖੁੱਲ੍ਹਿਆ। ਪੈੜ੍ਹ ਨੇੜੇ ਘਾਣੀਆਂ ਸੁੱਕ ਰਹੀਆਂ ਸਨ। ਅਗਲੇ ਕਈ ਦਿਨਾਂ ਤੱਕ ਕੋਈ ਵੇਹਲ ਨਹੀਂ ਸੀ। ਬੈਠੇ-ਬੈਠੇ ਬੌਲਦ ਨੇ ਇੱਕ ਵਾਰ ਅੱਖਾਂ ਚੁੱਕ ਸਾਧਾਂ ਦੇ ਟੋਲੇ ਵੱਲ ਵੇਖਿਆ; ਫਿਰ ਗਰਦਨ ਥੱਲੇ ਵੱਲ ਸੁੱਟ ਲਈ।

"ਸਾਂਈ ਜੀ ਕਿਧਰੋਂ ਆਏ ਹੋ?" ਓਹੀ ਨੌਜਵਾਨ ਪੁੱਛਣ ਲਈ ਪਿੱਛੇ ਚੱਲਦੇ ਬਾਬੇ ਲਈ ਰੁਕਿਆ। ਕੋਈ ਜਵਾਬ ਨਾ ਸੁਣਕੇ ਉਹ ਫਿਰ ਬੋਲਿਆ।

"ਕਿੱਥੋਂ ਦੇ ਬਸ਼ਿੰਦੇ ਹੋ?" ਜਦੋਂ ਦੋ ਪ੍ਰਸ਼ਨਾਂ ਦਾ ਉੱਤਰ ਨਹੀਂ ਦਿੱਤਾ ਤਾਂ ਮਰਦਾਨੇ ਨੂੰ ਪਤਾ ਸੀ ਕਿ ਇਹ ਚੁੱਪ ਬਾਬੇ ਦੇ ਜਵਾਬ ਲਈ ਹੀ ਹੈ। ਇਹ 'ਹੋਣ ਦੇਣਾ' ਵੇਲੇ ਬਾਬੇ ਦੀ ਅਦਾ ਵੇਖਣ ਲਈ ਮਰਦਾਨੇ ਨੇ ਬਰਾਬਰ ਹੋਣ ਦੀ ਕੋਸ਼ਿਸ ਕੀਤੀ।

"ਇਹ ਮਰਾਸੀ ਤੋਂ ਗੁਰੂ ਬਣਿਆ ਏ ਜਾਂ ਗੁਰੂ ਮਰਾਸੀ ਹੋ ਗਿਆ ਏ?"

"ਦੋਵੇਂ ਹੀ...।" ਬਾਬਾ ਮੁਸਕਰਾ ਰਿਹਾ ਸੀ। ਉਸ ਜੁਆਨ ਚਿਹਰੇ ਨੇ ਕਈ ਵਾਰ ਝੁੱਕ ਕੇ ਬਾਬੇ ਦੇ ਹੱਸਦੇ ਚਿਹਰੇ ਵੱਲ ਵੇਖਿਆ। ਮੁੜ ਕੇ ਉਹਨੇ ਕੋਈ ਪ੍ਰਸ਼ਨ ਨਹੀਂ ਕੀਤਾ। ਉਹ ਲਗਭਗ ਬਾਬੇ ਦੇ ਬਰਾਬਰ ਤੁਰਦਾ ਰਿਹਾ। ਅੱਗੇ ਚੱਲਦਾ ਸਾਧਾਂ ਦਾ ਟੋਲਾ ਤੇਜ਼ ਕਦਮੀਂ ਦੂਰ ਲੰਘ ਗਿਆ। ਉਹ ਸਮਝਦੇ ਸਨ ਕਿ ਸ਼ਾਇਦ ਉਹਨੇ ਵਾਪਸ ਪਿੰਡ ਮੁੜਣ ਦਾ ਮਨ ਬਣਾ ਲਿਆ ਹੈ।

ਫਿਰ ਦਰਖ਼ਤਾਂ ਦੀਆਂ ਛਾਂਵਾਂ ਫਿੱਕੀਆਂ ਪੈਣ ਲੱਗੀਆਂ। ਫਿਰ ਛਾਂਵਾਂ ਨੇ ਵੀ ਆਪਣਾ ਆਪਾ ਕਿਸੇ ਨੂੰ ਸੌਂਪ ਦਿੱਤਾ। ਦਰੱਖ਼ਤ ਜਿਨ੍ਹਾਂ ਤੋਂ ਉਹ ਉਤਰੀਆਂ ਸਨ; ਉਹ ਵੀ ਆਪਣਾ ਦਿਸਣਾ ਨਹੀਂ ਬਚਾ ਸਕੇ। ਅੱਜ ਦੀ ਰਾਤ ਦੇ ਪੜਾਅ ਵੇਲੇ ਉਹ ਤਿੰਨ ਜਣੇ ਸਨ। ਦੋ ਜਣਿਆਂ ਨੂੰ ਕੀਰਤਨ ਕਰਦਾ ਵੇਖ ਪਿੰਡ ਵਾਲੇ ਚੁੱਪ ਬੈਠੇ ਚਿਹਰੇ ਵੱਲ ਹੈਰਾਨੀ ਨਾਲ਼ ਵੇਖਦੇ ਰਹੇ। ਉਹ ਖ਼ੂਬਸੂਰਤ ਨੌਜਵਾਨ ਸੀ। ਉਹਦਾ ਪਹਿਰਾਵਾ ਵੀ ਇਨ੍ਹਾਂ ਦੋਵਾਂ ਤੋਂ ਵੱਖਰਾ ਸੀ। ਕੀਰਤਨ ਤੋਂ ਬਾਅਦ ਕਈ ਜਣੇ ਉਹਨੂੰ ਲੈਣ ਆਏ। ਉਹ ਇਸ ਪਿੰਡ ਦਾ ਜੁਆਈ ਜੋ ਸੀ। ਦੂਜੀ ਸਵੇਰ ਤੁਰਨ ਵੇਲੇ ਲੋਕਾਂ ਨੇ ਏਨੀ ਕੀਰਤਨ ਦੀ ਗੱਲ ਨਹੀਂ ਕੀਤੀ; ਜਿੰਨੀ ਉਨ੍ਹਾਂ ਪਿੰਡ ਦੇ ਜੁਆਈ ਨੂੰ ਵਾਪਸ ਲਿਆਉਣ ਦੀ ਕੀਤੀ ਸੀ। ਉਹ ਕਈ ਸਾਲਾਂ ਤੋਂ ਆਪਣੇ ਸਹੁਰੀਂ ਪਿੰਡ ਨਹੀਂ ਸੀ ਆਇਆ ...।

## ਕਾਂਡ : ਸੋਲ੍ਹਵਾਂ

ਫਿਰ ਬੌਲਦਾਂ ਦੇ ਗਲ ਦੀਆਂ ਟੱਲੀਆਂ ਤੇ ਡੰਗਰਾਂ ਦੇ ਗਲਾਂ ਦੀਆਂ ਟੱਲੀਆਂ ਦੀ ਟੁਣਕਾਰ ਵਿਚਲਾ ਫ਼ਰਕ ਸੁਣਨ ਲੱਗਾ। ਸ਼ਾਇਦ ਤਲਵੰਡੀ ਨੇੜੇ ਆ ਰਿਹਾ ਸੀ। ਸੂਰਜ ਚੜ੍ਹਿਆ; ਚਾਨਣ ਨੇ ਰੰਗ ਬਦਲੇ। ਦੂਰ ਤੱਕ ਤਲਵੰਡੀ ਦੇ ਖੇਤਾਂ ਦੇ ਵਿਛਾਉਣੇ ਦਿਸਣ ਲੱਗੇ। ਹਾੜ੍ਹੀ ਵੱਡੀ ਹੋ ਰਹੀ ਸੀ। ਸਰ੍ਹੋਂ ਦੇ ਖੇਤਾਂ ਦੀਆਂ ਪੀਲੀਆਂ ਪੰਖੜੀਆਂ ਨਾਲ ਲਿਬੜੀਆਂ ਤਿਤਲੀਆਂ ਜਾਗ ਪਈਆਂ ਸਨ। ਗੰਦਲਾਂ ਉੱਤੇ ਟਿਕੀਆਂ ਓਸ ਦੀਆਂ ਬੂੰਦਾਂ ਬਿੰਦੀਆਂ ਹੋ ਥੱਲੇ ਵੱਲ ਖਿਸਕ ਰਹੀਆਂ ਸਨ। ਮਰਦਾਨੇ ਨੇ ਤਲਵੰਡੀ ਲਈ ਕੁੱਝ ਕਹਿਣਾ ਚਾਹਿਆ। ਪਹਿਲਾਂ ਅਸਮਾਨ ਦਾ ਤਾਜ਼ਾ ਅਸਮਾਨੀ ਰੰਗ ਵੇਖਿਆ। ਇਲਾਕਾਈ ਪੰਛੀਆਂ ਦੇ ਕੁਦਰਤੀ ਗੀਤ ਸੁਣੇ। ਓਸ ਨਾਲ ਗਿੱਲੀਆਂ ਹੋਈਆਂ ਪੁਰਾਣੀਆਂ ਪੈੜਾਂ ਵੇਖੀਆਂ। ਜੀਅ ਕੀਤਾ ਇਸ ਤਰ੍ਹਾਂ ਹੀ ਭਰੇ ਭਰਾਏ ਦੋਵੇਂ ਪਿੰਡ ਅੰਦਰ ਚਲੇ ਜਾਣ। ਕੁੱਝ ਕਹਿਣਾ ਕਿਤੇ ਕੁੱਝ ਰੋਕ ਹੀ ਨਾ ਦੇਵੇ। ਹੁਣ ਉਹ ਬਾਬੇ ਦੇ ਖੇਤਾਂ ਵਿੱਚਲੀ ਪਹੀ ਵਿੱਚੋਂ ਲੰਘ ਰਹੇ ਸਨ। ਦੋਵੇਂ ਪਾਸੇ ਮਹਿਤਾ ਕਾਲੂ ਦੇ ਖੇਤ ਸਨ। ਇੱਕ ਫ਼ਕੀਰੀ ਤਲਵੰਡੀ ਦੀ ਮਿੱਟੀ ਦੇ ਸੁਆਸਾਂ ਵਿੱਚ ਸਾਹ ਲੈਂਦੀ ਜਾਪੀ। ਅੱਗੇ ਦੂਰ ਤੱਕ ਰਾਏ ਬੁਲਾਰ ਦੇ ਖੇਤਾਂ ਦੀ ਝਲਕ ਸੀ। "ਪਹਿਲਾਂ ਅੰਮੀ ਕੋਲ ਜਾਵੀਂ।" ਬਾਬੇ ਦੀ ਆਵਾਜ਼ ਨਾਲ ਚੰਦਰਭਾਨ ਸੰਧੂ ਦਾ ਖੂਹ ਦਿਸਿਆ; ਨਹੀਂ ਤਾਂ ਮਸਤੀ ਵਿੱਚ ਉਹਨੇ ਕੋਲੋਂ ਲੰਘ ਜਾਣਾ ਸੀ। ਉਹ ਹਾਲੇ ਸੋਚ ਹੀ ਰਿਹਾ ਸੀ; ਬਾਬੇ ਨੇ ਖੂਹ ਕੋਲ ਪੰਡੋਕਲੀ ਤੇ ਕਾਸਾ ਰੱਖ ਵੀ ਦਿੱਤੇ ਸਨ। ਬੈਠਣ ਤੋਂ ਪਹਿਲਾਂ ਮਰਦਾਨੇ ਨੇ ਪੁੱਛਿਆ:

"ਬਾਬਾ ਇਕੱਲਿਆਂ ਹੀ...।" ਹਲਕੀ ਜਹੀ ਮੁਸਕਾਨ ਨਾਲ ਉਹਨੇ ਬਾਬੇ ਦਾ ਦੋ ਵਾਰ ਸਿਰ ਹਿਲਦਾ ਵੇਖਿਆ। ਠੰਢੀ-ਠਾਰ ਸਵੇਰ ਦੀ ਲੰਬੀ ਤੋਰ ਨੇ ਬਾਬੇ ਦੇ ਮੱਥੇ ਉੱਤੇ ਹਲਕੀ-ਹਲਕੀ ਪਸੀਨੇ ਦੀ ਪਰਤ ਚੜ੍ਹਾ ਦਿੱਤੀ ਸੀ। ਘਰ ਲਿਜਾਣ ਲਈ ਤਾਂ ਕੁੱਝ ਵੀ ਨਹੀਂ ਸੀ; ਮਰਦਾਨੇ ਨੇ ਗਲ ਵਾਲੇ ਹਰੇ ਸਾਫ਼ੇ ਨੂੰ ਥੋੜ੍ਹਾ ਅੱਗੇ ਪਿੱਛੇ ਕੀਤਾ। ਚਾਰ ਕਦਮ ਅੱਗੇ ਪੁੱਟ ਇੱਕ ਵਾਰ ਫਿਰ ਪਿੱਛੇ ਵੱਲ ਵੇਖਿਆ। ਪਲ-ਪਲ ਵਿੱਚ ਸੁਤੰਤਰਤਾ ਲਈ ਤੁਰਦੇ ਕਦਮ ਕੁੱਝ ਦੇਰ ਲਈ ਰੁੱਕ ਗਏ ਸਨ। ਅਗਲੇ ਕਦਮਾਂ ਨਾਲ ਉਹਨੂੰ ਤਲਵੰਡੀ ਆਪਣੀ ਅਸਲ ਦੂਰੀ 'ਤੇ ਦਿਸੀ। ਉਹਨੂੰ ਪਤਾ ਸੀ ਤਲਵੰਡੀ ਵਿੱਚ ਸੁਆਲ ਜਿਉਂ ਦੇ ਤਿਉਂ ਉਹਦੇ ਸਾਹਮਣੇ ਦੁਹਰਾਏ ਜਾਣਗੇ। ਇੱਕ ਅਤੀਤ ਤੋਂ ਦੂਜੇ ਅਤੀਤ ਵੱਲ ਜਾਂਦੀ ਨਜ਼ਰ ਵਿੱਚ ਜੇ ਉਹ ਕੁੱਝ ਦੇਰ ਲਈ ਰੁਕ ਜਾਵੇ ਤਾਂ ਸਾਹਸ ਭਰਿਆ ਜਾ ਸਕਦਾ ਸੀ। ਉਹਨੇ ਇੱਕ ਵਾਰ ਫਿਰ ਪਿੱਛੇ ਮੁੜ ਕੇ ਵੇਖਿਆ। ਬਾਬਾ ਤਾਂ ਕਾਰਣਾਂ ਵਿੱਚ ਵੀ ਆਰਾਮ ਕਰ ਰਿਹਾ ਸੀ। ਇਸ ਤੋਂ ਬਾਅਦ ਪਿੱਛੇ ਮੁੜ ਕੇ ਵੇਖਣ ਦਾ ਕੋਈ ਫ਼ਾਇਦਾ ਵੀ ਨਹੀਂ ਸੀ। ਅੱਗੇ ਪਿੰਡ ਸ਼ੁਰੂ ਹੋ ਰਿਹਾ ਸੀ।

ਕਾਸੇ 'ਚੋਂ ਰਾਤ ਦੇ ਗਜ਼ਾ ਕੀਤੇ ਭੋਜਨਾਂ ਦੀ ਖੁਸ਼ਬੋ ਆਈ। ਪਰ ਸੱਜਰੇ ਗੁੰਨੇ

ਆਟੇ ਦੀ ਖਮੀਰੀ ਮਹਿਕ ਨੇ ਉਹਨੂੰ ਰੋਕ ਦਿੱਤਾ। ਚਗ੍ਹਾਠਾਂ ਉੱਤੇ ਬਣੇ ਮੂਰਤੀਆਂ ਦੇ ਜਾਣੇ-ਪਛਾਣੇ ਮੜ੍ਹੰਗੇ ਦਿਸਣ ਲੱਗੇ। ਸਵੇਰੇ-ਸਵੇਰੇ ਲੋਕ ਹਾਲੇ ਘਰਾਂ ਤੋਂ ਨਹੀਂ ਸੀ ਨਿਕਲੇ। ਫਿਰ ਵੀ ਕਦੇ ਵੀ ਕਿਸੇ ਵੀ ਪ੍ਰਸ਼ਨ ਦਾ ਆਰੰਭ ਹੋ ਸਕਦਾ ਸੀ। ਸਫ਼ਰਾਂ ਦੀਆਂ ਯਾਦਾਂ ਬਾਰੇ ਅੰਮੀ ਦੇ ਡਰ-ਡਰ ਕੇ ਕੀਤੇ ਸੁਆਲ ਲਲਾਰੀਆਂ ਦੀ ਗਲੀ ਵਾਂਗ ਡੱਬ-ਖੜੱਬੇ ਹੋ ਰਹੇ ਸਨ। ਸਾਹਮਣੇ ਪਿੰਡ ਦੇ ਟੋਬੇ ਵਿੱਚ ਦੁੱਧ ਵਧਾਉਂਦੀ ਤੀਵੀਂ ਵੱਲ ਵੇਖਿਆ। ਕੰਢੇ ਉੱਤੇ ਖੜ੍ਹੇ ਬਰੋਟੇ ਦੇ ਸਿਰ ਉੱਤੋਂ ਟਾਹਲਿਆਂ ਉੱਪਰੋਂ ਧਰਤੀ ਵੱਲ ਉਤਰੀਆਂ ਜੜ੍ਹਾਂ ਹੋਰ ਸੰਘਣੀਆਂ ਦਿਸੀਆਂ। ਦੁੱਧ ਵਧਾ ਕੇ ਉਸ ਤੀਵੀਂ ਨੇ ਮਰਦਾਨੇ ਵੱਲ ਧਿਆਨ ਨਾਲ ਵੇਖਿਆ। ਇਹ ਉਹੀ ਥਾਂਵਾਂ ਸਨ ਜਿੱਥੇ ਦੌਲਤਾਂ ਮਾਸੀ ਨੇ ਅਨੇਕਾਂ ਵਾਰ ਪੁੱਛਿਆ ਸੀ : "ਭਾਈ ਕਿਸੇ ਨੇ ਨਾਨਕ ਤਾਂ ਨਹੀਂ ਵੇਖਿਆ?" ਫਿਰ ਮੰਦਰ ਤੇ ਮਸੀਤ ਸਾਹਮਣੇ ਆਪਣਾ ਖੂਹ ਦਿਸਿਆ। ਆਪਣੇ ਘਰ ਦੀ ਦੇਹਲੀ ਉੱਪਰ ਅੱਧ-ਖੁੱਲ੍ਹੇ ਬੂਹੇ ਦਾ ਪਰਛਾਵਾਂ ਵੇਖਿਆ। ਜਦੋਂ ਮਰਦਾਨੇ ਨੇ ਘਰ ਅੰਦਰ ਵੇਖਿਆ ਤਾਂ ਅੰਮੀ ਦੀ ਪਿੱਠ ਗਲੀ ਵੱਲ ਸੀ। ਉਹਦੀ ਪਿੱਠ ਪਿੱਛੇ ਅੱਬਾ ਦਾ ਦੈਂਗੜਾ ਪਿਆ ਸੀ। ਜਿਸ ਤੋਂ ਸਾਫ਼ ਜਾਹਿਰ ਸੀ ਕਿ ਉਹ ਕਿਤੇ ਨੇੜੇ-ਤੇੜੇ ਹੀ ਹੈ। ਜਦੋਂ ਤੱਕ ਉਹ ਅੰਮੀ ਦੇ ਬਿਲਕੁਲ ਅੱਗੇ ਨਹੀਂ ਗਿਆ; ਉਹ ਅੰਮੀ ਦੇ ਨਜ਼ਰੀਂ ਨਹੀਂ ਪਿਆ। ਉਹਨੇ ਝੁਕ ਕੇ ਅੰਮੀ ਦੇ ਦੋਵੇਂ ਹੱਥ ਸਿਰ ਉੱਤੇ ਕੀਤੇ। ਅਚਾਨਕ ਮਿਲੀ ਖੁਸ਼ੀ ਤੋਂ ਉਹ ਉੱਠ ਨਾ ਸਕੀ। ਰਬਾਬ ਦੇ ਪਿੱਛਿਓਂ ਹੱਥ ਘੁੰਮਾ ਕੇ ਉਹਨੇ ਆਪਣੀ ਮਰਜ਼ੀ ਨਾਲ ਸਿਰ ਪਲੋਸਿਆ।

"ਸਾਜ਼ ਨੂੰ ਸਾਜ਼ ਕੋਲ ਟੰਗਦੇ...।" ਅੰਮੀ ਖੜ੍ਹੀ ਹੋ ਗਈ ਸੀ। ਸਭ ਪੁਰਾਣੇ ਸਾਜ਼ ਪੁਰਾਣੀ ਜਗ੍ਹਾ ਟੰਗੇ ਸਨ। ਪਹਿਲੀ ਵਾਰ ਬੇਗਮ ਨਾਲ ਨਜ਼ਰ ਮਿਲੀ। ਉਹਦੀਆਂ ਭੂਰੀਆਂ ਅੱਖਾਂ ਵਿਚਲੀ ਮਿੱਟੀ ਰੰਗੀ ਪੁਤਲੀ ਸਿਲ੍ਹ ਨਾਲ ਹਲਕੀ-ਹਲਕੀ ਗੁਲਾਬੀ ਹੋ ਗਈ ਸੀ। ਉਹਨੇ ਦੋ ਵਾਰ ਅੱਖਾਂ ਘੁੱਟ ਕੇ ਪਾਣੀ ਬਾਹਰ ਕੱਢਿਆ। ਸ਼ਾਇਦ ਕੁੱਝ ਸਪੱਸ਼ਟ ਨਜ਼ਰ ਨਹੀਂ ਸੀ ਆ ਰਿਹਾ। ਉਹ ਕੰਬਦੇ ਪੈਰਾਂ ਨੂੰ ਸੰਭਾਲਦੀ ਹੋਰ ਨੇੜੇ ਆਈ :

"ਸ਼ੁਕਰ ਏ ਮਰਾਸਣ ਦਾ ਘਰ ਵੀ ਯਾਦ ਆਇਆ।... ਪੀਰਾਂ ਫ਼ਕੀਰਾਂ ਨਾਲ ਰਹਿ ਕੇ ਆਪਣਿਆਂ ਦੇ ਦੁੱਖ ਕਾਹਨੂੰ ਯਾਦ ਰਹਿੰਦੇ ਨੇ...।" ਉਹਨੇ ਮਰਦਾਨੇ ਨੂੰ ਸਾਜਿਦ ਤੇ ਵਾਜਿਦ ਨੂੰ ਗਲਵਕੜੀ ਵਿੱਚ ਲੈਂਦਿਆਂ ਵੇਖ ਕੇ ਗੱਲ ਜਾਰੀ ਰੱਖੀ :

"ਤਲਵੰਡੀ ਤਾਂ ਤੇਰੇ ਲਈ ਚਸਕਾ ਏ ... ਜਦ ਕਦੇ ਜੀਅ ਕਰਿਆ ਘੁੰਮ ਗਿਆਂ...।" ਇੱਕ ਵਾਰ ਉਹਦਾ ਜੀਅ ਕੀਤਾ ਹੁਣੇ ਮੁੜ ਜਾਵਾਂ। ਦੂਰੋਂ ਜਿੰਨਾਂ ਅਸਾਨ ਤਲਵੰਡੀ ਵੱਲ ਆਉਣਾ ਲੱਗਦਾ ਏ; ਓਨਾ ਇਹਦੇ ਅੰਦਰ ਆ ਕੇ ਨਹੀਂ ਜਾਪਦਾ। ਫਿਰ ਅੰਮੀ ਦਾ ਹੱਥ ਮੋਢੇ ਉੱਤੇ ਆ ਟਿੱਕਿਆ :

"ਤੇਰੇ ਪਿੱਛੋਂ ਭੈਰੋਆਣੇ ਵਾਲਾ 'ਇੰਦਰਸੈਨ' ਆਇਆ ਸੀ... ਮੱਲੋ-ਮੱਲੀ ਸਾਰੇ ਪੁਰਾਣੇ ਸਾਜ਼ਾਂ ਨੂੰ ਸੁਰ ਵਿੱਚ ਕਰ ਗਿਆ।'" ਮਰਦਾਨੇ ਨੇ ਮਾਂ ਵੱਲ ਵੇਖਿਆ; ਅਜਿਹੇ ਵੇਲੇ ਅਜਿਹੇ ਹੀ ਸਾਥ ਦੀ ਜ਼ਰੂਰਤ ਸੀ। ਛੋਟਾ ਵੇਹੜਾ ਬੱਚਿਆਂ ਨਾਲ ਭਰ ਗਿਆ ਸੀ। ਸਭ ਕਹਿ ਰਹੇ ਸਨ : "ਅਸੀਂ 'ਸਾਜਿਦ' 'ਵਾਜਿਦ' ਦੇ ਅੱਬਾ ਨੂੰ ਵੇਖਣਾ।" ਹੁਣ ਅੰਮੀ ਨਾਲ ਥੋੜ੍ਹੀ ਬੇਗਮ ਵੀ ਖੁਸ਼ ਨਜ਼ਰ ਆਈ। ਪਾਣੀ ਪੀਕੇ ਜਦੋਂ ਉਹ ਫਿਰ ਅੰਮੀ ਕੋਲ ਬੈਠਿਆ ਤਾਂ ਅੰਮੀ ਨੇ ਫਿਰ ਗੱਲ ਤੋਰ ਲਈ :

"ਮੈਨੂੰ ਆਪਣੇ ਆਖੀਰ ਨਾਲ ਬਹੁਤ ਮੋਹ ਹੋ ਗਿਆ ਪੁੱਤ... ਜਦੋਂ ਦਾ ਤੂੰ ਘਰ ਛੱਡਿਆ।"

"ਅੰਮੀ ਮੈਂ ਤੈਨੂੰ ਕਿੱਥੇ ਛੱਡਿਆ?"

"ਥੋੜ੍ਹਾ ਗਰਜੀ ਬਣਜਾ ਪੁੱਤ ... ਸਭ ਕੁੱਝ ਤੋੜ ਕੇ ਨੀ ਸਰਦਾ।"

ਕੀਲੇ 'ਤੇ ਟੰਗੇ ਚੋਗੇ ਦੀ ਵੱਖੀ ਵਾਲੀ ਜੇਬ ਵਿੱਚ ਹੱਥ ਪਾਉਂਦੀ ਬੇਗਮ ਦੇ ਜਦੋਂ ਮਿਜ਼ਰਾਬ ਹੱਥ ਵਿੱਚ ਆਇਆ; ਉਹਨੇ ਟੋਹ ਕੇ ਉਥੇ ਹੀ ਛੱਡ ਦਿੱਤਾ। ਉਹ ਥੋੜ੍ਹਾ ਮੁਸਕਰਾਈ। ਅੰਮੀ ਨੇ ਵੀ ਵੇਖ ਲਿਆ ਸੀ।

"ਪੁੱਤ ਤੇਰੇ ਕੋਲ ਓੜਣ ਲਈ ਇਹੋ ਕੱਪੜੇ ਨੇ?"

"ਨਹੀਂ ਅੰਮੀ ਲਾਲੋ ਦੇ ਘਰ ਪਏ ਨੇ।" ਲਾਗਦੇ ਘਰੋਂ 'ਠੱਕ-ਠੱਕ ਚੀਂ ਚੀਂ' ਕਰਦੇ ਦਰਵਾਜ਼ਿਆਂ ਦੀਆਂ ਆਵਾਜ਼ਾਂ ਪਹਿਲਾਂ ਨਾਲੋਂ ਜ਼ਿਆਦਾ ਆ ਰਹੀਆਂ ਸਨ। ਕਈ ਵਾਰ ਤਾਂ ਕਿਸੇ ਲੰਬੀ ਚੀਖ ਵਰਗੀ ਆਵਾਜ਼ ਸੁਣਦੀ।

"ਝੜੀ ਲੱਗੀ ਸੀ ਕਈ ਦਿਨਾਂ ਤੋਂ... ਜਿਆਦਾ ਘਰਾਂ ਦੇ ਦਰਵਾਜ਼ੇ ਪੂਰੇ ਨਹੀਂ ਭਿੜਦੇ।" ਕੁੱਝ ਦੇਰ ਉਹ ਮਰਦਾਨੇ ਵੱਲ ਇੱਕ ਟਿਕ ਵੇਖਦੀ ਰਹੀ :

"ਨਾਨਕ ਵੀ ਆਇਆ ਏ... ਤੇਰੇ ਨਾਲ...?" ਪਰ ਇਸ ਨਾਂ ਨਾਲ ਤਾਂ ਮਰਦਾਨੇ ਦਾ ਜਾਣਾ ਜੁੜਿਆ ਸੀ; ਉਹ ਪੁੱਛਣੋਂ ਰੁੱਕ ਗਈ। ਬਾਹਰ ਦੇਹਲੀ ਉੱਤੇ ਭਗਵਿਆਂ ਵਿੱਚ ਕੋਈ ਸਾਧੂ ਵਾਰ-ਵਾਰ ਪੱਕੇ ਅੰਨ ਦੀ ਮੰਗ ਕਰ ਰਿਹਾ ਸੀ। ਉਹਦੇ ਖੜ੍ਹੇ ਰਹਿਣ ਦੀ ਜਿੱਦ 'ਤੇ ਰੱਖੀ ਨੇ ਬਾਂਹ ਕੱਢ ਕੇ ਕਿਹਾ :

"ਜਾਹ.. ਸਾਡੇ ਪਹਿਲਾਂ ਹੀ ਹੈਗਾ...।" ਇਸ ਵਾਰੀ ਉਹਨੇ ਕਿਸੇ ਵੱਲ ਨਹੀਂ ਵੇਖਿਆ। ਵਿਹੜੇ ਵਿੱਚ ਖੇਡਦੇ ਬੱਚੇ ਸਾਜਿਦ, ਵਾਜਿਦ ਦੇ ਅੱਬਾ ਨੂੰ ਪਛਾਣ ਮੌਜ ਮਸਤੀ ਕਰਨ ਲੱਗੇ। ਦਰ 'ਤੇ ਖੜ੍ਹੇ ਸਾਧੂ ਦੀ ਜ਼ਿੱਦ 'ਤੇ ਰੱਖੀ ਹੋਰ ਤਲਖ ਹੋਈ।

"ਤੁਹਾਨੂੰ ਸਾਧੋ ਹਰ ਚੀਜ਼ ਆਸਾਨ ਦਿਸਦੀ ਏ... ਤਾਂ ਹੀ ਮੰਗਣਾ ਔਖਾ ਨੀ ਲੱਗਦਾ। "ਮਰਦਾਨੇ ਨੇ ਹਰੇ ਰੰਗ ਦੇ ਚੋਗੇ ਉੱਪਰ ਮਹਿੰਦੀ ਰੰਗੀ ਚਾਦਰ ਦੀ ਬੁੱਕਲ ਮਾਰੀ। ਅੰਮੀ ਨੇ ਗਲ ਵਿੱਚ ਮਾਲਾ ਦੇ ਮਣਕਿਆਂ ਦੇ ਖੜਕਣ ਦੀ ਆਵਾਜ਼ ਵਿੱਚ ਕੁੱਝ ਤਲਾਸ਼ਣ ਦੀ ਕੋਸ਼ਿਸ ਕੀਤੀ :

"ਪੁੱਤ ਨਾਨਕ ਦੇ ਘਰ ਦੱਸਣ ਚੱਲਿਆਂ...।"

"ਹਾਂ... ਅੰਮੀ...।"

"ਜਾਹ... ਦੇ ਆ ਮਾਂ ਨੂੰ ਦਿਲਾਸਾ ... ਨਾਲੇ ਉਸ ਬਿਗਾਨੀ ਧੀ ਦਾ ਧੀਰ ਧਰਿਆ ਜਾਊ। ਕਿੰਨੇ ਸੋਹਣੇ ਬੱਚੇ ਨੇ ਬਲੂੰਗੜੇ ਜੇ... ਚਲੋ ਹੁਣ ਤਾਂ ਪਲ ਗੇ... ਐਵੇਂ ਤਾਂ ਨੀ ਫ਼ਕੀਰ ਬਣਨ ਤੇ ਮਾਂਵਾਂ ਦੇ ਕਾਲਜੇ ਬੈਠਦੇ...।" ਉਹਨੇ ਅੰਮੀ ਦੀਆਂ ਅੱਖਾਂ 'ਚੋਂ ਤ੍ਰਿਪ-ਤ੍ਰਿਪ ਚੋਂਦੇ ਅੱਥਰੂ ਵੇਖੇ। ਭਰੇ ਵਿਹੜੇ ਵਿੱਚ ਬੱਚੇ ਉੱਚੀ-ਉੱਚੀ ਰੌਲਾ ਪਾ ਰਹੇ ਸਨ। ਇਹ 'ਸਾਜਿਦ ਵਾਜਿਦ' ਦੇ ਅੱਬਾ ਦੀ ਪਛਾਣ ਤੋਂ ਬਾਅਦ ਦਾ ਜਸ਼ਨ ਸੀ।

ਜੀਅ ਤਾਂ ਕੀਤਾ ਪਹਿਲਾਂ ਸਿਆਮੇ ਪੰਡਿਤ ਦੇ ਘਰ ਜਾ ਕੇ ਪੁੱਛਾਂ "ਤੂੰ ਮੂਲੇ ਪਟਵਾਰੀ ਨਾਲ ਕਿਉਂ ਤੁਰਿਆ?" ਪਰ ਘਰੋਂ ਨਿਕਲਦੇ ਵਕਤ ਬੇਗਮ ਦੇ ਕਹੇ ਲਫ਼ਜ਼, "ਜਿਹੜੇ ਕਿਸੇ ਮਗਰ ਨਹੀਂ ਤੁਰੇ; ਤੂੰ ਉਨ੍ਹਾਂ ਪਿੱਛੇ ਕਿਉਂ ਤੁਰਿਆ?" ਅਜਿਹੇ ਲਫ਼ਜ਼ਾਂ ਤੋਂ ਸੰਭਲਣ ਲਈ ਘੱਟੋ-ਘੱਟ ਤਲਵੰਡੀ ਵਿੱਚ ਤਾਂ ਜ਼ਿਆਦਾ ਸਮਾਂ

ਨਹੀਂ ਲੱਗਣਾ ਚਾਹੀਦਾ। ਪਰ ਉਸ ਤੋਂ ਪਹਿਲਾਂ ਮਸੀਤ ਅੱਗੇ ਭੰਗ ਪੀਂਦੇ ਭੰਗੀ ਦੀ ਆਵਾਜ਼ ਸੁਣੀ :

"ਤੂੰ ਤਾਂ ਭੁੱਲ ਹੀ ਗਿਆਂ ਮਰਦਾਨਿਆਂ... ਅੱਗੇ ਕਦੇ ਕਬੀਰ, ਫ਼ਰੀਦ ਦੇ ਪਦ ਸੁਣ ਲੈਂਦੇ ਸੀ, ਹੁਣ ਉਹ ਗੌਣ ਵੀ ਸੁਣਨੋਂ ਗਿਆ...।"

"ਤੈਨੂੰ ਕਿਵੇਂ ਭੁਲ ਸਕਦਾਂ ਮੈਂ...?"

"ਓਹੀ ਗੱਲ ਹੋਈ ਜਿੰਨੀ ਦੂਰ ਚੰਦ ਉਨ੍ਹਾਂ ਲੰਬਾ ਪਰਛਾਵਾਂ...।" ਲੰਬਾ ਸੂਟਾ ਭਰਕੇ ਉਹ ਮੁੜ ਕੇ ਕੁੱਝ ਨਹੀਂ ਬੋਲਿਆ। ਸਿਆਮੇ ਪੰਡਿਤ ਦਾ ਘਰ, ਰੁਕਮਦੀਨ ਦੀ ਡਿਓੜੀ ਤੇ ਰਾਏ ਬੁਲਾਰ ਦੀ ਹਵੇਲੀ, ਸਭ ਲੰਘ ਗਏ ਸਨ।

ਵਿਹੜੇ ਵਿੱਚ ਸੁਲੱਖਣੀ ਸਿਰੀ ਚੰਦ ਦੇ ਮੀਢੀਆਂ ਕਰਦੀ ਦਿੱਸੀ। ਅਜਿਹਾ ਹੀ ਵੇਲ਼ਾ ਔਖਾ ਲੱਗਦਾ ਜਦੋਂ ਘਰ ਅੰਦਰ ਉਡੀਕਦੇ ਚਿਹਰਿਆਂ ਦੀ ਇਕਾਗਰਤਾ ਉੱਤੇ ਥੱਕੀਆਂ-ਥੱਕੀਆਂ ਨਜ਼ਰਾਂ ਪਾਸਾ ਵੱਟਦੀਆਂ ਦਿਸਦੀਆਂ ਨੇ। ਅੱਜ ਉਹਨੇ ਸੁਲੱਖਣੀ ਦੇ ਚਿਹਰੇ ਉੱਤੇ ਇੱਕ ਸਹਿਮ ਵੀ ਵੇਖਿਆ। ਸ਼ਾਇਦ ਉਸ ਦਿਨ ਦੇ ਅਪਮਾਨ ਲਈ ਗੁਰੂ ਚੇਲਾ ਇਕੱਠੇ ਹੀ ਆਏ ਹੋਣ। (ਮੂਲਾ ਤੇ ਚੰਦੋ ਨੇ ਪੱਖੋਕੀ ਨੇੜੇ ਕੀਰਤਨ ਵੇਲੇ ਜੋ ਬੇਇਜ਼ਤੀ ਕੀਤੀ ਸੀ; ਆਉਂਦੀ ਹੋਈ ਸੁਲੱਖਣੀ ਵੀ ਆਪਣੇ ਮਾਂ-ਬਾਪ ਦੀ ਹਿਮਾਇਤ ਕਰ ਆਈ ਸੀ) ਪਰ ਮਰਦਾਨੇ ਨੇ ਝੁਕ ਕੇ ਪ੍ਰਣਾਮ ਕੀਤਾ। ਅੱਜ ਪਹਿਲੀ ਵਾਰ ਹੋਇਆ ਕਿ ਮਾਤਾ ਤ੍ਰਿਪਤਾ ਦੇ ਪੈਰੀਂ ਹੱਥ ਲਾਉਣ ਤੋਂ ਪਹਿਲਾਂ ਉਹਨੇ ਇੱਕ ਵੀ ਲਫ਼ਜ਼ ਨਹੀਂ ਸੁਣਿਆ। ਉਹਨੇ ਸਿੱਧਾ ਹੋ ਕੇ ਇੱਕ ਵਾਰ.ਫਿਰ ਝੁਕ ਕੇ ਪ੍ਰਣਾਮ ਕੀਤਾ।

"ਇਕੱਲਾ ਤਾਂ ਨੀ ਆਇਆ?"

"ਨਹੀਂ ਮਾਤਾ।" ਕੀ ਨਹੀਂ ਦੱਸਣਾ; ਉਹ ਭੁੱਲ ਗਿਆ ਸੀ।

"ਮਾਂਵਾਂ ਨੂੰ ਕਿਤੇ ਇਸ ਤਰਾਂ ਸੁਨੇਹੇ ਦੇਈਦੇ ਨੇ... ਮਰਦਾਨਿਆ...?"

"ਠੀਕ ਕਿਹਾ ਮਾਤਾ...।"

"ਗਲੀ ਵਿੱਚੋਂ ਜਦ ਵੀ ਕੋਈ ਸਾਧੂ ਲੰਘਦਾ... ਜਾਪਦਾ ਨਾਨਕ ਆ ਗਿਆ... ਸਭ ਫ਼ਕੀਰਾਂ ਵਿੱਚ ਚੰਦਰੇ ਨੇ ਆਪਣੇ ਭੁਲੇਖੇ ਪਾ ਦਿੱਤੇ ਨੇ...।"

ਮਰਦਾਨੇ ਨੂੰ ਜਾਪਿਆ ਉਹਨੂੰ ਕੁੱਝ ਪਲਾਂ ਲਈ ਕੀ ਹੋ ਗਿਆ ਸੀ? ਜੋ ਸੋਚਿਆ ਸੀ ਉਸ ਤਰ੍ਹਾਂ ਤਾਂ ਇੱਕ ਵੀ ਉੱਤਰ ਨਹੀਂ ਸੀ ਦਿੱਤਾ। ਇਹ ਗੁਰੂ ਤੇ ਮਾਂ ਵਿੱਚ ਕੀ ਵਖਰੇਵਾਂ ਏ? ਕਦੇ-ਕਦੇ ਬਹੁਤ ਨੇੜੇ ਜਾਪਦੇ ਨੇ; ਕਦੇ ਇੱਕ ਦੂਜੇ ਕੋਲੋਂ ਦਿਸਦੇ ਵੀ ਨਹੀਂ।

ਜਦੋਂ ਮਰਦਾਨਾ ਵਾਪਸ ਬਾਲੇ ਦੇ ਖੂਹ ਉੱਤੇ ਪੁੱਜਿਆ; ਉਦੋਂ ਤੱਕ ਗੁੱਸੇ ਵਿੱਚ ਗੁਫ਼ਾਵਾਂ ਬਣਦੇ ਮੂੰਹ ਸਧਾਰਨ ਹਾਲਤ ਵਿੱਚ ਆ ਗਏ ਸਨ। ਮਾਤਾ ਤ੍ਰਿਪਤਾ ਤੇ ਸੁਲੱਖਣੀ ਖੂਹ ਦੀ ਮਣ ਨਾਲ ਢੋਹ ਲਾ ਕੇ ਬੈਠੀਆਂ ਸਨ। ਪਿਤਾ ਕਾਲੂ ਤੇ ਚਾਚਾ ਲਾਲੂ ਥੋੜ੍ਹਾ ਪਿੱਛੇ ਹੱਟਦੇ ਤੇ ਕੁੱਝ ਯਾਦ ਕਰਦੇ ਫਿਰ ਉਹਦੇ ਕੋਲ ਜਾ ਕੇ ਗੱਲ ਸ਼ੁਰੂ ਕਰਦੇ :

"ਜੇ ਮੋਦੀਖਾਨੇ ਵਿੱਚ ਰਹਿ ਕੇ ਵੀ ਫ਼ਕੀਰ ਹੀ ਬਣਕੇ ਨਿਕਲਣਾ ਸੀ, ਫਿਰ ਗਿਆ ਹੀ ਕਿਉਂ ਸੀ ਸੁਲਤਾਨਪੁਰ...?" ਚਾਚੇ ਦੀ ਤਲਖ਼ ਆਵਾਜ਼ ਸੁਣੀ। ਕਦੇ-ਕਦੇ ਨਾਨਕ ਆਪਣੇ ਆਪ ਨੂੰ ਢੂੰਹਦਾ ਜਿਵੇਂ ਫ਼ਲਾਂ ਲੱਦਿਆ ਕੋਈ ਦਰਖ਼ਤ ਪੱਕੇ ਫ਼ਲ

ਟੋਹ-ਟੋਹ ਵਿਦਾ ਕਰ ਰਿਹਾ ਹੋਵੇ। ਉਹਦੇ ਸਾਦੇ ਬੋਲਾਂ ਦੀ ਮਿਠਾਸ ਸੁਣ ਕੇ, ਉਹ ਦੁਬਾਰਾ ਗ਼ੁੱਸੇ ਹੋਣ ਦੀ ਕੋਸ਼ਿਸ਼ ਕਰਦੇ। ਪਰ ਅਜਿਹਾ ਕਰਦੇ-ਕਰਦੇ ਉਹ ਥੱਕ ਚੁੱਕੇ ਸਨ। ਜਦੋਂ ਉਹ ਸਭ ਨਾਨਕ ਨੂੰ ਇਕੱਲਾ ਛੱਡ ਕੇ ਤੁਰੇ; ਮਰਦਾਨੇ ਦਾ ਮਨ ਭਰ ਆਇਆ। ਇਸ ਤਰ੍ਹਾਂ ਵੱਡੇ-ਵਡੇਰਿਆਂ ਦਾ ਹਾਰ ਕੇ ਜਾਣਾ ਅੰਦਰ ਇੱਕ ਖੋਹ ਜਹੀ ਲਾ ਰਿਹਾ ਸੀ।

"ਚਲੋ ਰਾਏ ਬੁਲਾਰ ਕੋਲ ਚੱਲਦੇ ਹਾਂ... ਉਹਦੀ ਤਾਂ ਮੰਨੇਗਾ ਹੀ...?" ਚਾਚੇ ਨੇ ਘੋੜੀ ਦੀ ਲਗਾਮ ਵੱਡੇ ਭਾਈ ਨੂੰ ਫੜਾ ਦਿੱਤੀ। ਪਿਤਾ ਕੁੱਝ ਜ਼ਿਆਦਾ ਹੀ ਸੋਗ ਵਿੱਚ ਆ ਗਿਆ ਸੀ।

"ਰਾਏ ਜੀ ਇੱਕ ਪਹਿਰ ਗੱਲਾਂ ਕਰਦੇ ਗਏ ਨੇ... ਤੁਹਾਤੋਂ ਪਹਿਲਾਂ ਓਹੀ ਤਾਂ ਬੈਠੇ ਸਨ ... ਗੱਲਾਂ-ਗੱਲਾਂ ਵਿੱਚ ਤਾਂ ਇਉਂ ਲੱਗਦਾ ਸੀ ਕਿ ਪਿੰਡ ਵੱਲ ਹੁਣ ਤੁਰਿਆ ਕਿ ਹੁਣ ਤੁਰਿਆ...।" ਪਿੱਠ ਪਿੱਛੇ ਖੜ੍ਹੀ ਦੌਲਤਾਂ ਸ਼ਾਇਦ ਤ੍ਰਿਪਤਾ ਤੇ ਸੁਲੱਖਣੀ ਨੂੰ ਦਿਲਾਸਾ ਦੇਣਾ ਚਾਹੁੰਦੀ ਸੀ। ਹੌਲੀ-ਹੌਲੀ ਉਹ ਲੋਕ ਵੀ ਚਲੇ ਗਏ ਜੋ ਮਹਿਤਾ ਕਾਲੂ ਨੂੰ ਖੜ੍ਹੇ ਕੁੱਝ ਦੂਰੀ ਤੋਂ ਵੇਖ ਰਹੇ ਸਨ। ਕੁੱਝ ਦੇਰ ਬਾਬੇ ਕੋਲ ਬੈਠ, ਬਾਲਾ ਵੀ ਆਪਣੇ ਖੇਤਾਂ ਵਿੱਚ ਕੰਮ ਕਰਨ ਚਲਾ ਗਿਆ। ਮਾਤਾ ਤ੍ਰਿਪਤਾ ਨੇ ਕਈ ਵਾਰੀ ਪਿੱਛੇ ਵੱਲ ਵੇਖਿਆ। ਫਿਰ ਜਦੋਂ ਸਭ ਦਿਸਣੋਂ ਹਟ ਗਏ ਤਾਂ ਮਰਦਾਨੇ ਦਾ ਗੱਲ ਤੋਰਨ ਨੂੰ ਜੀਅ ਕੀਤਾ :

"ਅੱਜ-ਕਲ੍ਹ ਤਲਵੰਡੀ ਵਿੱਚ ਬੜਾ ਰੌਲਾ ਪਿਆ ਬਾਬਾ ਕਿ ਕਾਲੂ ਦਾ ਪੁੱਤ ਤਿਆਗੀ ਹੋ ਗਿਆ ਏ।"

"ਤਿਆਗ ਤਾਂ ਮਰਦਾਨਿਆਂ ਕੋਈ ਕੀਤਾ ਹੀ ਨਹੀਂ... ਜੋ ਆਪਣਾ ਨਹੀਂ ਸੀ ਓਹੀ ਛੱਡਿਆ।"

"ਪਰ ਬਾਬਾ ਕੋਈ ਹੋਰ ਕਿਉਂ ਸਾਡੇ ਉੱਤੇ ਦਾਅਵਾ ਕਰਦਾ... ਫਿਰ ਉਸ ਦਾਅਵੇ ਤੋਂ ਅੰਦਰ ਪੀੜ ਕਿਉਂ ਹੁੰਦੀ ਏ; ਜਦੋਂ ਉਹ ਆਪਣਾ ਹੈ ਨਹੀਂ?"

"ਜੋ ਆਪਣਾ ਨਹੀਂ ਹੈ ਉਸੇ ਤੋਂ ਤਾਂ ਪੀੜ ਹੁੰਦੀ ਏ... ਜੋ ਆਪਣਾ ਹੈ ਉਹ ਤੋਂ ਤਾਂ ਰਸ ਆਉਂਦਾ ਏ।"

"ਬਾਬਾ ਇਨ੍ਹਾਂ ਡੂੰਘਾਈਆਂ ਵਿੱਚ ਮੇਰਾ ਹਾਲੇ ਵੀ ਦਮ ਘੁੱਟਦਾ... ਮੈਂ ਤਲਵੰਡੀ ਤੋਂ ਮਸਾਂ ਨਿਕਲ ਕੇ ਆਇਆ ਹਾਂ... ਮੈਨੂੰ ਆਪਣੇ ਵਾਂਗ ਮੋਹ ਸਾਹਮਣੇ ਅੜ੍ਹ ਕੇ ਬੈਠਣ ਦੀ ਤਾਕਤ ਦੇ... ਮੈਨੂੰ ਮੋਹ ਦੇ ਵਾਸਣਿਆਂ ਤੋਂ ਬਿਨਾਂ ਤਲਵੰਡੀ ਵਿੱਚ ਘੁੰਮਣ ਦੇ ਸ਼ੌਕ ਸਿਖਾ ਦੇ ਬਾਬਾ...।"

ਜਦੋਂ ਮਰਦਾਨੇ ਦੀ ਨਜ਼ਰ ਦੁਬਾਰਾ ਰਸਤੇ ਵੱਲ ਗਈ ਤਾਂ ਉਹਨੂੰ ਮਾਤਾ ਤ੍ਰਿਪਤਾ, ਸੁਲੱਖਣੀ ਤੇ ਦੌਲਤਾਂ ਵਾਪਸ ਪਿੰਡ ਵੱਲ ਜਾਂਦੀਆਂ ਦਿਸੀਆਂ। ਜੀਅ ਤਾਂ ਕਰਦਾ ਸੀ ਉਹ ਸਾਨੂੰ ਸੁਣਦੀਆਂ, ਅਜਿਹੀ ਕਿਹੜੀ ਐਨੀ ਉਦਾਸ ਕਰਨ ਵਾਲੀ ਗੱਲ ਸੁਣ ਲਈ ਕਿ ਜਾਣ ਲੱਗੀਆਂ ਦੱਸ ਕੇ ਵੀ ਨਹੀਂ ਗਈਆਂ ਸਨ।

ਥੋੜ੍ਹੀ ਦੇਰ ਲਈ ਮਰਦਾਨੇ ਨੂੰ ਸਾਹਮਣੇ ਸਿਰਫ਼ ਤਲਵੰਡੀ ਹੀ ਦਿਸਦਾ ਰਿਹਾ। ਇਹ ਮਾਂਵਾਂ ਦਾ ਪਿੰਡ ਸੀ। ਇਹ ਉਹਨੂੰ ਵੀ ਪਤਾ ਸੀ ਕਿ ਇਸ ਤਰ੍ਹਾਂ ਵਾਪਸ ਨਹੀਂ ਮੁੜ ਹੋਣਾ; ਹਾਲੇ ਰਬਾਬ ਘਰ ਪਈ ਸੀ। ਫਿਰ ਬਾਬੇ ਦੀ ਬਹੁਤ ਸਾਦੀ ਆਵਾਜ਼ ਸੁਣੀ:

"ਮਰਦਾਨਿਆਂ ਘਰ ਦੀ ਦੇ ਖ਼ਬਰਸਾਰ...?"

"ਅੱਬਾ ਦੇ ਅਗਲੇ ਦੰਦ ਟੁੱਟ ਗਏ... ਅੰਮੀ ਦੀ ਕਮਰ ਝੁਕ ਗਈ... ਬੇਗਮ ਦੀ ਦਾੜ੍ਹ ਦੁੱਖਦੀ ਸੀ... ਬੱਚੇ ਬੇਪ੍ਰਵਾਹ ਸਨ...।"

ਇੱਕ ਵਾਰ ਫਿਰ ਤਲਵੰਡੀ ਵਲੋਂ ਘੋੜ ਸਵਾਰ ਆਉਂਦੇ ਦਿੱਸੇ। ਰਾਏ ਬੁਲਾਰ ਨਾਲ ਸਿਆਮਾ ਪੰਡਿਤ ਤੇ ਸੇਵਕ ਹਮੀਦਾ ਵੀ ਸੀ। ਇੱਕ ਵਾਰ ਫਿਰ ਰਾਏ ਬੁਲਾਰ ਨੇ ਝੁੱਕ ਕੇ ਸਲਾਮ ਕੀਤਾ।

"ਪੈਗੰਬਰਾਂ ਦੇ ਸਫ਼ਰ ਤਾਂ ਪਤਾ ਨਹੀਂ ਕਦੋਂ ਮੁੱਕਣਗੇ... ਇੱਕ ਅਰਜ਼ ਏ ਜੇ ਇੱਕ ਵਾਰ ਮੇਰੇ ਘਰ ਚੱਲੋ ਤਾਂ...।" ਬਾਬੇ ਨੂੰ ਉੱਠਦਾ ਵੇਖ ਉਹ ਖਿੜ੍ਹ-ਖੜ੍ਹਾ ਕੇ ਹੱਸ ਪਿਆ:

"ਜਾਹ ਓਏ ਸਾਮਿਆ ਪਕਵਾਨ ਤਿਆਰ ਕਰਾ... ਚਲ ਹਮੀਦਿਆ ਤੂੰ ਵੀ ਨਾਲ; ਘੋੜੇ ਵੀ ਲੈ ਜਾਓ ... ਮੈਂ ਪੀਰਾਂ ਦੇ ਪਿੱਛੇ-ਪਿਛੇ ਆਉਣਾ ਏ...।" ਦੇਰ ਰਾਤ ਤੱਕ ਪਕਵਾਨ ਪੱਕਦੇ ਰਹੇ। ਬਾਬੇ ਦੇ ਕਹਿਣ ਤੇ ਪਿੰਡ ਦੇ ਕੰਮੀ ਕਮੀਣਾਂ ਨੂੰ ਸੱਦਾ ਦਿੱਤਾ ਗਿਆ। ਹਵੇਲੀ ਤੇ ਕਿਲ੍ਹੇ ਵਿੱਚ ਰੌਣਕਾਂ ਲੱਗ ਗਈਆਂ ਸਨ। ਮਹਿਤਾ ਕਾਲੂ ਮਾਤਾ ਤ੍ਰਿਪਤਾ ਤੇ ਸੁਲੱਖਣੀ ਵੀ ਬੱਚਿਆਂ ਨਾਲ ਆਈ ਸੀ। ਇਸ ਜਸ਼ਨ ਵਿੱਚ ਵਾਰ-ਵਾਰ ਮਾਤਾ ਬਾਬੇ ਵੱਲ ਹੈਰਾਨਗੀ ਨਾਲ ਵੇਖਦੀ ਰਹੀ। ਉਹਦੇ ਭਗਵੇਂ ਕੱਪੜੇ ਤੇ ਨੂਰੋ-ਨੂਰ ਚਿਹਰਾ; ਪੁੱਤ ਕਿਤੋਂ ਉਦਾਸ ਤਾਂ ਜਾਪਦਾ ਹੀ ਨਹੀਂ ਸੀ। ਮਰਦਾਨੇ ਨੇ ਵੀ ਅੰਮੀ ਨੂੰ ਆਪਣੇ ਪੂਰੇ ਪਰਿਵਾਰ ਨਾਲ ਕਤਾਰ ਵਿੱਚ ਬੈਠੇ ਖਾਂਦਿਆਂ ਵੇਖਿਆ। ਹਵੇਲੀ ਉੱਤੇ ਬਲਦੀਆਂ ਮਸ਼ਾਲਾਂ ਅੱਜ ਦੂੱਗਣੀਆਂ ਕਰ ਦਿੱਤੀਆਂ ਸਨ। ਉਹ ਚਿਹਰੇ ਵੀ ਜਿਹੜੇ ਯਾਦਾਂ ਵਿੱਚ ਕਿਤੇ ਭੁੱਲੇ ਵਿਸਰੇ ਸਨ; ਅੱਜ ਦੇ ਜਸ਼ਨ ਵਿੱਚ ਦੁਬਾਰਾ ਵੇਖ ਲਏ ਸਨ।

ਜਦੋਂ ਮਰਦਾਨਾ ਵਾਪਸ ਆਇਆ ਤਾਂ ਅੰਮੀ ਨੇ ਆਪਣੀ ਮੰਜੀ ਅੰਦਰ ਖਿੱਚ ਲਈ ਸੀ। ਹਨ੍ਹੇਰੀ ਰਾਤ ਸੀ। ਉਂਝ ਵੀ ਇਨ੍ਹਾਂ ਘਰਾਂ ਵਿੱਚ ਦੀਵਾ ਬਹੁਤ ਥੋੜ੍ਹੀ ਦੇਰ ਲਈ ਬਲ਼ਦਾ ਸੀ। ਪਰ ਬੇਗਮ ਦੀਵਾ ਬਾਲ਼ ਕੇ ਬੈਠੀ ਸੀ। ਦੀਵੇ ਦੀ ਉੱਠਦੀ ਲੋਅ ਬੇਗਮ ਦੇ ਸਾਹਾਂ ਨਾਲ ਪੱਤੇ ਵਾਂਗ ਹਿਲਦੀ। ਅੱਜ ਰਾਏ ਬੁਲਾਰ ਦਾ ਸੁਆਦੀ ਭੋਜਨ ਕਰਕੇ ਸਭ ਖੁਸ਼ ਸਨ। ਸ਼ਾਇਦ ਇਸੇ ਲਈ ਸੱਸ ਬਹੂ ਆਰਾਮ ਨਾਲ ਗੱਲਾਂ ਕਰ ਰਹੀਆਂ ਸਨ :

"ਦੌਲਤਾਂ ਦੱਸਦੀ ਸੀ ਚੰਦੋ ਨਾਨਕੀ ਨੂੰ ਤੋਹਮਤਾਂ ਲਾਕੇ ਆਈ ਏ?"

"ਹੋਰ ਕੀ ਕਵ੍ਹੇ ਉਹ... ਇੱਕੋ ਇੱਕ ਤਾਂ ਧੀ ਏ।" ਬੇਗਮ ਦੀ ਆਵਾਜ਼ ਆਈ।

"ਅਖੇ ਜੇ ਤੈਨੂੰ ਪਤਾ ਸੀ; ਤੇਰਾ ਭਾਈ ਸਾਧ ਏ; ਤੂੰ ਮੇਰੀ ਧੀ ਦਾ ਰਿਸ਼ਤਾ ਕਿਉਂ ਲੈ ਕੇ ਗਈ?"

"ਠੀਕ ਕਿਹਾ।" ਨਿੱਗਰ ਸਾਹਾਂ ਨਾਲ ਦੀਵੇ ਦੀ ਲਾਟ ਹੋਰ ਕੰਬੀ।

"ਪਰ ਉਹ ਵੀ ਮੇਰੇ ਪੁੱਤ ਵਾਂਗ ਨਾਨਕ ਦੀ ਹਿਮੈਤਣ ਏ... ਅਖੇ ਮੇਰਾ ਵੀਰ ਅਰਸ਼ਾਂ ਦਾ ਏ।"

"ਹੁਣ ਘਰ ਵਾਲ਼ੇ ਨੂੰ ਤੀਵੀਆਂ ਨੇ ਤਾਰਿਆਂ ਵਾਂਗ ਤਾਂ ਦੂਰੋਂ ਵੇਖਣਾ ਨਹੀਂ... ਇਹ ਤਾਂ ਨਾਨਕੀ ਨੂੰ ਵੀ ਪਤਾ ਏ।"

ਅੰਮੀ ਥੋੜ੍ਹੀ ਦੇਰ ਲਈ ਚੁੱਪ ਕਰ ਗਈ ਸੀ। ਬਾਹਰ ਜਿਵੇਂ ਅੱਗੇ ਰੋਜ਼ ਹੁੰਦਾ; ਮਰਾਸੀਆਂ ਦੇ ਕਿਤੇ ਅਚਾਨਕ ਸ਼ੋਰ ਪਿਆ ਤੇ ਆਪ ਹੀ ਖ਼ਤਮ ਹੋ ਗਿਆ। ਥੋੜ੍ਹੀ ਦੇਰ ਬਾਅਦ ਓਹੀ ਗੁਸੈਲੀਆਂ ਆਵਾਜ਼ਾਂ ਠਹਾਕੇ ਲਾਉਂਦੀਆਂ ਸੁਣੀਆਂ।

"ਅੱਜ ਤਾਂ ਭਾਂਤ-ਭਾਂਤ ਦੇ ਪਕਵਾਨ ਖਾਧੇ ਹੋਏ ਨੇ... ਅੱਜ ਨੀ ਮਰਾਸੀ ਬਹਿਸਦੇ ਚੰਗੇ ਲੱਗਦੇ ...।" ਇਸ ਤੋਂ ਬਾਅਦ ਫਿਰ ਉੱਚੀ-ਉੱਚੀ ਸਹਿਮਤੀਆਂ ਦੇ ਹਾਸੇ ਸੁਣੇ। ਬੇਗਮ ਨੇ ਨਿੱਕੇ-ਨਿੱਕੇ ਸਾਹਾਂ ਨਾਲ ਬਿਸਤਰਾ ਵਿਛਾਇਆ; ਜੋ ਆਏ ਗਏ ਲਈ ਰੱਖਿਆ ਸੀ।

"ਤੇਰਾ ਤਾਂ ਧੀ ਨੇ ਵੀ ਸਿਦਕ ਨਹੀਂ ਤੋੜਿਆ... ਕਦੇ ਕਾਕੋ ਨੂੰ ਯਾਦ ਕਰਿਆ?"

"ਆਹ ਪਿਛਲੇ ਮਹੀਨੇ ਹੀ ਮਿਲ ਕੇ ਆਇਆਂ।"

"ਤੇਰਾ ਕਿਵੇਂ ਜੀਅ ਕਰ ਗਿਆ?"

"ਬਾਬੇ ਨੇ ਕਿਹਾ ਸੀ।"

"ਯਕੀਨ ਨੀ ਆਉਂਦਾ... ਆਪ ਤਾਂ ਨਾਨਕ ਸਕਿਆਂ ਵੱਲ ਝਾਕਦਾ ਵੀ ਨਹੀਂ।"

"ਅਸੀਂ ਬੀਬੀ ਨਾਨਕੀ ਦੇ ਪਿੰਡੋਂ ਸਿੱਧੇ ਕਾਕੋ ਵੱਲ ਹੀ ਗਏ ਸੀ; ਕੁੱਝ ਵਸਤਾਂ ਨਾਨਕੀ ਨੇ ਦੇ ਦਿੱਤੀਆਂ ਸਨ ਤੇ ਕੁੱਝ ਭਗੀਰਥ ਲਾਹੌਰੋਂ ਖ਼ਰੀਦ ਦਿੱਤੀਆਂ ਸਨ... ਕਾਕੋ ਖ਼ੁਸ਼ ਸੀ।"

"ਤੂੰ ਚੰਗਾ ਕੀਤਾ ਪੁੱਤ...।" ਅੰਮੀ ਨੇ ਕਰਵਲ ਲੈ ਲਈ ਸੀ। ਟਿਕੀ ਰਾਤ ਵਿੱਚ ਦੂਰ ਕਿਤੇ ਤੀਵੀਆਂ ਦੇ ਗੌਣ ਦੀ ਆਵਾਜ਼ ਆ ਰਹੀ ਸੀ।

ਕਿੰਨੀ ਦੂਰ ਏ ਕਾਂਸੀ ਤੇਰੀ ਪੰਡਿਤਾ,
ਨੀ ਤੂੰ ਹਾਣੀਏ ਕਿਉਂ ਚਿਰ ਲਾਇਆ।

ਫਿਰ ਮਰਦਾਨੇ ਦੇ ਗਲ਼ ਵਿੱਚ ਪਾਏ ਤਬੀਤਾਂ ਦੀ ਆਵਾਜ਼ ਆਈ।

"ਪੈਣ ਲੱਗੇ ਤਾਂ ਇਹ ਲਾਹ ਦਿਓ... ਹੁਣ ਕਿਹੜੇ ਸਫ਼ਰਾਂ ਵਿੱਚ ਹੋ... ਸਵੇਰੇ ਇੱਥੇ ਹੀ ਪਏ ਮਿਲ ਜਾਣਗੇ।" ਪਿੰਡ ਸੌਂ ਚੁੱਕਾ ਸੀ। ਬਾਹਰੋਂ ਕਦੇ-ਕਦੇ ਠੰਢੀ ਠਾਰ ਹਵਾ ਅੰਦਰ ਆਉਂਦੀ। ਅੱਜ ਸਿਰ ਉੱਤੇ ਵੇਖਣ ਲਈ ਅਸਮਾਨ ਵੀ ਨਹੀਂ ਸੀ। ਕਿਤੇ ਨੇੜੇ ਹੀ ਇੱਕ ਨੰਨ੍ਹੇ ਜਹੇ ਬੱਚੇ ਦੇ ਰੋਣ ਦੀ ਆਵਾਜ਼ ਆ ਰਹੀ ਸੀ। ਇਹ ਓਹੀ ਰੋਣਾ ਸੀ ਜਿਸ ਬਾਰੇ ਬਾਬਾ ਅਕਸਰ ਮੁਸਕਰਾ ਕੇ ਕਹਿੰਦਾ ਸੀ :

"ਬੱਚਾ ਵਾਪਸ ਪ੍ਰੇਮ ਵਿੱਚ ਆਉਣ ਲਈ ਰੋਂਦਾ ਏ।"

ਤੀਜੇ ਪਹਿਰ ਦੀ ਧੁੱਪ ਦਾ ਪਰਛਾਵਾਂ ਜਦੋਂ ਥੋੜ੍ਹਾ ਠੰਢਾ ਹੋਣ ਲੱਗਿਆ ਤਾਂ ਮਰਦਾਨੇ ਨੇ ਵੇਖਿਆ ਬਾਬਾ ਹੱਸਦਾ ਹੋਇਆ ਅੰਦਰ ਆ ਰਿਹਾ ਸੀ। ਉਹਨੇ ਪੂਰਾ ਝੁੱਕ ਕੇ ਅੰਮੀ ਦੇ ਪੈਰੀਂ ਹੱਥ ਲਾਇਆ।

"ਵੇ ਤੁਸੀਂ ਤਾਂ ਦੋਵੇਂ ਲਿੱਸੇ ਹੋ ਗਏ ਹੋ...।" ਅੰਮੀ ਨੇ ਦੋਵੇਂ ਹੱਥ ਇਕੱਠੇ ਕਰਕੇ ਉਹਦੇ ਸਿਰ ਉੱਪਰ ਘੁੰਮਾਏ। ਬਾਬੇ ਨੇ ਘਰ ਦੀ ਇੱਕ-ਇੱਕ ਚੀਜ਼ ਵੱਲ ਨਜ਼ਰ ਘੁਮਾਈ। ਉਹ ਬਿਲਕੁਲ ਅੰਮੀ ਕੋਲ਼ ਸਾਹਮਣੇ ਜ਼ਮੀਨ ਉੱਪਰ ਬੈਠ ਗਿਆ। ਅੰਮੀ ਦੀ ਛੋਟੀ ਜਹੀ ਮੰਜੀ ਸੀ; ਦੂਜੇ ਬੰਦੇ ਲਈ ਜਗ੍ਹਾ ਹੀ ਨਹੀਂ ਸੀ।

"ਵੇ ਨਾਨਕਾ ਤੂੰ ਤਾਂ ਮੇਰੇ ਮਰਦਾਨੇ ਨਾਲੋਂ ਵੀ ਝੱਲਾ ਏ।" ਬਾਬੇ ਨੇ ਝੁੱਕ ਕੇ

ਹੁੰਗਾਰਾ ਭਰਿਆ। ਅੰਮੀ ਨੇ ਲੰਬਾ ਸਾਹ ਭਰਿਆ :

"ਵੇ ਝੱਲਿਓ ਸਾਰੀ ਦੁਨੀਆਂ ਦਾ ਫ਼ਿਕਰ ਚੁੱਕੀ ਫਿਰਦੇ ਹੋ... ਕਦੀ ਮਾਂਵਾਂ ਦਾ ਵੀ ਧਿਆਨ ਕੀਤਾ...?"

"ਅੰਮੀ ਅਸੀਂ ਤਾਂ ਤੁਹਾਡੇ ਚਰਨਾਂ ਵਿੱਚ ਹਾਂ।"

"ਤੁਸੀਂ ਤਾਂ ਨਜ਼ਰਾਂ ਵਿੱਚ ਵੀ ਨਹੀਂ ਰਹਿੰਦੇ ਪੁੱਤ...।"

ਮਮਤਾ ਤੇ ਭਗਤਾਂ ਵਿੱਚ ਛਿੜੀ ਗੱਲਬਾਤ ਬਹੁਤ ਕੋਮਲ ਹੋ ਗਈ ਸੀ। ਮਰਦਾਨੇ ਦਾ ਜੀਅ ਕਰਦਾ ਸੀ; ਦੋਵਾਂ ਦਾ ਸੰਵਾਦ ਜਾਰੀ ਰਵ੍ਹੇ। ਫਿਰ ਹੌਲੀ-ਹੌਲੀ ਨਾਨਕ ਘਰ ਤੋਂ ਬਾਹਰ ਜਾਂਦਾ ਦਿੱਸਿਆ। ਅੰਮੀ ਦੀ ਭਾਵੁਕ ਆਵਾਜ਼ ਸੁਣੀ :

"ਇਸ ਤਰ੍ਹਾਂ ਜਾਂਦੇ ਪੁੱਤ ਮਾਂਵਾਂ ਨੂੰ ਕਦੀ ਨਹੀਂ ਭਾਉਂਦੇ।"

ਨੀਵੀਂ ਚਗਾਠ ਥੱਲੇ ਝੁਕਿਆ ਬਾਬਾ ਲੰਘਣ ਤੇ ਕਬੂਲਣ ਦੇ ਦੋਵੇਂ ਹੁੰਗਾਰੇ ਇੱਕੋ ਸਮੇਂ ਭਰ ਗਿਆ। ਸ਼ਾਮ ਵੇਲੇ ਅੱਜ ਕਈ ਸਾਲਾਂ ਬਾਅਦ ਅੰਮੀ ਨੂੰ ਮਸੀਤ ਤੇ ਮੰਦਰ ਅੱਗੇ ਗਾਉਣ ਦੀ ਆਵਾਜ਼ ਸੁਣੀ। ਤੁਰ-ਤੁਰ ਕੇ ਸੁਣਦੇ ਪੀਰਨ ਪਿੰਜਾ ਤੇ ਭੰਗੀ ਆਪ ਮੁਹਾਰੇ ਬੋਲਦੇ ਸੁਣਦੇ : "ਬਈ ਮੁੱਦਤਾਂ ਬਾਅਦ ਅੱਜ ਕਬੀਰ ਦੇ ਦੋਏ ਸੁਣੇ...।" ਛੋਟੀ ਜਹੀ ਕੰਧ ਉੱਪਰੋਂ ਅੰਮੀ ਨਜ਼ਰ ਮਾਰਦੀ। ਕੁੱਝ ਲੋਕ ਸੁਣ ਰਹੇ ਦਿੱਸਦੇ, ਤੇ ਕੁੱਝ ਸੁਣ-ਸੁਣ ਕੇ ਲੰਘਦੇ ਦਿਸਦੇ।

"ਤੁਸੀਂ ਨਹੀਂ ਪੁੱਤ ਬਿਲਕੁਲ ਵੀ ਬਦਲੇ।" ਅੰਮੀ ਇਹ ਕਹਿ ਫਿਰ ਵਾਪਸ ਮੰਜੀ ਉੱਤੇ ਬੈਠ ਜਾਂਦੀ ਤੇ ਕੁੱਝ ਦੇਰ ਬਾਅਦ ਉੱਠ ਫਿਰ ਕੰਧ ਕੋਲ ਚਲੀ ਆਉਂਦੀ।

"ਜੇ ਭੰਗੀਆਂ ਕਮੀਣਾਂ ਲਈ ਹੀ ਗਾਉਣਾ ਸੀ ਤਾਂ ਇੱਥੇ ਤਲਵੰਡੀ ਵਿੱਚ ਬਥੇਰੇ ਨੇ... ਬਾਹਰ ਸਫ਼ਰਾਂ 'ਤੇ ਕਿਉਂ ਜਾਂਦੇ ਨੇ...?" ਬਹੂ ਦੀ ਆਵਾਜ਼ ਸੁਣ ਅੰਮੀ ਫਿਰ ਉੱਠ ਕੇ ਕੰਧ ਉੱਪਰੋਂ ਵੇਖਣ ਲੱਗੀ :

"ਲੈ ਕਹਿਣ ਦੀ ਦੇਰ ਸੀ... ਔਹ ਜਾਂਦੇ ਨੇ ਦੋਵੇਂ ਚੰਦਰੀਏ...।"

"ਕਿਤੇ ਨਹੀਂ ਜਾਂਦੇ ਹਾਲੇ ਕਾਸਾ ਘਰ ਹੀ ਪਿਆ ...।"

ਸਵੇਰ ਹਰੇਕ ਸਵੇਰ ਵਰਗੀ ਸੀ, ਪਰ ਅੱਜ ਅੰਦਰ ਵਿਛੋੜਾ ਸੀ। ਬੇਗਮ ਵੱਡੇ ਤੜਕੇ ਚੱਕੀਆਂ ਦੀ ਆਵਾਜ਼ ਨਾਲ ਜਾਗ ਪਈ ਸੀ। ਘਰ ਵਿੱਚ ਪਾਂਡੂ ਦੀ ਕੱਚੀ ਤੌਈ ਦੀ ਖੁਸ਼ਬੋ ਆ ਰਹੀ ਸੀ। ਜਦੋਂ ਉਹਨੇ ਰਬਾਬ ਕਿੱਲੇ ਤੋਂ ਉਤਾਰ ਪੰਡੋਕਲੀ ਤੇ ਰੱਖੀ ਤਾਂ ਬੇਗਮ ਨੇ ਅੱਖਾਂ ਅੱਗੇ ਹੱਥ ਰੱਖ ਲਏ। ਉਹਦੀ ਆਖਰੀ ਇੱਛਾ ਹੰਝੂਆਂ ਵਿੱਚ ਹੀ ਸੀ। ਇਹ ਅੱਖਾਂ ਇੱਕ ਹੀ ਤਰ੍ਹਾਂ ਦੇ ਅੱਥਰੂਆਂ ਤੋਂ ਜਾਣੂ ਸਨ। ਮਰਦਾਨਾ ਕੁੱਝ ਕਹਿਣ ਤੋਂ ਬਚ ਰਿਹਾ ਸੀ ਤੇ ਉਹ ਕੁੱਝ ਸੁਣਨ ਤੋਂ ਬਚ ਰਹੀ ਸੀ। ਫਿਰ ਮਰਦਾਨੇ ਨੇ ਇਕੋ ਮੰਜੀ 'ਤੇ ਪਏ ਸਾਜਿਦ, ਵਾਜਿਦ ਦੇ ਸਿਰਾਂ ਉੱਤੇ ਹੱਥ ਫੇਰਿਆ। ਜਾਣ ਬਾਰੇ ਸੁਣ ਕੇ ਅੱਬਾ ਤਾਂ ਕਦੋਂ ਦਾ ਘਰੋਂ ਨਿਕਲ ਗਿਆ ਸੀ। ਅੰਮੀ ਨੇ ਕੁੱਝ ਬਾਜਰੇ ਦੀਆਂ ਰੋਟੀਆਂ ਪੰਡੋਕਲੀ ਵਿੱਚ ਰੱਖ ਦਿੱਤੀਆਂ ਸਨ। ਫਿਰ ਉਹ ਕੰਬਦੇ ਸਰੀਰ ਨੂੰ ਸੰਭਾਲਦੀ ਉਹਦੀ ਬਾਂਹ ਫੜ੍ਹ ਕੇ ਲਿੱਪੀ ਹੋਈ ਜਗ੍ਹਾ ਕੋਲ ਲੈ ਗਈ। ਉਹਨੇ ਖਾਲੀ ਅਸਮਾਨ ਵੱਲ ਵੇਖਿਆ। ਬੀਤੀ ਰਾਤ ਜਿਸ ਜੁਗਤ ਨਾਲ ਅਸਮਾਨ ਨੇ ਤਾਰਿਆਂ ਨੂੰ ਸਾਂਭਿਆ ਸੀ; ਕੀ ਤਲਵੰਡੀ ਇਹਨੂੰ ਨਹੀਂ ਸੀ ਸਾਂਭ ਸਕਦੀ? ਮਰਦਾਨਾ ਇੱਕ ਟਿੱਕ ਕੋਲ ਖੜ੍ਹੀ ਅੰਮੀ ਵੱਲ ਵੇਖਦਾ ਰਿਹਾ। "ਪੁੱਤ ਮਾਂਵਾਂ ਵੱਲ ਪੀਰਾਂ ਫ਼ਕੀਰਾਂ ਵਾਂਗ ਨਹੀਂ ਵੇਖੀਦਾ ... ਜਾਣ ਲੱਗਿਆਂ ਤਾਂ ਪੁੱਤ ਦੀ ਝਲਕ ਵਿਖਾ

ਜਾਹ...।"

"ਅੰਮੀ...।" ਇਸ ਲੰਬੀ ਲੈਅ ਵਿੱਚ ਉਹਨੇ ਪੁੱਤ ਹੋਣ ਦੀ ਧੁਨ ਪੂਰੀ ਕੀਤੀ। ਦੇਹਲੀ ਉੱਤੇ ਦੌਲਤਾਂ ਸੁਨੇਹਾ ਲੈ ਕੇ ਖੜ੍ਹੀ ਸੀ :

"ਉਹ ਤਾਂ ਖੂਹ 'ਤੇ ਪਹੁੰਚ ਵੀ ਗਏ ਨੇ...।"

ਕਿੰਨੀ ਵਾਰ ਕਹਿਣ ਤੇ ਅੰਮੀ ਨੇ ਪੰਡੋਕਲੀ ਨਹੀਂ ਛੱਡੀ। ਕਈ ਵਾਰ ਮਰਦਾਨੇ ਕਿਹਾ ਵੀ :

"ਅੰਮੀ ਤੂੰ ਰਬਾਬ ਫੜ੍ਹ ਲੈ... ਇਹ ਹੌਲੀ ਏ...।" ਪਰ ਉਹ ਸਿਰ ਉੱਤੇ ਪੰਡੋਕਲੀ ਚੁੱਕ ਖੜ੍ਹੀ ਰਹੀ। ਅੰਮੀ ਦੇ ਕਹਿਣ ਤੇ ਵੀ ਅੱਲਾ ਰੱਖੀ ਨਾਲ ਨਹੀਂ ਤੁਰੀ।

"ਕੀ ਕਹਿਣਗੇ ਲੋਕ... ਮਾਂ ਤੇ ਬੇਗਮ ਪੁੱਤ ਨੂੰ ਵੈਰਾਗ ਲਈ ਛੱਡਣ ਚੱਲੀਆਂ ... ਮਾਵਾਂ ਨੇ ਤਾਂ ਅੱਗੇ ਵੀ ਜੋਗੀ ਪੁੱਤ ਘਰੋਂ ਤੋਰੇ ਨੇ... ਮੈਥੋਂ ਨਹੀਂ ਇਹ ਹੋਣਾ...।"

ਰੋਂਦੀ ਰੱਖੀ ਨੂੰ ਅੰਮੀ ਨੇ ਬਾਹੋਂ ਫੜ੍ਹ ਖੜ੍ਹਾ ਕਰ ਲਿਆ। ਘਰੋਂ ਬਾਹਰ ਨਿਕਲ ਮਰਦਾਨੇ ਨੇ ਇੱਕ ਵਾਰ ਫਿਰ ਮੰਦਰ ਤੇ ਮਸਜਿਦ ਨੂੰ ਚੰਗੀ ਤਰ੍ਹਾਂ ਵੇਖਿਆ। ਅੱਗੇ ਬਾਬੇ ਦੇ ਬਾੜੇ ਵਿੱਚ ਉਹਦੀ ਸਾਂਭੀ ਹਲ ਪੰਜਾਲੀ ਨਜ਼ਰ ਪਈ। ਇਹ ਤਲਵੰਡੀ ਨੂੰ ਛੱਡਣ ਵੇਲੇ ਉਦਾਸੀ ਚੇਹਰਿਆਂ ਤੋਂ ਉੱਠ ਕੇ ਜਗ੍ਹਾਵਾਂ ਕੋਲ ਕਿਵੇਂ ਪਹੁੰਚ ਜਾਂਦੀ ਏ? ਅੱਗੇ ਸੁਧੇ ਪੰਡਿਤ ਦੀ ਗਲੀ ਆ ਗਈ ਸੀ। ਗਲੀ ਸਿਰੇ ਤੱਕ ਖਾਲੀ ਪਈ ਸੀ। ਜੀਅ ਕਰਦਾ ਸੀ ਕੋਈ ਹੋਰ ਵੀ ਉਹਨੂੰ ਜਾਂਦੇ ਹੋਏ ਨੂੰ ਵੇਖੇ। ਅੰਮੀ ਨੇ ਮੋੜ ਕੇ ਦੋਵੇਂ ਬਾਹਾਂ ਸਿਰ ਉੱਪਰ ਦੀ ਪੰਡੋਕਲੀ ਉੱਤੇ ਰੱਖੀਆਂ ਸਨ। ਥੋੜ੍ਹੀ ਪਿੱਛੇ ਕਦੇ-ਕਦੇ ਬੇਗਮ ਦੀ ਸਿਸਕਣ ਦੀ ਆਵਾਜ਼ ਸੁਣਦੀ। ਅੱਗੇ ਪਿੰਡ ਤੋਂ ਬਾਹਰ ਨਿਕਲਦਾ ਰਸਤਾ ਦਿਸਣ ਲੱਗ ਪਿਆ ਸੀ। ਬੈਠੇ ਪੰਛੀਆਂ ਦਾ ਉਡਾਰੀ ਤੋਂ ਪਹਿਲਾਂ ਚਹਿਕਣਾ ਸੁਣਨ ਲੱਗਾ। ਜਾਪਿਆ ਤੁਰਿਆਂ ਕਈ ਪਹਿਰ ਬੀਤ ਗਏ ਨੇ। ਤਲਵੰਡੀ ਵਿੱਚ ਆ ਕੇ ਛਿਣ ਵੱਡੇ ਹੋ ਜਾਂਦੇ ਨੇ? ਹੋ ਗਏ ਨੇ ਕੀ ?

ਬਾਬੇ ਨਾਲ ਵੀ ਘਰੋਂ ਕੋਈ ਬੰਦਾ ਨਹੀਂ ਸੀ ਆਇਆ। ਖੂਹ ਨਾਲ ਖੜ੍ਹੀ ਨਿੰਮ ਦੀ ਛਾਂ ਤੋਂ ਇੱਕ ਪਾਸੇ ਚੜ੍ਹਦੀ ਧੁੱਪ ਨਾਲ ਮਾਤਾ ਤ੍ਰਿਪਤਾ ਤੇ ਸੁਲੱਖਣੀ ਬੈਠੀਆਂ ਸਨ। ਉਨ੍ਹਾਂ ਪਿੱਛੇ ਦੌਲਤਾਂ ਖੜ੍ਹੀ ਸੀ। ਚੌਂਕੜੀ ਮਾਰ ਬੈਠਾ ਬਾਬਾ ਏਦਾਂ ਬੈਠਾ ਸੀ ਜਿਵੇਂ ਕਿਤੇ ਜਾਣਾ ਹੀ ਨਾ ਹੋਵੇ। ਜਦੋਂ ਉਹ ਪੁੱਜੇ ਉਦੋਂ ਤੱਕ ਮਾਤਾ ਤੇ ਸੁਲੱਖਣੀ ਸ਼ਾਇਦ ਆਖ਼ਰੀ ਕੋਸ਼ਿਸ਼ ਕਰ ਬੈਠੀਆਂ ਸਨ। ਇਸੇ ਲਈ ਮਾਤਾ ਕਹਿ ਰਹੀ ਸੀ :

"ਤੂੰ ਕਿਸਦਾ ਭੁਲਾਵਾ ਏ ਪੁੱਤ...?" ਗੱਲ ਕਹਿ ਉਹ ਪੁੱਤ ਦੇ ਗਲ ਵਿੱਚਲੀ ਮਾਲਾ ਵਿੱਚ ਪਰੋਏ ਕਈ ਔਖੇ ਆਕਾਰਾਂ ਵੱਲ ਵੇਖਦੀ।

"ਤੂੰ ਦੱਸ ਤਾਂ ਸਹੀ ਤੂੰ ਕਿਹੜੀ ਬੇੜੀ ਤਾਰਨੀ ਏ।" ਫਿਰ ਨਾ ਚਾਹੁੰਦੇ ਹੋਏ ਵੀ ਉਹਦੇ ਪਹਿਰਾਵੇ ਵੱਲ ਨਜ਼ਰ ਮਾਰਦੀ। ਭਗਵੇ ਰੰਗ ਦਾ ਲੰਬਾ ਚੋਗਾ, ਲੱਕ ਦੁਆਲੇ ਚਿੱਟੀ ਪੇਟੀ, ਸਿਰ ਉੱਤੇ ਭਗਵੀਂ ਪੱਗ, ਮੱਥੇ ਤਿਲਕ...। ਕਈ ਰੰਗਾਂ ਵਿੱਚ ਲਿਬੜਿਆ ਪੁੱਤ ਪਛਾਣਿਆਂ ਨਹੀਂ ਸੀ ਜਾ ਰਿਹਾ।

"ਤੂੰ ਬੁੱਲ੍ਹਾਂ ਨੂੰ ਖੇਚਲ ਤਾਂ ਦੇਹ ਪੁੱਤ... ਜੇ ਤੇਰਾ ਕੋਈ ਦੁੱਖ ਸੁਣ ਸਕਾਂ।" ਮਰਦਾਨੇ ਨੂੰ ਅਸਮਾਨ ਉੱਤੇ ਹਲਕੇ-ਹਲਕੇ ਉੱਡਦੇ ਬੱਦਲ ਦਿਸੇ। ਬਾਬੇ ਦੀ ਚੁੱਪ ਵੀ ਤਾਂ ਉੱਡਦੀ ਏ; ਜਿਵੇਂ ਬੱਦਲ ਪਾਣੀ ਨੂੰ ਸਾਂਭ-ਸਾਂਭ ਉੱਡਦੇ ਰਹਿੰਦੇ ਨੇ, ਜਦੋਂ ਤੱਕ ਉਡਾਣ ਦੀ ਨਿਮਰਤਾ ਧਰਤੀ ਉੱਤੇ ਤਰਲ ਹੋ ਕੇ ਨਹੀਂ ਉਤਰਦੀ।

ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ॥
ਸਹਿਬੁ ਸੋ ਸਾਲਾਹੀਐ ਜਿਨ ਕਰਿ ਦੇਖਿਆ ਖੇਲੁ॥

ਅੱਜ ਬਾਬੇ ਨੇ ਮਾਂ ਸਾਹਮਣੇ ਬੈਠ ਕੇ ਪਹਿਲੀ ਵਾਰ ਗਾਇਆ। ਮਰਦਾਨੇ ਨੇ ਦੋ ਮਮਤਾਵਾਂ ਦਾ ਸਿਖ਼ਰ ਵੇਖਿਆ। ਆਹਮਣੇ-ਸਾਹਮਣੇ ਕੋਈ ਦਾਅਵਾ ਵੀ ਨਹੀਂ ਸੀ। ਬਸ ਆਪੋ ਆਪਣੀ ਮਮਤਾ ਦਾ ਵੈਰਾਗ ਸੀ; ਜਿਸ ਵਿੱਚ ਚਿਹਰਿਆਂ 'ਤੇ ਵਿਛੋੜੇ ਦੀ ਸੁੰਦਰਤਾ ਸੀ। ਨਿਮਰਤਾ ਕਿਸੇ ਆਖ਼ਰੀ ਪੜਾਅ ਵੱਲ ਵਹਿ ਤੁਰੀ ਸੀ। ਬੇਵੱਸ ਸੀ ਤਾਂ ਰਬਾਬ। ਮਾਂ ਨੂੰ ਗਾਵੇ ਜਾਂ ਗੁਰੂ ਲਈ ਧੁਨ ਕੱਢੇ। ਮਰਦਾਨੇ ਨੇ ਕਈ ਵਾਰ ਅੱਖਾਂ ਸਾਫ਼ ਕੀਤੀਆਂ। ਸਾਫ਼ ਅੱਖਾਂ ਵਿੱਚ ਬੈਠੀ ਅੰਮੀ ਤੇ ਬੇਗਮ ਵੀ ਦਿਸ ਪੈਂਦੀਆਂ। ਫਿਰ ਥੋੜ੍ਹੀ ਦੇਰ ਲਈ ਚੁੱਪ ਵਰਤ ਗਈ। ਬਾਬਾ ਚੁੱਪਚਾਪ ਉੱਠਿਆ। ਵੇਖਦਿਆਂ-ਵੇਖਦਿਆਂ ਉਹਦਾ ਆਕਾਰ ਤੁਰਨਾ ਬਣ ਗਿਆ। ਫਿਰ ਉਹਦੇ ਪਿੱਛੇ ਤੁਰਿਆ ਜਾਂਦਾ ਮਰਦਾਨਾ ਦਿੱਸਿਆ। ਇੱਕ ਹੀ ਨਜ਼ਰ ਨਾਲ ਦੋ ਆਕਾਰਾਂ ਨੂੰ ਵੇਖਦੀਆਂ ਮਾਂਵਾਂ ਚੁੱਪ ਹੋ ਗਈਆਂ। ਫਿਰ ਤ੍ਰਿਪਤਾ ਨੇ ਮਰਦਾਨੇ ਨੂੰ ਆਪਣੇ ਪੁੱਤ ਦੇ ਨੇੜੇ ਹੁੰਦਾ ਵੇਖਿਆ। ਇੱਕ ਹੀ ਨਜ਼ਰ ਨਾਲ ਦੋਵਾਂ ਲਈ ਦੁਆ ਮੰਗੀ। ਪਿੱਠ ਪਿੱਛੇ ਵੱਸਦਾ ਤਲਵੰਡੀ ਸੀ; ਅੱਗੇ ਦੂਰ ਤੱਕ ਤਲਵੰਡੀ ਦੇ ਖੇਤਾਂ ਦੀ ਝਲਕ ਸੀ। ਫਿਰ ਦੋ ਆਕਾਰ ਹੌਲੀ-ਹੌਲੀ ਖੇਤਾਂ ਵਿੱਚੋਂ ਲੰਘਦੇ ਦਿਸਣੋਂ ਹੱਟ ਗਏ। ਤ੍ਰਿਪਤਾ ਦਾ ਜੀਅ ਅੱਜ ਮਰਾਸੀਆਂ ਦੀ ਗਲੀ ਵਿੱਚ ਦੀ ਲੰਘਣ ਨੂੰ ਕੀਤਾ। ਤੇ ਇਹ ਵੀ ਖ਼ਾਹਿਸ਼ ਜਾਗੀ ਕਿ ਉਸ ਛੋਟੇ ਘਰ ਦੀ ਦੇਹਲੀ ਅੱਗੇ ਜਾ ਕੇ ਕਬੂਲਾਂ : "ਬੇਦੀਆਂ ਦੀ ਕੁਲ ਤੇਰੀ ਦੇਣਦਾਰ ਏ ਛੂੰਮਾਂ...।"

## ਕਾਂਡ : ਸਤਾਰ੍ਹਵਾਂ

ਕਈ-ਕਈ ਦਿਨ ਇੱਕ ਸੁਖਾਵਾਂ ਜਿਹਾ ਭਰਮ ਰਹਿੰਦਾ ਹੈ; ਕੋਈ ਪਿੰਡ ਆਉਣ ਵਾਲਾ ਹੈ ਜੋ ਬਿਲਕੁਲ ਤਲਵੰਡੀ ਵਰਗਾ ਹੋਵੇਗਾ। ਪਰ ਅਜੇ ਤਾਂ ਤਲਵੰਡੀ ਦਾ ਪੀਤਿਆ ਪਾਣੀ ਢਿੱਡ ਵਿੱਚ ਛਲਕ ਰਿਹਾ ਸੀ। ਕੁੱਝ ਚਿਹਰੇ ਅਜਿਹੇ ਮਿਲੇ ਜੋ ਹਾਲੇ ਪਛਾਣ ਰਹੇ ਸਨ; ਬੁਲਾਉਣ ਲਈ ਤਿਆਰ ਵੀ ਸਨ। ਅਜਨਬੀ ਬਣੇ ਰਹਿਣ ਲਈ ਰਾਜ਼ੀ ਨਹੀਂ ਸਨ। ਅਜਿਹਾ ਕਰਦੇ ਉਹ ਬੜੇ ਮਾਸੂਮ ਲੱਗਦੇ। ਉਹਨੂੰ ਪਤਾ ਸੀ ਕਿ ਪੜਾਵਾਂ ਵਾਂਗ ਹੌਲੀ-ਹੌਲੀ ਚਿਹਰੇ ਵੀ ਭੁੱਲ ਜਾਣੇ ਨੇ। ਉਹ ਆਪਣੇ ਆਪ ਨੂੰ ਵਰਜਦਾ ਵੀ ਕਿਤੇ ਉਹਨੇ ਲੋੜ ਤੋਂ ਜ਼ਿਆਦਾ ਤਲਵੰਡੀ ਦੀਆਂ ਧੁਨਾਂ ਤਾਂ ਨਹੀਂ ਸੁਣ ਲਈਆਂ। ਛੋਟੀਆਂ-ਛੋਟੀਆਂ ਗੱਲਾਂ ਦੁਹਰਾਉਣ ਨੂੰ ਜੀਅ ਕਰ ਰਿਹਾ ਸੀ। ਰਬਾਬ ਦਾ ਉਹ ਹਿੱਸਾ ਜੋ ਆਪ ਨਹੀਂ ਵੱਜਦਾ ਪਰ ਵੱਜਣ ਵਾਲੇ ਨੂੰ ਸਾਂਭਦਾ ਹੈ; ਕਈ ਵਾਰੀ ਟੋਹਿਆ। ਕਦੇ-ਕਦੇ ਸਰੀਰ ਨੂੰ ਵੀ ਇਸ ਤਰ੍ਹਾਂ ਪਲੋਸ ਲੈਣਾ ਚਾਹੀਦਾ ਹੈ; ਕਿੰਨਾਂ ਕੁੱਝ ਅੰਦਰ ਵੱਜ ਰਿਹਾ; ਵੱਜਣ ਦੇ ਰਿਹਾ। ਸਰੀਰ ਨੂੰ ਵੀ ਤਾਂ ਕਈ ਕੁੱਝ ਸਾਂਭਣਾ ਪੈਂਦਾ ਏ। ਸ਼ਾਇਦ ਇਸੇ ਲਈ ਤੁਰਨ ਤੋਂ ਪਹਿਲਾਂ ਅੰਮੀ ਦੇ ਕਹੇ ਇਹ ਲਫਜ਼ ਸੁਣੇ ਸਨ।

"ਪੁੱਤ ਕਿੱਥੇ ਤੱਕ ਪਹੁੰਚ ਗਏ ਤੁਸੀਂ?"

"ਕਿਉਂ ਅੰਮੀ?"

"ਮੁੜਕੇ ਵੀ ਤਾਂ ਆਉਣਾ ਏ ਪੁੱਤ।"

"ਪਹੁੰਚ ਕੇ ਤਾਂ ਕੋਈ ਮੁੜਿਆ ਹੀ ਨਹੀਂ ਅੰਮੀ।"

"ਅੱਲਾ ਕਰੇ ਤੁਸੀਂ ਪਹਿਲਾਂ ਹੀ ਮੁੜ ਆਉ।" ਉਹ ਪੰਡੋਕਲੀ ਚੁੱਕ ਅੱਗੇ-ਅੱਗੇ ਚੱਲ ਪਈ ਸੀ। ਸ਼ਾਇਦ ਅੰਮੀ ਨੂੰ ਜਾਪਿਆ ਹੋਵੇ, ਜਿੰਨੀ ਛੇਤੀ ਛੱਡ ਆਵਾਂ ਓਨੀ ਛੇਤੀ ਮੁੜ ਆਉਣਗੇ।

ਛਾਂ ਵਾਲੇ ਪਾਸਿਓਂ ਹਾਲੇ ਓਸ ਨਹੀਂ ਸੀ ਸੁੱਕੀ। ਪੱਕੀਆਂ ਫਸਲਾਂ ਦੇ ਖੜਾਕੇ ਨੇ ਓਸ ਕਦੋਂ ਦੀ ਚੂਸ ਲਈ ਸੀ।

"ਵੇਖੋ ਹਾੜ੍ਹੀ ਸਿਰ ਉੱਤੇ ਖੜ੍ਹੀ ਏ... ਇਹ ਕਿਹੋ ਜਹੇ ਜੁਆਨ ਸਾਧ ਬਣੀ ਫਿਰਦੇ ਨੇ।"

"ਥੋੜ੍ਹਾ ਹੋਰ ਉਡੀਕ ਲੈਂਦੇ।"

"ਅੱਛਿਆ... ਅੱਛਿਆ... ਡੂੰਮ ਹੋ।"

"ਦੋਵੇਂ ਹੀ ਹੋ?"

"ਨਹੀਂ ਤਿੰਨੋਂ...।" ਮਰਦਾਨੇ ਨੇ ਦੋਵਾਂ ਕਿਸਾਨਾਂ ਵੱਲ ਵੇਖਿਆ।

"ਪਰ ਤੀਜਾ ਕਿੱਥੇ ਏ?"

"ਉਹ ਹਾਲੇ ਮੈਨੂੰ ਵੀ ਨਹੀਂ ਦਿਸਿਆ...।"

"ਦੇਖੋ ਓਏ ਮਰਾਸੀ ਟਿੱਚਰ ਕਰ ਗਿਆ...।" ਹੱਸਦੇ-ਹੱਸਦੇ ਉਹ ਦੋਵੇਂ ਪੱਕੀ ਖੜ੍ਹੀ ਫ਼ਸਲ ਵੱਲ ਮੁੜ ਗਏ। ਇੱਕ ਵਾਰ ਮਰਦਾਨੇ ਨੇ ਵੀ ਪੱਕੀ ਖੜ੍ਹੀ ਫਸਲ ਵੱਲ ਝਾਤੀ ਮਾਰੀ। ਖੇਤਾਂ ਵਿੱਚ ਖੜ੍ਹੇ ਟਾਂਵੇ-ਟਾਂਵੇ ਦਰਖ਼ਤਾਂ ਉੱਤੇ ਲਟਕਦੇ ਮਮੋਲਿਆਂ ਦੇ ਆਲ੍ਹਣੇ ਦਿੱਸੇ। ਜਦ ਵੀ ਇਸ ਤਰ੍ਹਾਂ ਮਮੋਲਿਆਂ ਦੇ ਆਲ੍ਹਣੇ ਦਿੱਸਦੇ ਨੇ; ਜੀਅ ਕਰਦਾ ਕੁੱਝ ਦੇਰ ਲਈ ਉਨ੍ਹਾਂ ਦਰਖ਼ਤਾਂ ਥੱਲੇ ਬੈਠਿਆ ਜਾਵੇ। ਇਨ੍ਹਾਂ ਨੰਨ੍ਹੇ ਪੰਛੀਆਂ ਨੂੰ ਨਿਮਰਤਾ ਦਾ ਕੋਈ ਸੱਦਾ ਤਾਂ ਆਇਆ ਹੀ ਹੋਵੇਗਾ। ਨਹੀਂ ਕੌਣ ਆਪਣੇ ਉੱਤੇ ਘਰ ਬਣਾਉਣ ਦੇਂਦਾ ਏ? ਤੁਰਦੇ-ਤੁਰਦੇ ਮਰਦਾਨੇ ਨੇ ਅਜਿਹੇ ਕਈ ਦਰਖ਼ਤਾਂ ਦੇ ਤਣਿਆਂ ਨੂੰ ਛੋਹਿਆ। ਅਜੀਬ ਗੱਲ ਏ। ਦੋ ਤਖਾਣ ਯਾਰ ਮਿਲੇ (ਲਾਲੋ ਤੇ ਫਿਰੰਦਾ) ਦੋਵਾਂ ਨੂੰ ਮਿਲ ਕੇ ਖੜ੍ਹੀ ਬਨਸਪਤੀ ਨੂੰ ਗਲਵਕੜੀ ਪਾਉਣ ਨੂੰ ਜੀਅ ਮਚਲ ਉੱਠਦਾ ਏ। ਅਜਿਹੇ ਵੇਲੇ ਉਹਦਾ ਰਬਾਬ ਵਜਾਉਣ ਨੂੰ ਜੀਅ ਕੀਤਾ। ਪਰ ਅੱਗੇ ਬਾਬਾ ਟੁਰ ਰਿਹਾ ਸੀ; ਸ਼ਾਇਦ ਬੋਲ ਕੇ ਪੁੱਛਣਾ ਜ਼ਿਆਦਾ ਭਾਉਂਦਾ। ਉਂਝ ਉਹਨੂੰ ਪਤਾ ਸੀ ਕਿ 'ਹੈਂ ਬਾਬਾ' ਕਹਿਣਾ ਤੇ ਰਬਾਬ ਵਜਾਉਣੀ, ਦੋਵਾਂ ਵਿੱਚ ਇੱਕੋ ਜਿੰਨਾ ਸਰੂਰ ਸੀ।

ਛੋਟੀ ਉਡਾਰੀ ਵਾਲੇ ਪੰਛੀ ਆਪਣੀ ਉਡਾਣ ਮੁਕਾ ਦਰੱਖਤਾਂ ਉੱਤੇ ਬੈਠਣ ਲੱਗੇ ਸਨ। ਵਿੱਥਾਂ ਵਿੱਚਲਾ ਅਕੇਵਾਂ ਹੁਣ ਬਹੁਤ ਘੱਟ ਗਿਆ ਸੀ। ਉਂਝ ਵੀ ਤਲਵੰਡੀ ਹੁਣ ਤਿੰਨ ਪਹਿਰ ਪਿੱਛੇ ਰਹਿ ਗਿਆ ਸੀ। ਪਰ ਯਾਦਾਂ ਸਾਂਭਣੀਆਂ ਸੌਖੀਆਂ ਨਹੀਂ ਸਨ। ਆਪਣੀ ਜਗ੍ਹਾ ਕਿਸੇ ਹੋਰ ਨੂੰ ਬਿਠਾਲ ਯਾਦਾਂ ਕਿਸੇ ਹੋਰ ਨੂੰ ਢੂੰਡਣ ਲੱਗ ਜਾਂਦੀਆਂ ਨੇ। ਹਾਂ... ਆਖਰੀ ਰਾਤ ਨੂੰ ਪਿੰਜੇ ਦੀ ਟੁਣਕਾਰ ਨਹੀਂ ਸੀ ਸੁਣੀ। ਇਸ ਵਾਰੀ ਰਾਏ ਬੁਲਾਰ ਦੀਆਂ ਅੱਖਾਂ ਪਹਿਲਾਂ ਨਾਲੋਂ ਜਿਆਦਾ ਉੱਚਾਈ ਤੱਕਦੀਆਂ ਦਿਸਦੀਆਂ। ਮਰਦਾਨੇ ਨੇ ਸਹਿਮਤੀ ਵਿੱਚ ਸਿਰ ਹਿਲਾਇਆ। ਅਜਿਹੀਆਂ ਯਾਦਾਂ ਬੇਸ਼ਕ ਆਉਂਦੀਆਂ ਰਹਿਣ। ਇੱਕ ਵੱਡਾ ਕਸਬਾ ਪਿੱਛੇ ਰਹਿ ਗਿਆ ਸੀ। ਚਹਿਲ ਕਦਮੀ ਨਾਲ ਭਰੇ ਰਾਹਾਂ ਵਿੱਚ ਵੀਰਾਨਗੀ ਜਹੀ ਨਜ਼ਰ ਆਉਣ ਲੱਗ ਪਈ। ਅੱਗੇ ਟਾਂਵੇ-ਟਾਂਵੇ ਦੂਰ ਤੱਕ ਖਿਲਰੇ ਘਰ ਨਜ਼ਰ ਆਉਣ ਲੱਗੇ। ਉਨ੍ਹਾਂ ਵਿਚਕਾਰ ਗੁੱਛੇ ਵਾਂਗ ਇਕੱਠੇ ਦਰਖ਼ਤਾਂ ਦੇ ਝੁੰਡ ਦਿੱਸਦੇ। ਸ਼ਾਇਦ ਇਹੋ ਹੀ ਇੱਕ ਘਰ ਤੋਂ ਦੂਜੇ ਘਰ ਤੱਕ ਦੀ ਦੀਵਾਰ ਸੀ। ਥੋੜ੍ਹੀ ਦੇਰ ਪਹਿਲਾਂ ਘੁੰਮਾਂਤਰੂ ਟੋਲੇ ਦਾ ਇੱਕ ਝੁੰਡ ਰਾਹੀਆਂ ਨੂੰ ਕੁੱਝ ਕਹਿ ਅੱਗੇ ਲੰਘ ਗਿਆ। (ਇਹ ਰਾਹਾਂ ਵਿੱਚ ਪੜਾਅ ਕਰਦੀਆਂ, ਸਦਾ ਸਫ਼ਰਾਂ ਵਿੱਚ ਰਹਿਣ ਵਾਲੀਆਂ ਔਰਤਾਂ ਸਨ) ਆਮ ਰਾਹੀਆਂ ਲਈ ਇਹ ਆਮ ਗੱਲ ਸੀ; ਪਰ ਅਜਨਬੀ ਚਿਹਰੇ ਹੈਰਾਨੀ ਨਾਲ ਵੇਖਦੇ। ਸਾਧਾਂ ਦੇ ਇੱਕ ਵੱਡੇ ਜਥੇ ਨੂੰ ਛੇੜਦੀਆਂ-ਛੇੜਦੀਆਂ ਉਹ ਬਿਲਕੁਲ ਉਨ੍ਹਾਂ ਦੇ ਬਰਾਬਰ ਜਾ ਪਹੁੰਚੀਆਂ।

"ਨਾ ਇਹ ਮੁਲਤਾਨੀ ਘੋੜੀਆਂ ਕਿੱਧਰ ਚੱਲੀਆਂ?"

"ਲੋਧੀਆਂ ਦੇ ਘੋੜਿਆਂ ਕੋਲ... ਕਿਉਂ ਜਾਣਾ?" ਉਹ ਉੱਚੀ ਹੱਸਦੀਆਂ ਮੱਥੇ ਉੱਪਰ ਹੱਥ ਘੁੰਮਾ ਪੁੱਠਾ ਹੱਥ ਚੁੰਮਣ ਲੱਗਦੀਆਂ। ਪੁੱਛਣ ਵਾਲਾ ਨੌਜਵਾਨ ਸਾਧ ਵਾਪਸ ਆਪਣੀ ਟੋਲੀ ਅੰਦਰ ਚਲਾ ਗਿਆ। ਤੁਰਦੇ-ਤੁਰਦੇ ਬਾਬਾ ਤੇ ਮਰਦਾਨਾ ਵੀ ਉਨ੍ਹਾਂ ਦੇ ਨੇੜੇ ਪਹੁੰਚ ਗਏ ਸਨ। ਘੁੰਮਾਂਤਰੂ ਟੋਲਾ ਅਗਲਾ ਸੁਆਲ ਪੁੱਛ ਰਿਹਾ ਸੀ:

"ਸਾਧੋ ਤੁਸੀਂ ਲੰਗੂਰ ਕਿਉਂ ਫੜਿਆ?"

"ਅੱਗੇ ਬਾਂਦਰ ਬਹੁਤ ਨੇ ...।" ਸਾਧ ਨੇ ਲੰਗੂਰ ਵਾਲਾ ਰੱਸਾ ਢਿੱਲਾ ਛੱਡਿਆ।

"ਪਰ ਜੇ ਲੰਗੂਰ 'ਤੇ ਬਾਘ ਪੈ ਗਿਆ।" ਉਹ ਹੋਰ ਨੇੜੇ ਹੋਈਆਂ। ਬੁੱਢੇ ਸਾਧ

ਨੇ ਲੰਗੂਰ ਦੀ ਰੱਸੀ ਜ਼ੋਰ ਦੀ ਖਿੱਚੀ। ਉਹਨੇ ਲੰਗੂਰ ਨੂੰ ਛੱਡਣ ਵਾਂਗ ਉਹਦੇ ਗਲ ਨੂੰ ਹੱਥ ਵੀ ਪਾਇਆ।

"ਮੁੜ ਕੇ ਸੁਆਲ ਮੱਤ ਕਰਨਾ; ਲੰਗੂਰ ਛੱਡ ਦੇਵਾਂਗਾ ... ਮੁੜ ਕੇ ਇਹ ਸਰੀਰ ਧੰਦੇ ਜੋਗਾ ਵੀ ਨਹੀਂ ਰਹਿਣਾ... ਸਮਝੀਆਂ ...।" ਇਸ ਵਾਰੀ ਉਨ੍ਹਾਂ 'ਚੋਂ ਸਿਰਫ਼ ਇੱਕ ਨੌਜਵਾਨ ਕੁੜੀ ਅੱਗੇ ਆਈ।

"ਅਸੀਂ ਤਾਂ ਫ਼ਕੀਰ ਸਮਝ ਕੇ ਪੁੱਛਿਆ ਸੀ; ਤੁਸੀਂ ਤਾਂ ਤਿਆਗੀ ਨਿਕਲੇ।"

"ਉਹ ਕਿਵੇਂ?"

"ਫ਼ਕੀਰ ਨਿਮਰ ਤਿਆਗੀ ਕਰੋਧੀ।" ਥੋੜੀ ਦੇਰ ਲਈ ਦੋਵਾਂ ਪਾਸਿਓਂ ਆਵਾਜ਼ਾਂ ਆਉਣੀਆਂ ਬੰਦ ਹੋ ਗਈਆਂ।

"ਫਿਰ ਚੱਲੀ ਹੰਸਾਂ ਦੀ ਜੋੜੀ...।" ਓਹੀ ਆਵਾਜ਼ ਫਿਰ ਸੁਣੀ। ਅਜਿਹੀਆਂ ਆਵਾਜ਼ਾਂ ਕਈ-ਕਈ ਮਹੀਨੇ ਬਾਅਦ ਸੁਣਦੀਆਂ ਨੇ। ਪਤਾ ਨਹੀਂ ਲੱਗਦਾ ਜੋ ਕੁੱਝ ਬਾਬੇ ਨੇ ਕਹਿਣਾ ਹੁੰਦਾ; ਉਹ ਕਿਸੇ ਹੋਰ ਤੋਂ ਕਿਵੇਂ ਅਖਵਾ ਦੇਂਦਾ ਏ। ਅਜਿਹੇ ਵੇਲੇ ਮਹਿਕ ਵਿੱਚ ਘਿਰਦੇ ਪ੍ਰਸ਼ਨ ਸੁਗੰਧੀਆਂ ਦਾ ਉੱਤਰ ਦੇਂਦੇ ਸੁਣਦੇ ਨੇ ...। ਪਰ ਬਾਬਾ ਥੋੜ੍ਹੀ ਦੇਰ ਲਈ ਰੁਕੇ ਤਾਂ ਸਹੀ। ਕਦਮਾਂ ਨਾਲ ਚੱਲਦੇ ਪਲ ਸੰਭਾਲਣੇ ਵੀ ਤਾਂ ਹੁੰਦੇ ਨੇ। ਕਿੰਨੀ ਦੇਰ ਉਹ ਨਾਲ-ਨਾਲ ਚੱਲਦੇ ਰਹੇ। ਕਿਸੇ ਕੋਲੋਂ ਗੁਜਰਨ ਦਾ ਪੰਧ ਮੁੱਕ ਨਹੀਂ ਸੀ ਰਿਹਾ। ਕਈ ਵਾਰੀ ਮਰਦਾਨੇ ਨੇ ਧਿਆਨ ਨਾਲ ਵੇਖਿਆ ਵੀ ਕਿ ਕੌਣ ਇਸ ਬਰਾਬਰਤਾ ਨੂੰ ਜਾਰੀ ਰੱਖ ਰਿਹੈ? ਕਿਤੇ ਅੱਗੇ ਚੱਲਦਾ ਉਹ 'ਘੁੰਮਾਂਤਰੂ ਟੋਲਾ' ਚਾਲ ਨੂੰ ਨਿਰੰਤਰ ਤਾਂ ਨਹੀਂ ਕਰ ਰਿਹਾ। ਜਾਂ ਸਾਰੇ ਕਾਫ਼ਲੇ ਨੂੰ ਬਾਬੇ ਦੇ ਕਦਮਾਂ ਦੀ ਚਾਲ ਤਾਲਮੇਲ ਕਰ ਰਹੀ ਹੈ।

ਇੱਕ ਛੋਟੀ ਜਹੀ ਬੱਦਲੀ ਆਰ-ਪਾਰ ਹੁੰਦੀ ਸੂਰਜ ਦੀ ਲਾਲੀ ਧਰਤੀ ਤੱਕ ਉਤਾਰ ਲਿਆਈ। ਮਰਦਾਨੇ ਨੇ ਅੱਗੇ ਨਜ਼ਰ ਮਾਰੀ; ਸਿਰਫ਼ ਬਾਬਾ ਸਾਹਮਣੇ ਚੱਲ ਰਿਹਾ ਸੀ। ਉਹ ਸਭ ਪਿੱਛੇ ਰਹਿ ਗਏ ਸਨ ਜਾਂ ਅੱਗੇ ਲੰਘ ਗਏ ਸਨ; ਕੁੱਝ ਵੀ ਪਤਾ ਨਹੀਂ ਲੱਗਾ। ਯਾਦਾਂ ਸ਼ਾਇਦ ਭੁਲੇਖੇ ਨਾਲ ਉਨ੍ਹਾਂ ਨਾਲ ਹੀ ਚਲੀਆਂ ਗਈਆਂ ਸਨ। ਅਜਿਹੇ ਵੇਲੇ ਕਿਉਂ ਨਾ ਰਬਾਬ ਵਜਾਈ ਜਾਵੇ। ਉਂਝ ਵੀ ਸਵੇਰੇ ਪਿੰਡ ਤੋਂ ਨਿਕਲ ਕੇ ਉਹ ਖੇਤਾਂ ਵਿੱਚ ਜਾ ਕੇ ਗਾਉਣ ਲੱਗ ਪਏ ਸਨ। ਜਦੋਂ ਗਾਇਨ ਖ਼ਤਮ ਕਰ ਰਬਾਬ ਮੋਢੇ 'ਤੇ ਟੰਗਣ ਲੱਗੇ ਉਹਨੇ ਪਿੱਛੇ ਵੇਖਿਆ ਤਾਂ ਤਲਵੰਡੀ ਦਿਸਣੋਂ ਹੱਟ ਗਿਆ ਸੀ। ਪਿੱਠ ਪਿੱਛੇ ਕਿਸੇ ਦੇ ਹੋਣ ਦੀ ਜੋ ਵਿਤਕ ਸੁਣ ਰਹੀ ਸੀ; ਉਹ ਦੂਰੀਆਂ ਨੇ ਕਿਤੇ ਪਿੱਛੇ ਰੋਕ ਲਈ ਸੀ; ਤਾਂ ਹੀ ਉਸ ਤੋਂ ਬਾਅਦ ਯਾਦਾਂ ਨਾਲ ਆ ਰਲੀਆਂ ਸਨ।

ਖੱਚਰਾਂ ਦਾ ਇੱਕ ਕਾਫ਼ਲਾ ਲੰਘ ਰਿਹਾ ਸੀ। ਗਲ ਦੀਆਂ ਟੱਲੀਆਂ ਦੀ ਆਵਾਜ਼ ਪਿੱਠ 'ਤੇ ਲੱਦੇ ਭਾਰ ਦੀ ਸਹਿਮਤੀ ਨਾਲ ਖੜਕਦੀ। ਕਿਸ ਦੀ ਪਿੱਠ 'ਤੇ ਕਿੰਨਾਂ ਭਾਰ ਸੀ ਇਹ ਟੱਲੀਆਂ ਦੀਆਂ ਆਵਾਜ਼ਾਂ ਤੋਂ ਪਤਾ ਲੱਗਦਾ ਸੀ। ਸਰੀਰ ਉਸ ਤੋਂ ਜ਼ਿਆਦਾ ਹਿੱਲਣ ਦੀ ਇਜ਼ਾਜਤ ਹੀ ਨਹੀਂ ਸੀ ਦੇ ਰਿਹਾ। ਉਨ੍ਹਾਂ ਦੇ ਪਿੱਛੇ ਕੁੱਝ ਲੋਕ ਚੱਲ ਰਹੇ ਸਨ ਜਿਨ੍ਹਾਂ ਨੇ ਮਾਲਕ ਨੂੰ ਦੱਸਣਾ ਸੀ ਕਿ ਉਹ ਕਿਉਂ ਪੂਰਾ ਅਨਾਜ ਨਹੀਂ ਦੇ ਸਕੇ। ਉਹ ਡਰੇ ਹੋਏ ਕਦਮਾਂ ਨਾਲ ਚੱਲਦੇ ਆਪੋ ਆਪਣੀਆਂ ਦਲੀਲਾਂ ਸੋਚਦੇ ਤੁਰ ਰਹੇ ਸਨ। ਕਦੇ-ਕਦੇ ਦਲੀਲ ਗੱਲਾਂ ਵਿੱਚ ਉਤਰ ਜਾਂਦੀ : "ਜਦ ਅਸੀਂ ਛੋਟੇ ਮਾਲਿਕ ਨੂੰ ਦੱਸ ਦਿੱਤਾ... ਤਾਂ ਸਾਨੂੰ ਵੱਡੇ ਮਾਲਕ ਕੋਲ ਕਿਉਂ ਲੈ ਜਾ ਰਹੇ ਹੋ?"

"ਉਹ ਵੱਡਾ ਮਾਲਿਕ ਏ ... ਖੱਚਰਾਂ ਦੀਆਂ ਪਿੱਠਾਂ ਵੇਖ ਕੇ ਅਨਾਜ ਦਾ ਅੰਦਾਜ਼ਾ ਲਗਾ ਲੈਂਦਾ ਏ... ਮੈਂ ਮਾਲਿਕ ਦਾ ਲੂਣ ਖਾਧਾ ਏ... ਝੂਠ ਕਿਉਂ ਬੋਲਾਂ?"

"ਪਰ ਹਜ਼ੂਰ ਹੋਰ ਅੰਨ ਤਾਂ ਘਰ ਵਿੱਚ ਹੈ ਹੀ ਨਹੀਂ ਸੀ।"

"ਛੱਡ ਦਿਉ ਜ਼ਮੀਨਾਂ... ਮਾਲਿਕ ਕੋਲ ਕਾਮਿਆਂ ਦੀ ਘਾਟ ਥੋੜ੍ਹੀ ਏ।"

"ਅਸੀਂ ਹਰ ਫ਼ਸਲ ਤੇ ਪੂਰਾ ਅੰਨ ਦੇਂਦੇ ਸੀ; ਪਰ ਇਸ ਵਾਰੀ ਧੁੱਪ ਨਹੀਂ ਨਿਕਲੀ... ਧੁੰਦ ਨੇ ਫ਼ਸਲਾਂ ਵਿੱਚ ਦਾਣਾ ਹੀ ਨਹੀਂ ਬੈਠਣ ਦਿੱਤਾ...।"

"ਮੈਂ ਕੋਈ ਰੱਬ ਏਂ ਜੋ ਦਾਣਾ ਪਾਉਣਾ ਸੀ... ਵੱਡੇ ਮਾਲਿਕ ਨੂੰ ਦੱਸਣਾ...।" ਮਹਿਤਾ (ਪਟਵਾਰੀ) ਕਿਸਾਨਾਂ ਦੀ ਇੱਕ ਨਹੀਂ ਸੀ ਸੁਣ ਰਿਹਾ। ਫਿਰ ਉਹ ਚੁੱਪਚਾਪ ਖੱਚਰਾਂ ਦੇ ਪਿੱਛੇ ਤੁਰਨ ਲੱਗੇ। ਖੱਚਰਾਂ ਅਸਾਨੀ ਨਾਲ ਤੁਰ ਰਹੀਆਂ ਸਨ। ਫਿਰ ਦੂਰ ਉੱਚੀ ਪਹਾੜੀ ਦੀ ਪਗਡੰਡੀ ਉੱਤੇ ਖੱਚਰਾਂ ਦੇ ਛੋਟੇ-ਛੋਟੇ ਆਕਾਰ ਚੜ੍ਹਦੇ ਦਿਸੇ। ਬੰਦਿਆਂ ਦੇ ਤਰਲੇ ਹਾਲੇ ਵੀ ਢਲਾਣਾਂ ਉੱਪਰੋਂ ਉਤਰਦੇ ਸੁਣ ਰਹੇ ਸਨ। ਟੱਲੀਆਂ ਦੀ ਆਵਾਜ਼ ਸੁਣਨੋਂ ਹਟ ਗਈ ਸੀ। ਸ਼ਾਇਦ ਉਚਾਣ ਨੇ ਭਾਰ ਤੇ ਸਰੀਰ ਦਾ ਸੰਦੇਸ਼ ਟੱਲੀਆਂ ਨੂੰ ਪੁਜਾ ਦਿੱਤਾ ਸੀ। (ਨਾ ਹਿਲਣ ਦਾ) ਹਾਲੇ ਅੱਗੇ ਬਹੁਤ ਸਿੱਧੀ ਚੜ੍ਹਾਈ ਦਿਸਦੀ ਸੀ।

ਇਕ ਪਾਲਕੀ ਅੱਗੇ ਦੋ ਜਣੇ ਪ੍ਰਸ਼ਾਦ ਵੰਡਦੇ ਚੱਲ ਰਹੇ ਸਨ। ਪਾਲਕੀ ਦੇ ਹਰੇ ਪਰਦਿਆਂ 'ਚੋਂ ਕਦੇ-ਕਦੇ ਅਸ਼ੀਰਵਾਦ ਲਈ ਇੱਕ ਮੋਟੀ ਬਾਂਹ ਬਾਹਰ ਨਿਕਲਦੀ। ਜ਼ਿਆਦਾ ਰਾਹੀ ਝੁਕ ਕੇ ਸਲਾਮ ਕਰਦੇ ਲੰਘਦੇ। ਪਾਲਕੀ ਦੇ ਨੇੜੇ ਆਉਣ 'ਤੇ ਪਤਾ ਲੱਗਾ ਕਿ ਕੁੱਝ ਲੋਕ ਕੁੱਝ ਕਹਿਣ ਦੀ ਕੋਸ਼ਿਸ਼ ਕਰਦੇ ਚੁੱਪ ਹੋ ਜਾਂਦੇ। ਕਦੇ-ਕਦੇ ਲੋਕਾਂ ਦੀ ਘੁਸਰ-ਮੁਸਰ ਵੀ ਸੁਣਦੀ :

"ਇਥੇ ਆ ਕੇ ਮੁਸਲਮਾਨਾਂ ਨੇ ਵੀ ਹਿੰਦੂਆਂ ਤੋਂ ਜਾਤ-ਪਾਤ ਸਿੱਖ ਹੀ ਲਈ ਏ।" ਇਸ ਵਾਰੀ ਉਹ ਆਵਾਜ਼ ਵੀ ਸੁਣੀ ਜਿਸ ਨੂੰ ਹੁਣੇ ਕਿਸੇ ਨੇ ਟੋਕਿਆ ਸੀ :

"ਕਿਹੜਾ ਹੱਥ ਸੁੱਚਾ?"

"ਜਿੱਧਰ ਤੇਰੀ ਨਜ਼ਰ ਸੁੱਚੀ ਏ।" ਬਾਬੇ ਦੀ ਆਵਾਜ਼ ਆਈ।

ਇਸ ਵਾਰੀ ਪਾਲਕੀ 'ਚੋਂ ਹੱਥ ਦੀ ਜਗ੍ਹਾ ਸਿਰ ਨਿਕਲਿਆ। ਬਾਬਾ ਰੁਕਿਆ ਵੀ ਨਹੀਂ ਸੀ। ਮਰਦਾਨੇ ਨੇ ਵੇਖਿਆ ਸਿਰਫ਼ ਉਹ ਦੋਵੇਂ ਪ੍ਰਸ਼ਾਦ ਲਏ ਬਿਨਾਂ ਲੰਘੇ ਸਨ। ਪਾਲਕੀ ਪਿੱਛੇ ਹੀ ਰੁਕ ਗਈ ਸੀ। ਮਰਦਾਨੇ ਨੇ ਵੇਖਿਆ ਕੋਈ ਪਾਲਕੀ ਤੋਂ ਬਾਹਰ ਨਿਕਲ ਤੁਰੇ ਜਾਂਦੇ ਬਾਬੇ ਵੱਲ ਵੇਖੀ ਜਾ ਰਿਹਾ ਸੀ। ਮਰਦਾਨੇ ਨੇ ਕਈ ਵਾਰ ਪਿੱਛੇ ਮੁੜ ਕੇ ਵੇਖਿਆ। ਅਗਲੇ ਦਿਨਾਂ ਵਿੱਚ ਜਦੋਂ ਅਜਿਹੇ ਚਿਹਰੇ ਯਾਦ ਆਉਣਗੇ ਤਾਂ ਉਨ੍ਹਾਂ ਦੇ ਨਕਸ਼ ਨਹੀਂ ਉਘੜਨਗੇ; ਆਪਣੇ 'ਤੇ ਬੜੀ ਖਿੱਝ ਆਵੇਗੀ। ਜਿਵੇਂ ਧੁਨ ਯਾਦ ਹੋਵੇ ਪਰ ਰਬਾਬ 'ਤੇ ਨਾ ਵੱਜ ਰਹੀ ਹੋਵੇ।

ਥੋੜ੍ਹੀ ਦੇਰ ਪਹਿਲਾਂ ਜਿਹੜੇ ਪਾਲਤੂ ਕਬੂਤਰ ਅਸਮਾਨ ਉੱਪਰ ਉਡਦੇ ਦਿਸ ਰਹੇ ਸਨ; ਉਹ ਹੌਲੀ-ਹੌਲੀ ਇੱਕ ਗੜ੍ਹੀ ਉੱਪਰ ਉਤਰਦੇ ਦਿਸੇ। ਅੱਜ ਪੂਰਾ ਦਿਨ ਪਿੰਡ ਛੇਤੀ-ਛੇਤੀ ਆਉਂਦੇ ਰਹੇ। ਜ਼ਿਆਦਾ ਪਿੰਡਾਂ ਦੇ ਉਹ ਵਿਚਕਾਰ ਨੂੰ ਲੰਘੇ। ਇਸ ਤਰ੍ਹਾਂ ਲੰਘਣ ਨਾਲ਼ ਭੁੱਖ ਬਹੁਤ ਜਲਦੀ ਲੱਗਦੀ ਏ। ਮਰਦਾਨੇ ਨੇ ਕਈ ਵਾਰ ਕਾਸਾ ਬਾਹਰ ਵੀ ਕੱਢਿਆ; ਪਰ ਦੂਜੇ ਪਾਸਿਓਂ ਕੋਈ ਹੁਕਮ ਨਾ ਆਇਆ। ਆਖ਼ਰ ਤੀਜੇ ਪਹਿਰ ਦੇ ਸ਼ੁਰੂ ਵਿੱਚ ਇੱਕ ਪਿੰਡ ਬਾਹਰੋਂ ਲੰਘਦੇ ਇੱਕ ਆਵਾਜ਼ ਸੁਣੀ:

"ਫ਼ਕੀਰੋ ਜੇ ਰੋਟੀ ਖਾ ਜਾਂਦੇ ਤਾਂ ਚੰਗਾ ਸੀ।" ਪਗਡੰਡੀ ਦੇ ਨਾਲ਼ ਇੱਕ ਪਿੱਲਕਣ ਥੱਲੇ ਉਨ੍ਹਾਂ ਰੱਜ ਕੇ ਦੁਪਹਿਰ ਦੀ ਰੋਟੀ ਖਾਧੀ। ਜੀਅ ਤਾਂ ਕੀਤਾ ਸੀ ਥੋੜ੍ਹੀ ਪਿੱਠ ਸਿੱਧੀ ਹੋ ਜਾਵੇ; ਪਰ ਬਾਬਾ ਰੋਟੀ ਖਾ ਕੇ ਤੁਰੰਤ ਉੱਠ ਖੜ੍ਹਿਆ। ਜਿਸ ਪ੍ਰੇਮ ਨਾਲ ਉਸ ਕਿਸਾਨ ਨੇ ਰੋਟੀ ਖੁਆਈ ਸੀ; ਉਸਦੀ ਜਗਿਆਸਾ ਪੁੱਛਣ ਨੂੰ ਕੁੱਝ ਸਮਾਂ ਲੱਗਣਾ ਸੀ। ਮਰਦਾਨੇ ਨੂੰ ਇਹ ਵੀ ਪੁੱਛਣ ਦਾ ਸਮਾਂ ਨਹੀਂ ਮਿਲਿਆ। ਅਗਲਾ ਪੜਾਅ ਉਨ੍ਹਾਂ ਇੱਕ ਖੂਹ ਅੱਗੇ ਕੀਤਾ। ਬਹੁਤ ਸਾਰੇ ਬੰਦੇ ਤੇ ਤੀਵੀਆਂ ਖੂਹ ਉੱਤੇ ਪਾਣੀ ਭਰ ਰਹੇ ਸਨ। ਜ਼ਿਆਦਾ ਲੋਕ ਗੜ੍ਹੀ ਅੰਦਰ ਪਾਣੀ ਢੋਹ ਰਹੇ ਸਨ। ਕਾਫੀ ਦੇਰ ਖੜ੍ਹੇ ਰਹਿਣ ਤੋਂ ਬਾਅਦ ਉਨ੍ਹਾਂ ਦੀ ਵਾਰੀ ਆਈ ਸੀ।

ਗੜ੍ਹੀ ਏਨੀ ਨੇੜੇ ਆ ਗਈ ਸੀ ਕਿ ਉੱਡਦੇ ਕਬੂਤਰ ਦਿਸਣੋਂ ਹੱਟ ਗਏ। ਕੁੱਝ ਸਵਾਰ ਘੋੜਿਆਂ ਦੀਆਂ ਲਗਾਮਾਂ ਫੜ੍ਹ ਤਿਆਰ-ਬਰ-ਤਿਆਰ ਖੜ੍ਹੇ ਸਨ। ਅੰਦਰੋਂ ਕਿਲ੍ਹੇਦਾਰ ਨੇ ਆਉਣਾ ਸੀ। ਉੱਚੀ ਦੀਵਾਰ ਦੀ ਦਰਜ 'ਚੋਂ ਇੱਕ ਘੋੜਾ ਹਰੀ ਤਿੜ ਖਾਣ ਲਈ ਲਗਾਮ ਖਿੱਚ ਰਿਹਾ ਸੀ। ਘੋੜੇ ਨੇ ਨਾਸਾਂ ਨੇੜੇ ਕੀਤੀਆਂ ਤੇ ਝੱਟ ਮੂੰਹ ਦੂਜੇ ਪਾਸੇ ਫੇਰ ਲਿਆ। ਅੰਦਰ ਕੋਈ ਮੁਸ਼ਕ ਵਾਲੀ ਸ਼ੈਅ ਸੀ।

"ਘੋੜਿਆਂ ਤੋਂ ਥੋੜ੍ਹਾ ਦੂਰ ਹੋ ਕੇ ਲੰਘੋ ...।" ਸਵਾਰਾਂ 'ਚੋਂ ਇੱਕ ਦੀ ਆਵਾਜ਼ ਸੁਣੀ।

"ਕੋਈ ਨਾ ਭਾਈ ਅਸੀਂ ਲੰਘ ਜਾਣਾ...।" ਮਰਦਾਨੇ ਨੇ ਨਿਮਰਤਾ ਨਾਲ਼ ਕਿਹਾ।

"ਮੇਰਾ ਘੋੜਾ ਫ਼ਕੀਰਾਂ ਤੋਂ ਬੜਾ ਤ੍ਰੌਂਦਕਦਾ...।"

"ਇਹਨੂੰ ਕਿਸੇ ਖਾਨਗਾਹ ਵਿੱਚ ਛੱਡ ਆ... ।" ਨਾਲ਼ ਦਾ ਸਵਾਰ ਬੋਲਿਆ।

"ਜੇ ਖਾਨਗਾਹ ਵਿੱਚ ਜ਼ਿਆਦਾ ਘੋੜੇ ਹੋ ਗਏ ਤਾਂ ਔਖੀ ਹੋ ਜੂਗੀ... ਅੱਜ-ਕੱਲ੍ਹ ਦੇ ਫ਼ਕੀਰ ਕਿਲ੍ਹਿਆਂ ਵੱਲ ਵੇਖਣ ਲੱਗ ਪਏ ਨੇ...।" ਉਹ ਗੱਲਾਂ ਕਰ ਹੀ ਰਹੇ ਸਨ; ਘੋੜਾ ਫਿਰ ਚੌਂਕਿਆ :

"ਆਹ ਜਿਹੜੀ ਮੋਢੇ ਉੱਤੇ ਟੰਗੀ ਏ ਇਹਨੂੰ ਘੋੜਿਆਂ ਵੱਲ ਨਾ ਕਰ...।"

ਇਸ ਵਾਰੀ ਘੋੜ ਸਵਾਰ ਦੀ ਆਵਾਜ਼ ਗੁੱਸੇ ਵਿੱਚ ਸੀ। ਅੱਗੇ ਛੋਟੇ-ਛੋਟੇ ਘਰ ਤੇ ਦੇਹਲੀਆਂ ਅੱਗੇ ਬਜ਼ੁਰਗ ਚਿਹਰੇ ਬੈਠੇ ਸਨ। ਬਹੁਤ ਹੀ ਸ਼ਾਂਤ ਪਿੰਡ ਸੀ। ਸ਼ਾਇਦ ਗੜ੍ਹੀ ਬਹੁਤ ਨੇੜੇ ਸੀ। ਗੜ੍ਹੀ ਵੱਲੋਂ ਆਉਂਦਾ ਹਰ ਚਿਹਰਾ ਸਲਾਮ ਦਾ ਹੱਕਦਾਰ ਸੀ। ਉਹ ਉੱਠਦੇ ਝੁਕਦੇ ਸਲਾਮ ਕਰਦੇ। ਜਦੋਂ ਉਹ ਕੋਲੋਂ ਲੰਘੇ; ਉਹ ਆਪਣੀ ਭੁੱਲ ਤੋਂ ਥੋੜ੍ਹਾ ਝ੍ਹਬਕੇ। ਇੱਕ ਲਈ ਸਲਾਮ, ਦੂਜੇ ਲਈ ਨਮਸਕਾਰ ਮਸਾਂ ਪੂਰੀ ਹੁੰਦੀ ਸੀ। ਪਰ ਉਹ ਦੋਵੇਂ ਮੁਸਕਰਾਉਂਦੇ ਕੋਲੋਂ ਲੰਘ ਗਏ। ਗਲੀ ਦੇ ਸਿਰੇ ਤੇ ਜਾ ਕੇ ਬਾਬਾ ਰੁਕ ਗਿਆ। ਬਹੁਤ ਭੀੜੀ ਗਲੀ ਸੀ। ਥੱਲੇ ਵੀ ਕੁੱਝ ਬੈਠਣ ਲਈ ਨਹੀਂ ਸੀ। ਦੋਵਾਂ ਨੇ ਖੜ੍ਹ ਕੇ ਹੀ ਗਾਇਆ। ਉਨ੍ਹਾਂ ਦੇ ਕੋਲ ਕੋਈ ਨਹੀਂ ਆਇਆ। ਉਹ ਆਪੋ ਆਪਣਿਆਂ ਬੂਹਿਆਂ ਅੱਗੇ ਖੜ੍ਹਕੇ ਸੁਣਦੇ ਰਹੇ। ਇੱਕ ਸੁਰੀਲੀ ਆਵਾਜ਼ ਬਹੁਤ ਦਿਲ ਦੇ ਨੇੜੇ ਦੀਆਂ ਗੱਲਾਂ ਕਰਦੀ ਰਹੀ। ਕੁੱਝ ਦੇਰ ਬਾਅਦ ਉਨ੍ਹਾਂ ਵੇਖਿਆ; ਉਹ ਉਸੇ ਤਰ੍ਹਾਂ ਗਾਉਂਦੇ ਪਿੰਡੋਂ ਬਾਹਰ ਨਿਕਲ ਗਏ। ਪਰ ਉਨ੍ਹਾਂ ਦੇ ਬੋਲ ਫਸਲਾਂ ਦੇ ਨਾਵਾਂ ਵਾਂਗ ਹਮੇਸ਼ਾਂ ਲਈ ਚੇਤੇ ਹੋ ਗਏ।

ਹੁਣ ਤੱਕ ਜਿਹੜੀ ਸੂਰਜ ਦੀ ਤਪਸ ਦਿਸੀ ਸੀ; ਜਾਂਦੇ-ਜਾਂਦੇ ਸਿਜਦੇ ਵਰਗੀ

ਹਲੀਮੀ ਵਿੱਚ ਬਦਲ ਗਈ. ਉਹ ਬੱਚੇ ਵਾਂਗ ਝੁਕਦਾ ਗੁਲਾਬੀ ਹੁੰਦਾ ਧਰਤੀ ਨਾਲ ਲੱਗ ਗਿਆ। ਸ਼ਬਦਾਂ ਤੋਂ ਬਿਨਾਂ ਬੋਲਦੀ ਬਨਸਪਤੀ ਦਿੱਸਣੋਂ ਹੱਟ ਗਈ। ਇਹ ਸੂਰਜ ਦੇ ਵਿਦਾ ਹੋਣ ਦੀ ਵਡਿਆਈ ਸੀ ਕਿ ਧਰਤੀ ਦੇ ਸਿਰ ਉੱਪਰ ਛੁਪਿਆਂ ਨੂੰ ਦਿਸਣ ਦਾ ਮੌਕਾ ਦਿੱਤਾ। ਤਾਰਿਆਂ ਨਾਲ ਭਰਿਆ ਅੰਬਰ ਦਿਸਣ ਲੱਗਾ। ਉਹ ਦੋ ਪਿੰਡਾਂ ਵਿਚਕਾਰ ਪੱਕੀਆਂ ਫਸਲਾਂ ਤੋਂ ਉੱਚੀ ਦਿਸਦੀ ਇੱਕ ਬੰਜਰ ਟਿੱਬੀ ਉੱਪਰ ਬੈਠ ਗਏ। ਦੋਵੇਂ ਪਿੰਡ ਦੂਰ ਨਹੀਂ ਸਨ: ਰਬਾਬ ਦੀ ਆਵਾਜ਼ ਪਹੁੰਚ ਸਕਦੀ ਸੀ। ਬਾਬਾ ਕਿਸੇ ਪਲੰਘ ਵਾਂਗ ਧਰਤੀ ਉੱਤੇ ਚੌਕੜੀ ਮਾਰ ਦੇਰ ਤੱਕ ਬੈਠਾ ਰਿਹਾ। ਮਰਦਾਨੇ ਨੂੰ ਅੱਜ ਦੀ ਤੋਰ ਨੇ ਦੱਸ ਦਿੱਤਾ ਸੀ ਕਿ ਜੇ ਉਹ ਬੈਠ ਗਿਆ, ਫਿਰ ਮੁੜ ਕੇ ਨਹੀਂ ਉੱਠ ਹੋਣਾ। ਹਾਲੇ ਗਜਾ ਲਈ ਵੀ ਜਾਣਾ ਸੀ। ਕਿਸੇ-ਕਿਸੇ ਦਿਨ ਦੀ ਤੋਰ ਤੋਂ ਬਾਅਦ ਥਕਾਵਟ ਇੰਨੀ ਸੰਪੂਰਨ ਹੁੰਦੀ ਹੈ ਕਿ ਸਰੀਰ ਹੋਰ ਕੁੱਝ ਕਰਨਾ ਮੰਨਦਾ ਹੀ ਨਹੀਂ, ਸਿਰਫ਼ ਨੀਂਦ ਆਉਂਦੀ ਹੈ।

ਫਿਰ ਜਦੋਂ ਮਰਦਾਨੇ ਦੀ ਜਾਗ ਖੁੱਲ੍ਹੀ ਅਸਮਾਨ ਤਾਰਿਆਂ ਨਾਲ ਭਰ ਚੁੱਕਾ ਸੀ। ਕਥਾ ਸੁਣਨ ਆਏ ਲੋਕ ਵਾਪਸ ਗੱਲਾਂ ਕਰਦੇ ਮੁੜ ਰਹੇ ਸਨ। ਬਾਬਾ ਰਬਾਬ ਦੀਆਂ ਤਾਰਾਂ ਨੂੰ ਵਾਪਸ ਸ਼ਾਂਤ ਕਰ ਰਿਹਾ ਸੀ। ਮਰਦਾਨਾ ਚੁੱਪਚਾਪ ਅਸਮਾਨ ਵੱਲ ਵੇਖਦਾ ਰਿਹਾ। ਅੱਜ ਇੱਕ ਪਿੰਡ 'ਚੋਂ ਲੰਘਣ ਲੱਗੇ ਇੱਕ ਅਜੀਬ ਜਹੀ ਟਿੱਪਣੀ ਸੁਣੀ ਸੀ :

"ਇਹ ਸਭ ਆਪਣੇ ਪਰਿਵਾਰਾਂ ਤੋਂ ਮੂੰਹ ਫੇਰ ਕੇ ਆਏ ਨੇ।" ਅਚਾਨਕ ਮਰਾਸਣ ਯਾਦ ਆਈ। ਹਾਲੇ ਤਾਂ ਤਲਵੰਡੀ ਸਿਰਫ਼ ਦੋ ਦਿਨ ਪਿੱਛੇ ਸੀ। ਇਹ ਦੋ ਦਿਨ ਦੀ ਦੂਰੀ ਨਾਲ ਇਹ ਵਿਛੋੜੇ ਥੋੜ੍ਹੀ ਪਿੱਛੇ ਮੁੜ ਜਾਣਗੇ। ਇੱਕ ਵਾਰ ਫਿਰ ਭਰੇ ਅਸਮਾਨ ਵੱਲ ਤੱਕਿਆ। ਸ਼ੁਕਰ ਏ ਅਸਮਾਨ ਕਿਤੋਂ ਵੀ ਸੱਖਣਾ ਨਹੀਂ ਲੱਗਦਾ। ਕੋਲ ਪਏ ਕਾਸੇ 'ਚੋਂ ਗਜਾ ਕੀਤੇ ਭੋਜਨ ਦੀ ਖੁਸ਼ਬੂ ਆਈ। ਅੱਜ ਬਾਬੇ ਨੇ ਕੀਰਤਨ ਤੇ ਗਜਾ ਆਪ ਹੀ ਕੀਤਾ ਸੀ।

## ਕਾਂਡ : ਅਠ੍ਹਾਰਵਾਂ

ਅੱਜ ਦਾ ਸਫ਼ਰ ਥੋੜ੍ਹਾ ਰੁਕ ਕੇ ਕੀਤਾ। ਕੱਲ੍ਹ ਗਿੱਟੇ ਵਿੱਚ ਮੋਚ ਆ ਗਈ ਸੀ। ਬਾਬੇ ਦੇ ਸਿਰ ਉੱਪਰਲੀ ਪੰਡੋਕਲੀ ਦੇ ਝਨਖਣੇ ਕੱਪੜੇ ਵਿੱਚੋਂ ਦਿਸਦਾ 'ਫ਼...ਰੀ...ਦ' ਵੇਖਣ ਲਈ ਬਹੁਤ ਨੇੜੇ ਹੋ ਕੇ ਤੁਰਨਾ ਪੈਂਦਾ। ਖ਼ਾਲੀ ਹੱਥ ਤੁਰਦੇ ਮਰਦਾਨੇ ਨੂੰ ਕਈ ਵਾਰ ਖੋਹ ਜਹੀ ਲੱਗੀ। ਬਾਬੇ ਦੇ ਸਿਰ ਉੱਤੇ ਪੰਡ, ਇੱਕ ਹੱਥ ਵਿੱਚ ਰਬਾਬ, ਦੂਜੇ ਹੱਥ ਦੋਵੇਂ ਕਾਸੇ ਸਨ। ਗਿੱਟੇ ਵਿੱਚ ਮੋਚ ਹੀ ਆਈ ਸੀ; ਘੱਟੋ ਘੱਟ ਰਬਾਬ ਤਾਂ ਫੜ੍ਹ ਲਵਾਂ। ਪਰ ਬਾਬੇ ਦੀ ਝੂਮ ਵੇਖ ਕੇ ਉਹਦੀ ਹਿੰਮਤ ਨਹੀਂ ਪਈ। ਹਾਲੇ ਪਹਿਲੇ ਪਹਿਰ ਦੇ ਕੁੱਝ ਹੀ ਪਲ ਸ਼ੁਰੂ ਹੋਏ ਸਨ। ਪਾਕਪਟਨ ਤੋਂ ਤੁਰਨ ਵੇਲੇ ਏਨਾਂ ਦਰਦ ਨਹੀਂ ਸੀ। ਹੁਣੇ ਇੱਕ ਰਾਹੀ ਕੋਲੋਂ ਲੰਘਦਾ ਕਹਿ ਕੇ ਗਿਆ ਸੀ : "ਜੇ ਫ਼ਕੀਰਾ ਜੋੜਾਂ ਵਿੱਚ ਦਰਦ ਏ ਤਾਂ ਦਰਿਆ ਦੀ ਸਲ੍ਹਾਬ ਤੋਂ ਦੂਰ ਹੋਕੇ ਤੁਰ...।" ਕਦੇ-ਕਦੇ ਜਦੋਂ ਉਹ ਪਿੱਛੇ ਰਹਿੰਦਾ, ਬਾਬਾ ਆਪਣੀ ਚਾਲ ਧੀਮੀ ਕਰ ਦਿੰਦਾ। ਉਂਝ ਵੀ ਹੁਣ ਦਿਨ ਚੜ੍ਹ ਆਇਆ ਸੀ। ਅੱਗੇ ਤੁਰਦਾ ਬਾਬਾ ਸਾਫ਼ ਦਿਸਣ ਲੱਗ ਪਿਆ ਸੀ। ਕੋਲ ਵਗਦਾ ਸਤਲੁਜ ਦਰਿਆ ਸੀ। ਇੱਕ ਸਰੀਰ ਪਾਣੀ ਦਾ ਦਿਸਦਾ; ਦੂਜਾ ਸਰੀਰ ਵਹਿੰਦਾ ਦਿਸਦਾ; ਤੀਜਾ ਸਰੀਰ ਦਿਸਦਾ ਪਾਰਦਰਸ਼ੀ। ਏਨੇ ਸਿਦਕਾਂ ਨੂੰ ਲੈ ਕੇ ਖ਼ੁਆਜ਼ਾ ਫਿਰ ਵੀ ਨਿਮਰ ਹੋ ਕੇ ਵਹਿ ਰਿਹਾ ਸੀ। ਇਸ ਤਰ੍ਹਾਂ ਹੀ ਅੱਗੇ ਚਲਦਾ ਬਾਬਾ ਦਿਸਦਾ ਸੀ। ਸਿਰ ਉੱਤੇ ਚੁੱਕਿਆ 'ਫ਼ਰੀਦ' ਦੇ ਸ਼ਬਦਾਂ ਦਾ ਕੋਲ ਹੋਰ ਵੀ ਪਾਰਦਰਸ਼ੀ ਹੋ ਰਿਹਾ ਸੀ।

ਕੱਲ੍ਹ ਇਹੋ ਵੇਲਾ ਸੀ ਜਦੋਂ ਸ਼ੇਖ਼ ਇਬਰਾਹੀਮ ਦਾ ਮੁਰੀਦ ਸ਼ੇਖ਼ ਕਮਾਲ ਉਨ੍ਹਾਂ ਤੋਂ ਅੱਗੇ ਚੱਲਦਾ ਉਸ ਸਲੋਕ ਦੇ ਅਰਥ ਵਾਰ-ਵਾਰ ਪੁੱਛ ਰਿਹਾ ਸੀ, ਜੋ ਕੁੱਝ ਦੇਰ ਪਹਿਲਾਂ ਉਨ੍ਹਾਂ ਗਾਇਆ ਸੀ।

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥

"ਜਦੋਂ ਮੈਂ ਆਪਣੇ ਮੁਰਸ਼ਦ ਨੂੰ ਦੋਹਾ ਸੁਣਾਇਆ ਤਾਂ ਉਹ ਪੈਂਦੇ ਹੀ ਬੋਲੇ:" "ਉਹ ਹਿੰਦੂ ਏ ਜਾਂ ਮੁਸਲਮਾਨ...?"

"ਮੈਂ ਕਿਹਾ ਮੁਰਸ਼ਦ ਇਹ ਤਾਂ ਮੈਂ ਪੁੱਛਣਾ ਹੀ ਭੁੱਲ ਗਿਆ...।" ਚੁੱਪ ਹੁੰਦੇ ਸ਼ੇਖ਼ ਕਮਾਲ ਵੱਲ ਮਰਦਾਨਾ ਧਿਆਨ ਨਾਲ ਵੇਖਦਾ ਰਿਹਾ :

"ਪਤਾ ਨਹੀਂ ਮੇਰੇ ਮੁਰਸ਼ਦ ਨੂੰ ਇਹ ਸੁਆਲ ਵਾਰ-ਵਾਰ ਕਿਉਂ ਪੁੱਛਦੇ ਨੇ...?" ਸੋਚਦੇ ਮਰਦਾਨੇ ਦਾ ਪੈਰ ਟੋਏ ਵਿੱਚ ਜਾ ਪਿਆ ਸੀ। ਡੇਰੇ ਤੱਕ ਪੁੱਜਦਿਆਂ ਗਿੱਟਾ ਸੁੱਜ ਗਿਆ ਸੀ। ਪਰ ਜਿਗਿਆਸਾ ਨੇ ਦਰਦ ਭੁਲਾ ਦਿੱਤਾ ਸੀ। ਤੁਲੰਬੇ ਤੋਂ ਤੁਰਨ ਵੇਲੇ ਬਾਬੇ ਨੇ ਆਪ ਕਿਹਾ ਸੀ : "ਮਰਦਾਨਿਆਂ ਆਪਾਂ ਪਾਕਪਟਨ ਜਾਣਾਂ ਏ। ਬਾਬਾ ਫ਼ਰੀਦ ਦੀ ਮਜ਼ਾਰ 'ਤੇ।"

ਤਸਬੀ ਫੇਰਦੇ ਸ਼ੇਖ ਇਬਰਾਹੀਮ ਨੇ ਵਿਰਕ ਵੱਲ ਨਜ਼ਰ ਚੁੱਕੀ। ਬਾਬੇ ਨੇ ਝੁਕ ਕੇ ਸਿਜਦਾ ਕੀਤਾ। ਫਿਰ ਬਾਬਾ ਫ਼ਰੀਦ ਦੀ ਕਬਰ ਅੱਗੇ ਚੁੱਪਚਾਪ ਬੈਠ ਗਿਆ। ਮਰਦਾਨੇ ਨੇ ਵੇਖਿਆ; ਹੁਣ ਕੁੱਝ ਜ਼ਰੂਰ ਅਜਿਹਾ ਵਾਪਰੇਗਾ ਜਿਸ ਨੂੰ ਇੱਕ ਪਲ ਵੇਖਣੋਂ ਨਹੀਂ ਖੁੰਝਣਾ ਚਾਹੀਦਾ। ਸ਼ੇਖ ਕਮਾਲ ਵੀ ਦੋ ਵਾਰ ਇੱਧਰ ਘੁੰਮਿਆ। ਉਹ ਦੋ ਮੁਰਸ਼ਦਾਂ ਨੂੰ ਆਹਮਣੇ-ਸਾਹਮਣੇ ਵੇਖਣਾ ਚਾਹੁੰਦਾ ਸੀ। ਫਿਰ ਸ਼ੇਖ ਇਬਰਾਹੀਮ ਨੇ ਬਾਬੇ ਫ਼ਰੀਦ ਦੇ ਦੋਹੇ ਗਾਉਣੇ ਸ਼ੁਰੂ ਕੀਤੇ। ਉਹਦੇ ਨਾਲ਼ ਸ਼ੇਖ ਕਮਾਲ ਵੀ ਗਾ ਰਿਹਾ ਸੀ।

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥

ਮਜ਼ਾਰ ਸ਼ਾਂਤ ਹੋ ਗਈ ਸੀ। ਫਿਰ ਮਰਦਾਨੇ ਦੇ ਸਾਂਈ ਦੀ ਰਾਗ ਸੂਹੀ ਵਿੱਚ ਸੁਰੀਲੀ ਆਵਾਜ਼ ਆਈ:

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥

ਇੱਕ ਪਹਿਰ ਬਾਅਦ ਸ਼ੇਖ ਇਬਰਾਹੀਮ ਉੱਠਕੇ ਸਾਹਮਣੇ ਆਇਆ।

"ਹੇ ਪੀਰ ਮੈਨੂੰ ਪਤਾ ਜਿਸ ਅੱਗੇ ਤੂੰ ਬੈਠਾਂ ਉਹ ਤੇਰੇ ਸਮਾਨ ਹੈ... ਇੱਕ ਨਜ਼ਰ ਛੋਟਿਆਂ ਵੱਲ ਵੀ ਘੁੰਮਾ ਲੈ।"

"ਹੇ ਇਬਰਾਹੀਮ.. ਜਿਸ ਕੋਲ ਤੂੰ ਰਹਿੰਦਾਂ... ਉਹਨੂੰ ਕਿਸੇ ਹੋਰ ਦੀ ਜ਼ਰੂਰਤ ਹੈ?"

"ਹੇ ਸਾਂਈ ਮੇਰੀ ਉਂਗਲ ਫੜ੍ਹ ਫ਼ਰੀਦ ਦੇ ਚਰਨਾਂ ਵਿੱਚ ਲਾਦੇ... ਮੈਂ ਜਾਣ ਲਿਆ ਤੇਰੇ ਕੋਲੋਂ ਮੁਰਸ਼ਦ ਬਹੁਤ ਨੇੜੇ ਪਵੇਗਾ...।"

"ਹਾਲੇ ਵੀ ਆਪਣੇ ਮੁਰਸ਼ਦ ਨੂੰ ਮਨ ਨਾਲ਼ ਵੇਖ ਰਿਹਾਂ... ਦੂਰੀਆਂ ਤਾਂ ਮਨ ਦੀਆਂ ਹੁੰਦੀਆਂ ਨੇ... ਤੂੰ ਮਿਲਣ ਦੇ ਸਿਜਦੇ ਵਿੱਚ ਬੈਠ ਤਾਂ ਸਹੀ...।"

ਸ਼ੇਖ ਇਬਰਾਹੀਮ ਨੇ ਫਿਰ ਬਾਬੇ ਦੇ ਸਲੋਕ ਪੜ੍ਹਣੇ ਸ਼ੁਰੂ ਕੀਤੇ। ਮਰਦਾਨਾ ਇੱਕ-ਇੱਕ ਪੱਤਰਾ ਉਹਦੇ ਸਾਹਮਣੇ ਰੱਖਦਾ ਗਿਆ। ਮਰਦਾਨੇ ਨੇ ਪਹਿਲੀ ਵਾਰ ਆਪਣੇ ਦੋਵਾਂ 'ਤੋਂ ਬਿਨਾਂ ਕਿਸੇ ਹੋਰ ਸੁਰੀਲੀ ਆਵਾਜ਼ ਵਿੱਚ ਬਾਬੇ ਦੇ ਸਲੋਕ ਸੁਣੇ। ਵੱਡੇ ਤੜਕੇ ਮਰਦਾਨੇ ਨੇ ਫ਼ਰੀਦ ਦੇ ਨਵੇਂ ਸਲੋਕ ਸੁਰ-ਬੱਧ ਕਰਕੇ ਰਬਾਬ ਵਜਾਈ। ਇੱਕ ਪਾਸੇ ਮੁਰਸ਼ਦ ਤੇ ਮੁਰੀਦ ਸਾਹਮਣੇ ਗੁਰੂ ਤੇ ਚੇਲੇ ਕੋਲੋਂ ਫ਼ਰੀਦ ਦੀਆਂ ਰੂਹਾਨੀ ਉਡਾਰੀਆਂ ਸੁਣਦੇ ਰਹੇ।

"ਹੇ ਪੀਰ ਸਾਡੀਆਂ ਪੀੜ੍ਹੀਆਂ-ਦਰ-ਪੀੜ੍ਹੀਆਂ ਇਨ੍ਹਾਂ ਸਲੋਕਾਂ ਨੂੰ ਪੜ੍ਹਦੀਆਂ ਆ ਰਹੀਆਂ ਨੇ... ਇਸ ਆਵਾਜ਼ ਵਿੱਚ ਤਾਂ 'ਪਹਿਲਾ ਫ਼ਰੀਦ' ਪ੍ਰਗਟ ਹੋ ਗਿਆ ਏ...।" ਉਹਨੇ ਰੁਮਾਲ ਵਿੱਚ ਲਪੇਟਿਆ ਕਾਗਜ਼ਾਂ ਦਾ ਇੱਕ ਪੁਲੰਦਾ ਬਾਬੇ ਅੱਗੇ ਰੱਖ ਦਿੱਤਾ। ਬਾਬੇ ਨੇ ਚੁੱਕ ਕੇ ਸਿਰ ਉੱਤੇ ਰੱਖ ਲਿਆ। ਦੋ ਪਹਿਰ ਬੀਤ ਗਏ ਸਨ; ਬਾਬਾ ਉਹਨੂੰ ਸਿਰ ਉੱਪਰੋਂ ਉਤਾਰ ਹੀ ਨਹੀਂ ਸੀ ਰਿਹਾ। ਇੱਕ ਵਾਰ ਤਾਂ ਮਰਦਾਨੇ ਦਾ ਕਹਿਣ ਨੂੰ ਜੀਅ ਵੀ ਕੀਤਾ : "ਬਾਬਾ ਇਸ ਪੋਟਲੀ 'ਚੋਂ ਕੁੱਝ ਗਾ ਕੇ ਸੁਣਾਵਾਂ।"

ਦਰਿਆ ਦੇ ਕੰਢੇ ਤੋਂ ਥੋੜ੍ਹੀ ਦੂਰ ਨਾਥਾਂ, ਜੋਗੀਆਂ, ਕੰਨ ਪਾਟੇ ਸਾਧੂਆਂ ਫ਼ਕੀਰਾਂ ਦੀਆਂ ਝੌਂਪੜੀਆਂ ਦਿੱਸੀਆਂ ਸਨ। ਦਰਿਆ ਦੀ ਸਲ੍ਹਾਬ ਨਾਲ਼ ਰਾਤ ਦੀਆਂ ਧੂਣੀਆਂ

ਸੁਲਘ ਰਹੀਆਂ ਸਨ। ਕਈਆਂ ਨੇ ਇਸ਼ਾਰੇ ਨਾਲ ਕੋਲ ਆਉਣ ਲਈ ਸੱਦਿਆ। ਅੱਗਿਓਂ ਬਾਬੇ ਨੇ ਕੀ ਇਸ਼ਾਰੇ ਕੀਤੇ; ਇਹ ਉਹਨੂੰ ਨਹੀਂ ਦਿਸੇ। ਉਂਝ ਉਹਨੂੰ ਲੱਗਿਆ ਜਿਵੇਂ ਉਹ ਮੁਸ਼ਕਲ ਨਾਲ ਤੁਰ ਰਿਹਾ ਸੀ; ਉਹਨੂੰ ਕੁੱਝ ਦੇਰ ਰੁਕਣ ਲਈ ਸੱਦ ਰਹੇ ਸਨ। ਹਵਾ ਨਾਲ ਵਹਿ ਕੇ ਆਉਂਦੀਆਂ ਉਨ੍ਹਾਂ ਦੀ ਗੱਲਾਂ ਤੇ ਦੂਜੇ ਕਿਨਾਰੇ ਤੋਂ ਆਉਂਦੇ ਬੋਲ ਆਪਸ ਵਿੱਚ ਮਿਲ ਜਾਂਦੇ।ਦੂਜੇ ਕਿਨਾਰੇ ਵੀ ਅਜਿਹੀਆਂ ਹੀ ਝੌਂਪੜੀਆਂ ਦਿਸ ਰਹੀਆਂ ਸਨ।

"ਸਾਰੀ ਦੁਨੀਆਂ ਹੀ ਸਾਧ ਹੋ ਗਈ ਏ।" ਆਮ ਲੋਕਾਂ ਦੀਆਂ ਟਿੱਪਣੀਆਂ ਮਰਦਾਨੇ ਨੂੰ ਕਾਫ਼ੀ ਠੀਕ ਲੱਗੀਆਂ। ਰਸਤਾ ਹੁਣ ਆਮ ਲੋਕਾਂ ਨਾਲ ਰੌਣਕੀ ਹੋ ਗਿਆ ਸੀ। ਜਿਨ੍ਹਾਂ ਵਿੱਚ ਅੱਧ ਤੋਂ ਜ਼ਿਆਦਾ ਭਗਵੇ ਭੇਸ ਵਾਲੇ ਲੋਕ ਦਿਸ ਰਹੇ ਸਨ। ਦਰਿਆ ਦੇ ਹਰੇ ਕਚੂਰ ਕਿਨਾਰਿਆਂ 'ਚੋਂ ਪੈੜਾਂ ਨੇ ਆਪਣੀ ਸਖ਼ਤ ਪੈੜਚਾਲ ਬਣਾਈ ਹੋਈ ਸੀ।

"ਪਿਛਲੇ ਖੂਹ ਦਾ ਪਾਣੀ ਖਾਰਾ ਸੀ; ਪਿਆਸ ਫਿਰ ਲੱਗ ਗਈ ਏ।"

"ਦਰਿਆ ਕੰਢੇ ਖੂਹ ਖਾਰੇ ਹੀ ਮਿਲਦੇ ਨੇ...ਇਹ ਤਾਂ ਕੰਢਾ ਛੱਡਣਾ ਪੈਣਾ ਏ।"

"ਕੰਢਾ ਕਿਵੇਂ ਛੱਡੀਏ? ਹਾਲੇ ਤਾਂ ਬੇੜੀ ਨਾਲ ਪਾਰਲੇ ਕੰਢੇ ਜਾਣਾ...।"

"ਚਲੋ ਕੋਈ ਨਹੀਂ...ਹੁਣ ਬੇੜੀ ਵਿੱਚ ਬੈਠ ਕੇ ਚੱਲਦੇ ਖੁਆਜ਼ੇ ਨੂੰ ਪੀਵਾਂਗੇ।"

"ਬਈ ਹੱਦ ਹੋ ਗਈ...ਚਲਦੇ ਦਰਿਆ ਕੋਲ ਵੀ ਖੂਹ ਭਾਲੀ ਜਾਂਦੇ ਆਂ...।" ਦੋਵੇਂ ਜੋਟੀਦਾਰ ਅਜਨਬੀ ਹੱਸ ਪਏ। ਫਿਰ ਤੇਜ਼ ਤੁਰਦੇ ਅੱਗੇ ਲੰਘ ਗਏ।

ਇਕ ਤਰਫ਼ੀ ਪਹਾੜੀ ਸੀ। ਇੱਕ ਬੱਦਲੀ ਜਿਹੜੀ ਕੁੱਝ ਦੇਰ ਪਹਿਲਾਂ ਪਹਾੜੀ ਉੱਤੇ ਖੜ੍ਹੀ ਸੀ; ਹੁਣ ਇੱਧਰ ਵੱਲ ਸਰਕ ਆਈ। ਧੁੱਪ ਵਿੱਚ ਡਿੱਗਦੀਆਂ ਕਿਣੀਆਂ ਚਾਂਦੀ ਵਾਂਗ ਚਮਕਣ ਲੱਗੀਆਂ। ਫਿਰ ਚੱਲਦੇ ਪਾਣੀ ਉੱਪਰੋਂ ਲੰਘਦੀ ਛਾਂ ਦੂਰ ਜ਼ਮੀਨ ਵੱਲ ਦੌੜ ਗਈ। ਪਿੰਡੇ ਉੱਤੇ ਕੁੱਝ ਕਿਣੀਆਂ ਡਿੱਗੀਆਂ ਸਨ। ਸਲਾਬੀ ਪਗਡੰਡੀ ਛੇਤੀ ਹੀ ਗਿੱਲੀ ਹੋਣ ਲਈ ਤਿਆਰ ਸੀ; ਪਰ ਗਿੱਲੀ ਹੋ ਨਾ ਸਕੀ। ਫਿਰ ਪਿੱਠ ਪਿੱਛੋਂ ਇੱਕ ਨਿੱਗਰ ਆਵਾਜ਼ ਸੁਣੀ।

"ਸਾਜ਼ੀ ਕੌਣ ਏ?"

"ਮੈਂ ਤੇ ਰਬਾਬ ਤਾਂ ਸਾਜ਼ ਹਾਂ... ਸਾਜ਼ੀ ਤਾਂ ਆਹ ਅੱਗੇ ਜਾ ਰਿਹਾ"

"ਹਾਲੇ ਵੀ ਸਾਜ਼ ਦਾ ਸਹਾਰਾ ਭਾਲਦਾਂ... ਸਾਜ਼ ਤੋਂ ਬਿਨਾਂ ਵੱਜ ਕੇ ਵਿਖਾ।"

ਆਵਾਜ਼ ਪਿੱਠ ਦੇ ਬਹੁਤ ਨੇੜਿਓਂ ਆਈ ਸੀ। ਪੂਰਾ ਘੁੰਮੇ ਬਿਨਾਂ ਉਹਨੂੰ ਵੇਖਿਆ ਨਹੀਂ ਸੀ ਜਾ ਸਕਦਾ। ਮੁੜ ਕੇ ਉਹ ਆਵਾਜ਼ ਵੀ ਨਹੀਂ ਸੁਣੀ। ਪਰ ਨਾਲ ਚੱਲਦੇ ਦਰਿਆ ਦੇ ਪਾਣੀ ਦੀ ਕਲ-ਕਲ ਸੁਣਨ ਲੱਗ ਪਈ ਸੀ। ਫਿਰ ਬਾਬੇ ਦੀ ਆਵਾਜ਼ ਸੁਣੀ।

"ਜਾਗਦਾ ਰਿਹਾ ਕਰ ਮਰਦਾਨਿਆਂ...।" ਪਾਕਪਟਨ ਤੁਰਨ ਤੋਂ ਬਾਅਦ ਇਹ ਬਾਬੇ ਦੇ ਪਹਿਲੇ ਬੋਲ ਸਨ। ਮਰਦਾਨੇ ਨੇ ਆਪਣੇ ਪੈਰਾਂ ਕੋਲ ਤਰੇਲ ਦੇ ਤੁਬਕਿਆਂ ਕੋਲੋਂ ਲੰਘਦੇ ਕੀੜੇ ਵੇਖੇ। ਵਗਦੇ ਪਾਣੀ ਦੀ ਧਾਰ ਨਾਲ ਲਿਫ਼ਦੇ ਘਾਹ ਉੱਪਰ ਬੈਠੇ ਛੋਟੇ-ਛੋਟੇ ਪੰਖੇਰੂ ਵੇਖੇ। ਬਹੁਤ ਦਿਨਾਂ ਬਾਅਦ ਰਬਾਬ ਤੋਂ ਬਿਨਾਂ ਆਪਣਾ ਪਰਛਾਵਾਂ ਵੇਖਿਆ।

ਉਦੋਂ ਤੱਕ ਸਾਹਮਣੇ ਨਿਵਾਣ ਆ ਗਈ ਸੀ। ਦਿਸ ਰਿਹਾ ਅੱਖੋਂ ਓਹਲੇ ਹੋ ਗਿਆ। ਜੇ ਉਚਾਣ ਵੀ ਹੁੰਦੀ ਤਾਂ ਵੀ ਦਿਸਣੋਂ ਹਟ ਜਾਣਾ ਸੀ। ਦੋਵੇਂ ਵਾਰੀ ਦਿੱਸਣ ਵਿੱਚ ਕੀ ਫ਼ਰਕ ਸੀ ਫਿਰ? ਇਸੇ ਕਰਕੇ ਮਨ ਫਿਰ ਪਾਕਪਟਨ ਜਾ ਪਹੁੰਚਾ। ਦੁਪਹਿਰ ਦੀ ਨਮਾਜ਼ ਤੋਂ ਬਾਅਦ ਉਹ ਤੇ ਸ਼ੇਖ ਕਮਾਲ ਮਜ਼ਾਰ ਦੇ ਆਲੇ-ਦੁਆਲੇ ਫ਼ੈਲੀਆਂ ਪਗਡੰਡੀਆਂ ਉੱਤੇ ਘੁੰਮਣ ਲੱਗੇ ਸਨ। ਉਹ ਪੁੱਛਣ ਲਈ ਬੜਾ ਉਤਾਵਲਾ ਸੀ :

"ਮੀਰਾ ... ਤੇਰਾ ਗੁਰੂ ਕਮਾਲ ਦਾ ਏ... ਤੇਰੇ ਗੁਰੂ ਦੇ ਦੁਆਰ ਬੜੇ ਨੇ; ਜਿੱਥੇ ਮਰਜ਼ੀ ਸਿਜਦਾ ਕਰ ਲੈ... ਓਹੀ ਦੁਆਰ ਬਣ ਜਾਂਦਾ ਏ।"

"ਤੂੰ ਠੀਕ ਕਹਿੰਦਾ ਕਮਾਲ... ਜਦ ਗੁਰੂ ਮੁਰਸ਼ਦਾਂ ਨੂੰ ਮਿਲਦਾ ਏ ਫਿਰ ਹੀ ਏਦਾਂ ਦਾ ਜਾਪਦਾ... ਜਦੋਂ ਖਲਕਤ ਵਿੱਚੋਂ ਲੰਘਦਾ ਮੇਰਾ ਮੁਰਸ਼ਦ ਬੱਚੇ ਦੇ ਖੰਘਣ ਨਾਲ਼ ਵੀ ਰੁੱਕ ਜਾਂਦਾ ਏ।"

"ਹਾਏ ਅੱਲਾ... ਮਰਦਾਨਿਆ ਇਹੋ ਜਹੇ ਦੁਆਰਾਂ ਨੂੰ ਤਾਂ ਮੈਂ ਤਰਸ ਗਿਆਂ।" ਉਹਨੇ ਕਾਲ਼ੇ ਚੋਗੇ ਦਾ ਪੱਲਾ ਚੁੱਕ ਅੱਖਾਂ ਸਾਫ਼ ਕੀਤੀਆਂ। ਉਸ ਤੋਂ ਬਾਅਦ ਉਹ ਕੁੱਝ ਨਹੀਂ ਬੋਲਿਆ; ਪਰ ਉਹਦੀਆਂ ਅੱਖਾਂ ਮਜ਼ਾਰ ਤੱਕ ਗਿੱਲੀਆਂ ਹੀ ਰਹੀਆਂ।

"ਬਾਬਾ ਅਕਲ ਮੇਰੇ ਪ੍ਰੇਮ ਨੂੰ ਨਹੀਂ ਸੰਭਾਲ ਰਹੀ... ਮੇਰਾ ਕਾਸਾ ਵੱਡਾ ਕਰਦੇ...।" ਕਾਫੀ ਦੇਰ ਬਾਅਦ ਪਿੱਛੇ ਲੰਗੜਾ ਕੇ ਤੁਰਦੇ ਮਰਦਾਨੇ ਨੇ ਚੁੱਪ ਤੋੜੀ।

"ਵੇਖ ਦਰਿਆ ਦਾ ਪਿੰਡਾ... ਮੋੜ ਹੀ ਪਾਣੀ ਹੋ ਗਏ... ਮਰਦਾਨਿਆ!

ਕਦੋਂ ਮੂੰਹ ਤੋਂ ਨਿਕਲ ਗਿਆ ਸੀ, ਕਦੋਂ ਉੱਤਰ ਵੀ ਸੁਣ ਰਿਹਾ ਸੀ। ਇਸ ਅਹਿਸਾਸ ਲਈ ਕੁੱਝ ਪਲ ਚਾਹੀਦੇ ਸਨ। ਕੱਲ੍ਹ ਦੇ ਕੰਠ ਕੀਤੇ ਫ਼ਰੀਦ ਦੇ ਸਲੋਕਾਂ ਨਾਲ਼ ਵੀ ਕੁੱਝ ਇਸ ਤਰ੍ਹਾਂ ਹੀ ਹੋਇਆ। ਉਹਨੇ ਪਿੱਛੇ ਤੁਰਦਿਆਂ ਗਾਉਣਾ ਸ਼ੁਰੂ ਕੀਤਾ: ਬਾਬੇ ਨੇ ਪੰਡੋਕਲੀ ਉੱਤੇ ਦੋਵੇਂ ਕਾਸੇ ਟਿਕਾ ਰਬਾਬ ਵਜਾਉਣੀ ਸ਼ੁਰੂ ਕਰ ਦਿੱਤੀ। ਕੋਲ਼ੋਂ ਲੰਘਦੇ ਰਾਹੀ ਭਗਵਿਆਂ ਵੱਲ ਹੈਰਾਨੀ ਨਾਲ ਵੇਖਦੇ। ਜਿਸ ਕੋਲ ਸਾਜ਼ ਹੋਣਾ ਚਾਹੀਦਾ ਸੀ ਉਹ ਗਾ ਰਿਹਾ; ਜਿਸ ਨੂੰ ਗਾਉਣਾ ਚਾਹੀਦਾ ਸੀ ਉਹ ਸਾਜ਼ ਵਜਾ ਰਿਹਾ ਸੀ। ਦਰਿਆ ਕੰਢੇ ਚੱਲਦੇ ਪਾਣੀ ਦੇ ਨਾਲ਼-ਨਾਲ਼ ਫ਼ਰੀਦ ਦੇ ਸਲੋਕਾਂ ਦਾ ਕੀਰਤਨ ਲੰਬਾ ਸਮਾਂ ਚੱਲਦਾ ਰਿਹਾ।

ਇੱਥੋਂ ਦਰਿਆ ਦਾ ਪੱਟ ਚੌੜਾ ਹੋ ਗਿਆ ਸੀ। ਇੱਕ ਤਰਫ਼ੋਂ ਟਿੱਬੇ ਦੇ ਦੂਜੇ ਕੰਢੇ ਵੀ ਸਹਿੰਦੀ-ਸਹਿੰਦੀ ਉਚਾਈ ਉੱਠਣ ਲੱਗੀ ਸੀ। ਛੇਤੀ ਹੀ ਦਰਿਆ ਦੋ ਟਿੱਬੀਆਂ ਵਿਚਕਾਰ ਆਉਣ ਵਾਲਾ ਸੀ। ਹੁਣ ਉਚਾਈਆਂ ਨੇ ਰਸਤਿਆਂ ਨੂੰ ਕੰਢਿਆਂ ਤੋਂ ਦੂਰ ਕਰ ਦੇਣਾ ਸੀ। ਤੇ ਰਸਤੇ ਹੌਲ਼ੀ-ਹੌਲ਼ੀ ਆਉਣ ਵਾਲ਼ੇ ਪਿੰਡਾਂ ਵੱਲ ਮੁੜਨੇ ਸ਼ੁਰੂ ਹੋ ਜਾਣੇ ਸਨ। ਕਿਨਾਰਿਆਂ ਉੱਤੇ ਸਾਧੂਆਂ ਦੇ ਡੇਰੇ ਹੁਣ ਦੂਰ ਦਿਸਣ ਲੱਗ ਪਏ ਸਨ। ਚੌੜੇ ਪੱਟ 'ਚੋਂ ਛਣ ਕੇ ਲੰਘਦੇ ਧੁੱਪ ਦੇ ਚਟਾਕ ਸ਼ੀਸ਼ੇ ਵਾਂਗ ਲਿਸ਼ਕ ਰਹੇ ਸਨ।

"ਜਲ ਨੂੰ ਪੱਥਰ ਨਾ ਮਾਰ...।" ਇੱਕ ਜਟਾਧਾਰੀਆਂ ਦਾ ਟੋਲਾ ਨਾਲ਼ ਚੱਲਦੇ ਰਾਹੀ ਨੂੰ ਟੋਕਦਾ ਫਿਰ ਆਪਣੀ ਸਹੂਲਤ ਵਾਲ਼ੀ ਬੋਲੀ ਬੋਲਣ ਲੱਗਾ।

"ਅਸੀਂ ਕੀ ਲੈਣਾ ਦੁਨੀਆਂ ਤੋਂ...?"

ਪਿੱਛੋਂ ਇੱਕ ਕੰਨ ਪਾਟੇ ਜੋਗੀਆਂ ਦਾ ਟੋਲਾ ਲੰਘਿਆ। ਉਨ੍ਹਾਂ ਦੀ ਤੇਜ਼ ਚਾਲ ਤੇ ਚੁੱਪਚਾਪ ਲੰਘਣਾ ਜਟਾਧਾਰੀਆਂ ਨੂੰ ਉੱਕਾ ਹੀ ਨਾ ਜੱਚਿਆ। ਉਨ੍ਹਾਂ ਰੁੱਕ ਕੇ ਅੱਗੇ

ਲੰਘਣ ਦਿੱਤਾ। ਤੇ ਕੁੱਝ ਦੇਰ ਲਈ ਚੁੱਪ ਕਰ ਗਏ। ਤੇ ਅਗਲੀ ਚੜਾਈ ਦੇ ਬਿਲਕੁਲ ਨਾਲ਼ ਵਗਦੇ ਪਾਣੀ ਕੋਲ ਖੜ੍ਹੇ ਦਰਖ਼ਤ ਉੱਤੇ ਪੁੱਠੇ ਲਟਕਦੇ ਸਾਧਾਂ ਵੱਲ ਚੱਲ ਪਏ। ਕੁੱਝ ਸਾਧ ਦਰਿਆ ਦੇ ਅੰਦਰ ਗਏ ਟਾਹਲਿਆਂ ਉੱਪਰ ਲਟਕ ਰਹੇ ਸਨ। ਉਨ੍ਹਾਂ ਦੀਆਂ ਅੱਖਾਂ ਥੱਲੇ ਵਗਦਾ ਪਾਣੀ ਸੀ। ਦਰਿਆ ਦੇ ਕੰਢੇ ਇੱਕ ਵੱਡੇ ਪੱਥਰ ਉੱਤੇ ਇਕ ਬਜ਼ੁਰਗ ਸਾਧੂ ਦੇਖ-ਰੇਖ ਲਈ ਬੈਠਾ ਸੀ।

"ਉਤਰ ਆਓ ਫ਼ਕੀਰੋ ਚਾਰ ਪਹਿਰ ਹੋਣ ਵਾਲੇ ਨੇ...।" ਛੇਤੀ ਹੀ ਉਹ ਵੀ ਪਿੱਛੇ ਰਹਿ ਗਏ।

ਸੂਰਜ ਦੀਆਂ ਆਖ਼ਰੀ ਲਾਲ ਕਿਰਨਾਂ ਅੱਗੇ ਕੋਈ ਸੂਫ਼ੀ ਘੁੰਮਵਾਂ ਨਾਚ ਨੱਚ ਰਿਹਾ ਸੀ। ਸੱਜੀ ਹਥੇਲੀ ਨਾਲ਼ ਅਸਮਾਨ ਤੋਂ ਊਰਜਾ ਲੈਂਦਾ ਤੇ ਖੱਬੀ ਨਾਲ਼ ਧਰਤੀ ਨੂੰ ਵਾਪਸ ਮੋੜ ਰਿਹਾ ਸੀ। ਜਿਸਮ ਦੇ ਇਹ ਪੰਧ ਸੂਰਜ ਦੀ ਲਾਲੀ ਅੱਗੇ ਘੁੰਮ ਰਹੇ ਸਨ। ਜਿਸ ਖ਼ਾਨਗਾਹ ਸਾਹਮਣੇ ਉਹ ਨੱਚ ਰਿਹਾ ਸੀ; ਕਦੇ-ਕਦੇ ਉਹਦੇ ਵੱਲ ਆਵਾਜ਼ ਕੱਸਦਾ : "ਐਨੀ ਦੂਰ ਕਿਉਂ ਖੜ੍ਹਾਂ... ਤੂੰ ਵੀ ਘੁੰਮ।" ਬਾਬਾ ਥੋੜ੍ਹੀ ਦੇਰ ਲਈ ਰਸਤੇ ਵਿੱਚ ਹੀ ਰੁਕ ਗਿਆ। ਪਲਾਂ ਵਿੱਚ ਹੀ ਸੂਰਜ ਦੀ ਲਾਲੀ ਵੀ ਗਾਇਬ ਹੋ ਗਈ। ਤੇ ਘੁੰਮਦਾ ਬੰਦਾ ਵੀ ਇੱਕੋ ਜਗ੍ਹਾ 'ਤੇ ਆ ਕੇ ਰੁਕ ਗਿਆ। ਉਹਦੀ ਪਿੱਠ ਦਰਿਆ ਵੱਲ ਸੀ। ਪਗਡੰਡੀ ਉੱਤੇ ਖੜ੍ਹੇ ਦੋ ਰਾਹੀ ਵੀ ਉਹਨੂੰ ਨਹੀਂ ਦਿਸੇ। ਤੁਰਦੇ ਵਕਤ ਮਰਦਾਨੇ ਨੇ ਵੇਖਿਆ; ਦਰਿਆ ਤੇ ਮੱਠ ਦੋਵੇਂ ਰਸਤੇ ਤੋਂ ਹੁਣ ਇੱਕੋ ਜਿੰਨੀ ਦੂਰੀ ਤੇ ਰਹਿ ਗਏ ਸਨ। ਪਗਡੰਡੀ ਦਰਿਆ ਨੂੰ ਛੱਡ ਰਹੀ ਸੀ। ਇੱਕ ਚੋਗੇ ਵਰਗੀ ਬੱਦਲੀ ਅਸਮਾਨ ਉੱਤੇ ਆਈ। ਇਹੋ ਜਹੀ ਬੱਦਲੀ ਸਿਰਫ਼ ਉਚਾਈਆਂ ਉੱਪਰ ਘੁੰਮਣ ਲਈ ਹੀ ਸੁਰਮਈ ਹੁੰਦੀ ਏ। ਦੂਰ ਤੱਕ ਫ਼ੈਲੇ ਪਿੰਡਾਂ ਦੇ ਧੂੰਏਂ ਦੀ ਉਡਾਣ ਸੁਰਮੇ ਦੀ ਧਾਰ ਵਾਂਗ ਦਿਸਣ ਲੱਗੀ। ਰਸਤੇ ਵਿੱਚ ਹੌਲੀ-ਹੌਲੀ ਉਹ ਲੋਕ ਦਿਸਣ ਲੱਗੇ ਸਨ ਜੋ ਆਪਣੇ ਆਕਾਰਾਂ ਨੂੰ ਛੋਟਾ ਕਰਕੇ ਖੜ੍ਹਣ ਦੀ ਆਦਤ ਪਾ ਚੁੱਕੇ ਸਨ। ਬਾਬਾ ਉਸ ਪਿੰਡ ਵੱਲ ਇਵੇਂ ਜਾ ਰਿਹਾ ਸੀ ਜਿਵੇਂ ਸਕਿਆਂ ਵੱਲ ਜਾ ਰਿਹਾ ਹੋਵੇ। ਥੋੜ੍ਹੀ ਦੇਰ ਪਹਿਲਾਂ ਜਿਹੜੇ ਨੇੜੇ ਆਉਂਦੇ ਪਿੰਡ ਦਾ ਧੂੰਆਂ ਦਿਸਦਾ ਸੀ, ਉਹ ਵੀ ਹਨ੍ਹੇਰੇ ਦਾ ਹਿੱਸਾ ਬਣ ਗਿਆ। ਕਦੇ-ਕਦੇ ਅੱਗ ਦੇ ਲਿਸ਼ਕਾਰੇ ਨਾਲ਼ ਦਰਖ਼ਤਾਂ ਦੇ ਝੁੰਡਾਂ ਦੇ ਪਰਛਾਵੇਂ ਨਜ਼ਰ ਆਉਂਦੇ।

"ਕਿਉਂ ਗਜਾ ਕਰਨ ਚੱਲੇ ਹੋ?" ਹਨ੍ਹੇਰੇ ਵਿੱਚ ਭਗਵੇਂ ਤਾਂ ਨਹੀਂ ਦਿਸੇ ਪਰ ਪ੍ਰਸ਼ਨ ਭਗਵਿਆਂ ਦਾ ਹੀ ਸੀ।

"ਨਹੀਂ...।"

"ਮੱਠ ਜਾਣਾ।"

"ਠੀਕ ਏ...।"

"ਪਿੰਡ ਦੇ ਬਾਹਰ ਕੁੱਤੇ ਭੌਂਕਦੇ ਸੁਣਦੇ ਨਹੀਂ...? ਪਿੰਡ ਅੰਦਰ ਅੰਨ ਦੀ ਗੰਧ ਤੱਕ ਨਹੀਂ।"

"ਮੰਨ ਲਿਆ...।"

"ਨਵੇਂ-ਨਵੇਂ ਫ਼ਕੀਰ ਲੱਗਦੇ ਹੋ... ਗਜਾ ਦੀ ਕਲਾ ਹਾਲੇ ਆਈ ਨਹੀਂ।" ਸਾਰਾ ਸੰਵਾਦ ਹਨ੍ਹੇਰੇ ਵਿੱਚ ਹੀ ਹੋਇਆ ਸੀ। ਪ੍ਰਸ਼ਨਾਂ ਦੇ ਉੱਤਰ ਮਰਦਾਨਾ ਦੇ ਰਿਹਾ ਸੀ। ਪਿੰਡ ਅੰਦਰ ਉਨ੍ਹਾਂ ਨੂੰ ਲੋਕ ਬਹੁਤ ਥੱਕੀਆਂ ਨਜ਼ਰਾਂ ਨਾਲ਼ ਵੇਖ ਰਹੇ ਸਨ। ਉਹ

ਓਹੀ ਕੁੱਝ ਕਹਿਣਾ ਚਾਹੁੰਦੇ ਸਨ ਜੋ ਹੁਣੇ ਮੁੜੇ ਫ਼ਕੀਰਾਂ ਨੇ ਕਿਹਾ ਸੀ। ਪਰ ਅੱਗੇ ਚੱਲਦੇ ਬਾਬੇ ਦੀ ਅਜਿਹੀ ਕੋਈ ਮੰਗ ਦਿਸਦੀ ਨਹੀਂ ਸੀ। ਅੱਗਾਂ ਚੁੱਲ੍ਹਿਆਂ ਤੋਂ ਬਾਹਰ ਨਿਕਲ ਬਲ ਰਹੀਆਂ ਸਨ। ਘਰਾਂ ਅੰਦਰ ਕੋਈ ਦੀਵਾ ਨਹੀਂ ਸੀ ਬਲ ਰਿਹਾ।

"ਥੋੜਾ ਅੰਨ ਬਚਿਆ ਸੀ ਫ਼ਕੀਰੋ ... ਕੱਲ੍ਹ ਫੌਜਾਂ ਪੜਾਅ ਵੇਲੇ ਸਾਰਾ ਖਾ ਗਈਆਂ... ਦੁਰਾਸੀਸ ਨਾ ਦੇਣਾ...।" ਜਿਥੇ ਉਹ ਬੰਦਾ ਹੱਥ ਜੋੜ ਕੇ ਖੜ੍ਹਾ ਸੀ; ਬਾਬੇ ਨੇ ਉੱਥੇ ਹੀ ਸਿਰ ਉੱਪਰੋਂ ਪੰਡੋਕਲੀ ਉਤਾਰ ਲਈ। ਸਾਰੇ ਦਿਨ ਦੇ ਖਾਲੀ ਹੱਥ ਪਤਾ ਨਹੀਂ ਕਦੋਂ ਰਬਾਬ ਕੋਲ ਪਹੁੰਚ ਗਏ। ਇੱਕ ਵਾਰੀ ਤਾਂ ਮਰਦਾਨੇ ਨੂੰ ਇਹ ਸਜਿੰਦਿਆਂ ਦੇ ਸੁਪਨੇ ਵਰਗਾ ਲੱਗਿਆ। ਹੌਲੀ-ਹੌਲੀ ਝੁਕੇ ਹੋਏ ਲੋਕ ਨੇੜੇ ਸਰਕਣ ਲੱਗੇ। ਕਿਸੇ ਨੇ ਦੋਵੇਂ ਕਾਸੇ ਪਾਣੀ ਨਾਲ ਭਰ ਦਿੱਤੇ ਸਨ। "ਤਿਲਫੁਲ ਕਬੂਲ ਕਰਿਓ।" ਇਹ ਆਵਾਜ਼ ਕਿਸੇ ਜਨਾਨੀ ਦੀ ਸੀ। ਕਦੇ-ਕਦੇ ਸਿਰ ਉੱਪਰ ਉੱਡਦੀਆਂ ਚਮਗਿਦੜਾਂ ਉੱਪਰੋਂ ਤਾੜੀ ਓਸ ਦੇ ਛਿੱਟੇ ਪੈਂਦੇ। ਮਰਦਾਨੇ ਨੇ ਹੌਲੀ ਜਹੇ ਪੰਡੋਕਲੀ ਖੋਲ੍ਹ , ਵਿੱਚੋਂ ਕਾਗਜ਼ਾਂ ਦਾ ਪਲੰਦਾ ਸਿੱਧਾ ਕੀਤਾ; ਤੇ ਅੱਗੇ ਵੱਲ ਸਰਕ ਕੇ

ਪੁੱਛਿਆ :

"ਬਾਬਾ ਕਿੱਥੋਂ ਗਾਵਾਂ?" ਬਾਬਾ ਹੱਸਿਆ।

"ਤੂੰ ਆਪ ਹੁਨਰੀਆ ਏਂ ਮਰਦਾਨਿਆ।"

ਸੁਰਾਂ ਅਸਮਾਨੀ ਗੂੰਜਣ ਲੱਗੀਆਂ। ਬਾਬੇ ਫ਼ਰੀਦ ਦੇ ਬੋਲ ਸੁਣ ਢਾਣੀਆਂ ਹੋਰ ਨੇੜੇ ਸਰਕਣ ਲੱਗੀਆਂ। ਜਿੰਨੀ ਦੇਰ ਲੋਕ ਅੱਗ ਉੱਤੇ ਲੱਕੜ੍ਹਾਂ ਪਾਉਂਦੇ ਰਹੇ; ਉਹ ਗਾਉਂਦੇ ਰਹੇ। ਕੀਰਤਨ ਤੋਂ ਬਾਅਦ ਫਿਰ ਸੁੰਨਸਾਨ ਹੋ ਗਈ। ਭੁੱਖਾ ਪਿੰਡ ਬੋਲ ਵੀ ਕੁੱਝ ਨਹੀਂ ਸੀ ਰਿਹਾ। ਪਾਕਪਟਨ ਤੋਂ ਪੰਜ ਪਹਿਰ ਤੁਰਦਿਆਂ ਉਨ੍ਹਾਂ ਨੇ ਵੀ ਕੁੱਝ ਨਹੀਂ ਸੀ ਖਾਧਾ। ਹੁਣ ਖਾਣਾ ਮਿਲਣ ਦੀ ਕੋਈ ਉਮੀਦ ਵੀ ਨਹੀਂ ਸੀ। ਭੁੱਖ ਸੀ, ਪਿਆਸ ਨਹੀਂ ਸੀ। ਹਾਲੇ ਇੱਕ ਕਾਸੇ ਵਿੱਚ ਪਾਣੀ ਸੀ। ਅੱਜ ਫਿਰ ਇੱਕ ਡੂੰਘੀ ਆਵਾਜ਼ ਦੀ ਸੂਹ ਤਾਂ ਮਿਲ ਹੀ ਗਈ ਸੀ ਕਿ ਸੁਰ ਵਿੱਚ ਰਹਿਣ ਦਾ ਮਤਲਬ ਹੈ ਬਾਬੇ ਨੂੰ ਪੁਕਾਰਨਾ। ਜੇ ਕਿਤੇ ਹੁਣ ਸ਼ੇਖ ਕਮਾਲ ਕੋਲ ਹੁੰਦਾ ਤਾਂ ਆਪਣੇ ਮੁਰਸ਼ਦ ਦੀ ਥੋੜ੍ਹੀ ਵਿਆਖਿਆ ਤਾਂ ਉਹਨੂੰ ਸੁਣਾ ਹੀ ਦਿੰਦਾ।

"ਮਰਦਾਨਿਆ ਹਾਲੇ ਜਾਗਦਾਂ ਏਂ?"

"ਕਿਸੇ ਨੇ ਜਗ੍ਹਾ ਦਿੱਤਾ ਸੀ ਬਾਬਾ।" ਬਾਬਾ ਜ਼ਰੂਰ ਮੁਸਕਰਾਇਆ ਹੋਵੇਗਾ: ਹਨ੍ਹੇਰਾ ਸੀ ਦਿਸਣ ਦੇ ਰਾਹ ਬੰਦ ਸਨ; ਮਹਿਸੂਸਣ ਦੇ ਨਹੀਂ।

# ਕਾਂਡ : ਉੱਨ੍ਹੀਵਾਂ

ਬਹੁਤ ਹੀ ਬਿਰਧ ਸਾਧੂਆਂ ਦੀ ਮੰਡਲੀ ਅੱਗੇ ਚੱਲ ਰਹੀ ਸੀ। ਜਿਨ੍ਹਾਂ 'ਚੋਂ ਬਹੁਤਿਆਂ ਨੂੰ ਸੁਣ ਨਹੀਂ ਸੀ ਰਿਹਾ। ਘਸੇ ਹੋਏ ਕਰਮੰਡਲਾਂ ਦੇ ਕੁੰਡਿਆਂ ਵਿੱਚ ਆਦੀ ਹੋਈਆਂ ਉਂਗਲਾਂ ਆਪਣੀ ਪਕੜ ਗਵਾ ਰਹੀਆਂ ਸਨ। ਦੇਹਾਂ ਨੂੰ ਚੱਲਦੇ ਰੱਖਣ ਦੀ ਜ਼ਿੱਦ ਵਿੱਚ ਸਰੀਰਾਂ ਨੇ ਕਾਣਤ ਨੂੰ ਆਦਤ ਮੰਨ ਲਿਆ ਸੀ। ਇੱਕੋ ਸਮੇਂ ਸਾਰੇ ਬਿਰਧਾਂ ਨੂੰ ਵੇਖ ਕੇ ਲੱਗਦਾ ਸੀ ਕਿ ਉਹ ਭਰ ਜੁਆਨੀ ਵੇਲੇ ਦੇ ਸਾਧ ਨੇ। ਪਗਡੰਡੀ ਅੱਗੇ ਅੱਜ ਕਈ ਵਾਰ ਕੀੜੀਆਂ ਦੇ ਭੌਣ ਆਏ। ਗੇਰੂ ਰੰਗੀਆਂ ਕੀੜੀਆਂ ਉੱਪਰੋਂ ਭਗਵੇਂ ਸਾਧਾਂ ਨੇ ਛਾਲਾਂ ਮਾਰ ਟੱਪਿਆ। ਇੱਕ ਪਹਿਰ ਦੇ ਅੰਦਰ ਇਸ ਤਰ੍ਹਾਂ ਕਈ ਵਾਰ ਹੋਇਆ। ਰੇਤੀਲੇ ਟਿੱਬੇ ਦੀਆਂ ਪੈੜਾਂ ਵਿੱਚ ਬਹੁਤ ਸਾਰੇ ਭੌਣ ਸਨ। ਸਾਹੋ-ਸਾਹ ਹੁੰਦੇ ਬਿਰਧ ਸਰੀਰ ਕਈ ਵਾਰੀ ਬੋਲੇ :

"ਹੁਣ ਕੀੜੀਆਂ ਨੂੰ ਕੋਈ ਕੀ ਕਹੈ ਭਲਾਂ?"

ਪਿੱਛੇ ਚੱਲਦੇ ਮਰਦਾਨੇ ਨੇ ਕਈ ਵਾਰ ਸੋਚਿਆ। ਐਨੀ ਲੰਬੀ ਸਾਧਨਾ ਵਿੱਚ ਵੀ ਤਲਖੀ ਨੇ ਪਿੱਛਾ ਨਹੀਂ ਛੱਡਿਆ। ਇਸ ਤੋਂ ਪਹਿਲਾਂ ਵੀ ਉਨ੍ਹਾਂ ਲੰਘਦੇ ਰਾਹੀਆਂ ਨਾਲ ਇਹੋ ਜਹੀ ਹੀ ਗੱਲ ਕੀਤੀ ਸੀ। ਗੱਲ ਟੋਟਕਿਆਂ ਵਿੱਚ ਹੋਈ ਸੀ। ਰਾਹੀਆਂ ਨੂੰ ਕਾਹਲ ਸੀ ਜਾਂ ਸਾਧਾਂ ਤੋਂ ਟੁਰ ਨਹੀਂ ਸੀ ਹੋ ਰਿਹਾ; ਇਹ ਅੰਦਾਜ਼ੇ ਵਿੱਚ ਹੀ ਰਿਹਾ। ਪਰ ਬਾਬਾ ਆਪਣੀ ਚਾਲ ਚੱਲ ਰਿਹਾ ਸੀ। ਜਦੋਂ ਵੀ ਵਿਚਕਾਰ ਬਾਬਾ ਹੁੰਦਾ ਮਰਦਾਨਾ ਕਦੀ ਵੀ ਅਗਲੇ ਬੰਦੇ ਨੂੰ ਸੁਆਲ ਨਹੀਂ ਸੀ ਪੁੱਛਦਾ।

ਜਾਣ-ਪਛਾਣ ਤਾਂ ਉਨ੍ਹਾਂ ਦੀ ਸਤਲੁਜ ਪਾਰ ਕਰਦਿਆਂ ਹੀ ਹੋ ਗਈ ਸੀ। ਬੇੜੀ ਵਿੱਚ ਜ਼ਿਆਦਾ ਲੋਕ ਕੁਰੂਕਸ਼ੇਤਰ ਦੇ ਮੇਲੇ ਨੂੰ ਜਾ ਰਹੇ ਸਨ। ਦਰਿਆ ਦੇ ਕੰਢਿਆਂ 'ਚੋਂ ਨਿਕਲੇ ਰਸਤਿਆਂ ਤੋਂ ਉਹ ਸਰਸੇ ਵਾਲੇ ਵੱਡੇ ਰਾਹ ਪੈ ਗਏ। ਕਈ ਵਾਰੀ ਉਹ ਦੋ ਰਥਾਂ ਜਿੰਨਾਂ ਚੌੜਾ ਹੋ ਜਾਂਦਾ; ਕਦੇ ਇੱਕ ਰੱਥ ਦੇ ਰਾਹ ਨਾਲੋਂ ਪਗਡੰਡੀ ਵੱਖ ਕਰ ਦਿੰਦਾ। ਸਰਸੇ ਤੱਕ ਉਨ੍ਹਾਂ ਬਿਰਧ ਸਾਧੂਆਂ ਨਾਲ ਹੀ ਪੜਾਅ ਕੀਤੇ। ਉਨ੍ਹਾਂ 'ਚੋਂ ਕਈ ਬੜੇ ਗਾਲੜੂ ਬੁੱਢੇ ਸਨ। ਉਨ੍ਹਾਂ ਕਈ ਵਾਰੀ ਨਾਨਕ ਵੱਲ ਇਸ਼ਾਰਾ ਕਰਕੇ ਪੁੱਛਿਆ ਵੀ; ਮਰਦਾਨਾ ਹਰ ਵਾਰੀ ਇੱਕੋ ਉੱਤਰ ਦੇਂਦਾ :

"ਮੇਰਾ ਮੁਰਸ਼ਦ ਏ।"

ਸਰਸੇ ਤੋਂ ਥਾਨੇਸਰ ਵਾਲੇ ਰਾਹ ਉੱਤੇ ਪਤਾ ਨਹੀਂ ਕਦੋਂ ਇੱਕ ਕੁੱਤਾ ਉਨ੍ਹਾਂ ਦੇ ਪਿੱਛੇ ਲੱਗ ਤੁਰਿਆ। ਕਰਾ ਤੋਂ ਪਹੋਏ ਪਹੁੰਚਦੇ-ਪਹੁੰਚਦੇ ਉਹਨੂੰ ਕਈ ਵਾਰ ਰੋਕਿਆ : "ਮੁੜ ਜਾ ਭਾਈ ਅਗਲੇ ਪਿੰਡ ਦੇ ਕੁੱਤੇ ਤਾਂ ਸਾਨੂੰ ਵੀ ਨਹੀਂ ਜਾਣਦੇ।" ਕੁੱਤਾ ਮੂੰਹ ਚੁੱਕਦਾ ਤੇ ਬਿਰਧ ਸਾਧਾਂ ਦੇ ਪੈਰਾਂ ਹੇਠ ਜਾ ਵੜਦਾ। "ਤੇਰੀ ਮਰਜੀ...ਓਪਰੇ ਕੁੱਤਿਆਂ ਨਾਲ ਤੂੰ ਹੀ ਭੁਗਤੀਂ।" ਮਰਦਾਨੇ ਨੂੰ ਇਹ ਚੰਗਾ ਲੱਗ ਰਿਹਾ ਸੀ; ਕਿਸੇ ਪਿੱਛੇ ਚੱਲਦਿਆਂ ਆਪਣੇ ਆਪ ਨੂੰ ਦਾਅ 'ਤੇ ਲਾ ਦੇਣਾ। ਕੁੱਤੇ ਨੇ ਕਈ ਦਿਨ ਸਾਥ

ਦਿੱਤਾ। ਫਿਰ ਉਹਨੇ ਕੋਲੋਂ ਲੰਘਦੇ ਸਾਧਾਂ ਨੂੰ ਭੌਂਕਣਾ ਸ਼ੁਰੂ ਕਰ ਦਿੱਤਾ। ਤੀਜੇ ਦਿਨ ਉਹਨੇ ਮਾਲਕੀ ਸ਼ੁਰੂ ਕਰ ਦਿੱਤੀ ਸੀ। ਉਹ ਨੇੜੇ ਆਉਂਦੇ ਭਗਵਿਆਂ ਨੂੰ ਭੱਜ-ਭੱਜ ਪੈਂਦਾ। ਚਿੜਚਿੜੇ ਸਾਧੂ ਉਲਾਂਭਾ ਦੇਂਦੇ ਲੰਘਦੇ:

"ਜਦ ਏਨਾਂ ਕੁੱਝ ਛੱਡ ਆਏ; ਕੁੱਤਾ ਨੀ ਘਰ ਛੱਡ ਹੋਇਆ?"

"ਇਹ ਤਾਂ ਘਰੋਂ ਕਾਸਾ ਲੈ ਕੇ ਵੀ ਨਹੀਂ ਤੁਰਿਆ, ਮਾਲਕੀ ਕੀ ਕਰਨੀ ਵਿਚਾਰੇ ਨੇ।"

"ਕਿਸੇ ਡੇਰੇ ਦਾ ਕੁੱਤਾ ਲੱਗਦਾ ਏ।"

"ਨਹੀਂ ਡੇਰੇ ਦਾ ਕੁੱਤਾ ਭਗਵਿਆਂ ਨੂੰ ਨੀ ਭੌਂਕ ਸਕਦਾ।"

ਪਹੋਏ ਦੇ ਮੇਲੇ ਵਿੱਚ ਉਹ ਪਤਾ ਨਹੀਂ ਕਿੱਧਰ ਗੁੰਮ ਗਿਆ। ਇੱਕ ਦਿਨ ਵੱਡੇ ਤੜਕੇ ਜਦੋਂ ਉਨ੍ਹਾਂ ਪਹੋਏ ਨੂੰ ਛੱਡਿਆ ਤਾਂ ਦਿਨ ਚੜ੍ਹਦੇ ਸਾਰ ਵੇਖਿਆ ਓਹੀ ਬਿਰਧ ਟੋਲੀ ਫਿਰ ਅੱਗੇ ਚੱਲ ਰਹੀ ਸੀ। ਇਸ ਵਾਰੀ ਕੁੱਤਾ ਨਹੀਂ ਸੀ। ਪਰ ਬੇੜੀ ਵਿੱਚ ਸਵਾਰ ਲੋਕਾਂ 'ਚੋਂ ਕਈ ਸਾਰੇ ਫਿਰ ਇਕੱਠੇ ਹੋ ਗਏ ਸਨ।

ਇਹ ਬਹੁਤ ਵਾਰੀ ਹੋਇਆ ਜਦੋਂ ਬਾਬਾ ਕਹਿੰਦਾ, "ਮਰਦਾਨਿਆ ਬਾਣੀ ਉਤਰੀ ਏ।" ਸਿਰ 'ਤੇ ਇੱਕ ਮਿੱਟੀ ਰੰਗੀ ਬੱਦਲੀ ਦਿਸਦੀ ਹੈ। ਬਾਰੀਕ-ਬਾਰੀਕ ਕਣੀਆਂ ਧਰਤੀ ਦੇ ਮੁਸਾਮ ਦੇ ਆਕਾਰਾਂ ਜਿੰਨੀਆਂ ਮਿੱਟੀ ਵਿੱਚ ਸਮਾਉਂਦੀਆਂ ਦਿਸਦੀਆਂ ਨੇ। ਅਜਿਹੇ ਮੀਂਹ ਦਾ ਕਦੇ ਚਿੱਕੜ੍ਹ ਵੀ ਨਹੀਂ ਦਿਸਿਆ। ਮੁਸਾਮ ਭਰੇ ਤੇ ਬੱਦਲੀ ਵੀ ਨੀਲੱਤਣ ਵਿੱਚ ਸਮਾ ਜਾਂਦੀ। ਅੱਜ ਵੀ ਇਸ ਤਰ੍ਹਾਂ ਹੀ ਹੋਇਆ ਸੀ...। ਕੀਰਤਨ ਸ਼ੁਰੂ ਹੋਇਆ ਤਾਂ ਬਹੁਤ ਸਾਰੇ ਰਾਹੀ ਉਨ੍ਹਾਂ ਦੇ ਪਿੱਛੇ-ਪਿੱਛੇ ਚੱਲਣ ਲੱਗੇ।

"ਕੁੱਝ ਦਿਨ ਹੋਰ ਪਹੋਏ ਰੁੱਕ ਜਾਂਦੇ।" ਇੱਕ ਰਾਹੀ ਬਾਬੇ ਦੇ ਪੈਰਾਂ ਵੱਲ ਜਾਂਦਾ ਪਰ ਬਾਬਾ ਉਹਨੂੰ ਅੱਧ ਵਿੱਚ ਹੀ ਰੋਕ ਲੈਂਦਾ।

"ਕਦੇ ਸੁਰਸਵਤੀ ਲੰਘਦੀ ਸੀ ਇੱਥੋਂ...ਪਾਣੀ ਤਾਂ ਰਿਹਾ ਨਹੀਂ; ਗਾਇਨ ਨਾਲ ਦਰਿਆ ਦੀ ਨੀਂਦ ਜਗਾਦੇ ਸਾਂਈ।"

ਮਰਦਾਨੇ ਨੇ ਸਿੱਲ੍ਹੀ ਹੋਈ ਰਬਾਬ ਇੱਕ ਵਾਰ ਵਜਾਈ। ਚਲਦੇ ਰਾਹੀਆਂ ਨੇ ਬਾਬੇ ਦੇ ਸੁਰੀਲੇ ਬੋਲ ਸੁਣੇ।

ਹੁਣ ਬਿਰਧ ਮੰਡਲੀ ਉਨ੍ਹਾਂ ਦੇ ਬਹੁਤ ਨੇੜੇ ਤੁਰ ਰਹੀ ਸੀ। ਉਹ ਕੁੱਝ ਪੁੱਛਣਾ ਚਾਹੁੰਦੇ ਸੀ ਪਰ ਪੁੱਛ ਨਹੀਂ ਸੀ ਹੋ ਰਿਹਾ। ਅਗਲੇ ਪੜਾਅ ਤੇ ਉਨ੍ਹਾਂ ਭੰਗ ਵਿੱਚ ਅੱਕ ਦੀਆਂ ਡੋਡੀਆਂ ਮਿਲਾ ਕੇ ਖਾਧੀਆਂ। ਅੱਗੇ ਉੱਚੀਆਂ ਮਣਾਂ ਵਾਲੇ ਖੂਹ ਉੱਤੇ ਇੱਕੋ ਸਮੇਂ ਤਿੰਨ ਰੇੜ੍ਹੇ ਪਾਣੀ ਖਿੱਚ ਰਹੇ ਸਨ। ਇਹ ਸਾਰੀ ਰੌਣਕ ਕੁਰੂਕਸ਼ੇਤਰ ਨੂੰ ਜਾਂਦੇ ਲੋਕਾਂ ਦੀ ਸੀ। ਲੋਕ ਜਲਦੀ-ਜਲਦੀ ਪਾਣੀ ਪੀ ਕੇ ਕੱਲ੍ਹ ਦੇ ਮੇਲੇ ਵਿੱਚ ਸੂਰਜ ਗ੍ਰਹਿਣ ਵੇਲੇ ਪਹੁੰਚਣ ਦੀ ਕਾਹਲ ਵਿੱਚ ਸਨ। ਕਮੀਣਾਂ ਦੇ ਵੱਡੇ-ਵੱਡੇ ਟੋਲੇ ਕੱਲ੍ਹ ਦੇ ਗ੍ਰਹਿਣ ਲਈ ਝੋਲੀਆਂ ਨੂੰ ਗੰਢਾਂ ਮਾਰਦੇ ਅਕਸਰ ਭਗਵਿਆਂ ਤੋਂ ਦੂਰ ਹੋ ਕੇ ਲੰਘਦੇ। ਬਿਰਧ ਸਾਧਾਂ ਦੀ ਟੋਲੀ ਜਿਹੜੀ ਖੂਹ ਉੱਤੇ ਗੱਲ ਕਰਨਾ ਚਾਹੁੰਦੀ ਸੀ; ਬਾਬੇ ਦੁਆਲੇ ਕਮੀਣਾਂ ਦੇ ਝੁੰਡ ਵੇਖ ਪਿੱਛੇ ਹੱਟ ਗਈ। ਬਾਬੇ ਨੇ ਉਨ੍ਹਾਂ ਉਦਾਸ ਚੇਹਰਿਆਂ ਸਾਹਮਣੇ ਖੜ੍ਹ ਕੇ ਗਾਇਆ। ਕਈ ਵਾਰੀ ਰੇਸ਼ਮੀ ਭਗਵਿਆਂ ਨੇ ਆਵਾਜ਼ਾਂ ਵੀ ਮਾਰੀਆਂ : "ਇੱਧਰ ਵੀ ਕੋਈ ਬੋਲ ਸੁਣਾ ਦਿਓ ...?" ਪਰ ਉਹ ਉਨ੍ਹਾਂ ਵਿੱਚ ਹੀ ਘੁੰਮ-ਘੁੰਮ ਕੇ ਗਾਉਂਦੇ

ਰਹੇ।

ਇਸ ਖੂਹ ਤੋਂ ਸਿਰਫ਼ ਤਿੰਨ ਪਹਿਰ ਪੈਦਲ ਕੁਰੂਕਸ਼ੇਤਰ ਰਹਿ ਗਿਆ ਸੀ। ਲੋਕ ਕੱਲ੍ਹ ਦੇ ਸੂਰਜ ਚੜ੍ਹਣ ਤੋਂ ਪਹਿਲੇ ਉੱਥੇ ਪਹੁੰਚਣਾ ਚਾਹੁੰਦੇ ਸਨ। ਅੱਕਾਂ ਦੀਆਂ ਡੋਡੀਆਂ ਨਾਲ ਖਾਧੀ ਭੰਗ ਨਾਲ ਬਿਰਧ ਸਰੀਰ ਚੌਕਸ ਹੋ ਗਏ ਸਨ। ਉਨ੍ਹਾਂ ਦੀਆਂ ਬਾਹਰ ਨਿਕਲੀਆਂ ਅੱਖਾਂ ਹੁਣ ਐਨਾ ਨਸ਼ਾ ਝੱਲਣ ਜੋਗੀਆਂ ਨਹੀਂ ਸਨ। ਆਮ ਰਾਹੀ ਉਨ੍ਹਾਂ ਦੀਆਂ ਅੱਖਾਂ ਵੇਖ ਨਜ਼ਰ ਫੇਰ ਲੈਂਦੇ।

ਭਰੇ ਹੋਏ ਰਸਤਿਆਂ ਵਿੱਚ ਹੁਣ ਅੱਧੇ ਭਗਵਿਆਂ ਵਾਲੇ ਭੇਸ ਦਿਸ ਰਹੇ ਸਨ। ਚੇਤ ਦੇ ਮੁੱਢਲੇ ਦਿਨਾਂ ਵਿੱਚ ਧੁੱਪ ਵਿੱਚ ਕੁੱਝ ਤਲਖ਼ੀ ਆ ਗਈ ਸੀ। ਰੇਤੀਲੇ ਟਿੱਬੇ ਦੀਆਂ ਪੈੜਾਂ ਵਿੱਚ ਚੱਲਦਾ ਰਸਤਾ ਕਿਤੇ ਮੀਂਹ ਨਾਲ ਗਿੱਲਾ ਦਿਸਦਾ ਕਿਤੇ ਬਿਲਕੁਲ ਹੀ ਸੁੱਕਾ ਰੇਤਾ। ਰਸਤੇ ਵਿੱਚ ਜਿਹੜਾ ਵੀ ਖੂਹ ਆਉਂਦਾ ਲੋਕੀਂ ਪਾਣੀ ਲਈ ਆਵਾਜ਼ਾਂ ਮਾਰਦੇ। ਕੱਲ੍ਹ ਦੇ ਗ੍ਰਹਿਣ ਤੋਂ ਚੇਹਰਿਆਂ ਵਿੱਚ ਕਾਫ਼ੀ ਘਬਰਾਹਟ ਦਿਸਦੀ। ਕੱਲ੍ਹ ਦਾ ਦਿਨ ਬਿਨਾਂ ਕਿਸੇ ਕਰੋਪ ਤੋਂ ਲੰਘ ਜਾਵੇ; ਜ਼ਿਆਦਾ ਲੋਕ ਏਹੋ ਗੱਲਾਂ ਕਰ ਰਹੇ ਸਨ।

"ਕਾਸਾ ਡਿੱਗ ਪਿਆ ਫ਼ਕੀਰਾ।"

"ਕਿੱਥੇ?"

"ਪਿੱਛੇ ਮੁੜ ਕੇ ਵੇਖ।"

"ਲਟਕੀ ਹੋਈ ਝੋਲੀ ਪਾਟ ਗਈ ਏ।" ਇਸੇ ਦੌਰਾਨ ਇੱਕ ਕੁੱਤਾ ਕਾਸਾ ਚੁੱਕ ਪਰ੍ਹੇ ਜਾ ਉਹਨੂੰ ਚੱਟਣ ਲੱਗਾ। ਬਿਰਧ ਸਰੀਰ ਦੌੜ ਤਾਂ ਨਹੀਂ ਸੀ ਸਕਦਾ ਪਰ ਮਰਦਾਨੇ ਨੇ ਵੂਰੀ ਗੱਲ ਰੋਕ ਲਈ। ਕੁੱਤਾ ਤੁਰਦਾ ਤੇ ਸਾਧੂ ਲੜਖੜਾਇਆ :

"ਠੋਕਰ ਵੱਜੀ ਏ?" ਮਰਦਾਨੇ ਨੇ ਪੁੱਛਿਆ।

"ਠੋਕਰ ਨੂੰ ਹੀ ਤਾਂ ਤਰਸਦਾਂ ਏ।" ਖ਼ਾਲੀ ਹੱਥ ਮੁੜਿਆ ਸਾਧ ਹੱਸਦਾ ਹੋਇਆ ਵਾਪਸ ਆ ਰਿਹਾ ਸੀ। ਅੱਗੇ ਬਾਬੇ ਤੇ ਮਰਦਾਨੇ ਵਿਚਕਾਰ ਬਚਦੀ ਜਗ੍ਹਾ ਵਿੱਚ ਤੁਰਨ ਲੱਗਾ। ਉਹ ਅੱਗੇ ਚੱਲਦੇ ਬਿਰਧ ਸਾਧਾਂ ਵਿੱਚੋਂ ਹੀ ਸੀ। ਮਰਦਾਨੇ ਨੂੰ ਕਈ ਵਾਰ ਜਾਪਿਆ ਸੀ ਕਿ ਉਹ ਮੇਰੇ ਦੁਆਰਾ ਬਾਬੇ ਨੂੰ ਕੁੱਝ ਪੁੱਛਣਾ ਚਾਹੁੰਦਾ ਸੀ।

"ਤੇਰੇ ਸੁਰ ਵਿੱਚ ਦੁੱਖਾਂ ਦੀ ਆਪਣੀ ਮਰਜ਼ੀ ਨਹੀਂ ਚੱਲਦੀ... ਕਿੱਥੋਂ ਸਿੱਖਿਆ ਏ ਸੰਗੀਤ?" ਸੁਆਲ ਮਰਦਾਨੇ ਲਈ ਹੀ ਸੀ।

"ਇਹ ਤਾਂ ਮੇਰਾ ਖ਼ਾਨਦਾਨੀ ਪੇਸ਼ਾ ਏ।"

"ਖ਼ਾਨਦਾਨੀ ਸੰਗੀਤ ਦੇ ਖ਼ਾਨਦਾਨੀ ਦੁੱਖ ਵੀ ਹੁੰਦੇ ਨੇ... ਪਰ ਤੇਰਾ ਸੰਗੀਤ ਤਾਂ ਜਸ਼ਨ ਦੀ ਧੁਨ ਛੱਡਦਾ ਹੀ ਨਹੀਂ।"

ਭੀੜ ਵੱਧ ਰਹੀ ਸੀ। ਗੱਲ ਕਈ ਵਾਰ ਸ਼ੁਰੂ ਹੋਈ ਕਈ ਵਾਰ ਟੁੱਟ ਗਈ। ਛੋਟੀ-ਛੋਟੀ ਪਿੰਡ ਆ ਰਹੇ ਸਨ। ਹਰ ਪਿੰਡ ਦੇ ਕੁੱਝ ਲੋਕ ਇਨ੍ਹਾਂ ਵਗਦੇ ਰਾਹਾਂ ਵਿੱਚ ਆ ਮਿਲਦੇ। ਪਰ ਥੋੜ੍ਹੀ ਦੇਰ ਬਾਅਦ ਉਹ ਫ਼ਕੀਰ ਫਿਰ ਆਪਣੀ ਪਹਿਲਾਂ ਵਾਲੀ ਜਗ੍ਹਾ ਆ ਪਹੁੰਚਦਾ। ਇੱਕ ਛੋਟੇ ਜਿਹੇ ਪਿੰਡ ਕੋਲੋਂ ਲੰਘਦਿਆਂ ਅਚਾਨਕ ਇੱਕ ਸੁਨੱਖਾ ਸਾਧ ਭਗਵਿਆਂ ਵਿੱਚ ਪਿੰਡ ਵੱਲੋਂ ਰੋਂਦਾ ਆ ਰਿਹਾ ਸੀ।

"ਫ਼ਕੀਰ ਹੋਕੇ ਰੋਂਦਾ ਏਂ?"

"ਮਾਂ ਮਰ ਗਈ ਏ।"

"ਕਾਸਾ ਰੱਖਦੇ... ਪੁੱਤ ਬਣਕੇ ਰੋ ਨਾ...।"

ਸੁਆਲ ਮਰਦਾਨੇ ਦਾ ਸੀ; ਪਰ ਉੱਤਰ ਬਾਬੇ ਨੇ ਦਿੱਤਾ ਸੀ। ਮਰਦਾਨੇ ਨੇ ਉਹਨੂੰ ਕਾਸਾ ਥੱਲੇ ਰੱਖਦਿਆਂ ਵੇਖਿਆ; ਅੱਗੇ ਕੀ ਹੋਇਆ ਉਹ ਵੇਖ ਨਾ ਸਕਿਆ। ਉਹ ਚੱਲਦੇ ਰਾਹੀਆਂ ਦੀ ਤੁਰਦੀ ਦੀਵਾਰ ਪਿੱਛੇ ਰਹਿ ਗਿਆ ਸੀ।

ਸਾਹਮਣੇ ਮੇਲੇ ਦੀ ਭੀੜ ਦਿੱਸਣ ਲੱਗ ਪਈ ਸੀ। ਚੁਫੇਰਿਓਂ ਲੋਕਾਂ ਦੇ ਟੋਲੇ ਇੱਕ ਜਗ੍ਹਾ ਇਕੱਠੇ ਹੋ ਰਹੇ ਸਨ। ਸੂਰਜ ਚੜ੍ਹ ਗਿਆ ਸੀ; ਪਰ ਹਾਲੇ ਗ੍ਰਹਿਣ ਨਹੀਂ ਸੀ ਲੱਗਿਆ। ਇੱਕ ਪਹਿਰ ਪਹਿਲਾਂ ਮਿਲਿਆ ਉਹ ਰੋਂਦਾ ਨੌਜਵਾਨ ਉਨ੍ਹਾਂ ਨਾਲ ਫਿਰ ਆ ਮਿਲਿਆ ਸੀ। ਉਹਦੇ ਹੱਥ ਵਿੱਚ ਕਾਸਾ ਨਹੀਂ ਸੀ :

"ਕਾਸਾ ਰੱਖ ਕੇ ਕੁੱਝ ਦੇਰ ਰੋਣਾ ਆਇਆ... ਮੈਂ ਰੱਜ ਕੇ ਰੋ ਕੇ ਆਇਆਂ।" ਉਹ ਮਰਦਾਨੇ ਨਾਲ ਜਾਣ-ਪਛਾਣ ਬੰਦੇ ਵਾਂਗ ਗੱਲਾਂ ਕਰਨ ਲੱਗਾ।

"ਪੀੜਾਂ ਦੇ ਵੀ ਤੀਰਥ ਹੁੰਦੇ ਨੇ?" ਉਹ ਨਾਲ ਚੱਲਦੇ ਬਾਬੇ ਦੇ ਬਰਾਬਰ ਜਾ ਕੇ ਬੋਲਿਆ।

"ਹੋਣ ਤੇ ਜਾਣਨ ਦੀ ਖਾਈ ਵਿਚਕਾਰ ਬੜੇ ਪੜਾਅ ਆਉਂਦੇ ਨੇ... ਤੀਰਥ ਸਮਝ ਕੇ ਰੁੱਕ ਨਾ ਜਾਣਾ।"

"ਪਰ ਇਨ੍ਹਾਂ ਨੂੰ ਕਿਵੇਂ ਪਛਾਣਿਆ ਜਾਵੇ?"

"ਇਹ ਗਿਆਨ ਨਿੱਜ ਦਾ ਫੁਰਨਾ ਹੈ... ਤੂੰ ਹੀ ਤੂੰ ਤੋਂ ਵੇਖਣਾ ਹੈ।"

"ਫਿਰ ਗੁਰੂ ਦੀ ਲੋੜ ਕਿੱਥੇ ਪਵੇਗੀ?

"ਗੁਰੂ ਦੀ ਲੋੜ ਪਈ ਸੀ, ਤੂੰ ਪਲਟਕੇ ਨਹੀਂ ਵੇਖਿਆ।"

"ਹਾਲੇ ਤਾਂ ਮੇਰੇ ਵੈਰਾਗ ਦੀ ਮਰਜ਼ੀ ਵੀ ਨਹੀਂ ਚਲਦੀ ਮੈਂ ਵੇਖਦਾ ਕਿਵੇਂ?"

ਚਲਦੀ ਗੱਲ ਸੁਣ ਕੇ ਇੱਕ ਬਿਰਧ ਸਾਧੂ ਉਨ੍ਹਾਂ ਵਿਚਕਾਰ ਆਇਆ:

"ਕੋਈ ਨਵਾਂ ਮੱਤ ਲੈ ਕੇ ਆਏ ਹੋ ?"

"ਮੱਤ ਤਾਂ ਪਹਿਲਾਂ ਹੀ ਬਹੁਤ ਨੇ...?"

"ਫਿਰ ਵਿਚਾਰ ਕਿਸ ਗੱਲ 'ਤੇ ਹੋਈ?"

"ਮੈਂ ਤਾਂ ਉਹਦਾ ਦਰਸ਼ਨ ਲੈ ਕੇ ਆਇਆ ਹਾਂ...।" ਭੀੜ ਦੇ ਧੱਕੇ ਨੇ ਉਹ ਬਿਰਧ ਵਿਚਕਾਰੋਂ ਖਿਸਕਾ ਦਿੱਤਾ। ਉਹ ਨੌਜਵਾਨ ਥੋੜ੍ਹਾ ਮਰਦਾਨੇ ਵੱਲ ਖਿਸਕਿਆ।

"ਤੂੰ ਕਮਾਲ ਦਾ ਚੇਲਾ ਏਂ; ਸੁਣੀ ਜਾ ਰਿਹੈਂ; ਪੁੱਛਦਾ ਕੁੱਝ ਵੀ ਨਹੀਂ...?"

"ਇਹ ਮੌਕੇ ਕਿਤੇ ਮਿਲਦੇ ਨੇ... ਮੇਰੀ ਜਗ੍ਹਾ ਪੁੱਛੇ ਕੋਈ ਹੋਰ ਜਗਿਆਸੂ ਤੇ ਸੁਣੇ ਮੈਨੂੰ...।"

ਨੌਜਵਾਨ ਸਾਧੂ ਦੀਆਂ ਅੱਖਾਂ 'ਚੋਂ ਫਿਰ ਅੱਥਰੂ ਵਹਿ ਤੁਰੇ। ਉਹਨੇ ਕਈ ਵਾਰ ਹੰਝੂ ਸਾਫ਼ ਕੀਤੇ :

"ਹੁਣ ਕਿਤੇ ਫਿਰ ਨਾ ਕਹਿ ਦੇਵੀਂ 'ਫ਼ਕੀਰ' ਹੋ ਕੇ ਰੋਂਦਾ ਏਂ।" ਉਹ ਵਹਿੰਦੇ ਅੱਥਰੂਆਂ ਨਾਲ ਉਨ੍ਹਾਂ ਦੇ ਨਾਲ-ਨਾਲ ਤੁਰਦਾ ਗਿਆ।

ਤਲਾਅ ਕਿਨਾਰੇ ਅਚਾਨਕ ਆਵਾਜ਼ਾਂ ਦਾ ਸਮੂਹ ਗੂੰਜਿਆ। ਮਰਦਾਨੇ ਨੇ ਵੇਖਿਆ ਕੋਹਲੂ ਦੇ ਬੌਲਦ ਦੇ ਖੋਪਿਆਂ ਵਾਂਗ ਸੂਰਜ ਦੋਵੇਂ ਪਾਸਿਉਂ ਢੱਕਿਆ ਜਾ ਰਿਹਾ ਸੀ। ਕੰਮੀਆਂ, ਕਮੀਨਾਂ ਦੀਆਂ ਦਾਨ ਲਈ ਕੂਕਦੀਆਂ ਆਵਾਜ਼ਾਂ ਵੱਧਦੇ ਹਨ੍ਹੇਰੇ ਨਾਲ ਉੱਚੀਆਂ ਹੋ ਰਹੀਆਂ ਸਨ। "ਗਰੱਸ ਲਿਆ... ਗਰੱਸ ਲਿਆ... ਹੁਣ

ਤਾਂ ਗਰੱਸ ਹੀ ਹੋ ਗਿਆ...।" ਤੇ ਨਾਲ ਹੀ : "ਦਾਨ ਦਿਉ ... ਦਾਨ ਦਿਉ" ਦੇ ਮੰਗਣ ਦੀਆਂ ਆਵਾਜ਼ਾਂ ਆਉਣ ਲੱਗੀਆਂ। ਜੋਤਸ਼ੀ ਜਨਮ ਪੱਤਰੀਆਂ ਲੈ ਪਿੱਤਰਾਂ ਦੇ ਦਾਨ ਦੀਆਂ ਵਿਧੀਆਂ ਦੱਸਣ ਲੱਗੇ ਤੇ ਮਾਰਗ ਲੱਭਣ ਲੱਗੇ। ਬਾਬਾ ਝੁਕ-ਝੁਕ ਕੇ ਮੱਥਾ ਟੇਕਦੇ ਇੱਕ ਜੋੜੇ ਕੋਲ ਧਰਤੀ 'ਤੇ ਪਏ ਦੇ ਬੱਚੇ ਵੱਲ ਵੇਖ ਰਿਹਾ ਸੀ। ਟੇਢੇ ਪਏ ਬੱਚੇ ਦੇ ਅੱਥਰੂ ਉਹਦੀ ਨਾਭੀ ਵਿੱਚ ਇਕੱਠੇ ਹੋ ਰਹੇ ਸਨ। ਅਜਿਹੇ ਵੇਲੇ ਕਦੇ-ਕਦੇ ਸਰੀਰ ਏਨਾਂ ਛੋਟਾ ਹੋ ਜਾਂਦਾ ਹੈ; ਮਰਦਾਨੇ ਨੂੰ ਉਹ ਆਪਣਾ ਆਪ ਹੀ ਪਿਆ ਦਿਸਦਾ। ਬਾਬਾ ਹੁਣ ਸਰੋਵਰ ਕੰਢਿਓਂ ਉੱਠ ਖੜ੍ਹਿਆ ਸੀ। ਹਲਕੇ-ਹਲਕੇ ਹਨ੍ਹੇਰੇ ਵਿੱਚ ਹਾਲੇ ਨਜ਼ਰ ਦੀ ਸੇਧ ਬਣਦੀ ਸੀ। ਉੱਠਣ ਲੱਗੇ ਬਾਬੇ ਨੇ ਬਿਨਾਂ ਦੰਦਾਂ ਤੋਂ ਰੋਂਦੇ ਬੱਚੇ ਦੇ ਸਿਰ ਉੱਤੇ ਹੱਥ ਰੱਖਿਆ ਤੇ ਹੌਲੀ ਜਹੇ ਪਿੱਛੇ ਦਿਸਦੀ ਝਿੜੀ ਵੱਲ ਚੱਲ ਪਿਆ। ਹਨ੍ਹੇਰਾ ਪਰਛਾਵਿਆਂ ਨਾਲ ਭਰਿਆ ਪਿਆ ਸੀ। ਆਵਾਜ਼ਾਂ ਸੁਣ ਰਹੀਆਂ ਸਨ; ਅੱਖਾਂ ਨਹੀਂ ਸੀ ਦਿਸ ਰਹੀਆਂ। ਨਛੱਤਰਾਂ ਨਾਲ ਲੰਬੇ-ਲੰਬੇ ਲੇਖਾਂ ਦੀ ਵਿਆਖਿਆ, ਡਰੀਆਂ ਹੋਈਆਂ ਅਰਦਾਸਾਂ ਵਿੱਚ ਸੁਣ ਰਹੀ ਸੀ।

ਹਨ੍ਹੇਰੇ ਵਿੱਚ ਭਗਵਿਆਂ ਤੇ ਸਾਦੇ ਕੱਪੜਿਆਂ ਦਾ ਰੰਗ ਇਕੋ ਜਿਹਾ ਹੋ ਗਿਆ ਸੀ। ਸ਼ੋਰ ਹੁਣ ਕੁੱਝ ਫਾਸਲੇ 'ਤੇ ਸੁਣ ਰਿਹਾ ਸੀ। ਇਸੇ ਹਨ੍ਹੇਰੇ ਵਿੱਚ ਕੁੱਝ ਲੋਕ ਬਾਬੇ ਕੋਲ ਬੈਠ ਗਏ ਸਨ। ਪਰ ਮਰਦਾਨੇ ਨੂੰ ਹਾਲੇ ਕੋਲ ਹੀ ਸੁਣਦੀਆਂ ਅਲੱਗ-ਅਲੱਗ ਕਿਸਮ ਦੀਆਂ ਆਵਾਜ਼ਾਂ ਸੁਣਨ ਦੀ ਤਾਂਘ ਸੀ। ਦੁੱਖਾਂ ਨੂੰ ਇਸ ਤਰ੍ਹਾਂ ਇੱਕੋ ਸਮੂਹ ਵਿੱਚ ਖੜ੍ਹਕੇ ਕਬੂਲਣਾ; ਪਰ ਅਰਦਾਸ ਵਿੱਚ ਆਪੋ ਆਪਣੀ ਮਰਜੀ ਕਰਨ ਦਾ ਇਹ ਅਨੋਖਾ ਢੰਗ ਸੀ। ਸਮੂਹ ਵਿੱਚ ਸੁਰਾਂ ਕਿਸ ਤਰ੍ਹਾਂ ਆਪਾ ਗੁਆ ਬੈਠਦੀਆਂ ਨੇ, ਇਹ ਵੀ ਰਾਗਾਂ ਦੇ ਸੁਭਾਅ ਨੂੰ ਯਾਦ ਕਰਨ ਦੀ ਵਿਧੀ ਸੀ। ਇਸ ਤਰ੍ਹਾਂ ਡਰੇ ਹੋਏ ਸਤਾਏ ਹੋਏ ਸਮੂਹਾਂ ਨੂੰ ਸੁਣਨਾ; ਬਾਬੇ ਦੇ ਸਾਥ ਦੀ ਤਾਜ਼ਗੀ ਨੂੰ ਹੋਰ ਵੀ ਸੁਗੰਧਤ ਕਰ ਦੇਂਦਾ। ਬਾਬੇ ਦੇ ਆਲੇ-ਦੁਆਲੇ ਹਾਲੇ ਵੀ ਕਾਫ਼ੀ ਸਾਰੇ ਲੋਕ ਬੈਠੇ ਸਨ। ਮੇਲੇ ਵਲੋਂ ਕਿੰਨੇ ਹੀ ਸਾਜ਼ਾਂ ਦੀ ਆਵਾਜ਼ ਆ ਰਹੀ ਸੀ। ਸਭ ਮੂੰਹੋਂ ਵਜਾਏ ਜਾ ਰਹੇ ਸਨ। ਸੰਖ, ਸਿੰਙੇ ਪੂਜੇ ਜਾ ਰਹੇ ਸਨ; ਹਨ੍ਹੇਰੇ ਵਿੱਚ ਛੋਹਾਂ ਵਾਲੇ ਸਾਜ਼ ਵਜਾਉਣ ਨੂੰ ਜੀਅ ਕੀਤਾ। ਮਰਦਾਨੇ ਨੇ ਹਲਕੇ ਜਹੇ ਰਬਾਬ ਦੇ ਤਨ ਨੂੰ ਛੋਹਿਆ। ਇੱਕ ਸੁਰੀਲੀ ਸੁਰ ਦੀ ਸੱਦ ਉੱਠੀ। ਬਾਬਾ ਤਾਂ ਜਿਵੇਂ ਤਿਆਰ ਹੀ ਬੈਠਾ ਸੀ। ਘੁੱਪ ਹਨ੍ਹੇਰੇ ਵਿੱਚ ਫਿਰਦੇ ਲੋਕਾਂ ਦੇ ਕੰਨਾਂ ਨੇ ਇੱਕ ਤਰਾਨਾ ਸੁਣਿਆ। ਇਹ ਗ੍ਰਹਿਣ ਦੇ ਸੋਗ ਵਿੱਚ ਫਿਰਦੀਆਂ ਦੇਹਾਂ ਨੇ ਅਜਿਹਾ ਪਹਿਲਾਂ ਕਦੀ ਨਹੀਂ ਸੀ ਸੁਣਿਆ। (ਇਹ ਉਨ੍ਹਾਂ ਦਾ ਪਹਿਲਾ ਗ੍ਰਹਿਣ ਨਹੀਂ ਸੀ) ਹਨ੍ਹੇਰਾ ਸੀ; ਸੁਣ-ਸੁਣ ਕੇ ਹੀ ਆਵਾਜ਼ ਵੱਲ ਤੁਰਿਆ ਜਾ ਸਕਦਾ ਸੀ। ਕੁੱਝ ਲੋਕਾਂ ਨੇ ਇਸ ਤਰ੍ਹਾਂ ਹੀ ਕੀਤਾ।

ਹਨ੍ਹੇਰਾ ਚਾਨਣੀ ਦੇ ਪਰਛਾਂਵੇਂ ਜਿਨਾ ਰਹਿ ਗਿਆ ਸੀ। ਝਿੜ੍ਹੀ 'ਚੋਂ ਨਿਕਲਦੇ ਧੂੰਏਂ ਨੂੰ ਵੇਖ ਕੁੱਝ ਪਾਂਡੇ, ਪੰਡਿਤ ਤੇ ਤਪੀਏ ਹੈਰਾਨੀ ਨਾਲ ਵੇਖਣ ਲੱਗੇ। ਇਸ ਸੂਰਜ ਗ੍ਰਹਿਣ ਵੇਲੇ ਚੁੱਲ੍ਹਾ ਗਰਮ ਕਰਨ ਵਾਲਾ ਜ਼ਰੂਰ ਕੋਈ ਨਾਸਤਿਕ ਹੋਵੇਗਾ। ਮਰਦਾਨੇ ਵੇਖਿਆ ਹੌਲੀ-ਹੌਲੀ ਉਹਦੇ ਆਲੇ-ਦੁਆਲੇ ਅਜੀਬ ਕਿਸਮ ਦੀਆਂ ਟਿੱਪਣੀਆਂ ਤੇ ਘੂਰਦੇ ਚਿਹਰੇ ਦਿੱਸੇ। ਚੁੱਲ੍ਹਾ ਤਾਂ ਉਦੋਂ ਹੀ ਮੱਘ ਗਿਆ ਸੀ ਜਦੋਂ ਹਨ੍ਹੇਰਾ ਹੋਇਆ ਸੀ। ਅੰਨ ਵੀ ਪੱਕਦਾ ਰਿਹਾ ਤੇ ਰੋਸ਼ਨੀ ਵੀ ਹੁੰਦੀ ਰਹੀ। ਪਾਂਡੇ, ਨਾਨੂੰ ਪੰਡਿਤ ਤੇ ਦਿਗ ਵਿਜੈ ਨੂੰ ਸੱਦ ਲਿਆਏ ਸਨ। ਇਸ ਤਰ੍ਹਾਂ ਗ੍ਰਹਿਣ ਭੰਗ ਹੋਣ ਤੇ ਅਗਲੇ ਗ੍ਰਹਿਣ

ਨੇ ਹੋਰ ਕਰੋਧੀ ਹੋ ਕੇ ਚੜ੍ਹਨਾ ਸੀ। ਉਹ ਬਿਲਕੁਲ ਬਾਬੇ ਸਾਹਮਣੇ ਆ ਪੁੱਛਣ ਲੱਗੇ।

"ਤੂੰ ਗ੍ਰਹਿਣ ਵੇਲੇ ਚੁੱਲ੍ਹਾ ਗਰਮ ਕਿਉਂ ਕੀਤਾ?"

"ਭੁੱਖ ਦੂਰ ਕਰਨ ਲਈ ਪਹਿਲਾਂ ਹੀ ਮੰਘ ਰਿਹਾ ਸੀ।"

"ਸੁਣਿਆ ਇਸ ਮਟਕੇ ਵਿੱਚ ਹਿਰਨ ਦਾ ਮੀਟ ਰਿੱਝ ਰਿਹਾ।" ਉਨ੍ਹਾਂ ਮਰਦਾਨੇ ਵੱਲ ਇਸ਼ਾਰਾ ਕਰਕੇ ਪੁੱਛਿਆ। ਉਹਦੀ ਸਲੀਕੇ ਨਾਲ ਤਰਾਸੀ ਦਾਹੜੀ ਤੇ ਮੁੱਛਾਂ; ਸਿਰ ਉੱਤੇ ਮੁਸੱਦੀ ਸਾਫਾ ਤੇ ਲੰਬਾ ਹਰਾ ਚੋਗਾ ਪਾਇਆ ਸੀ। ਇਸ ਵਾਰੀ ਇਸ਼ਾਰਾ ਬਾਬੇ ਵੱਲ ਸੀ।

"ਹਿੰਦੂਆਂ ਕੋ ਤੋ ਖ਼ਰਾਬ ਕੀਆ ਹੀ ਥਾ; ਮੁਸਲਮਾਨਾਂ ਦਾ ਵੀ ਈਮਾਨ ਖੋ ਲਿਆ।"

"ਜਿਥੋਂ ਤੂੰ ਵੇਖਦਾਂ ਏ; ਉਥੋਂ ਇਸ ਤਰ੍ਹਾਂ ਹੀ ਦਿਸਦਾ ਏ।" ਬਾਬੇ ਨੇ ਨਾਨੂੰ ਵੱਲ ਨਜ਼ਰ ਚੁੱਕੀ। ਖੁੱਲ੍ਹੀ ਸੰਭਾਵਨਾ ਵਾਂਗ ਸੁਣਦੇ ਬਾਬੇ ਦੇ ਬੋਲ ਭੀੜ ਨੂੰ ਕੀਲ ਰਹੇ ਸਨ। ਨਾਨੂੰ ਨੇ ਆਪਣੇ ਬੁੱਕ ਨੂੰ ਨੰਗੇ ਪੈਰਾਂ ਥੱਲੇ ਰਗੜਿਆ। ਦਿਗ ਵਿਜੈ ਨੇ ਛਾਤੀ ਉੱਪਰਲੀ ਸਲੇਟੀ ਗੁਮਟੀ ਨੂੰ ਖੁਰਚ-ਖੁਰਚ ਲਾਲ ਕਰ ਲਿਆ ਸੀ।

"ਪੂਰਾ ਬ੍ਰਹਿਮੰਡ ਐਨੇ ਸੰਕਟ ਵਿੱਚ ਹੈ; ਤੁਸੀਂ ਮਾਨਵ ਕਲਿਆਣ ਦੇ ਤਰਾਨੇ ਗਾ ਰਹੇ ਹੋ।"

"ਬ੍ਰਹਿਮੰਡ ਕੋਲ ਬਿਨਾਂ ਬੋਲਿਆਂ ਦੱਸਣ ਦੀ ਜਾਂਚ ਹੈ; ਉੱਪਰ ਵੇਖ ਅਸਮਾਨ ਫਿਰ ਅਸਮਾਨੀ ਹੋ ਗਿਆ ਏ।" ਗ੍ਰਹਿਣ ਖ਼ਤਮ ਹੋ ਗਿਆ। ਚਿਹਰਿਆਂ ਦੀ ਝਲਕ ਸਾਫ਼ ਦਿਸਣ ਲੱਗ ਪਈ ਸੀ।

"ਤੁਸੀਂ ਹੋ ਕੌਣ?"

"ਅਸੀਂ ਗਿਆਨ ਦੇ ਹਰਕਾਰੇ ਹਾਂ...।" ਨਾਨੂੰ ਦੀ ਸਫੈਦ ਬੋਦੀ ਦੀਆਂ ਤਿੰਨ ਗੰਢਾਂ 'ਚੋਂ ਦੋ ਖੁੱਲ੍ਹ ਗਈਆਂ ਸਨ। ਉਹਨੇ ਆਖ਼ਰੀ ਵਾਰ ਸਿਰ ਉੱਤੇ ਹੱਥ ਘੁੰਮਾਇਆ ਤਾਂ ਤੀਜੀ ਵੀ ਖੁੱਲ੍ਹ ਗਈ। ਨਾਨੂੰ ਤੇ ਦਿਗ ਵਿਜੈ ਹੁਣ ਚੁੱਪਚਾਪ ਬਾਬੇ ਵੱਲ ਵੇਖ ਰਹੇ ਸਨ।

"ਹੇ ਸਾਂਈ ਕੁੱਝ ਤਾਂ ਆਪਣੇ ਦੋਵਾਂ ਬਾਰੇ ਦੱਸੋ।" ਦਿਗ ਵਿਜੈ ਦਾ ਸਿਰ ਝੁੱਕ ਗਿਆ।

"ਤੂੰ ਸੱਚ ਨੂੰ ਜਾਣਨ ਆਇਆਂ ਏ ਜਾਂ ਸੰਬੰਧ ਨੂੰ?"

"ਸਾਨੂੰ ਕੀ ਜਾਣਨਾ ਚਾਹੀਦਾ ਏ ਤੇ ਕੀ ਨਹੀਂ; ਇਸੇ ਭਟਕਣ ਵਿੱਚ ਤਾਂ ਫਿਰਦੇ ਆਂ।"

"ਖ਼ੁਦ ਨੂੰ ਪੁੱਛੋ ਇਹ ਪੁੱਛਣਾ... ਸੱਚ ਜਾਣਿਆ ਜਾ ਸਕਦਾ ਏ... ਇਸੇ ਲਈ ਸਾਨੂੰ ਵਾਰ-ਵਾਰ ਗਾਉਣਾ ਪੈ ਰਿਹੈ...।"

"ਫਿਰ ਕੁੱਝ ਗਾ ਕੇ ਹੀ ਸੁਣਾ ਦਿਓ...।" ਨਾਨੂੰ ਤੇ ਦਿਗ ਵਿਜੈ ਇਕੱਠੇ ਹੀ ਬੋਲੇ।

ਮਰਦਾਨੇ ਨੇ ਰਬਾਬ ਸਰੀਰ ਕੋਲ ਕੀਤੀ, ਜਿੱਥੋਂ ਦੂਰੀਆਂ ਤੇ ਧੁਨਾਂ ਇਕਮਿਕ ਹੁੰਦੀਆਂ ਸਨ।

ਜਿਸ ਨੂੰ ਵੀ ਇਹ ਸੁਰੀਲੀ ਆਵਾਜ਼ ਸੁਣੀ; ਉੱਧਰ ਵੱਲ ਚੱਲ ਪਿਆ। ਸਰੋਵਰ ਤੋਂ ਥੋੜ੍ਹੀ ਦੂਰ ਚੁੱਪਚਾਪ ਬੈਠੇ ਲੋਕ ਗ੍ਰਹਿਣ ਤੋਂ ਬਾਅਦ ਸੂਰਜ ਥੱਲੇ ਮਿੱਠੇ-ਮਿੱਠੇ ਬੋਲ

ਸੁਣ ਰਹੇ ਸਨ। ਕੀਰਤਨ ਤੋਂ ਬਾਅਦ ਵੀ ਬਹੁਤ ਸਾਰੇ ਲੋਕ ਕਿਸੇ ਉਡੀਕ ਵਿੱਚ ਚੁੱਪਚਾਪ ਬੈਠੇ ਸਨ। ਫਿਰ ਮਰਦਾਨੇ ਨੇ ਹੌਲੀ ਜਹੇ ਕਿਹਾ :

"ਭਗਤੋ ਸਾਂਈ ਜੀ ਹੁਣ ਰਾਤ ਨੂੰ ਗਾਉਣਗੇ...!"

ਇੱਕਤਾਰਾ ਖੜ੍ਹਤਾਲਾਂ, ਸਿੰਙੀਆਂ ਤੇ ਸੰਖਾਂ ਦਾ ਵੱਜਣਾ ਫਿਰ ਚੁੱਪ ਹੋ ਗਿਆ। ਹੇਕਾਂ ਲਾ-ਲਾ ਭਜਨ ਗਾਉਂਦੀਆਂ ਮੰਡਲੀਆਂ ਵੀ ਸ਼ਾਂਤ ਹੋ ਗਈਆਂ। ਏਡੇ ਵੱਡੇ ਇਕੱਠ ਸਾਹਮਣੇ ਅੱਜ ਮਰਦਾਨੇ ਨੇ ਪਹਿਲੀ ਵਾਰ ਰਬਾਬ ਵਜਾਈ। ਦੂਰ ਜਿੱਥੋਂ ਤੱਕ ਨਜ਼ਰ ਜਾਂਦੀ; ਤਾਰਿਆਂ ਦੀਆਂ ਅਨੰਤ ਕਤਾਰਾਂ ਦੀਆਂ ਤਰਤੀਬਾਂ ਵਰਗੀ ਸਾਦਗੀ ਦਿਸਦੀ ਸੀ। ਉਨ੍ਹਾਂ ਦੀ ਹਿਲਜੁਲ ਤਾਰਿਆਂ ਵਾਂਗ ਹੀ ਟਿਮਟਿਮਾਉਂਦੀ ਜਾਪਦੀ। ਅੱਜ ਦੇ ਤਰਾਨਿਆਂ ਦੀਆਂ ਲੋਕ ਧੁਨਾਂ ਅਲੱਗ-ਅਲੱਗ ਰਾਗਾਂ ਨਾਲ ਇਕਮਿਕ ਹੋ ਬੈਠੇ ਲੋਕਾਂ ਦੇ ਸਿਰਾਂ ਉੱਤੇ ਤਿਤਲੀਆਂ ਵਾਂਗ ਉੱਡੀਆਂ। ਅੱਜ ਉਹ ਗੀਤ ਤੇ ਦੋਹੇ ਵੀ ਗਾਏ ਜਿਹੜੇ ਕਦੇ ਤਲਵੰਡੀ ਦੇ ਮੰਦਰ ਤੇ ਮਸਜਿਦ ਸਾਹਮਣੇ ਗਾਏ ਸਨ। ਸਭ ਤੋਂ ਅਗਲੀ ਕਤਾਰ ਵਿੱਚ ਨਾਨੂੰ ਤੇ ਦਿਗ ਵਿਜੈ ਬੈਠੇ ਸਨ। ਚੰਨ ਚੜ੍ਹ ਆਇਆ ਸੀ...। ਜਦੋਂ ਕੀਰਤਨ ਬੰਦ ਹੋਣ ਲੱਗਾ ਤਾਂ 'ਥੋੜ੍ਹਾ ਹੋਰ ... ਥੋੜ੍ਹਾ ਹੋਰ' ਦੀਆਂ ਆਵਾਜ਼ਾਂ ਆਉਣ ਲੱਗਦੀਆਂ। ਮਰਦਾਨੇ ਲਈ ਅੱਜ ਦੀ ਰਾਤ ਜਜ਼ਬੇ ਵਰਗੀ ਸੀ। ਅੱਜ ਵੱਡੇ ਇਕੱਠ ਸਾਹਮਣੇ ਉਹਦੀ ਰਬਾਬ ਨੇ ਬਾਬੇ ਦੀ ਆਵਾਜ਼ ਦਾ ਸਾਥ ਦਿੱਤਾ ਸੀ। ਇੱਕ ਪਾਸੇ ਬੈਠੀ ਸਜਿੰਦਿਆਂ ਦੀ ਟੋਲੀ ਨੇ ਕਈ ਵਾਰ ਕਿਹਾ, "ਬਲਿਹਾਰੇ ਜਾਈਏ ਸਜਿੰਦਿਆ...।" ਲੋਕ ਭਰ ਚਾਨਣੀ ਵਿੱਚ ਵਿਛੜੇ। ਲੋਕ ਗ੍ਰਹਿਣ ਦੀ ਜਗ੍ਹਾ ਸੁਣੇ ਕੀਰਤਨ ਦੀਆਂ ਗੱਲਾਂ ਕਰਦੇ ਜਾ ਰਹੇ ਸਨ। ਅੱਧੀ ਰਾਤ ਤੱਕ ਲੋਕ ਬਾਬੇ ਦੇ ਆਲੇ-ਦੁਆਲੇ ਘੁੰਮਦੇ ਰਹੇ। ਨਾਨੂੰ ਤੇ ਦਿਗ ਵਿਜੈ ਹਾਲੇ ਵੀ ਉੱਥੇ ਹੀ ਬੈਠੇ ਸਨ।

"ਸੁਣਨ ਦਾ ਗ੍ਰਹਿਣ ਟੁੱਟ ਗਿਆ ਬਾਬਾ।" ਨਾਨੂੰ ਤੇ ਦਿਗ ਵਿਜੈ ਮੱਥਾ ਟੇਕ ਚਲੇ ਗਏ।

ਅਜਿਹੇ ਜਸ਼ਨ ਤੋਂ ਬਾਅਦ ਮਰਦਾਨੇ ਨੂੰ ਪਤਾ ਸੀ ਕਿ ਛੇਤੀ ਨੀਂਦ ਤਾਂ ਨਹੀਂ ਆਉਣੀ। ਉਹ ਕੀਰਤਨ ਵਾਲੀ ਜਗ੍ਹਾ ਤੋਂ ਥੋੜ੍ਹਾ ਹੱਟ ਕੇ ਝਿੜੀ ਦੇ ਪਿੱਛੇ ਚਲੇ ਗਏ ਸਨ। ਲੋਕ ਇੱਥੇ ਵੀ ਵਾਰ-ਵਾਰ ਵੇਖਣ ਆ ਰਹੇ ਸਨ। ਮਰਦਾਨੇ ਨੇ ਰਬਾਬ ਇੱਕ ਛੋਟੇ ਦਰਖ਼ਤ ਦੇ ਤਣੇ ਨਾਲ ਖੜ੍ਹੀ ਕਰ ਦਿੱਤੀ। ਨਜ਼ਰਾਂ ਸਿੱਧੀਆਂ ਅਸਮਾਨ ਵੱਲ ਸਨ। ਬਾਬੇ ਨੇ ਅਜਿਹੇ ਵੇਲੇ ਕੁੱਝ ਨਹੀਂ ਸੀ ਬੋਲਣਾ। ਅਕਸਰ ਕੀਰਤਨ ਤੋਂ ਬਾਅਦ ਬਾਬਾ ਬਹੁਤ ਘੱਟ ਬੋਲਦਾ ਸੁਣਿਆ ਸੀ। ਅਜਿਹੇ ਵੇਲੇ ਬਾਬੇ ਨੂੰ ਕੁੱਝ ਕਹਿਣਾ ਠੀਕ ਨਹੀਂ ਸੀ। ਉਹਨੇ ਆਪਣੇ ਆਪ ਨੂੰ ਛੇੜਿਆ। ਵੇਖਾਂ ਮਨ ਨੇ ਪਿਛਲੇ ਕਈ ਮਹੀਨਿਆਂ ਵਿੱਚ ਕੀ-ਕੀ ਸਾਂਭ ਰੱਖਿਆ ਹੈ? ਪਾਕਪਟਨ ਤੋਂ ਲੈ ਕੇ ਕੁਰੂਕਸ਼ੇਤਰ ਤੱਕ ਮਨ ਨੇ ਕਿੱਥੇ-ਕਿੱਥੇ ਉੱਠਣ-ਬੈਠਣ ਕੀਤਾ ਸੀ। ਇਨ੍ਹਾਂ ਮਹੀਨਿਆਂ ਵਿੱਚ ਬਾਬੇ ਨੇ ਕੁੱਝ ਤੁਰੰਤ ਉੱਤਰ ਦਿੱਤੇ ਸਨ। ਅਜਿਹਾ ਪਹਿਲਾਂ ਬਹੁਤ ਘੱਟ ਹੋਇਆ ਸੀ। ਇਹ ਸਭ ਅੱਖ ਝਮਕਣ ਵਾਂਗ ਵਾਪਰਦਾ; ਜੋ ਵੇਖ ਸਕਦਾ ਓਹੀ ਸੁਣ ਸਕਦਾ। ਸਤਲੁਜ ਨੂੰ ਬੇੜੀ ਨਾਲ ਪਾਰ ਕਰਦਿਆਂ ਸਾਧਾਂ ਦੀ ਟੋਲੀ ਨਾਲ ਕੁੱਝ ਇਸ ਤਰ੍ਹਾਂ ਗੱਲ ਸ਼ੁਰੂ ਹੋਈ। ਹਵਾ ਚੱਲ ਰਹੀ ਸੀ; ਬਾਬੇ ਦੀ ਆਵਾਜ਼ ਸੁਣੀ।

"ਸਰਕੰਡਿਆਂ ਤੋਂ ਫੁੱਲ ਝੜ੍ਹ ਰਹੇ ਨੇ।"

"ਇਹ ਫੁੱਲ ਨਹੀਂ ਏ।"

"ਅਟਕ ਗਏ ਹੋ।" ਮੁੜ ਕੇ ਕਿਸੇ ਨੇ ਬਾਬੇ ਦੀ ਆਵਾਜ਼ ਨੂੰ ਨਹੀਂ ਰੋਕਿਆ। ਸਤਲੁਜ ਨੂੰ ਪਾਰ ਕਰਨ ਤੋਂ ਤਿੰਨ ਦਿਨ ਬਾਅਦ ਇੱਕ ਫ਼ਕੀਰ ਆਪਣੇ ਸਰੀਰ ਨੂੰ ਵੇਖਦਾ : "ਸੁੰਦਰ ਹੈ... ਸੁੰਦਰ ਹੈ...।" ਫਿਰ ਉੱਚੀ-ਉੱਚੀ ਹੱਸਦਾ। ਉਹਦਾ ਹੱਸਣਾ ਕਮਾਲ ਦਾ ਸੀ ਜਿਵੇਂ ਬੱਚਾ ਆਪਣੇ ਆਪ ਤੋਂ ਹੱਸਦਾ ਹੈ। ਕੋਲੋਂ ਲੰਘਦੀ ਨਾਂਗੇ ਸਾਧਾਂ ਦੀ ਟੋਲੀ 'ਚੋਂ ਕੋਈ ਬੋਲਿਆ :

"ਕੀ ਖ਼ੁਸ਼ੀ ਦਾ ਕੋਈ ਫਾਇਦਾ ਹੈ?"

"ਤੂੰ ਆਪਣੇ ਆਪ ਨੂੰ ਹੀ ਵਿਅਰਥ ਕਰ ਦਿੱਤਾ ਏ।"

ਨੰਗੇ ਸਰੀਰਾਂ ਦੀਆਂ ਕਰੋਧੀ ਅੱਖਾਂ ਦੇਰ ਤੱਕ ਘੂਰਦੀਆਂ ਰਹੀਆਂ ਪਰ ਕੋਈ ਉੱਤਰ ਉੱਧਰੋਂ ਮੁੜਕੇ ਨਹੀਂ ਸੁਣਿਆ। ਪਹੋਏ ਤੋਂ ਚਾਰ ਪਹਿਰ ਪਹਿਲਾਂ ਦੋ ਬਹੁਤ ਹੀ ਮਖੌਲੀਏ ਸਾਧਾਂ ਦੇ ਟੋਲੇ ਉੱਚੀ-ਉੱਚੀ ਗੱਲਾਂ ਕਰਦੇ ਜਾ ਰਹੇ ਸਨ। ਹੁਣੇ ਕੁੱਝ ਦੇਰ ਪਹਿਲਾਂ ਵਾਛੜਾਂ ਵਾਲਾ ਮੀਂਹ ਪੈ ਕੇ ਹੱਟਿਆ ਸੀ। ਸਾਹਮਣੇ ਅਸਮਾਨ ਦੇ ਮੱਥੇ ਉੱਪਰ ਸਤਰੰਗੀ ਪੀਂਘ ਦਾ ਡਾਟ ਬਣ ਗਿਆ ਸੀ।

"ਕਹਿੰਦੇ ਨੇ ਇਹ ਰੱਬ ਦੀ ਘਰ ਵਾਲੀ ਦਾ ਨਾਲਾ ਏ...।"

"ਪਰ ਇਸ ਤਰ੍ਹਾਂ ਤਾਂ ਅਸਮਾਨੀ ਨਹੀਂ ਟੰਗਣਾ ਚਾਹੀਦਾ।"

"ਮੈਂ ਸੰਨਿਆਸ ਤੋਂ ਬਾਅਦ ਦਸ ਸਾਲ ਤੱਕ ਘਰ ਵਾਲੀ ਲਈ ਜਗ੍ਹਾ ਛੱਡ ਕੇ ਸੌਂਦਾ ਰਿਹਾ ਹਾਂ।"

"ਤੂੰ ਮਨਾ ਕਰ ਦੇਣਾ ਸੀ; ਕਲਪਣਾ ਹੀ ਕਰਨੀ ਸੀ।"

"ਕੀ ਕਰਦਾ ਉਹ ਆ ਜਾਂਦੀ ਸੀ; ਕਲਪਣਾ ਉਹਦੇ ਵੱਲ ਸੀ।"

"ਹੁਣ ਹਟ ਗਈ ਏ?"

"ਨਹੀਂ... ਹੁਣ ਮੈਂ ਦੇਵਤਿਆਂ ਨੂੰ ਸੱਦ ਲੈਂਦਾ.. ਉਹ ਡਰਕੇ ਭੱਜ ਜਾਂਦੀ ਏ।"

"ਕਿਉਂ ?"

"ਦੇਵਤਿਆਂ ਨੂੰ ਤਾਂ ਸੋਲ੍ਹਾਂ ਸਾਲਾਂ ਦੀਆਂ ਅਪਸਰਾਂ ਚਾਹੀਦੀਆਂ ਨੇ; ਵਿਚਾਰੀ ਬੜੀ ਨਿਰਾਸ਼ ਹੋ ਕੇ ਮੁੜਦੀ ਸੀ।"

"ਤੇ ਫਿਰ ਅੱਜ-ਕੱਲ੍ਹ ਕੀ ਕਰਦਾਂ?"

"ਮੈਂ ਵੇਹਲਾ ਹੀ ਰਹਿੰਦਾਂ; ਬੱਸ ਇੱਕ ਵਾਰ ਅਪਸਰਾਂ ਨੂੰ ਦੇਵਤਿਆਂ ਕੋਲ ਛੱਡ ਆਉਂਦਾ ਤੇ ਦੂਜੀ ਵਾਰ ਲੈ ਆਉਂਦਾ...।"

"ਤੇ ਘਰ ਵਾਲੀ?"

"ਅੱਜ-ਕੱਲ੍ਹ ਉਹ ਬੜੀ ਨਾਰਾਜ਼ ਚੱਲ ਰਹੀ ਏ...।" ਉਹ ਉੱਚੀ-ਉੱਚੀ ਗੱਲਾਂ ਕਰਦੇ ਹੱਸਦੇ ਤੁਰਦੇ ਗਏ। ਉਹ ਪ੍ਰਵਾਹ ਵੀ ਨਹੀਂ ਸੀ ਕਰ ਰਹੇ ਕਿ ਕੋਈ ਉਨ੍ਹਾਂ ਦੀਆਂ ਗੱਲਾਂ ਸੁਣ ਕੀ ਸੋਚੇਗਾ? ਮਰਦਾਨਾ ਕਈ ਵਾਰ ਉਨ੍ਹਾਂ ਦੇ ਨੇੜੇ ਹੋਇਆ ਸੀ। ਉਨ੍ਹਾਂ ਦੇ ਹਾਸਿਆਂ ਵਿੱਚ ਆਪਣੇ ਆਪ ਨੂੰ ਕਬੂਲਣ ਦਾ ਰਸ ਸੀ। ਜਦੋਂ ਉਹ ਬਾਬੇ ਕੋਲੋਂ ਲੰਘਣ ਲੱਗੇ ਤਾਂ ਉਨ੍ਹਾਂ ਟਿੱਚਰ ਕੀਤੀ :

"ਕੀ ਛੱਡ ਆਏ ਹੋ ਪਿੱਛੇ?"

"ਤੁਸੀਂ ਉਦੋਂ ਛੱਡਣਾ ਜਦੋਂ ਸਭ ਵਿਅਰਥ ਹੋ ਜਾਵੇ।"

ਮੁੜ ਕੇ ਕਿਸੇ ਦੀ ਕੋਈ ਆਵਾਜ਼ ਵੀ ਨਹੀਂ ਸੁਣੀ। ਉਨ੍ਹਾਂ ਚਾਲ ਧੀਮੀ ਕਰ ਦਿੱਤੀ ਸੀ ਤੇ ਉਹ ਬਾਬੇ ਦੇ ਪਿੱਛੇ ਚੱਲਣ ਲੱਗੇ। ਥੋੜ੍ਹੀ ਦੇਰ ਬਾਅਦ ਉਨ੍ਹਾਂ 'ਚੋਂ ਇੱਕ

ਜਣਾ ਤੇਜ਼ ਕਦਮੀਂ ਬਾਬੇ ਨਾਲ ਆ ਰਲਿਆ :

"ਇਹ ਵਿਅਰਥ ਹੋਣਾ ਤਾਂ ਦੱਸ ਦਿਓ ... ਸਾਡੀ ਤਾਂ ਮਨ ਦੀ ਹਾਸੀ ਵੀ ਜਾਂਦੀ ਰਹੀ।"

"ਸੱਚ ਤੇ ਭਰਮ ਵਿਚਾਲੇ ਫਸੇ ਗਿਆਨ ਨੂੰ ਨਿਜੀ ਸਾਹਸ ਨਾਲ ਵੇਖ...।"

"ਅਜਿਹੇ ਤਾਂ ਲੱਖਾਂ ਅਨੁਭਵ ਕੀਤੇ ਨੇ ਸਾਂਈ।"

"ਅਨੁਭਵ ਗਿਆਨ ਨਹੀਂ ਹੈ; ਅਨੁਭਵ ਤੋਂ ਸਿੱਖਣਾ ਗਿਆਨ ਹੈ।"

"ਇਨ੍ਹਾਂ ਅਨੋਖੀਆਂ ਵਿਧੀਆਂ ਦਾ ਕੋਈ ਸਾਰ ਦੱਸ ਦਿਓ ...।"

"ਸਭ ਕੁੱਝ ਸਹਿਜ ਹੋਣ ਦੇ... ਸਭ ਕੁੱਝ ਸਹਿਜ ਹੁੰਦਾ ਵੇਖ... ਸਭ ਕੁੱਝ ਸਹਿਜ ਵੇਖਣਾ ਹੀ ਬਣਜਾ...।" ਦੋ ਪਹਿਰ ਤੱਕ ਉਹ ਬਾਬੇ ਦੇ ਨਾਲ-ਨਾਲ ਤੁਰਦਾ ਰਿਹਾ...।

ਇਹ ਪਹੋਏ ਤੋਂ ਤੁਰਨ ਤੋਂ ਬਾਅਦ ਪਹਿਲੀ ਪਿਆਸ ਲੱਗਣ ਵੇਲੇ ਦੀ ਗੱਲ ਸੀ। ਕੁਰੁਕਸ਼ੇਤਰ ਵੱਲ ਭਰੇ ਜਾਂਦੇ ਰਸਤਿਆਂ ਵਿੱਚ ਜਗ੍ਹਾ-ਜਗ੍ਹਾ ਲੋਕ ਪਾਣੀ ਪਿਲਾ ਰਹੇ ਸਨ। ਆਮ ਲੋਕ ਤੇ ਭਗਵੇਂ ਹੁਣ ਸਭ ਰਲ ਮਿਲ ਗਏ ਸਨ। ਲੋਕ ਪਰਿਵਾਰਾਂ ਵਿੱਚ ਚੱਲ ਰਹੇ ਸਨ; ਤੇ ਸਾਧੂ ਸੰਪਰਦਾਵਾਂ ਦੇ ਝੁੰਡਾਂ ਵਿੱਚ ਤੁਰ ਰਹੇ ਸਨ। ਅਜਿਹੇ ਵੇਲੇ ਇੱਕ ਸੁਨੱਖਾ ਚਿਹਰਾ ਇਕੱਲਾ ਹੀ ਭੀੜ ਵਿੱਚ ਇੱਧਰ-ਉੱਧਰ ਘੁੰਮਦਾ ਦਿਸਿਆ। ਉਹਦੇ ਰੇਸ਼ਮੀ ਚੋਗੇ ਦੇ ਫੁੰਦਿਆਂ ਨਾਲ ਖਿਡੌਣੇ ਲਟਕ ਰਹੇ ਸਨ। ਉਹ ਦੇ ਗਲ ਦੀ ਮਾਲਾ ਦੇ ਮਣਕੇ ਵੀ ਬੱਚਿਆਂ ਦੀਆਂ ਸ਼ਕਲਾਂ ਵਰਗੇ ਸਨ। ਉਹਨੂੰ ਜਿਸ ਔਰਤ ਦੇ ਗੋਦੀ ਬੱਚਾ ਦਿਸਦਾ; ਉਹ ਬੱਚੇ ਦੇ ਪੈਰੀਂ ਹੱਥ ਲਾਉਂਦਾ ਤੇ ਹੱਸ ਪੈਂਦਾ। ਕਈ ਵਾਰੀ ਬੱਚਾ ਵੀ ਉਹਦੇ ਜਵਾਬ ਵਿੱਚ ਹੱਸਦਾ। ਜਿਨ੍ਹਾਂ ਮਾਂਵਾਂ ਦੇ ਗੋਦੀ ਬੱਚੇ ਸਨ : ਉਨਾਂ ਨੂੰ ਵੇਖ ਉਹ ਦੂਰੋਂ ਹੀ ਝੁਕਣਾ ਸ਼ੁਰੂ ਕਰ ਦੇਂਦਾ। ਅਜਿਹੇ ਹੀ ਇੱਕ ਹੱਸਦੇ ਬੱਚੇ ਨੂੰ ਭਗਵਿਆਂ ਦੇ ਟੋਲੇ 'ਚੋਂ ਕੋਈ ਬੋਲਿਆ।

"ਕਿਉਂ ਹੱਸਦੇ ਹੋ ਬੱਚਾ?"

"ਬੱਚੇ ਨੂੰ ਹੱਸਣ ਦਾ ਕਾਰਨ ਨਹੀਂ ਪੁੱਛੀਦਾ।" ਪਹਿਲੀ ਵਾਰ, ਉਹਦੀ ਹੱਸਦੀ ਆਵਾਜ਼ ਸੁਣੀ।

"ਤੇਰਾ ਗੁਰੂ ਕੌਣ ਏ ?"

"ਮਾਂ ਦੀ ਗੋਦ ਵਿੱਚ ਹੱਸਦਾ ਬੱਚਾ ਹੀ ਗੁਰੂ ਦਿੱਸਣ ਲੱਗ ਪੈਂਦਾ ਏ... ਕਦੇ ਹੋਰ ਗੁਰੂ ਯਾਦ ਹੀ ਨਹੀਂ ਆਇਆ।" ਗੱਲਬਾਤ ਸੁਣਨ ਲਈ ਮਰਦਾਨਾ ਹੋਰ ਨੇੜੇ ਹੋਇਆ। ਉਹਦੀਆਂ ਅੱਖਾਂ ਲੋੜ ਤੋਂ ਜਿਆਦਾ ਕਾਲੀਆਂ ਸਨ। ਸ਼ਾਇਦ ਨਜ਼ਰ ਨੇ ਕਾਲਖ ਨੂੰ ਪਿੱਛੇ ਧਕੇਲ ਦਿੱਤਾ ਸੀ। ਫਿਰ ਬਾਬੇ ਦੇ ਗੁਣਗੁਣਾਉਣ ਦੀ ਆਵਾਜ਼ ਆਈ। ਭੀੜ ਵਿੱਚ ਰਬਾਬ ਤਾਂ ਨਹੀਂ ਸੀ ਵਜਾਈ ਜਾ ਸਕਦੀ; ਉਹ ਆਪ ਵੀ ਬਾਬੇ ਨਾਲ ਗੁਣਗੁਣਾਉਣ ਲੱਗਾ। ਇਹ ਉਹ ਚਿਹਰੇ ਸਨ ਜਿਨ੍ਹਾਂ ਨੂੰ ਸਿਰਫ਼ ਵੇਖ ਕੇ ਬਾਬੇ ਨੇ ਉਨ੍ਹਾਂ ਲਈ ਗਾਇਆ ਸੀ। ਗੁਣਗੁਣਾਉਂਦੇ-ਗੁਣਗੁਣਾਉਂਦੇ ਹੀ ਕੁਰੁਕਸ਼ੇਤਰ ਦੇ ਮੈਦਾਨ ਦਿਸਣ ਲੱਗ ਪਏ ਸਨ।

ਮੁੱਕਦੀ ਰਾਤ ਦੇ ਤਾਰਿਆਂ ਨਾਲ ਨੀਂਦ ਆਈ। ਜਦੋਂ ਜਾਗ ਖੁੱਲ੍ਹੀ ਚਾਨਣ ਹੋ ਗਿਆ ਸੀ। ਦੂਰ ਤੱਕ ਕੁਰੁਕਸ਼ੇਤਰ ਦੇ ਖ਼ਾਲੀ ਮੈਦਾਨ ਦਿਸ ਰਹੇ ਸਨ। ਮੇਲਾ ਵਿੱਛੜ ਚੁੱਕਾ ਸੀ। ਕੁੱਝ ਦੂਰ ਜਾਣ ਵਾਲੇ ਲੋਕ ਜਾਂ ਉਹ ਰਹਿ ਗਏ ਸਨ ਜਿਨ੍ਹਾਂ ਇੱਥੋਂ ਔਰੇ

ਹਰੀਦੁਆਰ ਜਾਣਾ ਸੀ। ਪਾਂਡੇ ਜੋਤਸ਼ੀ ਤੇ ਕਮੀਣ ਰਾਤ ਦਾ ਇਕੱਠਾ ਹੋਇਆ ਦਾਨ ਸਿਰਾਂ 'ਤੇ ਚੁੱਕ ਮੇਲੇ ਵਾਲੀ ਜਗ੍ਹਾ ਛੱਡ ਚੁੱਕੇ ਸਨ। ਬਾਬੇ ਕੋਲ ਹਾਲੇ ਵੀ ਕਾਫ਼ੀ ਸਾਰੇ ਲੋਕ ਬੈਠੇ ਸਨ। ਸੂਰਜ ਦੀਆਂ ਪਹਿਲੀਆਂ ਕਿਰਨਾਂ ਥੱਲੇ ਬੈਠਾ ਬਾਬਾ ਤਾਜ਼ੇ ਬੋਲਾਂ ਨਾਲ ਪੁੱਛੇ ਜਾ ਰਹੇ ਸੁਆਲਾਂ ਦੇ ਜਵਾਬ ਦੇ ਰਿਹਾ ਸੀ। ਹੁਣ ਬਹੁਤ ਸਾਰੇ ਚਿਹਰੇ ਸਿਰਫ਼ ਬਾਬੇ ਦਾ ਆਦੇਸ਼ ਸੁਣ ਰਹੇ ਸਨ। ਵਿਚਕਾਰ ਬੈਠੇ ਨਾਨੂੰ ਤੇ ਦਿਗ ਵਿਜੈ ਨੇ ਕਈ ਵਾਰ ਲੋਕਾਂ ਨੂੰ ਬੇਨਤੀ ਕੀਤੀ :

"ਹੁਣ ਰਿਸ਼ੀਆਂ ਨੂੰ ਅੰਨ ਪਾਣੀ ਵੀ ਛੱਕ ਲੈਣ ਦਿਉ...।" ਜਗਿਆਸੂ ਪੁੱਛਾਂ ਫਿਰ ਵੀ ਜਾਰੀ ਰਹੀਆਂ।

## ਕਾਂਡ : ਵੀਹਵਾਂ

ਵੇਦਾਂ ਸ਼ਾਸਤਰਾਂ ਨਾਲ ਲੱਦਿਆ ਇੱਕ ਗਧਾ ਅੱਗੇ ਚੱਲ ਰਿਹਾ ਸੀ। ਗ੍ਰੰਥਾਂ ਨੂੰ ਬੜਾ ਕੱਸ ਕੇ ਬੰਨ੍ਹਿਆ ਸੀ। ਸ਼ਾਸਤਰਾਂ ਦੇ ਆਲੇ-ਦੁਆਲੇ ਲਟਕਦੇ ਕਾਸੇ ਉਸ ਵਕਤ ਜ਼ੋਰ ਦੀ ਹਿਲਦੇ ਜਦੋਂ ਕੱਸ ਕੇ ਬੰਨ੍ਹੇ ਭਾਰ ਨੂੰ ਉਹ ਜ਼ੋਰ ਦੀ ਛੰਡਦਾ। ਗਧੇ ਨੂੰ ਕਈ ਵਾਰ ਇਹਦੀ ਚਿਤਾਵਨੀ ਵੀ ਦਿੱਤੀ ਗਈ। ਉਹਦੇ ਨਾਲ ਚੱਲਦਾ ਭਗਵਿਆਂ ਵਾਲਾ ਬੰਦਾ ਸਿਰਫ਼ ਇੱਕ ਜਗ੍ਹਾ ਪੂਛ ਦੇ ਥੱਲੇ ਬਚੀ ਜਗ੍ਹਾ 'ਤੇ ਜ਼ੋਰ ਦੀ ਚਿਮਟਾ ਮਾਰਦਾ; ਜਿਸਦਾ ਇੱਕ ਹਿੱਸਾ ਗਧੇ ਦੇ ਵੱਜਦਾ ਤੇ ਬਾਕੀ ਚਿਮਟਾ ਆਪਸ ਵਿੱਚ ਟਕਰਾ ਆਵਾਜ਼ ਕਰਦਾ। ਇਸ ਆਵਾਜ਼ ਤੋਂ ਗਧਾ ਬਹੁਤ ਡਰਦਾ ਸੀ। ਪਰ ਚੱਲਦੇ ਰਾਹ ਵਿੱਚ ਰਾਹੀਆਂ ਨਾਲ ਖਹਿ ਜਦੋਂ ਕੋਈ ਕਾਸਾ ਡਿੱਗ ਪੈਂਦਾ ਤਾਂ ਗਧੇ ਪਿੱਛੇ ਚੱਲਦਾ ਬੰਦਾ ਨਾਂ ਲੈ ਕੇ ਆਵਾਜ਼ ਮਾਰਦਾ : "ਆਹ ਆਪਣਾ ਕਾਸਾ ਚੁੱਕ ਲਵੀਂ...।" ਕੁਰੂਕਸ਼ੇਤਰ ਤੋਂ ਨਿਕਲਦਿਆਂ ਸਾਧਾਂ ਦਾ ਇੱਕ ਵੱਡਾ ਟੋਲਾ ਉਨ੍ਹਾਂ ਦੇ ਅੱਗੇ ਚੱਲ ਰਿਹਾ ਸੀ। ਅਜਿਹੇ ਬਹੁਤ ਸਾਰੇ ਸਮੂਹ ਹਰੀਦੁਆਰ ਵੱਲ ਵੱਧਦੇ ਕਾਫ਼ਲੇ ਵਿੱਚ ਸ਼ਾਮਲ ਸਨ। ਆਮ ਲੋਕ ਤਾਜ਼ੇ ਸੂਰਜ ਗ੍ਰਹਿਣ ਤੋਂ ਡਰੇ ਅਕਸਰ ਭਗਵਿਆਂ ਨੂੰ ਭਵਿੱਖ ਵਿੱਚ ਆਉਣ ਵਾਲੇ ਖ਼ਤਰਿਆਂ ਤੋਂ ਪੁੱਛ ਕੇ ਲੰਘਦੇ। ਕੁੱਝ ਬਹੁਤ ਹੀ ਗ਼ਰੀਬ ਸਾਦੇ ਲੋਕ ਆਪਣੀ ਹੀ ਸ਼ਰਧਾ ਵਿੱਚ ਮਗਨ ਵੀ ਲੰਘ ਰਹੇ ਸਨ। ਏਨੇ ਵੱਡੇ ਕਾਫ਼ਲੇ ਵਿੱਚ ਕਦੋਂ ਅੱਗੇ ਲੰਘ ਗਏ ਤੇ ਕਦੋਂ ਪਿੱਛੇ ਰਹਿ ਗਏ ਪਤਾ ਨਹੀਂ ਸੀ ਲੱਗਦਾ। ਪਰ ਕੁੱਝ ਦੇਰ ਤੋਂ ਇਸ ਗਧੇ ਦੀ ਨਿਸ਼ਾਨੀ ਨਾਲ ਅੰਦਾਜ਼ਾ ਹੋ ਜਾਂਦਾ ਸੀ। ਬਾਬੇ ਕੋਲੋਂ ਵੀ ਕੁੱਝ ਰਾਹੀ ਪੁੱਛਦੇ ਲੰਘ ਰਹੇ ਸਨ। ਪਰ ਏਨੇ ਵੱਡੇ ਸਮੂਹ ਵਿੱਚ ਬਾਬੇ ਨਾਲ ਮਿਲ ਕੇ ਚੱਲਣ ਦਾ ਮਰਦਾਨੇ ਦਾ ਇਹ ਪਹਿਲਾ ਅਨੁਭਵ ਸੀ।

"ਇਹ ਬੜੀ ਦੇਰ ਤੋਂ ਸਾਡੇ ਅਖਾੜੇ ਵਿੱਚ ਏ ... ਇਹਦੇ ਬਾਪ ਨੇ ਬੜੇ ਗ੍ਰੰਥ ਢੋਏ ਨੇ...।" ਉਹ ਆਪਣੇ ਨਾਲ ਚੱਲਦੇ ਇੱਕ ਬਿਰਧ ਨੂੰ ਗਧੇ ਦੀ ਸਿਫ਼ਤ ਵੀ ਦੱਸੀ ਜਾ ਰਿਹਾ ਸੀ; ਤੇ ਆਪਣਾ ਚਿਮਟਾ ਵੀ ਉਹਦੀ ਪਿੱਠ ਉੱਤੇ ਟਿਕਾ ਰਿਹਾ ਸੀ।

"ਪਰ ਬਜ਼ੁਰਗੋ ਤੁਸੀਂ ਐਨੀ ਬਿਰਧ ਅਵਸਥਾ ਵਿੱਚ ਕਿਵੇਂ ਜਾ ਰਹੇ ਹੋ? ਮੈਂ ਤੁਹਾਨੂੰ ਪਿਛਲੇ ਸਾਲ ਵੀ ਵੇਖਿਆ ਸੀ।"

"ਸਾਡੇ ਘਰ ਦਾ ਹਰ ਵੱਡਾ ਵਡੇਰਾ ਹਰੀਦੁਆਰ ਹੀ ਪ੍ਰਾਣ ਤਿਆਗਦਾ ਏ... ਇਸ ਵਾਰੀ ਮੈਂ ਤੁਰ ਪਿਆਂ।"

ਲਾਹੌਰ ਨੇੜੇ ਦੀ ਬੋਲੀ ਸੁਣ ਕੇ ਮਰਦਾਨਾ ਵੀ ਦੋ ਕਦਮ ਹੋਰ ਨੇੜੇ ਹੋ ਗਿਆ।

"ਇਹ ਤਾਂ ਫ਼ਕੀਰੀ ਨਾਲੋਂ ਵੀ ਔਖਾ ਕੰਮ ਏ... ਇੱਕ ਜਗ੍ਹਾ ਮਿੱਥ ਕੇ ਪ੍ਰਾਣ ਤਿਆਗਣ ਜਾਣਾ।"

"ਪੁਸ਼ਤਾਂ ਦਰ ਪੁਸ਼ਤਾਂ ਚੱਲਦਾ ਆ ਰਿਹਾ... ਜਿਸਮਾਂ ਦੇ ਕਈ ਪੰਧ ਨੇ।"

"ਪਰ ਤੁਹਾਨੂੰ ਪਤਾ ਕਿਵੇਂ ਲੱਗਦਾ ਕਿ ਹੁਣ ਮਰਨ ਦਾ ਵੇਲਾ ਆ ਗਿਆ?"

"ਜਦ ਖੜ੍ਹੇ ਪਾਣੀ ਵਿੱਚ ਹਰਕਤ ਕਰਦੇ ਬੁਲਬੁਲੇ ਦਿਸਣ ਲੱਗ ਪੈਣ... ਬੱਸ ਸਾਡੇ ਘਰ ਦੇ ਬਜ਼ੁਰਗ ਇੱਧਰ ਵੱਲ ਚਾਲੇ ਪਾ ਦੇਂਦੇ ਨੇ।"

"ਬਜ਼ੁਰਗੋ ਬਿਨਾਂ ਸਾਧਨਾ ਤੋਂ ਐਨੀਆਂ ਗਹਿਰਾਈਆਂ...।"

ਬਜ਼ੁਰਗ ਥੋੜ੍ਹਾ ਹੱਸਿਆ; ਸਿਰ ਉੱਪਰਲੀ ਪੰਡੋਕਲੀ ਨੂੰ ਠੀਕ ਕਰਨ ਲਈ ਲਾਠੀ ਦਾ ਸਹਾਰਾ ਲਿਆ। "ਮੈਂ ਪਿਛਲੀ ਵਾਰੀ ਅਸਫਲ ਹੋ ਗਿਆ ਸੀ; ਇਸ ਵਾਰੀ ਦੂਜੀ ਵਾਰੀ ਏ।"

"ਇਹ ਹੁਣ ਦੇ ਬੀਜੇ ਬੀਜ ਨਹੀਂ ਜੰਮਣੇ ...।" ਪਿੱਛੋਂ ਸਾਧਾਂ ਦੇ ਟੋਲੇ 'ਚੋਂ ਆਵਾਜ਼ ਆਈ

"ਸਾਧ ਦਾ ਮਨ ਅੱਟਣ 'ਚ ਕੰਡੇ ਵਰਗਾ ਹੁੰਦਾ ਏ... ਫਿਰ ਜਿੱਥੇ ਦਰਦ ਹੋਣਾ ਚਾਹੀਦਾ ਏ ਉੱਥੇ ਹੁੰਦਾ ਹੀ ਨਹੀਂ...।" ਬਜ਼ੁਰਗ ਦੀ ਗੱਲ ਸੁਣ ਭਗਵਿਆਂ ਵਿੱਚ ਥੋੜ੍ਹੀ ਦੇਰ ਲਈ ਚੁੱਪ ਛਾ ਗਈ। ਕੋਲੋਂ ਲੰਘਦੇ ਭੈਰੋਂ ਦੇ ਚਿਮਟੇ ਤੋਂ ਗਧਾ ਵੀ ਥੋੜ੍ਹਾ ਚੌਂਦਕ ਗਿਆ। ਇੱਕ ਬਹੁਤ ਹੀ ਬਿਰਧ ਸਾਧ ਉਨ੍ਹਾਂ 'ਚੋਂ ਹਿੰਮਤ ਕਰਕੇ ਉਹਦੇ ਕੋਲ ਮਸਾਂ ਹੀ ਪਹੁੰਚਿਆ।

"ਤੇਰੇ ਕਈ ਬਜ਼ੁਰਗਾਂ ਨੂੰ ਮੈਂ ਹਰੀਦੁਆਰ ਵੱਲ ਜਾਂਦੇ ਵੇਖਿਆ ਏ।" ਦੋਵੇਂ ਬਜ਼ੁਰਗਾਂ ਦੀਆਂ ਨਜ਼ਰਾਂ ਮਿਲੀਆਂ।

"ਸਰੀਰ ਇੱਕ ਟਿਕਾਣਾ ਏ... ਇਹਨੇ ਇਹਨੂੰ ਬਦਲਣਾ ਹੀ ਹੈ... ਇਹਦੀ ਏਨੀ ਫਿਕਰ ਕਿਉਂ?"

ਮਰਦਾਨੇ ਨੇ ਦੋ ਬਜ਼ੁਰਗ ਥੋੜ੍ਹੀ ਦੇਰ ਲਈ ਸਹਿਮਤੀ ਵਿੱਚ ਚੱਲਦੇ ਵੇਖੇ; ਪਰ ਕੁਝ ਦੇਰ ਬਾਅਦ ਉਨ੍ਹਾਂ ਦੇ ਸੁਆਲ ਜਵਾਬ ਫਿਰ ਸ਼ੁਰੂ ਹੋ ਗਏ ਸਨ। ਸੁਆਲ ਪੁਰਾਣੇ ਕਿੰਤੂ ਨਵੇਂ ਸਨ। ਚੱਲਦੇ ਕਾਫ਼ਲੇ ਵਿੱਚ ਅਜਿਹੇ ਬੋਲ ਬਹੁਤ ਘੱਟ ਲੋਕਾਂ ਨੂੰ ਸੁਣਦੇ ਸਨ : "ਜਿੰਨੀਆਂ ਗੁੱਛੇ ਵਿੱਚ ਚਾਬੀਆਂ ਨੇ, ਓਨੇ ਘਰ ਤਾਲੇ ਵੀ ਹੈ ਨੇ?"

"ਕੁੰਜੀਆਂ ਕਈ ਵਾਰ ਤਾਲੇ ਵਿੱਚ ਹੀ ਲਟਕਦੀਆਂ ਹੁੰਦੀਆਂ ਨੇ, ਅਸੀਂ ਵੇਖਦੇ ਹੀ ਨਹੀਂ...।"

ਮਰਦਾਨੇ ਨੇ ਆਪਣੇ ਹੀ ਸਾਜ਼ ਨਾਲ਼ ਤੁਰਦਾ ਪਰਛਾਵਾਂ ਵੇਖਿਆ। ਫਿਰ ਸੱਚਮੁਚ ਰਬਾਬ ਨੂੰ ਟੋਹ ਕੇ ਵੇਖਿਆ। ਹੁਣੇ ਬਜ਼ੁਰਗ ਦੀਆਂ ਗੱਲਾਂ ਸੁਣਕੇ ਸਾਹਾਂ ਵਿੱਚ ਥੋੜ੍ਹੀ ਅਸਹਿਮਤੀ ਆਈ ਸੀ। ਕਿਸ-ਕਿਸ ਪੜਾਅ 'ਤੇ ਕਿੱਥੇ-ਕਿੱਥੇ ਖੜ੍ਹਾ ਦਿੱਸਦਾ ਹੈ ਚੌਗਿਰਦਾ? ਜਿਸ ਨੂੰ ਵੀ ਵੇਖੋ ਉੱਥੇ ਹੀ ਜੜ੍ਹ ਹੋਇਆ ਦਿਸਦਾ ਹੈ। ਕਈ ਵਾਰੀ ਇਹ ਸਾਰੇ ਖ਼ਤਰੇ ਆਪਣੇ ਵੱਲ ਆਉਂਦੇ ਦਿਸਦੇ ਨੇ...। ਫਿਰ ਉਹਨੇ ਬਜ਼ੁਰਗ ਦੇ ਕੋਲ ਜਾ ਕੇ ਕੁੱਝ ਇਸ ਤਰ੍ਹਾਂ ਪੁੱਛਿਆ :

"ਲਹੌਰ ਠੀਕ ਏ...?"

"ਅੱਜ-ਕੱਲ੍ਹ ਲਾਹੌਰ ਵਿੱਚ ਬੜੀ ਗੜਬੜ ਏ... ਤੁਰ ਫਿਰ ਕੇ ਵਪਾਰ ਕਰਨ ਦਾ ਸਮਾਂ ਨਹੀਂ ਰਿਹਾ।" ਆਪਣੇ ਪੁੱਛੇ ਸੁਆਲ ਦੀ ਉਹ ਅਗਲੀ ਲੜੀ ਪੁੱਛਦਾ ਉਸ ਤੋਂ ਪਹਿਲਾਂ ਬਜ਼ੁਰਗ ਦੀ ਆਵਾਜ਼ ਆਈ :

"ਤੇਰੇ ਨਾਲ਼ ਕੌਣ ਏ?"

"ਮੇਰਾ ਗੁਰੂ ... ਨਾਨਕ ਏ।"

"ਨਾਨਕ ਤਾਂ ਆਰਿਫ਼ ਲੋਕ ਨੇ... ਕਿੱਥੇ ਨੇ?"

"ਤੇਰੀ ਪਿੱਠ ਪਿੱਛੇ...।"

ਬਿਲਕੁਲ ਬਾਬੇ ਦੇ ਨਾਲ ਤੁਰਦਾ ਇੱਕ ਫ਼ਕੀਰ ਪ੍ਰਸ਼ਨ ਕਰਕੇ ਬੱਚਿਆਂ ਵਾਂਗ ਸਿਰ ਹਿਲਾਉਂਦਾ ਚੱਲ ਰਿਹਾ ਸੀ। ਹਾਲੇ ਬਜ਼ੁਰਗ ਨੂੰ ਬਾਬੇ ਨਾਲ ਮਿਲਣ ਦਾ ਮੌਕਾ ਨਹੀਂ ਸੀ ਮਿਲ ਰਿਹਾ। ਆਵਾਜ਼ ਬਾਬੇ ਦੀ ਆ ਰਹੀ ਸੀ :

"ਜੋ ਡੁੱਬਣ ਤੋਂ ਰੋਕੇ ਓਹੀ ਕੰਢਾ ...।"

"ਪਰ ਸਾਂਈ ਜਿਉਂਦੇ ਸਰੀਰ ਦੀ ਨਜ਼ਰ ਬਹੁਤ ਛੋਟੀ ਹੈ... ਕਿਵੇਂ ਫ਼ੈਲੀਏ ?... ਆਖ਼ਰ ਸਰੀਰ ਨੇ ਅੱਗੇ ਆਉਣਾ ਹੀ ਹੈ?"

"ਨਜ਼ਰ ਦ੍ਰਿਸ਼ਟੀ ਨਾਲੋਂ ਬਹੁਤ ਛੋਟੀ ਹੈ... ਦੋਵਾਂ ਨੂੰ ਅਲੱਗ-ਅਲੱਗ ਵੇਖੋ...।"

"ਕੁੱਝ ਸਾਲਾਂ ਤੱਕ ਮੈਂ ਵੀ ਉਮਰ ਦੇ ਆਖ਼ਰੀ ਪੜਾਅ 'ਤੇ ਆ ਜਾਣਾ ਏ... ਉਦੋਂ ਸਰੀਰ ਨੇ ਕਹਾ ਨਹੀਂ ਮੰਨਣਾ... ਫਿਰ?"

"ਤਨ ਦੇ ਆਪਣੇ ਖ਼ਤਰੇ ਨੇ ਮਨ ਦੇ ਆਪਣੇ...।"

ਫ਼ਕੀਰ ਹਾਲੇ ਵੀ ਬਾਬੇ ਦੇ ਨਾਲ ਤੁਰੀ ਜਾ ਰਿਹਾ ਸੀ। ਕਈ ਵਾਰੀ ਲਹੌਰ ਵਾਲੇ ਬਜ਼ੁਰਗ ਨੇ ਮੂੰਹ ਖੋਲ੍ਹਿਆ; ਪਰ ਵਾਰੀ ਨਹੀਂ ਆਈ। ਕੋਈ ਛੋਟਾ ਜਿਹਾ ਤੇਲੀਆਂ ਦਾ ਮਾਜਰਾ ਲੰਘ ਰਿਹਾ ਸੀ। ਪਹਿਲੀ ਵਾਰ ਕੋਹਲੂਆਂ ਦਾ ਸਮੂਹ ਵੇਖਿਆ। ਪੈੜ੍ਹਾਂ ਵਿੱਚ ਘੁੰਮਣ ਦੇ ਆਦੀ ਬੌਲਦਾਂ ਨੂੰ ਆਸ-ਪਾਸ ਦੇ ਵਗਦੇ ਰਸਤੇ ਵੀ ਘੁੰਮ-ਘੁੰਮ ਕੇ ਚੱਲਦੇ ਦਿਸ ਰਹੇ ਸਨ।

"ਹੇ ਸਾਂਈ ਮੈਨੂੰ ਵੀ ਮੇਰੇ ਅੰਦਰਲੇ ਕੋਹਲੂ ਤੋਂ ਮੁਕਤ ਕਰ ਦੇ...।"

"ਤੂੰ ਕੁੱਝ ਕਿਹਾ ਭਗਤਾ ...।" ਬਜ਼ੁਰਗ ਨੇ ਮਰਦਾਨੇ ਦੀ ਆਵਾਜ਼ ਸੁਣ ਲਈ ਸੀ।

ਪੜਾਅ ਲਈ ਢੁੱਕਵਾਂ ਟਿਕਾਣਾ ਲੱਭਦੇ, ਚੌਥੇ ਪਹਿਰ ਦੇ ਆਖ਼ਰੀ ਪਲ ਆ ਗਏ ਸਨ। ਇਸ ਪਿੰਡ ਦੇ ਲੋਕਾਂ ਦੀਆਂ ਅੱਖਾਂ ਕੁੱਝ ਡੂੰਘਾਈ ਵਿੱਚ ਜਾ ਕੇ ਬਣੀਆਂ ਸਨ। ਇਹ ਰਾਤ ਅੰਨ੍ਹਿਆਂ ਦਾ ਪਿੰਡ ਸੀ। ਮੂੰਹ ਹਨ੍ਹੇਰੇ ਤੋਂ ਬਾਅਦ ਪਿੰਡੋਂ ਬਾਹਰ ਕੋਈ ਨਹੀਂ ਦਿਸਿਆ। ਗਜਾ ਕਰਕੇ ਮੁੜੇ ਸਾਧੂ ਕਹਿ ਰਹੇ ਸਨ : "ਕਾਸੇ ਨੂੰ ਟੋਹ ਕੇ ਅੰਨ ਪਾਇਆ... ਕੋਈ ਡੂੰਘਾ ਸਰਾਪ ਜਾਪਦਾ ਏ।" ਬਹੁਤ ਸਾਰੇ ਟੋਲਿਆਂ ਨੇ ਆਪੋ ਆਪਣੀ ਕੱਚੀ ਰਸਦ ਪਕਾਉਣ ਲਈ ਅੱਗ ਮਘਾ ਲਈ ਸੀ। ਪਿੰਡ ਦੇ ਬਾਹਰ ਇੱਕ ਟੱਬਰ ਵਰਗਾ ਰਾਮ ਰੌਲਾ ਸੁਣ ਰਿਹਾ ਸੀ। ਬਿਲਕੁਲ ਬੰਜਰ ਪਿੰਡ ਸੀ; ਭੂਰੇ ਰੋੜਾਂ ਉੱਤੇ ਵੱਸਿਆ ਹੋਇਆ।

"ਐਨੇ ਪੀਰ ਫ਼ਕੀਰ ਲੰਘੇ ਹੋਣਗੇ ਪਿੰਡ ਕੋਲੋਂ ਕਿਸੇ ਦੀ ਬਖਸ਼ਿਸ਼ ਭਰੀ ਨਦਰ ਉੱਠੀ ਹੀ ਨਹੀਂ।" ਗਧੇ ਉੱਪਰੋਂ ਸ਼ਾਸਤਰਾਂ ਦਾ ਭਾਰ ਉਤਾਰ ਉਹਨੂੰ ਚੁਗਣ ਲਈ ਛੱਡ, ਉਹ ਸਾਧੂ ਮਰਦਾਨੇ ਕੋਲ ਆ ਬੈਠਾ। ਚਾਰ ਪਹਿਰ ਤੋਂ ਧਰਤੀ ਉੱਤੇ ਲਿਟਣ ਲਈ ਤਰਸਦਾ ਗਧਾ ਸਭ ਤੋਂ ਪਹਿਲਾਂ ਧਰਤੀ ਵੱਲ ਹੀ ਪਲਟਿਆ। ਚਿਮਟਿਆਂ ਦੀ ਤਲਖ਼ੀ ਅਸਮਾਨ ਵੱਲ ਦੁਲੱਤੀਆਂ ਮਾਰ ਕੱਢੀ। ਲਿਟਦੇ ਗਧੇ ਦੀ ਧੂੜ ਜਦੋਂ ਬਜ਼ੁਰਗ ਤੱਕ ਪਹੁੰਚੀ ਤਾਂ ਉਹ ਬੋਲਿਆ :

"ਇਹਦਾ ਭਾਰ ਵੀ ਵੰਡਾ ਦਿਆ ਕਰੋ ਭਾਈ।"

"ਘੱਟ ਭਾਰ ਵੇਲੇ ਤਾਂ ਇਹ ਸਾਂਭਿਆ ਹੀ ਨਹੀਂ ਜਾਂਦਾ।" ਪੂਰਾ ਹਨ੍ਹੇਰਾ ਹੋ ਗਿਆ ਸੀ। ਹੁਣ ਪਹਿਰਾਵੇ ਦੇ ਰੰਗ ਤੋਂ ਪਛਾਣ ਕਰਨੀ ਮੁਸ਼ਕਲ ਸੀ। ਕਿਤੇ-ਕਿਤੇ

ਕੋਈ ਧੂਣੀ ਧੁੱਖ ਰਹੀ ਸੀ। ਬਾਬੇ ਨੇ ਰਾਗ ਭੈਰਵੀ ਸ਼ੁਰੂ ਕੀਤਾ। ਸਾਰਾ ਦਿਨ ਰਬਾਬ ਤੋਂ ਦੂਰ ਰਹੀਆਂ ਉਂਗਲਾਂ ਨੇ ਤਾਰਾਂ ਨੂੰ ਸਪੱਰਸ਼ ਕੀਤਾ। ਰਾਤ ਅੰਨ੍ਹੇ ਬੰਜਰ ਪਿੰਡ ਦੇ ਸਾਹਮਣੇ ਆਵਾਜ਼ ਤੇ ਰਬਾਬ ਦੇ ਸੁਰੀਲੇ ਸੰਗਮ ਨੇ ਆਪਣੇ ਨਾਜ਼ੁਕ ਹੋਣ ਦਾ ਸੁਨੇਹਾ ਦੇਣਾ ਸ਼ੁਰੂ ਕੀਤਾ।

ਅੱਗੇ ਇੱਕ ਨਾਂਗੇ ਸਾਧਾਂ ਦਾ ਸਮੂਹ ਚੱਲ ਰਿਹਾ ਸੀ। ਉਨ੍ਹਾਂ ਦੇ ਅੱਗੇ ਚੱਲਦੇ ਬਿਰਧ ਦੇ ਗਲ਼ ਵਿੱਚ ਇੱਕ ਵੱਡਾ ਟੱਲ ਲਟਕਿਆ ਸੀ। ਉਹ ਹਿੱਲ-ਹਿੱਲ ਕੇ ਲਿੰਗ ਨੂੰ ਢੱਕਦਾ ਤੇ ਨੰਗਾ ਕਰਦਾ। ਪਿੱਛਲਾ ਨੰਗਾ ਹਿੱਸਾ ਉਹਦੇ ਪਿੱਛੇ ਚੱਲਦੇ ਚੇਲਿਆਂ ਕਰਕੇ ਨਾ ਦਿਸਦਾ। ਉਹਦੇ ਕਦਮਾਂ ਦੀ ਇਕਸਾਰਤਾ ਨਾਲ ਟੱਲ ਦੀ ਟੁਣਕਾਰ ਪਿੱਛੇ ਚੱਲਦੇ ਨਾਂਗਿਆਂ ਨੂੰ ਬੇਫਿਕਰ ਤੁਰਨ ਲਈ ਪਰੇਰਦੀ। ਪਰ ਜਦੋਂ ਟੱਲ ਜਲਦੀ ਖੜਕਣ ਲੱਗਦਾ, ਜਿਵੇਂ ਕੰਬਦੇ ਸਰੀਰ ਉੱਪਰ ਵੱਜਦਾ ਹੋਵੇ; ਤਾਂ ਉਹ ਸਮਝ ਜਾਂਦੇ ਕਿ ਸਾਹਮਣਿਉਂ ਕੋਈ ਇਸਤਰੀ ਆ ਰਹੀ ਹੈ। ਉਸ ਵੇਲੇ ਗੂੰਗਿਆਂ ਵਰਗੀਆਂ ਗੋਲ-ਗੋਲ ਅੱਖਾਂ ਤੇਜ਼ੀ ਨਾਲ ਇੱਧਰ ਉੱਧਰ ਘੁੰਮਦੀਆਂ। ਕਿਸੇ ਔਰਤ ਦੇ ਲੰਘਣ ਤੋਂ ਬਾਅਦ ਉਹ ਸਦਮੇ ਵਰਗੀ ਹਾਲਤ ਵਿੱਚ ਤੁਰਦੇ। ਕੁੱਝ ਦੇਰ ਟੱਲ ਵਾਲ਼ਾ ਬਾਬਾ ਸੰਸਕ੍ਰਿਤ ਦੇ ਕੰਠ ਕੀਤੇ ਸਲੋਕਾਂ ਨੂੰ ਉੱਚੀ-ਉੱਚੀ ਬੋਲਦਾ; ਤੇ ਫਿਰ ਆਪ ਹੀ ਚੁੱਪ ਕਰ ਜਾਂਦਾ। ਕਰੋਧ ਹੰਢਾ-ਹੰਢਾ ਕੇ ਉਹਦੇ ਥੱਕੇ ਬੋਲ ਟੱਲ ਨਾਲ਼ ਜ਼ਖਮੀ ਹੋਏ ਲਿੰਗ ਨੂੰ ਘਿਰਣਾ ਨਾਲ਼ ਵੇਖਦੇ। ਕਈ ਵਾਰੀ ਜਦੋਂ ਦੋ ਨੰਗੇ ਪਿੰਡੇ ਕੁਦਰਤੀ ਟਿਕਾਣਿਆਂ ਨਾਲ਼ ਖਹਿੰਦੇ ਤਾਂ ਸਰੀਰਾਂ ਵਿੱਚੋਂ ਆਰੰਭੀ ਕੰਬਣੀ ਤੋਂ ਪਤਾ ਲੱਗਦਾ ਕਿ ਟੱਲ ਦੇ ਕੰਬਣ ਨਾਲ਼ ਆਵਾਜ਼ ਕਿਉਂ ਆਉਂਦੀ ਹੈ?

ਕਦੇ-ਕਦੇ ਇਨ੍ਹਾਂ ਨਾਂਗਿਆਂ ਦਾ ਸਮੂਹ ਬਿਲਕੁਲ ਇਕੱਲਾ ਰਹਿ ਜਾਂਦਾ। ਲੋਕ ਜ਼ਿਆਦਾ ਦੇਰ ਉਨ੍ਹਾਂ ਨਾਲ ਤੁਰਨਾ ਨਹੀਂ ਸੀ ਚਾਹੁੰਦੇ। ਕੁੱਝ ਅੱਗੇ ਲੰਘ ਜਾਂਦੇ ਤੇ ਕੁੱਝ ਝੁਕ ਕੇ ਪ੍ਰਣਾਮ ਕਰ ਪਿੱਛੇ ਹੱਟ ਜਾਂਦੇ। ਰਾਤ ਅੰਨ੍ਹਿਆਂ ਦੇ ਪਿੰਡ ਦੇ ਪੜਾਅ ਤੋਂ ਬਾਅਦ ਮਰਦਾਨੇ ਨੇ ਉਨ੍ਹਾਂ ਨੂੰ ਕਈ ਵਾਰ ਅੱਗੇ-ਪਿੱਛੇ ਕੀਤਾ। ਪਰ ਨਾਂਗਿਆਂ ਦੀ ਚਾਲ ਤੇਜ਼ ਸੀ ਜਾਂ ਕਈ ਵਾਰੀ ਬਾਬਾ ਕਿਸੇ ਨਾਲ਼ ਸੰਗਤ ਕਰਨ ਲੱਗ ਪੈਂਦਾ। ਇਸ ਤਰ੍ਹਾਂ ਕਈ ਚਿਹਰਿਆਂ ਨਾਲ਼ ਨਜ਼ਰੀਂ ਜਾਣ-ਪਛਾਣ ਹੋ ਗਈ ਸੀ। ਪਰ ਮਰਦਾਨੇ ਨੂੰ ਕੁੱਝ ਭਾਅ ਨਹੀਂ ਸੀ ਰਿਹਾ। ਜੇ ਹਰੀਦੁਆਰ ਦੇ ਰਸਤੇ ਵਿੱਚ ਅਜਿਹੇ ਲੋਕਾਂ ਨਾਲ਼ ਦੇਰ ਤੱਕ ਤੁਰਨਾ ਪੈਣਾ ਸੀ ਤਾਂ ਉਹ ਤੁਰਨ ਦੀ ਕੋਈ ਹੋਰ ਵਿਉਂਤ ਸੋਚਦਾ। ਇਸ ਤਰ੍ਹਾਂ ਸਾਧਾਂ ਦੇ ਸਮੂਹਕ ਅਕੇਵਿਆਂ ਨਾਲ਼ ਚੱਲਣਾ ਥੋੜ੍ਹਾ ਮੁਸ਼ਕਲ ਜਾਪ ਰਿਹਾ ਸੀ। ਤਾਂ ਹੀ ਕਈ ਵਾਰ ਉਹਦੇ ਮਨ ਵਿੱਚ ਆਉਂਦਾ : "ਬਾਬਾ ਕਿਤੇ ਆਮ ਲੋਕਾਂ ਵਿੱਚ ਲੰਬੀ ਠਾਹਰ ਕਰੀਏ।"

"ਸਰੀਰ ਦੁੱਖ ਵਰਗਾ ਏ।" ਕਈ ਦਿਨਾਂ ਬਾਅਦ ਲਹੌਰ ਦੇ ਬਜ਼ੁਰਗ ਪੰਡਿਤ ਦੀ ਆਵਾਜ਼ ਫਿਰ ਸੁਣੀ। ਇਸ ਤਰ੍ਹਾਂ ਸਫ਼ਰ ਦੇ ਕਈ ਪੜਾਵਾਂ ਤੋਂ ਬਾਅਦ ਇਹ ਭੁੱਲ ਹੀ ਜਾਂਦਾ ਹੈ ਕਿ ਇਹ ਆਵਾਜ਼ ਸਿਰਫ਼ ਸੁਣੀ ਨਹੀਂ ਸੀ ਸਗੋਂ ਜਾਣੂ ਵੀ ਸੀ। ਮਰਦਾਨੇ ਨੇ ਵੇਖਿਆ ਉਹ ਤਾਂ ਸਾਂਈ ਨਾਲ਼ ਗੱਲਾਂ ਕਰ ਰਿਹਾ ਸੀ।

"ਅਸੀਂ ਮੌਤ ਨੂੰ ਉਹਦੇ ਆਉਣ ਤੋਂ ਪਹਿਲਾਂ ਹੀ ਬਹੁਤ ਕਰੂਪ ਬਣਾ ਲੈਂਦੇ ਹਾਂ... ਫਿਰ ਉਹਦੇ ਅੰਦਰ ਝਾਕਣ ਦੀ ਸੰਭਾਵਨਾ ਹੀ ਖ਼ਤਮ ਹੋ ਜਾਂਦੀ ਏ।"

"ਮੈਂ ਇਸ ਲਈ ਹੀ ਡਰ ਗਿਆਂ ਕੀ?"

ਅਜਿਹੇ ਵੇਲੇ ਬਾਬਾ ਦੂਜੇ ਦੀ ਕਹੀ ਗੱਲ ਨੂੰ ਇੱਕ ਵਾਰ ਫਿਰ ਕਹਿਣ ਦਾ ਮੌਕਾ ਦੇਂਦਾ; ਅਜਿਹਾ ਹੋਇਆ ਵੀ...।

"ਰਿਸ਼ੀ ਜੀ...।" ਉਹਨੇ ਵਿਲਕੀ ਹੋਈ ਠੋਡੀ ਦੀਆਂ ਝੁਰੜੀਆਂ ਨੂੰ ਹੱਥ ਵਿੱਚ ਇਕੱਠਾ ਕੀਤਾ : "ਗ੍ਰੰਥਾਂ ਵੇਦਾਂ ਦੀ ਇਸ ਵੇਲੇ ਲੋੜ ਸੀ... ਉਹ ਵੀ ਰਾਹ ਨਹੀਂ ਦੇ ਰਹੇ।"

"ਇਸ ਦੀਵੇ ਦੇ ਆਸ ਪਾਸ ਵੇਦਾਂ ਦਾ ਧੂੰਆਂ ਹੈ; ਛਾਇਆ ਤੋਂ ਦੂਰ ਰਹਿਣਾ ਪਵੇਗਾ।"

"ਮੇਰੀਆਂ ਸਾਰੀਆਂ ਵਾਸ਼ਨਾਵਾਂ ਨੂੰ ਮੌਤ ਦਾ ਤਾਪ ਚੜ੍ਹ ਗਿਆ ਏ... ਕੋਈ ਨਵਾਂ ਮਹਿਮਾਨ ਹੀ ਮਿਲਾ ਦਿਉ ਰਿਸ਼ੀ ਜੀ...।"

"ਪਹਿਲਾਂ ਹੀ ਇਸ ਧਰਮਸਾਲਾ ਅੰਦਰ ਤੂੰ ਲੋੜ ਤੋਂ ਜ਼ਿਆਦਾ ਯਾਤਰੂ ਰੱਖੇ ਨੇ...।"

"ਕੋਈ ਆਏ ਅਤਿਥੀਆਂ ਨੂੰ ਕਿਵੇਂ ਨਾ ਕਰੇ; ਇਹ ਮਹਿਮਾਨਾਂ ਦਾ ਅਪਮਾਨ ਨਹੀਂ ਹੋਵੇਗਾ?"

"ਇਹ ਸੂਰਜ ਨਿਕਲਿਆ ਹੈ। ਤਾਰੇ ਚਮਕਣਗੇ; ਬੱਦਲਾਂ ਦੇ ਰੰਗਾਂ ਨਾਲ ਅਸਮਾਨ ਰੰਗ-ਬਰੰਗਾ ਹੋਵੇਗਾ। ਇਹ ਸਭ ਤੇਰੀ ਅੱਖ ਲਈ ਥੋੜ੍ਹੀ ਵਾਪਰਿਆ। ਇਹ ਤਾਂ ਅਵਸਰ ਸੀ ਜੋ ਤੈਨੂੰ ਮਿਲਿਆ ਹੈ।"

"ਮੈਨੂੰ ਆਖ਼ਰੀ ਵੇਲੇ ਛੋਟਾ ਕਰਦੋ... ਕਿਸੇ ਦੇ ਲੜ ਲਾਦੋ... ਵੇਦ ਪੁਰਾਣ ਦੀ ਕੋਈ ਸੂਰਤ ਵਿਖਾ ਦੋ।"

"ਜਿਨ੍ਹਾਂ ਦੇ ਪਿੱਛੇ ਤੂੰ ਤੁਰ ਰਿਹਾਂ ਉਹ ਤਾਂ ਕਿਸੇ ਦੇ ਪਿੱਛੇ ਗਏ ਹੀ ਨਹੀਂ ਸੀ।"

ਇਸ ਤਰ੍ਹਾਂ ਗਿਆਨ ਦੀਆਂ ਉੱਚੀਆਂ ਧਾਰਾਂ ਵਿੱਚ ਗੁਜ਼ਰਦੇ-ਗੁਜ਼ਰਦੇ ਕਈ ਵਾਰੀ ਗੱਲਾਂ ਬੜੀਆਂ ਸਰਲ ਹੋ ਜਾਂਦੀਆਂ। ਮਰਦਾਨੇ ਨੂੰ ਅਜਿਹੇ ਵੇਲੇ ਜਾਪਦਾ ਬਾਬੇ ਨੇ ਦੁੱਖਾਂ ਨੂੰ ਬਹੁਤ ਸੋਹਲ ਕਰ ਲਿਆ ਹੈ। ਜਿਵੇਂ ਕੋਈ ਗਾਇਕ ਆਪਣੇ ਸਾਜ਼ੀ ਨੂੰ ਕਹਿੰਦਾ ਹੈ :

"ਇਥੇ ਤੂੰ ਸਾਜ਼ ਨਾਲ ਹੀ ਧੁਨ ਚੁੱਕ।" ਬਾਬੇ ਦੀ ਧੁਨ ਸੁਣ ਰਹੀ ਸੀ :

"ਘਰ ਛੱਡ ਆਏ ਹੋ; ਦੁੱਖਾਂ ਦੀ ਸੰਤਾਨ ਨਾਲ ਹੀ ਲੈ ਕੇ ਤੁਰ ਪਏ।"

"ਤੁਰਨ ਲੱਗੇ ਮੈਂ ਤਾਂ ਇਹ ਨਹੀਂ ਸੀ ਚਾਹਿਆ।"

"ਘਰ ਉਦੋਂ ਛੱਡਣਾ ਸੀ ਜਦੋਂ ਸਭ ਵਿਅਰਥ ਦਿਸਦਾ।"

"ਸਮਾਂ ਥੋੜ੍ਹਾ ਸੀ ਬਾਬਾ।"

"ਸਭ ਮੰਤਰ ਇੱਕ ਸੁਆਸ ਨਾਲ ਹੀ ਪੂਰੇ ਹੋ ਜਾਂਦੇ ਨੇ।"

"ਮੈਂ ਜਿੱਥੋਂ ਵਿਛੜਿਆ ਸਾਂ; ਕੀ ਉਥੇ ਹੀ ਰੁਕਿਆ ਹਾਂ?"

"ਸੁਪਨਾ ਇੱਥੋਂ ਹੀ ਸ਼ੁਰੂ ਹੋਇਆ ਹੋਵੇਗਾ।" ਇੱਕ ਪਾਸੇ ਹਟ ਕੇ ਮਰਦਾਨੇ ਨੇ ਜਗ੍ਹਾ ਬਣਾਈ। ਅਜਿਹੀ ਗੱਲਬਾਤ ਤੋਂ ਬਾਅਦ ਅਕਸਰ ਕੁੱਝ ਸੁਰੀਲੇ ਬੋਲ ਸੁਣਦੇ ਨੇ। ਬਾਬੇ ਨੇ ਸ਼ਬਦ ਸ਼ੁਰੂ ਕੀਤਾ :

...............

...............

ਅੱਜ ਦੇ ਦਿਨ ਵਿੱਚ ਕਈ ਪੜਾਅ ਕੀਤੇ। ਪੜਾਵਾਂ ਵਿੱਚ ਕੀਰਤਨ ਵੀ

ਹੋਇਆ ਤੇ ਕੁੱਝ ਲੋਕਾਂ ਨਾਲ ਆਹਮਣੇ-ਸਾਹਮਣੇ ਬੈਠਕੇ ਗੱਲਾਂ ਵੀ ਕੀਤੀਆਂ। ਅਜਿਹੇ ਵੇਲੇ ਨਵੇਂ-ਨਵੇਂ ਚਿਹਰੇ ਦਿਸਦੇ; ਜੋ ਕੁੱਝ ਜਾਣੇ ਪਛਾਣੇ ਜਾਪਣ ਵੀ ਲੱਗਦੇ, ਉਹ ਅਗਲੇ ਪੜਾਅ ਵੇਲੇ ਵਿੱਛੜ ਜਾਂਦੇ। ਅੱਜ ਦਿਨ ਦੇ ਚੌਥੇ ਪੜਾਅ ਵੇਲੇ ਉਨ੍ਹਾਂ ਦੇ ਨਾਲ 'ਅੱਧੀ ਖੁੱਲ੍ਹੀ ਅੱਖ' ਰੱਖਕੇ ਚੱਲਣ ਵਾਲੀ ਸੰਪਰਦਾ ਦੇ ਫ਼ਕੀਰ ਚੱਲ ਰਹੇ ਸਨ। ਉਹ ਸਿਰਫ਼ ਪੈਰਾਂ ਵੱਲ ਵੇਖਦੇ; ਅਗਲੇ ਕਦਮ ਲਈ ਨਜ਼ਰ ਨੂੰ ਉੱਨਾ ਹੀ ਚੁੱਕਦੇ ਜਿਸ ਨਾਲ ਪੈਰ ਲਈ ਜ਼ਮੀਨ ਦਿਸ ਸਕੇ। ਲੱਗਦਾ ਸੀ ਉਨ੍ਹਾਂ ਲਈ ਨਜ਼ਰ ਵਰਤੀ ਜਾ ਚੁੱਕੀ ਸੀ। ਜੋ ਲੰਘ ਗਏ, ਜਿਹਨਾਂ ਲੰਘਣਾ ਹੈ; ਨਜ਼ਰ ਲਈ ਇਹ ਵੇਖਣਾ ਗੁਨਾਹ ਹੈ। ਇਕਾਗਰਤਾ ਦੀ ਹੱਠ ਵਿੱਚ ਚੁੱਪਚਾਪ ਤੁਰੇ ਸਾਧਾਂ ਦਾ ਸਮੂਹ ਬਿਨਾਂ ਕਿਸੇ ਨਾਲ ਨਜ਼ਰਾਂ ਸਾਂਝੀਆਂ ਕੀਤੇ ਸੁਣ ਸਭ ਕੁੱਝ ਰਿਹਾ ਸੀ। ਉਹ ਰਿਗਵੇਦ ਦੀਆਂ 'ਰਿਚਾਂ' ਜਪਦੇ ਕਈ ਵਾਰੀ ਪੈਰਾਂ ਤੋਂ ਪਿੱਛੇ ਨਜ਼ਰ ਖਿੱਚ ਲੈਂਦੇ; ਤੇ ਅਗੇ ਚੱਲਦੇ ਬੰਦੇ ਨਾਲ ਮੱਥਾ ਟਕਰਾ ਜਾਂਦਾ। ਬਾਬਾ ਮਰਦਾਨੇ ਤੋਂ ਅੱਗੇ ਉਨ੍ਹਾਂ ਦੇ ਬਰਾਬਰ ਚੱਲ ਰਿਹਾ ਸੀ।

"ਆਪਣੇ ਹੋਣ ਦੀ ਤਕਲੀਫ਼ ਵੀ ਹੈ ਤੇ ਜਸ਼ਨ ਵੀ... ਚੁਣ ਲੈ...।"

ਆਵਾਜ਼ ਤਾਂ ਇਹ ਬਾਬੇ ਦੀ ਹੀ ਆਈ ਸੀ; ਪਰ ਸੁਆਲ ਨਹੀਂ ਸੁਣਿਆ। ਮਰਦਾਨਾ ਝੁੱਕੀਆਂ ਹੋਈਆਂ ਨਜ਼ਰਾਂ ਨਾਲ ਚੱਲਦੇ ਪੈਰਾਂ ਵੱਲ ਵੇਖਦਾ ਰਿਹਾ : ਫਿਰ ਬਾਬੇ ਦੀ ਗਾਉਂਦੀ ਆਵਾਜ਼ ਸੁਣੀ :

ਜੇ ਗੁਣ ਹੋਵਨਿ ਸਾਜਨਾ ਮਿਲ ਸਾਝ ਕਰੀਜੈ॥
ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥

ਅੱਜ ਦਾ ਆਖ਼ਰੀ ਪੜਾਅ ਬਹੁਤ ਥਕੇਵੇਂ ਨਾਲ ਮੁੱਕਿਆ। ਹਰੇਕ ਪੜਾਅ ਅਨੋਖੇ ਜਹੇ ਥਕੇਵੇਂ ਨਾਲ ਮੁੱਕਦਾ। ਅੱਜ ਦੀ ਥਕਾਵਟ ਸਫ਼ਰ ਵਿੱਚ ਹੋਰਾਂ ਨੂੰ ਰਾਹ ਦੇਣ ਨਾਲ ਭਰੀ ਹੋਈ ਸੀ। ਬਹੁਤ ਹੀ ਭੀੜ ਨਾਲ ਭਰੇ ਰਾਹਾਂ ਵਿੱਚ ਹਰੀਦੁਆਰ ਵੱਲ ਤੁਰਦੇ ਲੋਕ ਬਹੁਤ ਕਾਹਲੀ ਵਿੱਚ ਸਨ। ਹਰ ਵਾਰ ਜੀਅ ਕਰਦਾ ਇਸ ਨੂੰ ਲੰਘ ਜਾਣ ਦੇਵਾਂ। ਸਾਰਾ ਦਿਨ ਇਸ ਇੱਛਾ ਦਾ ਅੰਤ ਨਹੀਂ ਹੋਇਆ। ਥਕਾਵਟ ਨਾਲ ਭਰੇ ਅੰਗਾਂ ਨੇ ਸਾਥ ਛੱਡ ਦਿੱਤਾ। ਪਰ ਇਸ ਤਰ੍ਹਾਂ ਲੋਕਾਂ ਨੂੰ ਲੰਘਣ ਲਈ ਰਾਹ ਦਿੰਦਿਆਂ ਮੁਲਾਕਾਤਾਂ ਬੜੀਆਂ ਹੋਈਆਂ। ਸ਼ਾਇਦ ਇਸੇ ਕਰਕੇ ਕਈ ਸਾਲ ਪਹਿਲਾਂ ਪਹਾੜਾਂ ਉੱਤੇ ਚੜ੍ਹਦੀ ਆਪਣੇ ਪੁੱਤ ਨੂੰ ਤਲਾਸ਼ਦੀ ਉਸ ਬੁੱਢੀ ਨਾਲ ਮੁਲਾਕਾਤ ਹੋ ਗਈ ।

"ਮੈਂ ਕੁਰੂਕਸ਼ੇਤਰ ਤੋਂ ਪੁੱਛਦੀ ਆ ਰਹੀ ਆਂ...ਹਰ ਕੋਈ ਕਹਿੰਦਾ 'ਹੁਣੇ ਵੇਖਿਆ ਸੀ ਨਾਨਕ' ਪਰ ਹੁਣ ਦਿੱਸਿਆ।" ਉਹਨੇ ਲੰਬਾ ਸਾਹ ਭਰਿਆ।

"ਧੁੰਮਾਂ ਪਈਆਂ ਨੇ ਤੇਰੇ ਗੁਰੂ ਦੀਆਂ ।"

"ਤੇਰਾ ਪੁੱਤ ਪਹਾੜਾਂ ਤੋਂ ਉਤਰ ਆਇਆ ਸੀ ਮਾਂ ...?"

"ਹਾਂ... ਸਾਂਈ ਦੇ ਉਪਦੇਸ਼ਾਂ ਨੇ ਪਹਾੜਾਂ ਤੋਂ ਉਤਾਰ ਦਿੱਤਾ ਸੀ...ਆਪ ਵੀ ਜਲਦਾ ਸੀ ਤੇ ਚੇਲਿਆਂ ਨੂੰ ਵੀ ਕੋਇਲਿਆਂ ਨਾਲ ਫੂਕਦਾ ਸੀ ...?"

"ਪਰ ਬੇਬੇ ਤੂੰ ਹੁਣ ਕਿੱਥੇ ਜਾ ਰਹੀ ਏ ?"

"ਉਹਨੇ ਘਰ ਸੰਭਾਲ ਲਿਆ...ਮੈਂ ਹਰੀਦੁਆਰ ਸੁਆਸ ਛੱਡਣ ਚਲੀ ਆਂ...।"

"ਇਸ ਵਾਰੀ ਤੇਰੇ ਪੁੱਤ ਨੇ ਨਹੀਂ ਰੋਕਿਆ ?"

"ਮੈਂ ਉਹਨੂੰ ਬਿਨਾਂ ਦੱਸੇ ਨਿਕਲ ਆਈਆਂ...ਨਹੀਂ ਉਹਨੇ ਆਉਣ ਨਹੀਂ ਸੀ

ਦੇਣਾ।"

ਪਿੱਛੋ ਇੱਕ ਵੱਡੇ ਟੋਲੇ ਨੇ ਉਨ੍ਹਾਂ ਨੂੰ ਵੱਖ ਕਰ ਦਿੱਤਾ; ਮੁੜ ਕੇ ਆਖ਼ਰੀ ਪੜਾਅ ਤੱਕ ਉਹ ਨਹੀਂ ਦਿਸੀ। ਬੁੱਢੀ ਦੀ ਇੱਕ ਗੱਲ ਤੋਂ ਬੜੀ ਹਾਸੀ ਆਈ ਸੀ। ਸ਼ਾਇਦ ਉਸੇ ਗੱਲ ਕਰਕੇ ਥਕਾਵਟ ਥੋੜੀ ਘੱਟ ਗਈ ਸੀ : "ਹਰ ਕੋਈ ਤੇਰੀ ਹੀ ਨਿਸ਼ਾਨੀ ਦੱਸ ਰਿਹਾ ਸੀ, 'ਮੀਰ ਜਾ ਰਿਹੈ ਉਹਦੇ ਨਾਲ'।" 'ਨਿਸ਼ਾਨੀ' ਤੋਂ ਕਈ ਵਾਰ ਹਾਸੀ ਆਈ। ਉਹ ਆਪ ਵੀ ਉੱਚੀ-ਉੱਚੀ ਹੱਸੀ ਸੀ : "ਹੈ ਵੀ ਗੱਲ ਠੀਕ ਫਕੀਰ ਤਾਂ ਹਜ਼ਾਰਾਂ ਜਾ ਰਹੇ ਨੇ...ਤੇਰੀ ਨਿਸ਼ਾਨੀ ਪੱਕੀ ਏ।"

ਉਜਾੜ ਮੁੱਕ ਗਏ ਸਨ। ਹਰੀਦੁਆਰ ਦੀ ਸਿਰਫ਼ ਦੋ ਪਹਿਰ ਵਾਟ ਰਹਿ ਗਈ ਸੀ। ਲੋਕਾਂ ਦੇ ਜਥੇ ਆਪਣੇ ਆਖ਼ਰੀ ਪੜਾਅ 'ਤੇ ਬੈਠੇ ਸਨ। ਜੋ ਕੋਲੋਂ ਲੰਘਦੇ ਉਨ੍ਹਾਂ ਨੂੰ ਹਾਕਾਂ ਮਾਰ ਰੋਕਦੇ, "ਸਾਹ ਲੈ ਲੋ ਭਗਤੋ...ਤਾਜ਼ੇ ਦਮ ਵੜਨਾ ਹਰੀਦੁਆਰ" ਉਹ ਆਪਣਾ ਪੜਾਅ ਸ਼ੁਰੂ ਹੀ ਕਰ ਰਹੇ ਸਨ ਕਿ ਇਕ ਜਟਾਧਾਰੀ ਚੀਖਿਆ। ਉਹਦੇ ਨਾਲ ਤਾਜ਼ੇ ਵੱਟਣੇ ਵਾਲੀ ਬਾਂਹ ਟਕਰਾਈ ਤੇ ਵੰਗਾਂ ਖੜਕੀਆਂ। ਧਰਤੀ ਉੱਤੇ ਪੈਰ ਮਾਰਦਾ ਜਟਾਧਾਰੀ ਆਪਣੀ ਘਿਰਣਾ ਨੂੰ ਨਫ਼ਰਤ ਕਰਦਾ ਭੀੜ 'ਚੋਂ ਨਿਕਲ ਇਕ ਪਾਸੇ ਖਲੋ ਗਿਆ। ਜਿਹਨਾਂ ਨੂੰ ਵੰਗਾਂ ਦੀ ਆਵਾਜ਼ ਸੁਣੀ ਉਨ੍ਹਾਂ ਨੂੰ ਤਾਂ ਕਾਰਣ ਦਾ ਪਤਾ ਸੀ। ਬਾਕੀ ਭੀੜ ਬਿਨਾਂ ਕਾਰਣ ਤੋਂ ਸਾਧ ਦੇ ਭਖੇ ਚਿਹਰੇ ਵੱਲ ਤੱਕਦੀ ਲੰਘਦੀ ਗਈ। ਮਰਦਾਨੇ ਨੇ ਸਾਧ ਵੱਲ ਗੌਰ ਨਾਲ ਵੇਖਿਆ। ਉਹ ਭਸਮ ਹੋਏ ਅੰਗਿਆਰਾਂ ਦੀਆਂ ਤਰੇੜਾਂ ਵਰਗਾ ਚਿਹਰਾ ਸੀ। ਰੋਜ਼ ਬੁਝੇ ਹੋਏ ਅੰਗਿਆਰਾਂ ਵਿਚ ਉਹ ਅਜਿਹੇ ਕੋਇਲੇ ਛੱਡ ਤੁਰ ਪੈਂਦੇ ਸਨ। ਸ਼ਾਇਦ ਇਸੇ ਲਈ ਉਹਦੇ ਵੱਲ ਬਾਬੇ ਨੇ ਵੇਖਿਆ ਤੱਕ ਨਹੀਂ। ਪਰ ਉਹ ਵੰਗਾਂ ਦੀ ਛਣਕਾਰ ਕੀਰਤਨ ਜਿੰਨੀ ਜੀਵਤ ਸੀ। ਬਾਬਾ ਥੋੜ੍ਹਾ ਅੱਗੇ ਲੰਘ ਗਿਆ ਸੀ। ਉਨ੍ਹਾਂ ਵਿਚਕਾਰ ਕੁੱਝ ਜਟਾਧਾਰੀ ਸਾਧਾਂ ਦੀਆਂ ਗੱਲਾਂ ਸੁਣ ਰਹੀਆਂ ਸਨ।

"ਗੁੱਸਾ ਤਾਂ ਮੈਨੂੰ ਆਉਂਦਾ ਹੀ ਨਹੀਂ...?"

"ਉਹਦੀ ਜਗ੍ਹਾ ਕੀ ਆਉਂਦਾ?"

"ਕੋਈ ਮੇਰੇ ਗੁਰੂ ਵੱਲ ਉਂਗਲੀ ਕਰੇ; ਉਸ ਵੇਲੇ ਮੇਰਾ ਕੋਈ ਭਰੋਸਾ ਨਹੀਂ।"

"ਸਾਰੀ ਹਾਉਮੈ ਗੁਰੂ 'ਤੇ ਹੀ ਇਕੱਠੀ ਕਰ ਲਈ ਏ।" ਬਾਬੇ ਦੀ ਆਵਾਜ਼ ਵੇਲੇ ਉਹ ਬਰਾਬਰ ਪਹੁੰਚ ਚੁੱਕਾ ਸੀ। ਵਿਚਕਾਰ ਜਿਹੜੀ ਜਗ੍ਹਾ ਖ਼ਾਲੀ ਹੋ ਗਈ ਸੀ; ਮਰਦਾਨੇ ਨੇ ਉਹਦਾ ਉੱਤਰ ਜਟਾਧਾਰੀ ਮੂੰਹੋਂ ਸੁਣਿਆ।

"ਹੇ ਜੋਤ ਨਿਰੰਜਣੀ ਇੱਥੇ ਤਾਂ ਗੁਰੂ ਨੇ ਵੀ ਮੇਰੇ ਸੱਟ ਨਹੀਂ ਸੀ ਮਾਰੀ।" ਜਟਾਧਾਰੀ ਹੱਥ ਜੋੜ ਕੇ ਬਾਬੇ ਦੇ ਨਾਲ-ਨਾਲ ਤੁਰਦਾ ਰਿਹਾ :

"ਤੁਸੀਂ ਕੁੱਝ ਹੋਰ ਵੀ ਬੋਲੋ ਮਹਾਤਮਾ...।"

"ਜੋ ਬੋਲਿਆ ਗਿਆ ਪਹਿਲਾਂ ਉਹਨੂੰ ਅੰਦਰ ਉਤਾਰ ਲੈ...?"

ਬਾਬੇ ਦੀਆਂ ਦੋਵੇਂ ਬਾਹਾਂ ਉੱਪਰ ਉੱਠ ਰਹੀਆਂ ਸਨ। ਫਿਰ ਆਵਾਜ਼ ਸੁਣਾਈ ਦਿੱਤੀ :

ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥

ਰਬਾਬ ਦੀ ਆਵਾਜ਼ ਸੁਣ ਜਟਾਧਾਰੀ ਪਿੱਛੇ ਵੱਲ ਝੁਕਿਆ :

"ਅੱਛਾ ਕੋਈ ਪਿੱਛੇ ਵੀ ਸੀ...।"

ਮੁਸਕਰਾ ਕੇ ਮਰਦਾਨੇ ਨੇ ਅੱਖਾਂ ਨੀਵੀਆਂ ਕੀਤੀਆਂ। ਪਿੱਛੋਂ ਕਿਸੇ ਰਾਹੀ ਦੀ ਥੱਕੀ ਆਵਾਜ਼ ਸੁਣੀ "ਹਰੀਦੁਆਰ ਆ ਗਿਆ ਏ।"

# ਕਾਂਡ : ਇੱਕੀਵਾਂ

ਬਾਬੇ ਨੇ ਚਲਦੇ ਪਾਣੀ ਦੀ ਚੂਲੀ ਭਰੀ। ਵਗਦੀ ਗੰਗਾ ਦਾ ਹਿਲਦਾ ਪਾਣੀ ਹਥੇਲੀ ਉੱਪਰੋਂ ਚੁੰਮਣ ਨਾਲ ਇਕੱਠਾ ਕੀਤਾ। ਬਾਬੇ ਵੱਲ ਵੇਖ ਮਰਦਾਨੇ ਨੇ ਵੀ ਝੁਕ ਕੇ ਚੂਲੀ ਭਰੀ। ਇੱਕ ਛੱਲ ਘੁੰਮ ਕੇ ਹਥੇਲੀ ਤੋਂ ਬਾਹਰ ਡਿੱਗੀ; ਬਾਕੀ ਬਚਿਆ ਘੁੱਟ ਸਰਬਤ ਵਾਂਗ ਗਲੇ ਨੂੰ ਲੰਘਣ ਦਿੱਤਾ। ਬਰਫ਼ਾਂ ਤੋਂ ਆਇਆ ਪਾਣੀ ਚੱਲ ਕੇ ਨਿੱਘਾ ਹੋ ਗਿਆ ਸੀ। ਝੁਕਣ ਲੱਗੇ ਰਬਾਬ ਦਾ ਜਿਹੜਾ ਹਿੱਸਾ ਗੰਗਾ ਨਾਲ ਲੱਗਿਆ ਸੀ; ਉਸ 'ਤੇ ਆਪਣੀ ਠੋਡੀ ਸਮਝ ਕੇ ਹਥੇਲੀ ਘੁਮਾਈ; ਫਿਰ ਹੱਸ ਕੇ ਬਾਬੇ ਵੱਲ ਵੇਖਿਆ। ਬਾਬੇ ਦਾ ਥੱਕਿਆ ਸਰੀਰ ਬੜਾ ਸੋਹਣਾ ਲੱਗਿਆ; ਜਿਵੇਂ ਪਹਿਲੀ ਵਾਰ ਕੁੱਝ ਕਦਮ ਪੁੱਟ ਕੇ ਬੱਚਾ ਧਰਤੀ ਵੱਲ ਵੇਖਦਾ ਹੈ। ਬਾਬੇ ਦੀ ਨਜ਼ਰ ਹਾਲੇ ਵੀ ਗੰਗਾ ਨੂੰ ਨਿਹਾਰ ਰਹੀ ਸੀ। ਗੰਗਾ ਦੇ ਰੌਣਕੀ ਕਿਨਾਰੇ ਸ਼ੁਰੂ ਹੋ ਗਏ ਸਨ। ਇਹ ਚੜ੍ਹਦੇ ਵਿਸਾਖ ਦਾ ਪਹਿਲਾ ਦੁਪਹਿਰਾ ਸੀ। ਦੂਰੋਂ-ਦੂਰੋਂ ਚੱਲ ਕੇ ਆਏ ਲੋਕ ਘਾਟਾਂ 'ਤੇ ਟਿਕਾਣਿਆਂ ਵੱਲ ਜਾ ਰਹੇ ਸਨ। ਸਾਧਾਂ ਦੇ ਸੁੱਜੇ ਗਿੱਟਿਆਂ ਤੋਂ ਪਤਾ ਲੱਗਦਾ ਕਿ ਅੱਜ-ਕੱਲ੍ਹ ਹੀ ਆਏ ਹੋਣਗੇ। ਸੁੱਜੀਆਂ ਲੱਤਾਂ ਵਾਲੇ ਰਾਹੀ ਜਿਨ੍ਹਾਂ ਦੀਆਂ ਲੱਤਾਂ ਦੇ ਮਾਸ 'ਚੋਂ ਖੂਨ ਸਿੰਮਦਾ ਦਿਸਦਾ; ਲੰਬੇ ਪੈਂਡਿਆਂ ਦੀ ਗਵਾਹੀ ਭਰਦੀਆਂ। ਧੂੜਾਂ ਨਾਲ ਅੱਟੇ ਚਿਹਰੇ ਜਿਨ੍ਹਾਂ ਹਾਲੇ ਗੰਗਾ ਇਸ਼ਨਾਨ ਨਹੀਂ ਸੀ ਕੀਤਾ; ਕਿਨਾਰਿਆਂ ਉੱਤੇ ਬੈਠੇ ਸ਼ੁਭ ਡੁਬਕੀ ਦਾ ਇੰਤਜ਼ਾਰ ਕਰਦੇ ਦਿੱਸ ਰਹੇ ਸਨ। ਭਗਵਿਆਂ ਦੇ ਸਮੂਹ "ਗੋਬਿੰਦ ਬੋਲੇ ਹਰ ਗੋਪਾਲ ਬੋਲੇ ... ਰਾਧਾ ਰਮਨ ਹਰੀਗੁਪਾਲ ਬੋਲੇ...।" ਗਾਉਂਦੇ ਲੰਘ ਰਹੇ ਸਨ। ਰਸਤਿਆਂ ਵਿੱਚ ਅੱਧ ਜਲੀਆਂ ਧੂਣੀਆਂ ਉੱਤੇ ਜਦੋਂ ਕਿਸੇ ਰਾਹੀ ਦਾ ਪੈਰ ਟਿਕਦਾ ਤਾਂ ਉਹ ਭੀੜ ਤੋਂ ਉੱਪਰ ਉਛਲਦਾ ਦਿਸਦਾ; ਫਿਰ ਕੁੱਝ ਦੂਰੀ ਤੱਕ ਉਹ ਧਰਤੀ 'ਤੇ ਪੈਰ ਮਲਦਾ ਲੰਘਦਾ। ਹੁਣ ਬਾਬਾ ਆਬਾਦੀ ਵੱਲੋਂ ਜਾਂਦੀ ਇੱਕ ਗਲੀ ਵੱਲ ਚੱਲ ਪਿਆ ਸੀ। ਪਹਿਲਾਂ ਪਿੱਪਲ ਥੱਲੇ ਇੱਕ ਚੂਨੇ ਦੀ ਕਬਰ ਆਈ ਜਿੱਥੇ ਕੁੱਝ ਕੋਹੜੀ ਬੈਠੇ ਸਨ। ਨੀਵੀਂ ਜਗ੍ਹਾ ਵੱਲ ਉਤਰਦੀ ਇਹ ਗਲੀ ਇੱਕ ਜਗ੍ਹਾ ਜਾ ਕੇ ਬੰਦ ਹੋ ਗਈ। ਇਸ ਤੋਂ ਅੱਗੇ ਖੂਹ ਸੀ; ਖੂਹ ਦੁਆਰਾ ਹੀ ਗਲੀ ਬੰਦ ਸੀ। ਖੂਹ ਦੇ ਅੱਗੇ ਇੱਕ ਛੋਟੀ ਜਹੀ ਸਰਾਂ ਸੀ; ਜਿਸ ਅੱਗੇ ਬਾਬੇ ਨੇ ਸਿਰ ਉੱਪਰਲੀ ਪੰਡੋਕਲੀ ਉਤਾਰ ਅੱਗੇ ਬਣੇ ਚੌਤਰੇ 'ਤੇ ਰੱਖ ਦਿੱਤੀ। ਬਾਬੇ ਦੇ ਕਈ ਰੰਗਾਂ ਦੇ ਕੱਪੜੇ ਸਨ। ਪਹਿਰਾਵੇ ਤੋਂ ਪਛਾਣ ਕਰਨੀ ਥੋੜ੍ਹੀ ਔਖੀ ਸੀ। ਸਰਾਂ ਦੇ ਮਾਲਿਕ ਨੇ ਅਧਿਕ ਰੰਗਾਂ ਦਾ ਤਾਲਮੇਲ ਬਣਾ ਕੇ ਵੇਖਣ ਦੀ ਕੋਸ਼ਿਸ਼ ਕੀਤੀ। ਫਿਰ ਮਰਦਾਨੇ ਵੱਲ ਨਜ਼ਰ ਮਾਰ ਥੋੜ੍ਹਾ ਮੁਸਕਰਾਇਆ :

"ਸਿਰਫ਼ ਇੱਕ ਰਾਤ ਲਈ...।" ਤੀਜਾ ਪਹਿਰ ਹੋ ਗਿਆ ਸੀ। ਧਰਮਸਾਲਾ ਦੇ ਥੜ੍ਹੇ 'ਤੇ ਕਥਾ ਸ਼ੁਰੂ ਹੋ ਗਈ ਸੀ। ਲੰਬੇ ਸਫ਼ਰਾਂ ਦੀ ਥਕਾਵਟ ਨੇ ਕੁੱਝ ਵੀ ਨਹੀਂ ਸੁਣਿਆ। ਰਬਾਬ ਮੋਢੇ ਉੱਪਰੋਂ ਉਤਾਰਨ ਤੋਂ ਬਾਅਦ ਥਕਾਵਟ ਨਾਲ ਮਰਦਾਨੇ ਨੂੰ

ਨੀਂਦ ਆ ਗਈ।

ਸਵੇਰੇ ਸਰਾਂ ਦੇ ਰੱਖਵਾਲੇ ਦੀ ਆਵਾਜ਼ ਨਾਲ ਜਾਗ ਖੁੱਲ੍ਹੀ :

"ਉਠ ਬਾਈ ਭਗਤਾ ਤੇਰੇ ਗੁਰੂ ਨੇ ਤਾਂ ਪੈਂਡਿਆਂ ਦੀ ਮੈਲ ਵੀ ਉਤਾਰ ਦਿੱਤੀ।" ਮਰਦਾਨੇ ਨੇ ਸੁੱਕਦੇ ਕੱਪੜਿਆਂ 'ਤੇ ਪੈਂਦੀ ਧੁੱਪ ਵੇਖੀ। ਨੀਂਦ ਐਨੀ ਗੂੜ੍ਹੀ ਸੀ ਕਿ ਕੋਲੋਂ ਉੱਠ ਕੇ ਗਏ ਮੁਸਾਫਰਾਂ ਦਾ ਵੀ ਪਤਾ ਨਹੀਂ ਲੱਗਿਆ।

"ਸਫਰਾਂ ਵਾਲੇ ਕੱਪੜੇ ਸੁਆਏ ਨੇ।" ਸਰਾਂ ਦੇ ਰੱਖਵਾਲੇ ਨੇ ਮੁਸਕਰਾ ਕੇ ਗੱਲ ਅੱਗੇ ਤੋਰੀ।

"ਮਾਲਕ ਦੇ ਆਉਣ ਤੋਂ ਪਹਿਲਾਂ ਸਰਾਂ ਛੱਡ ਦੇਵੀਂ।" ਉਹਨੇ ਬਾਹਰ ਨਿਕਲ ਕੇ ਮਰਦਾਨੇ ਨੂੰ ਅਸਲੀ ਗੱਲ 'ਤੇ ਲਿਆਂਦਾ। ਪਰ ਮਰਦਾਨਾ ਤਾਂ ਬਾਬਾ ਨੂੰ ਵੇਖਣਾ ਚਾਹੁੰਦਾ ਸੀ। ਉਹ ਰਬਾਬ ਵੀ ਨਾਲ ਲੈ ਗਿਆ ਸੀ; ਜ਼ਰੂਰ ਸਵੇਰ ਦਾ ਕੀਰਤਨ ਕਿਸੇ ਸਮੂਹ ਅੱਗੇ ਕਰੇਗਾ। ਗੰਗਾ ਦੇ ਕੰਢਿਆਂ ਉੱਤੇ ਰੌਣਕ ਸੀ। ਝੁੰਡਾਂ ਵਿੱਚ ਬੈਠੇ ਸਾਧੂ ਚਿਲਮਾਂ ਪੀ ਰਹੇ ਸਨ। ਧੂਣੀਆਂ ਅੱਗੇ ਗੱਡੇ ਚਿਮਟੇ ਮੱਘਦੀਆਂ ਅੱਗਾਂ ਨੂੰ ਠੋਕਰ ਮਾਰ ਰਹੇ ਸਨ। ਸੁਲਫ਼ੇ ਦੀਆਂ ਧੂਣੀਆਂ ਦੇ ਆਦੀ ਕੁੱਤੇ ਧੂੰਏਂ 'ਚੋਂ ਅਨਾਜ ਦੀ ਸੁਗੰਧ ਸੁੰਘਦੇ ਲੰਘ ਰਹੇ ਸਨ। ਪਾਂਡੇ ਤੇ ਜੋਤਸ਼ੀਆਂ ਨੇ ਟੇਵਿਆਂ ਦੇ ਸੰਬੰਧ ਦੱਸਣੇ ਸ਼ੁਰੂ ਕਰ ਦਿੱਤੇ ਸਨ। ਕੰਨ ਪਾਟੇ ਜੋਗੀ ਗੰਗਾ ਇਸ਼ਨਾਨ ਕਰ ਦੁਬਾਰਾ ਸਰੀਰਾਂ ਨੂੰ ਰਾਖ ਮਲ਼ ਰਹੇ ਸਨ। ਸਧਾਰਨ ਲੋਕ ਗਿੱਲੇ ਸਰੀਰਾਂ ਨੂੰ ਪੋਚਦੇ ਕੱਪੜੇ ਪਾਉਂਦੇ ਮੁੜ ਸਾਧਾਂ ਵੱਲ ਵੇਖਣ ਲੱਗ ਪੈਂਦੇ। ਮਰਦਾਨਾ ਕਾਫ਼ੀ ਦੂਰ ਨਿਕਲ ਆਇਆ ਸੀ। ਧੂੰਏਂ ਨਾਲ ਕਈ ਵਾਰ ਹੁੱਥੂ ਆਇਆ। ਛੋਟੀਆਂ-ਛੋਟੀਆਂ ਕੁਟੀਆਂ ਅੰਦਰ ਝਾਤ ਮਾਰੀ। ਬੁੱਤਾਂ ਦੇ ਅੱਗੇ ਰਾਤਾਂ ਨੂੰ ਬਲਦੇ ਚਿਰਾਗਾਂ ਦੇ ਚਟਾਕ ਵੇਖੇ। ਗੰਗਾ ਕਿਨਾਰੇ ਸੁੱਕਦੇ ਕੱਪੜਿਆਂ 'ਚੋਂ ਆਪਣੇ ਚੋਗਿਆਂ ਦੀ ਭਾਲ ਕੀਤੀ। ਜੋਗੀ, ਸੰਨਿਆਸੀ, ਤਪੀਏ, ਤਪੀਸਰ, ਬੈਸਨੋਂ, ਉਦਾਸੀ ਸਭ ਅੱਖਾਂ ਅੱਗਿਉਂ ਲੰਘਦੇ ਗਏ। ਫਿਰ ਨੀਵੀਂ ਜਗ੍ਹਾ ਤੋਂ ਧੀਮੀ-ਧੀਮੀ ਰਬਾਬ ਦੀ ਆਵਾਜ਼ ਸੁਣਾਈ ਦਿੱਤੀ। ਮਰਦਾਨਾ ਬੜੀ ਮੁਸ਼ਕਲ ਨਾਲ ਉਸ ਜਗ੍ਹਾ ਪਹੁੰਚਿਆ। ਲੋਕ ਆਲੇ-ਦੁਆਲੇ ਘੇਰਾ ਬਣਾ ਕੇ ਖੜ੍ਹੇ ਸਨ; ਵਿਚਕਾਰ ਫ਼ਕੀਰ ਬੈਠੇ ਸਨ। ਬਾਬਾ ਕਦੇ ਗਾਉਂਦਾ ਕਦੇ ਗੌਣ ਦੇ ਅਰਥ ਕਰਕੇ ਸੁਣਾਉਂਦਾ। ਜਦੋਂ ਉਹ ਵਾਪਸ ਮੁੜੇ ਤਾਂ ਪਹਿਲਾ ਪਹਿਰ ਬੀਤ ਚੁੱਕਾ ਸੀ। (ਲੋਕ ਆਲੇ ਦੁਆਲੇ ਖੜ੍ਹੇ ਸਨ: ਫ਼ਕੀਰਾਂ ਦੀ ਮੰਡਲੀ ਵਿਚਕਾਰ ਬੈਠੀ ਸੀ) ਵੇਦਾਂ, ਸ਼ਾਸਤਰਾਂ, ਪੁਰਾਣਾਂ ਦੇ ਭਾਰੇ-ਭਾਰੇ ਸ਼ਬਦਾਂ ਦੇ ਅਰਥ ਤਰਲ ਹੋ ਕੇ ਬਾਬੇ ਦੀ ਆਵਾਜ਼ ਵਿੱਚ ਤੈਰ ਰਹੇ ਸਨ। ਧੁਨੀਆਂ ਨੇ ਅਰਥਾਂ ਦੇ ਸੁਭਾਅ ਨੂੰ ਆਪਣੇ ਨਾਲ ਤੋਰ ਲਿਆ ਸੀ।

ਇਹ 'ਹਰਕੀ ਪੌੜੀ' ਤੋਂ ਅੱਧਾ ਕੋਹ ਦੂਰ ਇੱਕ ਸੁੰਨਸਾਨ ਜਗ੍ਹਾ ਸੀ। ਜਿਸਦੇ ਪਿੱਛੇ ਦਲਦਲੀ ਸਰਕੰਡੇ ਤੇ ਨੜੀ, ਅੱਕ, ਢੱਕ, ਕਾਂਹੀਂ, ਦਿੱਬ ਤੇ ਝੂੰਡ ਖੜ੍ਹੇ ਸਨ। ਪਰ ਦੁਪਹਿਰ ਹੁੰਦਿਆਂ ਉਨ੍ਹਾਂ ਦੇ ਆਸ-ਪਾਸ ਖ਼ਾਸ ਰੌਣਕ ਆ ਪਹੁੰਚੀ ਸੀ। ਸਭ ਸਾਧਾਂ ਦੇ ਗਧੇ ਵੇਹਲੇ ਹੋ ਕੇ ਇਸ ਜਗ੍ਹਾ ਚੁਗ ਰਹੇ ਸਨ। ਲੋਕ ਆਪਣੀਆਂ ਘਰੇਲੂ ਗੱਲਾਂ ਵਿੱਚ ਮਸਤ ਸਨ। ਪਰ ਮਰਦਾਨੇ ਦੀ ਨਜ਼ਰ ਇੱਕ ਘੁਮਾਂਤਰੂ ਟੋਲੇ ਉੱਪਰ ਪਈ। ਇੱਕ ਵੇਸਵਾ ਫਟੇ ਹੋਏ ਕੰਨਾਂ ਨੂੰ ਟਾਂਕੇ ਲਵਾ ਰਹੀ ਸੀ। ਕੰਨਾਂ 'ਚੋਂ ਤ੍ਰਿਪ-ਤ੍ਰਿਪ ਚੋਂਦੇ ਖ਼ੂਨ ਨੂੰ ਉਹ ਹਥੇਲੀਆਂ ਨਾਲ ਰੋਕਦੀ ਤਾਂ ਜੋ ਕੱਪੜੇ ਨਾ ਰੰਗੇ ਜਾਣ।

"ਅਜਿਹੇ ਗਾਹਕਾਂ ਕੋਲ ਤੁਸੀਂ ਜਾਂਦੀਆਂ ਹੀ ਕਿਉਂ ਹੋ ਪੁੱਤ...?" ਟਾਂਕੇ ਲਾਉਂਦੀ ਬੁੱਢੀ ਦਿਲਾਸੇ ਦੇ ਰਹੀ ਸੀ।

"ਪਰੇ ਹੋ ਕੇ ਬੈਠੋ ...।" ਵਾਲ਼ਾਂ ਦੇ ਗੁੱਛਿਆਂ ਨਾਲ ਭਰੇ ਕੰਨਾਂ ਵਾਲੇ ਇੱਕ ਸਾਧ ਨੇ ਕਰੋਧ ਨਾਲ ਬਾਂਹ ਚੁੱਕੀ। ਅਜਿਹੀਆਂ ਆਵਾਜ਼ਾਂ ਦੀਆਂ ਉਹ ਆਦੀ ਸਨ। ਉਨ੍ਹਾਂ ਸਾਧ ਵੱਲ ਨਜ਼ਰ ਚੁੱਕ ਕੇ ਵੀ ਨਹੀਂ ਵੇਖਿਆ।

"ਮੈਂ ਮੰਗ ਕੇ ਖਾਣ ਵਾਲਾ ਸਾਧ ਨਹੀਂ।"

"ਇਹ ਤਾਂ ਤੈਨੂੰ ਕਿਸੇ ਨੇ ਪੁੱਛਿਆ ਹੀ ਨਹੀਂ...?" ਬੁੱਢੀ ਨੇ ਹਥੇਲੀ ਉੱਪਰੋਂ ਖ਼ੂਨ ਧਰਤੀ ਉੱਤੇ ਟੇਢਾ ਕਰ ਦਿੱਤਾ। ਇਹ ਹੁਣ ਕਿਸੇ ਕੰਮ ਦਾ ਵੀ ਨਹੀਂ ਸੀ। ਪਰ ਉਸਦੇ ਕੰਨ ਹਾਲੇ ਵੀ ਖ਼ੂਨ ਨਾਲ ਗਿੱਲੇ ਸਨ। ਮਰਦਾਨਾ ਉੱਠ ਕੇ ਖੜ੍ਹਾ ਹੋਇਆ। ਬਾਬਾ ਅੱਖਾਂ ਮੀਚ ਸਿੱਧਾ ਪਿਆ ਸੀ। ਮਰਦਾਨਾ ਚੁੱਪਚਾਪ ਗੰਗਾ ਕਿਨਾਰੇ ਤੁਰਦਾ ਗਿਆ। ਚਿਲਮਾਂ ਦੇ ਧੂੰਏਂ ਗਾਂਜੇ ਦੀ ਸੁਗੰਧ, ਗਲ ਵਿੱਚ ਬਰਗੂ ਸਿੰਙੀ, ਬਗਲ ਵਿੱਚ ਗਊ ਦੁੰਮ ਸਰਾਣੇ ਅਜਿਹੇ ਕਿੰਨੇ ਹੀ ਚਿਹਰੇ ਕਿਨਾਰੇ 'ਤੇ ਨਜ਼ਰ ਆ ਰਹੇ ਸਨ। ਇੱਕ ਨਾਂਗੇ ਸਾਧਾਂ ਦੀ ਢਾਣੀ ਕਿਸੇ ਨਾਲ ਬਹਿਸ ਰਹੀ ਸੀ :

"ਅਸੀਂ ਸਭ ਨੰਗੇ ਨਹੀਂ ਹਾਂ... ਅਸੀਂ ਨਾਂਗੇ ਹਾਂ...।" ਇਨ੍ਹਾਂ ਕਰੋਧੀ ਆਵਾਜ਼ਾਂ ਵਿੱਚੋਂ ਜਜ਼ਮਾਨਾਂ ਦੀਆਂ ਬੰਸਾਵਲੀਆਂ ਪੜ੍ਹਦੇ ਪਾਂਡਿਆਂ ਦੀ ਆਵਾਜ਼ ਸੁਣਦੀ। ਹੁਣ ਜੇ ਬਾਬਾ ਨਾਲ ਹੁੰਦਾ ਤਾਂ ਉਹ ਜ਼ਰੂਰ ਪੁੱਛਦਾ :

"ਸੰਪਰਦਾਵਾਂ ਹੀ ਸੰਪਰਦਾਵਾਂ ਨੇ... ਫ਼ਕੀਰ ਕਿੱਥੇ ਨੇ ਬਾਬਾ?"

ਪਰ ਹੁਣ ਸਾਹਮਣੇ ਵੇਖ ਕੇ ਤੁਰਨਾ ਪੈਣਾ ਸੀ; ਭੀੜ ਬਹੁਤ ਜ਼ਿਆਦਾ ਸੀ। ਲੋਕ ਤਾਂ ਖਹਿ ਕੇ ਲੰਘ ਜਾਂਦੇ ਸਨ, ਪਰ ਕਿਸੇ ਭਗਵੇ ਨਾਲ ਖਹਿਣ ਤੇ ਇੱਕ ਕਰੋਧੀ ਆਵਾਜ਼ ਸੁਣਦੀ। ਉਹ ਅਕਸਰ ਤੁਰਦੇ ਵੇਲੇ ਭਗਵਿਆਂ ਤੋਂ ਲੋਕਾਂ ਵੱਲ ਸਰਕਦਾ।

ਸਰਾਂ ਅੱਗੇ ਰਾਸ ਲੀਲਾ ਚੱਲ ਰਹੀ ਸੀ। ਸਫ਼ਰਾਂ ਤੋਂ ਆਏ ਲੋਕ ਥਕਾਵਟ ਨੂੰ ਰੌਚਕਤਾ ਨਾਲ ਭੁਲਾ ਰਹੇ ਸਨ। ਪਰ ਮਰਦਾਨਾ ਅੱਗੇ ਲੰਘ ਗਿਆ। ਲਸਣ ਨਾਲ ਲਾਲ ਕੀਤੀਆਂ ਅੱਖਾਂ ਵਾਲਾ ਇੱਕ ਚਿਹਰਾ ਉਹਦੇ ਅੱਗੇ ਆਇਆ :

"ਹਿੰਦੂ ਏ ਜਾਂ ਮੁਸਲਮਾਨ।" ਇਹ ਪ੍ਰਸ਼ਨ ਮਰਦਾਨਾ ਏਨੀ ਵਾਰ ਸੁਣ ਚੁੱਕਾ ਸੀ; ਹੁਣ ਇਹਦਾ ਸੁਆਲ ਬਣਦਾ ਹੀ ਨਹੀਂ ਸੀ। ਉਹ ਚੁੱਪਚਾਪ ਅੱਗੇ ਲੰਘ ਗਿਆ।

"ਚੰਗਾ ਕੀਤਾ ਤੂੰ ਉੱਤਰ ਨਹੀਂ ਦਿੱਤਾ।" ਪਿੱਛੇ ਮੁੜਕੇ ਵੇਖਣ ਦਾ ਕੋਈ ਫ਼ਾਇਦਾ ਨਹੀਂ ਸੀ; ਭੀੜ ਬਹੁਤ ਜ਼ਿਆਦਾ ਸੀ। ਅੱਗੇ ਮੰਤਰਾਂ ਦਾ ਉਚਾਰਨ ਸੁਣਨ ਲੱਗਾ। ਦੋਵੇਂ ਪਾਸੇ ਸਿਵੇ ਮਘ ਰਹੇ ਸਨ। ਮੌਤ ਨੂੰ ਸਲਾਹਾਂ ਦੇਂਦੀਆਂ ਪ੍ਰਾਰਥਨਾਵਾਂ ਬਹੁਤ ਸੋਗੀ ਸਨ। ਉਹ ਬੁਝੇ ਹੋਏ ਅੰਗੀਠਿਆਂ ਵਿਚੋਂ ਰਾਹ ਬਣਾਉਂਦਾ ਸਾਹਮਣੇ ਪੌੜੀਆਂ ਵੱਲ ਗਿਆ; ਜਿੱਥੋਂ ਬਲਦੇ ਸਿਵਿਆਂ ਨੂੰ ਸੰਬੰਧੀ ਵੇਖ ਰਹੇ ਸਨ। ਇੱਥੇ ਹੀ ਇੱਕ ਜਾਣੀ-ਪਛਾਣੀ ਆਵਾਜ਼ ਸੁਣੀ। ਇਹ ਸਫ਼ਰ 'ਚ ਮਿਲਿਆ ਓਹੀ ਫ਼ਕੀਰੀਆ ਪੰਡਿਤ ਸੀ ਜੋ ਪ੍ਰਾਣ ਤਿਆਗਣ ਲਈ ਇੱਥੇ ਆਇਆ ਸੀ। ਕਿਤੇ-ਕਿਤੇ ਪੌੜੀਆਂ ਰੁਕਕੇ ਇੱਕ ਥੜ੍ਹਾ ਜਿਹਾ ਬਣਾ ਲੈਂਦੀਆਂ ਸਨ; ਜਿੱਥੇ ਕੋਈ ਉਦਾਸ ਪਰਿਵਾਰ ਇਕੱਠਾ ਬੈਠਿਆ ਦਿਸਦਾ। ਮਰਦਾਨੇ ਨੇ ਇੱਕ ਵਾਰ ਫਿਰ ਮੱਘਦੇ ਅੰਗੀਠਿਆਂ ਦੇ ਧੂੰਏਂ ਵੱਲ ਵੇਖਿਆ; ਸਾਰੀ ਦਿਸ਼ਾ ਹਵਾ ਦੇ ਹੱਥ ਵਿੱਚ ਸੀ। ਪੰਡਤ ਨੇ ਆਪਣੇ ਵੱਲ

ਆਉਂਦੇ ਧੂੰਏਂ ਨੂੰ ਵੇਖ ਕੇ ਬੋਲਣਾ ਸ਼ੁਰੂ ਕਰ ਦਿੱਤਾ।

"ਕੱਲ੍ਹ ਬੇਰੌਣਕੇ ਜਹੇ ਰਸਤੇ ਦਿਸਣ ਲੱਗ ਪਏ ਸੀ। ਅੱਜ ਸਵੇਰੇ ਫਿਰ ਘਰ ਦੀਆਂ ਝਲਕਾਂ ਦਿਸਣ ਲੱਗ ਪਈਆਂ। ਬੱਸ ਅੰਗਿਆਰਾਂ ਦੇ ਢੇਰ ਉੱਪਰ ਬੈਠਾਂ। ਕਦੇ ਮੈਂ ਮੌਤ ਦੀ ਪੈਂਦ ਬੈਠਦਾਂ ਕਦੇ ਮੌਤ ਮੇਰੀ ਪੈਂਦ ਬੈਠ ਜਾਂਦੀ ਏ।"

ਹਵਾ ਦੇ ਜ਼ੋਰਦਾਰ ਬੁੱਲ੍ਹੇ ਨਾਲ ਸਭ ਧੂਏਂ ਦੀ ਲਪੇਟ ਵਿੱਚ ਆ ਗਏ। ਕਈਆਂ ਦੇ ਸਾਹ ਬੰਦ ਹੋਏ; ਕਈਆਂ ਨੂੰ ਹੁੱਥੂ ਛਿੜੇ। ਪਿਛਲੀਆਂ ਪੌੜੀਆਂ ਉੱਤੇ ਬਾਬੇ ਦੀ ਝਲਕ ਦਿੱਸੀ। ਬਾਬੇ ਕੋਲ ਬੈਠਾ ਕੋਈ ਬੋਲ ਰਿਹਾ ਸੀ : "ਸਾਰੀ ਉਮਰ ਬੁੱਤ ਦਿਸਦੇ ਰਹੇ; ਜਦੋਂ ਬੁੱਤਾਂ ਨੂੰ ਤਰਾਸ਼ਣ ਦੀ ਆਵਾਜ਼ ਸੁਣਨ ਲੱਗੀ ਤਾਂ ਇੰਦਰੀਆਂ ਸਾਥ ਛੱਡਣ ਲੱਗ ਪਈਆਂ ਨੇ।" ਕੁੱਝ ਸਿਵੇ ਹੌਲੀ-ਹੌਲੀ ਠੰਢੇ ਹੋ ਰਹੇ ਸਨ। ਵਾਰਸ ਕੋਲ ਜਾ ਕੇ ਅੱਗ ਨੂੰ ਠੋਕਰ ਮਾਰਦੇ ਤਾਂ ਜੋ ਕੋਈ ਅੰਗ ਬਾਕੀ ਨਾ ਰਹਿ ਜਾਵੇ। ਮਰਦਾਨੇ ਨੇ ਥੱਲੇ ਵਗਦੀ ਗੰਗਾ ਵਿੱਚ ਛੋਟੇ-ਛੋਟੇ ਆਕਾਰਾਂ ਨੂੰ ਤੈਰਦੇ ਅੱਗੇ ਲੰਘਦੇ ਵੇਖਿਆ। ਫਿਰ ਇਨ੍ਹਾਂ ਜਲਦੇ ਸਰੀਰਾਂ ਨੇ ਰਾਖ ਬਣਕੇ ਹਾਲੇ ਪਾਣੀ ਉੱਪਰ ਤੈਰਨਾ ਵੀ ਸੀ। ਮਰਦਾਨਾ ਚੁੱਪਚਾਪ ਬਾਬੇ ਕੋਲ ਬੈਠਾ ਰਿਹਾ।

"ਲਓ ਫਿਰ ਸੁਲਘ ਪਏ ਪਰਾਣ।" ਔਖੇ ਸਾਹ ਲੈਂਦਾ ਬਿਰਧ ਫ਼ਕੀਰੀਆ ਹੋਰ ਵੀ ਖਿੱਝ ਗਿਆ। ਉਹਨੇ ਸਾਹਾਂ ਨੂੰ ਰੋਕ ਕੇ ਮੂੰਹ ਜ਼ੋਰ ਦੀ ਫੁਲਾਇਆ।

"ਐਨੀ ਦੇਰ ਦੇ ਬੈਠੇ ਹੋ; ਤੁਸੀਂ ਕਿਉਂ ਨਹੀਂ ਬੋਲਦੇ ਨਾਨਕ ਸ਼ਾਹ?"

"ਇਹ ਤਾਂ ਪ੍ਰਾਣਾ ਨੂੰ ਵਿਦਾ ਕਰਨ ਦੀ ਵਿਧੀ ਨਹੀਂ ਹੈ। ਸਭ ਤੋਂ ਨੇੜੇ ਰਹੇ ਸੁਆਸਾਂ ਨਾਲ ਇਸ ਤਰ੍ਹਾਂ ਦਾ ਵਿਵਹਾਰ?"

"ਫਿਰ ਕੋਈ ਉਪਾਅ ਦੱਸੋ ਮਹਾਂਰਿਸ਼ੀ?"

"ਜਿਸ ਤੋਂ ਤੂੰ ਵਿਦਾ ਮੰਗ ਰਿਹਾਂ; ਉਹ ਤਾਂ ਦੇਹ ਹੈ ਹੀ ਨਹੀਂ।"

"ਹੁਣ ਮੈਂ ਖ਼ਿਆਲਾਂ ਨੂੰ ਕਿਵੇਂ ਪੁੱਛਾਂ ਕਿ ਤੁਹਾਡੀ ਯੋਜਨਾ ਕੀ ਹੈ?"

ਸ਼ਾਮ ਦੀ ਵਾਛੜ ਨਾਲ ਲੋਕ ਇੱਧਰ-ਉੱਧਰ ਜਾਣ ਲੱਗੇ। ਮਘਦੇ ਸਿਵਿਆਂ ਵਿੱਚ ਲਟਾਲਟ ਬਲਦੀਆਂ ਦੇਹਾਂ ਥੋੜ੍ਹੀ ਦੇਰ ਲਈ ਧੂੰਏਂ ਵਿੱਚ ਘਿਰ ਗਈਆਂ। ਸ਼ਾਮ ਢਲ ਰਹੀ ਸੀ। ਕਿਤੇ-ਕਿਤੇ ਆਰਤੀ ਨਾਲ ਟੱਲੀਆਂ ਦੀ ਆਵਾਜ਼ ਸੁਣਨ ਲੱਗੀ। ਗੰਗਾ ਵਿੱਚ ਲੋਕ ਚਿਰਾਗ ਬਾਲ਼ ਕੇ ਛੱਡ ਰਹੇ ਸਨ। ਹੌਲੀ-ਹੌਲੀ ਚੱਲਦੇ ਪਾਣੀ ਉੱਪਰ ਤੈਰਦੀ ਰੋਸ਼ਨੀ ਜ਼ਿੰਦਗੀ ਤੇ ਮੌਤ ਦੀ ਇਕਸਾਰਤਾ ਵਿਖਾਉਂਦੀ ਬਲਦੇ ਸਿਵਿਆਂ ਕੋਲੋਂ ਲੰਘਦੀ ਦਿਸ ਰਹੀ ਸੀ। ਫੁੱਲਾਂ ਨਾਲ ਢਕੀਆਂ ਨਵੀਆਂ ਅਰਥੀਆਂ ਪਹੁੰਚ ਰਹੀਆਂ ਸਨ।

"ਬਾਬਾ ਕਿਸਦਾ ਕੋਲ਼ ਵੇਖਾਂ... ਕਿਸ ਨੂੰ ਕਿਵੇਂ ਵੇਖਾਂ?"

"ਕਲੀਆਂ ਕੋਲ ਰੁੱਕ; ਫ਼ੁੱਲ ਬਣਦਾ ਦਿਸੇਗਾ।" ਉਹ ਵਾਪਸ ਆਪਣੇ ਟਿਕਾਣੇ ਵੱਲ ਆ ਰਹੇ ਸਨ।

## ਕਾਂਡ ਬਾਈਵਾਂ

ਮੰਦਰਾਂ ਦੇ ਮਘੋਰਿਆਂ 'ਚੋਂ ਪੰਛੀ ਜਾਗ ਪਏ ਸਨ। ਖੜਤਾਲਾਂ ਸੰਖਾਂ, ਸਿੰਙੀਆਂ ਨਾਲ ਘਾਟੀਆਂ ਗੂੰਜ ਰਹੀਆਂ ਸਨ। ਸ਼ਾਇਦ ਪੰਛੀ ਇਸੇ ਲਈ ਉੱਡੇ ਸਨ। ਇੱਕ ਕੁਟੀਆ ਅੱਗੇ ਵੱਡਾ ਬਰੋਟਾ ਖੜ੍ਹਾ ਸੀ ਜਿਸ ਥੱਲੇ ਉਨ੍ਹਾਂ ਰਾਤ ਕੱਟੀ ਸੀ। ਉਹ ਜਦ ਵੀ ਜਗ੍ਹਾ ਛੱਡ ਕੇ ਵਾਪਸ ਰਾਤ ਨੂੰ ਉਸ ਜਗ੍ਹਾ ਆਉਂਦੇ ਤਾਂ ਉਹ ਥਾਂ ਕੋਈ ਹੋਰ ਮੱਲ ਲੈਂਦਾ। ਬਰੋਟੇ ਦੀਆਂ ਲੰਬੀਆਂ ਜੜ੍ਹਾਂ ਨਾਲ ਸਾਰੀ ਰਾਤ ਇੱਕ ਸਾਧੂ ਪੁੱਠਾ ਲਟਕਦਾ ਰਿਹਾ। ਉਹਦੇ ਸਾਹਮਣੇ ਇੱਕ ਨਾਂਗੇ ਸਾਧੂ ਨੇ ਮਨੁੱਖੀ ਖੋਪੜੀ ਉੱਪਰ ਚਿਰਾਗ ਬਾਲ ਦਿੱਤਾ। ਰਾਤ ਨੂੰ ਕਈ ਵਾਰੀ ਦੋਵਾਂ ਦੀ ਕਹਾ ਸੁਣੀ ਹੋਈ। ਉਹ 'ਸਾਧੂਕੜੀ' ਬੋਲੀ ਵਿੱਚ ਬੋਲਦੇ ਕੁੱਝ ਸਮਝ ਨਾ ਆਉਂਦਾ। ਏਨਾਂ ਜਰੂਰ ਸਮਝ ਆਉਂਦਾ ਸੀ ਕਿ ਪੁੱਠੇ ਲਟਕੇ ਸਾਧੂ ਦੀਆਂ ਅੱਖਾਂ ਚਾਨਣ ਨਹੀਂ ਸੀ ਝੱਲ ਰਹੀਆਂ। ਰਾਤ ਕੀਰਤਨ ਵੇਲੇ ਦੋਵੇਂ ਆਪੋ ਆਪਣੀ ਜਗ੍ਹਾ 'ਤੇ ਸੁਣਦੇ ਰਹੇ। ਆਮ ਲੋਕਾਂ ਤੇ ਗਾਇਕ ਢਾਣੀਆਂ ਨਾਲ ਕਾਫ਼ੀ ਇਕੱਠ ਹੋ ਗਿਆ ਸੀ। ਵਿਚਕਾਰ ਉਹ ਸਾਧੂ ਉਸੇ ਤਰ੍ਹਾਂ ਲਟਕਦਾ ਰਿਹਾ। ਲੋਕਾਂ ਨੇ ਉਹਦੇ ਲਟਕਣ ਲਈ ਜਗ੍ਹਾ ਛੱਡ ਦਿੱਤੀ ਸੀ। ਸਵੇਰੇ ਮਰਦਾਨੇ ਨੇ ਵੇਖਿਆ ਬਰੋਟੇ ਦੀ ਜੜ੍ਹ ਸੁੰਨੀ ਸੀ। "ਗਿੱਲੀ ਥਾਂ ਤੇ ਨਹੀਂ ਸੀ ਪੈਣਾ... ਲੱਕ ਪੀੜਾਂ ਹੋਣ ਲੱਗ ਪੈਣਗੀਆਂ।" ਕੁੱਝ ਦੇਰ ਪਹਿਲਾਂ ਉਹ ਏਦਾਂ ਕਹਿੰਦਾ ਕੋਲੋਂ ਲੰਘ ਗਿਆ ਸੀ। ਬਾਬਾ ਅਜੇ ਵੀ ਸਮਾਧੀ ਵਿੱਚ ਸੀ। ਸੂਰਜ ਥੋੜ੍ਹਾ ਉੱਪਰ ਦਿਸਣ ਲੱਗ ਪਿਆ ਸੀ। ਲੋਕ ਆਪੋ ਆਪਣੀਆਂ ਥਾਂਵਾਂ ਛੱਡ ਰਹੇ ਸਨ। ਪਰ ਇੱਕ ਵੱਡਾ ਸਾਧਾਂ ਦਾ ਜਥਾ ਖੜਾਵਾਂ ਸਿਰ ਥੱਲੇ ਲੈ ਹਾਲੇ ਵੀ ਸੁੱਤਾ ਪਿਆ ਸੀ। ਲੋਕ ਉਨ੍ਹਾਂ ਤੋਂ ਪਾਸਾ ਵੱਟ ਲੰਘੀ ਜਾ ਰਹੇ ਸਨ। ਏਨੇ ਵੱਡੇ ਰੌਲੇ ਵਿੱਚ ਵੀ ਉਨਾਂ ਦੀ ਜਾਗ ਨਹੀਂ ਸੀ ਖੁੱਲ੍ਹ ਰਹੀ। ਇਹ ਕਿਸੇ ਸਮੂਹਕ ਨੀਂਦ ਦੀ ਇੱਛਾ ਸੀ। ਉਨ੍ਹਾਂ ਕੋਲ ਇੱਕ ਲੰਬੀ ਦਾਹੜੀ ਵਾਲਾ ਸਾਧੂ ਜਿਸਦਾ ਇੱਕ ਪੈਰ ਛੋਟਾ ਸੀ; ਸਾਹਮਣੇ ਆਪਣੇ ਅਣਦਾੜ੍ਹੀਏ ਸ਼ਿਸ਼ ਨੂੰ ਇਸ਼ਾਰਾ ਕਰ ਰਿਹਾ ਸੀ। ਸ਼ਿਸ਼ ਨੇ ਦੂਰੋਂ ਹੀ ਜ਼ਮੀਨ 'ਤੇ ਸਿਰ ਟੇਕ ਕੇ ਪ੍ਰਣਾਮ ਕੀਤਾ। ਤਿੰਨ ਹੱਥ ਪਿੱਛੇ ਹਟ ਗੁਰੂ ਦੇ ਚਰਨਾਂ ਦੀ ਧੂੜ ਚੁੱਕੀ। ਗੁਰੂ ਦਾ ਛੋਟਾ ਪੈਰ ਅੱਧਾ ਕਦਮ ਅੱਗੇ ਵਧਿਆ।

"ਚੱਲ ਤੂੰ ਪੈਰੀਂ ਹੱਥ ਹੀ ਲਾਦੇ; ਵੱਗਦਾ ਪਾਣੀ ਏ ਮੈਂ ਇਸ਼ਨਾਨ ਕਰ ਲਵਾਂਗਾ।"

ਮਰਦਾਨੇ ਨੇ ਬਾਬੇ ਨੂੰ ਸਮਾਧੀ ਤੋਂ ਬਾਹਰ ਆਉਂਦੇ ਵੇਖਿਆ; ਪਰ ਉਹਤੋਂ ਚੁੱਪ ਨਾ ਰਿਹਾ ਗਿਆ :

"ਬਾਬਾ...ਬਹੁਤ ਹੀ ਉਦਾਸ ਲੋਕਾਂ ਦੇ ਹੱਥਾਂ ਵਿੱਚ ਆ ਗਿਆ ਏ ਸੰਨਿਆਸ ਬਾਬਾ।"

"ਹਾਂ ਮਰਦਾਨਿਆਂ ਤੂੰ ਖਰੀ ਸੋਚੀ...।"

"ਬਾਬਾ ਜੇ ਇੱਥੇ ਧੁਨਾਂ ਨਾਲ ਮੇਰੇ ਪ੍ਰਾਣ ਸੁਆਦਲੇ ਨਾ ਹੋਣ, ਮੈਂ ਤਾਂ ਸਾਹ ਵੀ ਨਾ ਲੈ ਸਕਾਂ।" ਮਰਦਾਨਾ ਕਈ ਵਾਰੀ ਅਜਿਹੇ ਵੇਲੇ ਤੁਕਬੰਦੀ ਵਿੱਚ ਬੋਲਦਾ; ਪੁੱਛਦਾ ਹੀ ਜਾਂਦਾ; ਉੱਤਰ ਦੀ ਉਡੀਕ ਕਾਫ਼ੀ ਦੇਰ ਬਾਅਦ ਯਾਦ ਆਉਂਦੀ। ਅਜਿਹਾ ਉਸ ਵੇਲੇ ਹੁੰਦਾ ਜਦੋਂ ਪੁੱਛਣ ਲਈ ਕਈ-ਕਈ ਪਹਿਰ ਉਹ ਸੋਚਾਂ ਵਿੱਚ ਲੰਘਾ ਦੇਂਦਾ। ਅੱਜ ਉਹਦੀ ਲਗਾਤਾਰ ਪੁੱਛਣ ਦੀ ਵਾਰੀ ਸੀ:

"ਏਨੇ ਫ਼ਕੀਰਾਂ ਵਿੱਚ ਇਹ ਸ਼ਬਦਾਂ ਦੀ ਵਿਅਰਥਤਾ ਦੀ ਸੰਭਾਵਨਾ ਕਿਉਂ ਵੱਧ ਜਾਂਦੀ ਏ ਬਾਬਾ...?" ਉਹ ਦੋਵੇਂ ਜਗ੍ਹਾ ਛੱਡ ਤੁਰ ਪਏ ਸਨ।

"ਇਹ ਬਰਕਤਾਂ ਦਾ ਮੇਲ ਕਿਉਂ ਨਹੀਂ ਹੁੰਦਾ?" ਉਹਨੇ ਬਾਬੇ ਵੱਲ ਗ਼ੌਰ ਨਾਲ ਵੇਖਿਆ।

"ਇਹ ਤੀਰਥਾਂ ਵਿੱਚ ਫਿਰਦੇ ਲੋਕ ਏਨੇ ਡਰੇ ਹੋਏ ਕਿਉਂ ਜਾਪਦੇ ਨੇ ਬਾਬਾ?"

"ਇੱਥੇ ਇਨ੍ਹਾਂ ਨੂੰ ਇਹੋ ਜਿਹਾ ਕੀ ਯਾਦ ਆ ਗਿਆ?"

"ਕੀ ਮੌਤ ਤੋਂ ਬਿਨਾਂ ਹੋਰ ਕੋਈ ਡਰ ਹੈ ਹੀ ਨਹੀਂ?" ਅੱਗੇ ਭੀੜ ਹੋਰ ਵੱਧ ਗਈ ਸੀ। ਕਈ ਵਾਰੀ ਏਦਾਂ ਜਾਪਦਾ ਜਿਵੇਂ ਮਰਦਾਨੇ ਦੀ ਜਗ੍ਹਾ ਕੋਈ ਨਵਾਂ ਸਾਧਕ ਪੁੱਛ ਰਿਹਾ ਹੋਵੇ।

"ਇਹ ਜਿਵੇਂ ਕਬੂਤਰ ਪੌੜੀਆਂ ਤੋਂ ਉਤਰਦੇ ਨੇ... ਮੌਤ ਦਾ ਹੁਨਰ ਇਵੇਂ ਉਤਰੇ ਸਰੀਰ 'ਚੋਂ।" ਇਹ ਪਹਿਲਾ ਉੱਤਰ ਸੀ। ਪਰ ਅਗਲਾ ਉੱਤਰ ਕੋਈ ਹੋਰ ਦੇ ਰਿਹਾ ਸੀ:

"ਸੰਪਰਦਾ ਅੱਧਾ ਸੱਚ ਹੈ...।" ਦੋ ਫ਼ਕੀਰ ਇੱਕ ਦੂਜੇ ਨੂੰ ਮਨਾਉਂਦੇ ਗੱਲ ਜਾਰੀ ਰੱਖ ਰਹੇ ਸਨ। ਪਰ ਉਸੇ ਵੇਲੇ ਖੱਬੇ ਪਾਸਿਉਂ ਕਿਸੇ ਜਨਾਨੀ ਦੀ ਆਵਾਜ਼ ਆਈ :

"ਬੈਠ ਨਹੀਂ ਹੁੰਦਾ ਜੀਅ ਕਰਦਾ ਰਾਖ ਦੀਆਂ ਢੇਰੀਆਂ ਨੂੰ ਮਧਾ ਕੇ ਤੁਰਾਂ...।"

ਆਪਣੇ ਕੰਨਾਂ ਦੇ ਟਾਂਕਿਆਂ ਨੂੰ ਬਚਾਉਂਦੀ ਉਹ ਵੇਸਵਾ ਉਸੇ ਬੁੱਢੀ ਨਾਲ ਤੁਰੀ ਜਾਂਦੀ ਬੋਲਦੀ ਜਾ ਰਹੀ ਸੀ।

"ਸਭ ਸਾਧਾਂ ਦੇ ਗਧੇ ਹਰੀਦੁਆਰ ਆ ਕੇ ਵੇਹਲੇ ਹੋ ਜਾਂਦੇ ਨੇ... ਇਹ ਲੋਕਾਂ ਵਿੱਚ ਕਿਉਂ ਛੱਡ ਦੇਂਦੇ ਨੇ...?" ਬੁੱਢੀ ਇੱਕ ਗਧੇ ਨੂੰ ਹੱਕਦੀ ਆਪਣੇ ਤੋਂ ਦੂਰ ਕਰਦੀ ਗਈ।

"ਇਧਰ ਆ ਵਲਟੋਹੇ ਵਿੱਚ ਖਿਚੜੀ ਪੱਕ ਰਹੀ ਏ...।"

"ਹਾਂ ਭੁੱਖ ਤਾਂ ਲੱਗੀ ਏ... ਪਰ ਹਾਲੇ ਗਰਮ ਹੋਵੇਗੀ...।"

ਜਿੰਨੇ ਉੱਤਰ ਆਏ ਸਨ; ਉਹਨੇ ਓਨੇ ਸੁਆਲ ਨਹੀਂ ਸੀ ਕੀਤੇ। ਮਰਦਾਨੇ ਨੇ ਇੱਕ ਵਾਰ ਫਿਰ ਪਹਿਲੀ ਅਵਸਥਾ ਵਿੱਚ ਆਉਣ ਦੀ ਕੋਸ਼ਿਸ਼ ਕੀਤੀ। ਨਾਲ ਚੱਲਦੀ ਗੰਗਾ ਦੇ ਪਾਣੀ ਵਿੱਚ ਲਿਸ਼ਕਦੀ ਧੁੱਪ ਦੇ ਲਿਸ਼ਕਾਰੇ ਹੁਣ ਬਹੁਤ ਨੇੜੇ ਸਨ। ਉਨ੍ਹਾਂ ਅੱਗੇ ਹੁਣ ਸਾਜ਼ੀਆਂ ਦਾ ਇੱਕ ਸਮੂਹ ਚੱਲ ਰਿਹਾ ਸੀ। ਹਰ ਇੱਕ ਕੋਲ ਸਾਜ਼ ਸੀ। ਇੱਕ ਵਾਰੀ ਆਪਣਿਆਂ ਨਾਲ ਫਿਰ ਬੋਲਣ ਨੂੰ ਜੀਅ ਕੀਤਾ।

"ਸਾਰਾ ਸਜਿੰਦਿਆਂ ਦਾ ਹੀ ਟੋਲਾ ਏ। ਕਿੱਧਰ ਗਏ ਗਮਾਂਤਰੂ? ਕਿਤੇ ਸ਼ਬਦ ਬਹੁਤ ਸੋਹਲ ਤਾਂ ਨੀ ਹੋ ਗਏ?" ਉਧਰੋਂ ਕੋਈ ਉੱਤਰ ਨਹੀਂ ਆਇਆ। ਹਾਂ ਬਾਬੇ ਨੇ ਅੱਜ ਇਸ ਤਰ੍ਹਾਂ ਪੁਕਾਰਿਆ : "ਸੁਣ ਮੇਰੇ ਮੀਤਾ...।" ਪਰ ਬਾਬਾ ਅੱਗੇ ਤੁਰਦੇ

ਸਜਿੰਦਿਆਂ ਵੱਲ ਵੇਖ ਮੁਸਕਰਾ ਵੀ ਰਿਹਾ ਸੀ।

"ਆਕਾਰ ਤੇ ਸ਼ਬਦ ਦੀ ਵਿੱਥ ਨੂੰ ਪਿੱਛੇ ਵੱਲ ਨਾ ਮੋੜ ਮਰਦਾਨਿਆ...। ਜਿਸਨੇ ਜਾਣਿਆ ਉਸਨੇ ਜਾਣਿਆ...।" ਗੰਗਾ ਦਾ ਕਿਨਾਰਾ ਦਿਸਣ ਲੱਗ ਪਿਆ ਸੀ। ਜਿਹੋ ਜਿਹਾ ਦਿਸਿਆ ਸੀ; ਉਸੇ ਨੂੰ ਵੇਖਣ ਦੀ ਸਰਲਤਾ ਵਿੱਚ ਉਤਰਨ ਨੂੰ ਜੀਅ ਕੀਤਾ। ਇਹ ਸਜਿੰਦਿਆਂ ਨੇ ਕੀ ਸੁਣ ਲਿਆ ਸੀ? ਛੋਟੀਆਂ-ਛੋਟੀਆਂ ਪਛਾਣਾਂ ਵਿੱਚ ਤੱਕਦੇ; ਕਿਤੇ ਸਾਜ਼ਾਂ ਨੇ ਬਾਬੇ ਦੀ ਆਵਾਜ਼ ਤਾਂ ਨਹੀਂ ਪਛਾਣ ਲਈ ਸੀ। ਏਨੇ ਸਾਜ਼ੀ ਗੰਗਾ ਦੇ ਕਿਨਾਰੇ ਵੱਲ ਆਉਂਦੇ ਵੇਖ ਲੋਕ ਹੈਰਾਨੀ ਨਾਲ ਵੇਖਣ ਲੱਗੇ। ਕੁੱਝ ਦੇਰ ਇੰਤਜ਼ਾਰ ਕਰਕੇ ਵਿਚੋਂ ਕਿਸੇ ਨੇ ਹੌਲੀ ਜਹੇ ਕਿਹਾ :

"ਅਸਲੀ ਮਰਾਸੀ ਕੌਣ ਏ? ਗਾਣਾ ਸ਼ੁਰੂ ਕਰੋ।" ਸਜਿੰਦੇ ਹੱਸ ਪਏ ਸਨ।

ਗੰਗਾ ਕਿਨਾਰੇ ਉਤਰੇ ਬਸਤਰਾਂ ਦੇ ਅੰਬਾਰ ਸਨ। ਇਹ ਜੋ ਉਤਾਰੇ ਗਏ ਸਨ; ਉਨ੍ਹਾਂ ਨੂੰ ਪਹਿਨਣ ਲਈ ਸਰੀਰਾਂ ਨੇ ਫਿਰ ਮੁੜਨਾ ਸੀ। ਚੋਗੇ, ਮਧੂਕੜੀਆਂ, ਬਾਣਿਆਂ ਉੱਪਰ ਮਾਲਾਵਾਂ ਦੇ ਗੁੱਛੇ ਪਏ ਸਨ। ਖੜਾਵਾਂ ਦੀਆਂ ਕਤਾਰਾਂ ਸਨ ਤੇ ਅੱਗੇ ਕਾਸਿਆਂ ਦੀਆਂ ਨਿਸ਼ਾਨੀਆਂ ਸਨ। ਆਮ ਲੋਕਾਂ ਤੇ ਸਾਧਾਂ ਵਿਚਕਾਰ ਜੋ ਵਿੱਥ ਸੀ; ਬਾਬਾ ਉਹਦੇ ਵਿਚਕਾਰ ਜਾ ਕੇ ਖੜ੍ਹ ਗਿਆ। ਸਵੇਰ ਸੀ ਵਗਦੇ ਪਾਣੀ 'ਚੋਂ ਭਾਫ਼ ਉੱਡ ਰਹੀ ਸੀ। ਕੰਢਿਆਂ ਵੱਲ ਉੱਠਦੀਆਂ ਚਪਟੀਆਂ ਲਹਿਰਾਂ ਪਾਣੀ ਵਿੱਚ ਉਤਰਦੇ ਪੈਰਾਂ ਨੂੰ ਧੋਂਹਦੀਆਂ। ਇਹ ਫ਼ਕੀਰਾਂ ਤੇ ਲੋਕਾਂ ਵਿੱਚਲੀ ਵੰਡੀ ਜਗ੍ਹਾ ਕੌਣ ਆਇਆ ਹੈ? ਕਈ ਸਾਧੂ ਅੱਖਾਂ ਨੇ ਗ਼ੌਰ ਨਾਲ ਵੇਖਿਆ। ਮਰਦਾਨੇ ਨੇ ਬਾਬੇ ਨੂੰ ਪਾਣੀ ਵਿੱਚ ਉਤਰਦੇ ਵੇਖਿਆ। ਬਾਬਾ ਜਦ ਵੀ ਇਸ ਤਰ੍ਹਾਂ ਦੇ ਵਗਦੇ ਪਾਣੀ ਵਿੱਚ ਉਤਰਦਾ; ਵੇਈਂ ਨਦੀ ਦਾ ਵਿਛੋੜਾ ਕਾਂਬਾ ਛੇੜ ਦੇਂਦਾ ਏ। ਹਾਲਾਂਕਿ ਅੱਜ ਉਹ ਆਪ ਬਾਬੇ ਦੇ ਨਾਲ਼ ਪਾਣੀ ਵਿੱਚ ਸੀ। ਫਿਰ ਵੀ ਅਗਲੇ ਪਲ ਆਪਣੇ ਨਾਲ਼ ਰਹਿਣਗੇ ਵੀ ਸੋਚ ਕੇ ਆਪਣੇ ਉੱਖੜੇ ਸਾਹਾਂ ਦੀ ਸੰਧੀ ਨੂੰ ਪਾਣੀ ਵੱਲ ਵੇਖਣ ਲਈ ਕਿਹਾ : "ਹੇ ਗੰਗਾ ਮਾਈ ਸਾਰੀਆਂ ਵਾਸ਼ਨਾਵਾਂ ਅੱਜ ਤੈਨੂੰ ਸੌਂਪ ਚੱਲਿਆਂ।" ਕੋਲੋਂ ਇੱਕ ਆਵਾਜ਼ ਜਾਣੀ ਪਛਾਣੀ ਆਈ।

"ਤੂੰ ਹਾਲੇ ਮਰਿਆ ਨਹੀਂ...?"

"ਚੀਜ਼ਾਂ ਫਿਰ ਤੋਂ ਸੁਆਦ ਲੱਗਣ ਲੱਗ ਪਈਆਂ ਨੇ।" ਫ਼ਕੀਰੀਏ ਪੰਡਿਤ ਦੀ ਹੁਣ ਕਿਨਾਰਿਓਂ ਅੰਦਰ ਆਉਣ ਦੀ ਹਿੰਮਤ ਨਹੀਂ ਸੀ। ਪੁੱਛਣ ਵਾਲਾ ਉਹਨੂੰ ਫੜ੍ਹ ਕੇ ਪਾਣੀ ਅੰਦਰ ਲੈ ਕੇ ਆ ਰਿਹਾ ਸੀ। ਬਾਬਾ ਕੰਢੇ ਤੋਂ ਥੋੜ੍ਹਾ ਦੂਰ ਲੰਘ ਗਿਆ ਸੀ। ਮਰਦਾਨਾ ਵੀ ਉਸੇ ਤਰਫ਼ ਡੂੰਘੇ ਪਾਣੀ ਵੱਲ ਚੱਲ ਪਿਆ।

ਮਰਦਾਨੇ ਦਾ ਧੁੰਨੀ ਤੱਕ ਪਿੰਡਾ ਤਰਲ ਹੋ ਗਿਆ ਸੀ। ਸੂਰਜ ਚੜ੍ਹਣ ਨਾਲ਼ ਗੰਗਾ ਉੱਤੇ ਪਰਛਾਂਵੇਂ ਹੀ ਪਰਛਾਂਵੇਂ ਨਜ਼ਰ ਆਉਣ ਲੱਗੇ। ਪਰਛਾਂਵੇਂ ਉਹੀ ਸਨ ਪਰ ਪਾਣੀ ਉਹ ਨਹੀਂ ਸੀ ਰਹਿ ਰਿਹਾ। ਸਭ ਪਰਛਾਂਵੇਂ ਸੂਰਜ ਵੱਲ ਪਾਣੀ ਸੁੱਟਦੇ ਦਿਸਦੇ। ਆਪਣੇ ਹੀ ਸੁੱਟੇ ਪਾਣੀ ਦਾ ਪਰਛਾਂਵਾਂ ਅਸਮਾਨ ਉੱਪਰ ਉੱਠਦਾ ਤੇ ਉੱਪਰ ਬਿਖਰੇ ਪਾਣੀ ਨਾਲ਼ ਖ਼ਤਮ ਹੋ ਜਾਂਦਾ। ਗੱਲ ਇਥੋਂ ਹੀ ਸ਼ੁਰੂ ਹੋਈ ਸੀ :

"ਅਸੀਂ ਤਾਂ ਪਿੱਤਰਾਂ ਨੂੰ ਪਾਣੀ ਦੇ ਰਹੇ ਆਂ... ਤੁਸੀਂ ਸਾਡੀਆਂ ਪਿੱਠਾਂ ਪਿੱਛੇ ਕਿਸ ਵੱਲ ਪਾਣੀ ਸੁੱਟ ਰਹੇ ਹੋ?" ਬਾਬੇ ਨੇ ਇੱਕ ਵਾਰ ਉਸ ਚਿਹਰੇ ਵੱਲ ਵੇਖਿਆ ਤੇ ਪਾਣੀ ਸੁੱਟਣਾ ਜਾਰੀ ਰੱਖਿਆ। ਅਜਿਹੇ ਵੇਲੇ ਬਾਬੇ ਕੋਲੋਂ ਇੱਕ 'ਗਰਜ਼'

ਸੁਣਦੀ।

ਇਸ ਤੋਂ ਬਾਅਦ ਅਜਿਹਾ ਕੁੱਝ ਵਾਪਰਦਾ ਜਿਸ ਨੂੰ ਵੇਖਣ ਸੁਣਨ ਲਈ ਆਪਣੇ ਆਪ ਨੂੰ ਸਾਂਭਣਾ ਪੈਂਦਾ। ਮਰਦਾਨੇ ਨੇ ਪਾਣੀ ਵਿੱਚ ਬਾਬੇ ਵੱਲ ਦੋ ਕਦਮ ਹੋਰ ਪੁੱਟੇ।

"ਤੂੰ ਹੈਂ ਕੌਣ? ਹਿੰਦੂ ਏਂ ਜਾਂ ਕੋਈ ਹੋਰ?" ਵਾਰੀ-ਵਾਰੀ ਕਈ ਆਵਾਜ਼ਾਂ ਦੇ ਪ੍ਰਸ਼ਨ ਸੁਣੇ।

"ਹਿੰਦੂ ਏਂ ਤਾਂ ਪਿੱਤਰਾਂ ਨੂੰ ਪਾਣੀ ਦੇਹ।"

"ਚੜ੍ਹਦੇ ਸੂਰਜ ਵੱਲ ਪਿੱਠ ਕਰੀਦੀਏ ਕਿਤੇ।" ਤਰਲਤਾ ਵਿੱਚ ਖੜ੍ਹੇ ਲੋਕਾਂ ਦੇ ਸੁਆਲ ਕਠੋਰ ਹੁੰਦੇ ਜਾ ਰਹੇ ਸਨ। ਪਾਣੀ ਵਿੱਚ ਛੋਟੇ ਜਹੇ ਪਿੰਡ ਜਿੰਨਾਂ ਇਕੱਠ ਹੋ ਗਿਆ ਸੀ। ਮਰਦਾਨੇ ਨੇ ਦੂਰ ਕੰਢੇ ਉੱਤੇ ਪਈ ਰਬਾਬ ਵੱਲ ਵੇਖਿਆ। ਉਸੇ ਪਲ ਬਾਬਾ ਉਨ੍ਹਾਂ ਵੱਲ ਘੁੰਮਿਆ। ਕੋਈ ਉੱਤਰ ਨਾ ਸੁਣ ਕੇ ਆਵਾਜ਼ਾਂ ਹੋਰ ਤਲਖ ਹੋ ਗਈਆਂ ਸਨ।

"ਤੂੰ ਦੱਸਿਆ ਨਹੀਂ ਛਿਪਦੇ ਵੱਲ ਪਾਣੀ ਕਿਸ ਵੱਲ?"

"ਇੱਧਰ ਆਪਣਾ ਗਰਾਂ ਏ ... ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾਂ।"

"ਵੇਖੋ ਉਏ ਅੱਜ-ਕੱਲ੍ਹ ਦੇ ਲੋਕ ਕਿੰਨੇ ਸਿੱਧੇ ਨੇ... ਲਹੌਰ ਤੋਂ ਪਾਰ ਪਾਣੀ ਸੁੱਟਣ ਨੂੰ ਫਿਰਦਾ ਏ।"

"ਤੁਹਾਡੇ ਪਿੱਤਰ ਤਾਂ ਮੈਥੋਂ ਵੀ ਕਿਤੇ ਦੂਰ ਨੇ...।" ਕਈ ਸਾਧੂ ਇਕੱਠੇ ਕੋਲ ਆਏ। ਨੰਗੇ ਪਿੰਡਿਆਂ ਵਿੱਚ ਉਨ੍ਹਾਂ ਦੀ ਪਛਾਣ ਇਹੋ ਸੀ ਕਿ ਉਹ ਜਵਾਬ ਸੁਣਨ ਦੇ ਸਬਰ ਵਿੱਚ ਨਹੀਂ ਸਨ।

"ਤੁਹਾਡਾ ਪੁੱਜਿਆ ਪਾਣੀ ਕਿੱਥੇ ਹੈ? ਜੇ ਦਿਸਣ ਦੀ ਹੱਦ ਵਿੱਚ ਨਹੀਂ ਹੈ ਤਾਂ ਪਹੁੰਚਿਆ ਕਿਵੇਂ?"

"ਤੇਰੇ ਤਰਕ ਨਾਸਤਿਕ ਨੇ।"

"ਸੱਚ-ਸੱਚ ਦੱਸ ਕਿਉਂ ਉਤਰਿਆ ਏਂ ਗੰਗਾ ਵਿੱਚ?"

"ਚਾਨਣ ਨੂੰ ਕਾਹਦਾ ਪਰਦਾ?" ਯਾਤਰੂ ਤੇ ਸਾਧੂ ਇਕਮੁੱਠ ਹੋ ਗਏ ਸਨ। ਅਜਿਹੇ ਹੀ ਵੇਲੇ ਬਾਬੇ ਦੇ ਕੋਮਲ ਸਾਹਾਂ ਦੀ ਗਰਜ਼ ਸੁਣਦੀ ਹੈ।

"ਜੋ ਤੁਸੀਂ ਆਪਣੇ ਆਪ ਨੂੰ ਪੁੱਛਣਾ ਏਂ ਉਹ ਮੈਥੋਂ ਕਿਉਂ ਪੁੱਛਦੇ ਹੋ?"

"ਇਹ ਪੂਰਬ ਵੱਲ ਪਾਣੀ ਨਾ ਦੇਣ ਦਾ ਕੀ ਓਹਲਾ ਏ?" ਇੱਕ ਜਟਾਧਾਰੀ ਬਿਰਧ ਸਾਹਮਣੇ ਆਇਆ। ਬਿਨਾਂ ਪਹਿਰਾਵੇ ਤੋਂ ਸਾਧੂ ਨੂੰ ਆਪਣੀ ਪਛਾਣ ਕਰਾਉਣੀ ਕਿੰਨੀ ਔਖੀ ਏ? ਉਹਨੇ ਦੋਵੇਂ ਬਾਹਾਂ ਉੱਪਰ ਚੁੱਕ ਲੋਕਾਂ ਨੂੰ ਚੁੱਪ ਕਰਾਇਆ।

"ਸੁਣੋ ਤਾਂ ਸਹੀ... ਜੋ ਆਦਮੀ ਗਿਆਨ ਛੱਡਣ ਲਈ ਤਿਆਰ ਹੈ; ਉਹ ਅਗਿਆਨ ਦਾ ਮੋਹ ਕਿਵੇਂ ਕਰ ਸਕਦਾ ਏ?" ਮਰਦਾਨੇ ਨੇ ਵੇਖਿਆ ਉਹ ਬਾਬੇ ਦੇ ਸ਼ਬਦਾਂ ਨਾਲ ਨਜ਼ਰਾਂ ਦੀ ਤਰਜਮਾਨੀ ਵਿੱਚ ਆ ਗਿਆ ਸੀ। ਕੋਈ-ਕੋਈ ਨਜ਼ਰ ਬਾਬੇ 'ਤੇ ਆ ਕੇ ਰੁਕਣ ਲੱਗੀ। ਬਾਬੇ ਦੇ ਸੁਣੇ ਲਫ਼ਜ਼ਾਂ ਨੂੰ ਲੋਕ ਵਿਚਾਰਨ ਲੱਗੇ। ਜਟਾਧਾਰੀ ਹੱਥ ਜੋੜ ਕੇ ਫਿਰ ਬਾਬੇ ਸਾਹਮਣੇ ਆਇਆ :

"ਹੇ ਸਮਝਾਂ ਦੇ ਸਾਂਈ ਇਨ੍ਹਾਂ ਬੇਸਮਝਾਂ ਨਾਲ ਗਿਆਨ ਗੋਸ਼ਟੀ ਕਿਉਂ ਕਰਦੇ ਹੋ?"

"ਬੁੱਤਾਂ ਦੇ ਅੱਗੇ ਦੀ ਲੰਘੋ... ਉਹ ਪਲਟਕੇ ਨਹੀਂ ਵੇਖ ਸਕਦੇ...।"

ਮਰਦਾਨੇ ਨੇ ਧਿਆਨ ਨਾਲ਼ ਉਸ ਫ਼ਕੀਰ ਵੱਲ ਵੇਖਿਆ; ਜੋ ਹੁਣ ਪਾਣੀ ਵਿੱਚ ਡਿੱਗੇ ਲਹੌਰੀ ਪੰਡਿਤ ਨੂੰ ਉਠਾ ਰਿਹਾ ਸੀ। ਕੁੱਝ ਹੋਰ ਸੁਣਨ ਲਈ ਪਾਣੀ ਵਿੱਚ ਜਗਿਆਸੂਆਂ ਦਾ ਸਮੂਹ ਬਾਬੇ ਕੋਲ਼ ਇਕੱਠਾ ਹੋ ਰਿਹਾ ਸੀ। ਕੰਢੇ ਉੱਤੇ ਝੂਮਦੇ ਸ਼ਾਜੀਆਂ ਦਾ ਸਮੂਹ ਉਡੀਕ ਰਿਹਾ ਸੀ। ਬਾਬੇ ਦੇ ਦੋਵੇਂ ਪਾਸੇ ਕਿਨਾਰੇ ਸਨ। ਇੱਥੇ ਕੁੱਝ ਹੋਣ ਵਾਲ਼ਾ ਏ; ਲੋਕੀਂ ਅੰਦਾਜ਼ਾ ਲਾ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਏਨੇ ਵੱਜਦੇ ਸਾਜ਼ਾਂ ਵਿੱਚ ਰਬਾਬ ਕਿਵੇਂ ਪਈ ਹੋਵੇਗੀ? ਉਹਦੀਆਂ ਸਿੱਧੀਆਂ ਤਾਰਾਂ ਉੱਤੇ ਸਾਜ਼ਾਂ ਦੇ ਤਰਾਨੇ ਉਹਨੂੰ ਨਾਲ਼ ਹੀ ਨਾ ਲੈ ਜਾਣ। ਇਹ ਤਾਂ ਵੇਈਂ ਨਦੀ ਦੇ ਉਸ ਦਿਨ ਦੇ ਜਸ਼ਨ ਨਾਲ਼ੋਂ ਵੀ ਨਿਰਾਲਾ ਹੋ ਗਿਆ ਏ; ਜਿਸ ਦਿਨ ਬਾਬਾ, ਤੀਜੇ ਦਿਨ ਪਹਿਲੀ ਵਾਰ ਦਿਸਿਆ ਸੀ।

ਅੱਜ ਦਿਨ ਚੜ੍ਹੇ ਤੋਂ ਅਜਿਹੇ ਸੁਆਲ ਸੁਣਨੇ ਸ਼ੁਰੂ ਹੋ ਗਏ ਸਨ।

"ਇਹੀ ਹੈ ਉਹ ਜਿਸਨੇ ਪਿੱਤਰਾਂ ਵੱਲ ਪਾਣੀ ਨਹੀਂ ਸੁੱਟਿਆ ...।"

"ਕੋਈ ਬਲੀ ਜਾਪਦਾ ਏ; ਜੋ ਐਨੇ ਫ਼ਕੀਰਾਂ ਨੂੰ ਸੰਭਾਲ ਰਿਹੈ।" ਕੁੱਝ ਸੁਆਲ ਬਹੁਤ ਕਾਹਲ਼ੀ ਵਿੱਚ ਕੀਤੇ ਸਨ। ਸ਼ਾਮ ਹੁੰਦੇ-ਹੁੰਦੇ ਇੱਕ ਸਮੂਹ ਉਨ੍ਹਾਂ ਦੇ ਪਿੱਛੇ ਤੁਰਨ ਲੱਗਾ। ਅਗਲਾ ਪੂਰਾ ਦਿਨ ਇਸੇ ਤਰ੍ਹਾਂ ਹੀ ਲੰਘਿਆ। ਕਦੇ ਕਿਸੇ ਜਗਿਆਸੂ ਦਾ ਸੁਆਲ ਹੁੰਦਾ ਕਦੇ ਕਿਸੇ ਕਰੋਧੀ ਤਪੀਏ ਦਾ। ਪਰ ਬਾਬਾ ਕਿਤੇ ਨਹੀਂ ਰੁਕਿਆ। ਉਹ ਤੁਰਦੇ-ਤੁਰਦੇ ਉੱਤਰ ਦੇਂਦਾ ਰਿਹਾ। ਗੰਗਾ ਕਿਨਾਰੇ ਇੱਕ ਲੰਬੇ ਸਫ਼ਰ ਵਾਂਗ ਪੂਰਾ ਦਿਨ ਗੁਜ਼ਰਿਆ। ਫਿਰ ਇੱਕ ਖੁੱਲ੍ਹੀ ਜਗ੍ਹਾ ਨੰਗੇ ਅਸਮਾਨ ਥੱਲੇ ਬਾਬਾ ਰੁਕ ਗਿਆ। ਮਰਦਾਨੇ ਨੂੰ ਮਸਾਂ ਰਬਾਬ ਵਜਾਉਣ ਦਾ ਮੌਕਾ ਮਿਲਿਆ। ਸ਼ੁਰੂ-ਸ਼ੁਰੂ ਵਿੱਚ ਕੁੱਝ ਸੁਆਲ ਸੁਣਦੇ ਰਹੇ; ਫਿਰ ਸ਼ਾਂਤ ਕੀਰਤਨ ਸੁਣਨ ਲੱਗਾ। ਇੱਕ ਵੱਡਾ ਇਕੱਠ ਆਪਣੇ ਆਪ ਚੁਫ਼ੇਰੇ ਬੈਠਦਾ ਗਿਆ। ਫਿਰ ਸਵਾ ਪਹਿਰ ਰਾਤ ਤੱਕ ਗੋਸ਼ਟੀ ਚੱਲਦੀ ਰਹੀ।

"ਸਾਨੂੰ ਤੁਹਾਡੀ ਰਮਜ਼ ਸਮਝ ਨਹੀਂ ਆਈ।" ਸਫ਼ਰਾਂ ਵਿੱਚ ਸੁੱਜੀਆਂ ਲੱਤਾਂ ਨੂੰ ਨਿਸਾਲ ਕੇ ਬੈਠੇ ਸਾਧਾਂ ਦੇ ਟੋਲੇ 'ਚੋਂ ਪ੍ਰਸ਼ਨ ਆਇਆ।

"ਹਿੰਦੂਆਂ ਦੀ ਗੱਲ ਚੱਲਦੀ ਹੈ ਤੁਸੀਂ ਵੇਦਾਂ ਵੱਲ ਹੋ ਜਾਂਦੇ ਹੋ; ਮੁਸਲਮਾਨਾਂ ਦੀ ਗੱਲ ਚੱਲਦੀ ਏ ਤੁਸੀਂ ਕੁਰਾਨ ਵੱਲ ਚੱਲ ਪੈਂਦੇ ਹੋ; ਯੋਗੀਆਂ ਦੀ ਗੱਲ ਤੁਰਦੀ ਏ ਤੁਸੀਂ ਪਿਤਾਂਜਲੀ ਹੁਰਾਂ ਵੱਲ ਖਿਸਕ ਜਾਂਦੇ ਹੋ। ਤੁਸੀਂ ਆਪਣੇ ਮੁਰੀਦਾਂ ਨੂੰ ਏਨਾਂ ਕਿਉਂ ਦੁੜਾਉਂਦੇ ਹੋ?" ਥੋੜ੍ਹੀ ਦੇਰ ਚੁੱਪ ਵਰਤੀ ਰਹੀ। ਕੁੱਝ ਜਟਾਧਾਰੀ ਜਿਹੜੇ ਪਹਿਲਾਂ ਦੂਰ ਬੈਠੇ ਸਨ; ਨੇੜੇ ਸਰਕ ਆਏ। ਨੰਗੇਜ਼ ਦੀ ਇੱਕ ਅਲਸਾਈ ਠਹਿਰ ਇਸ ਪ੍ਰਸ਼ਨ ਨਾਲ਼ ਕੁੱਝ ਢੱਕਣਾ ਚਾਹੁੰਦੀ ਸੀ। ਪਰ ਹਾਲੇ ਪਹਿਲਾ ਪ੍ਰਸ਼ਨ ਨਹੀਂ ਸੀ ਮੁੱਕਿਆ।

"ਆਪਣੀ ਹੀ ਮਰਿਆਦਾ ਨਹੀਂ ਸਾਂਭੀ ਜਾਂਦੀ; ਇਹ ਅਨੇਕਾਂ ਨਾਲ਼ ਵਿਵਹਾਰ ਕਿਵੇਂ ਬਣੇਗਾ?" ਫਿਰ ਬਾਬੇ ਦੇ ਬੋਲਾਂ ਦੀ ਖੁੱਲ੍ਹੀ ਸੰਭਾਵਨਾ ਸੁਣੀ :

"ਧਰਮ ਜੋ ਤੇਰੇ ਕੋਲ਼ ਆਇਆ ਹੈ; ਇਹ ਤੇਰੇ ਮਨ ਦਾ ਧਰਮ ਹੈ। ਮੈਂ ਤੇਰੀ ਆਤਮਾ ਦੇ ਧਰਮ ਦੀ ਗੱਲ ਕਰਦਾਂ। ਕਈ ਵਾਰੀ ਜਿੱਥੇ ਗੁਰੂ ਬੋਲਦਾ ਹੈ ਉੱਥੇ ਸ਼ਿਸ਼ ਹੁੰਦਾ ਹੀ ਨਹੀਂ।"

"ਇਹ ਕਿਵੇਂ ਤੈਅ ਹੋਵੇਗਾ?"

"ਇਹ ਤ੍ਰੈਅ ਹੁੰਦਾ ਹੀ ਨਹੀਂ... ਜਾਪੇਗਾ.. ਦਿਸੇਗਾ... ਤੇ ਵਾਪਰੇਗਾ...।"

"ਗਵਾਹੀ ਦੀ ਤਾਂ ਫਿਰ ਵੀ ਲੋੜ ਪਵੇਗੀ?"

"ਆਖ਼ਰੀ ਗਵਾਹੀ ਸਿਰਫ਼ ਆਪਣੀ ਹੀ ਹੁੰਦੀ ਹੈ... ਸਿਰਫ਼ ਤੂੰ...।"

"ਤੂੰ ਤਾਂ ਫਿਰ ਮਨ ਕੋਲ ਚਲੇ ਜਾਵੇਂਗਾ, ਮੈਂ ਬਣਕੇ।"

"ਜਦ ਤੱਕ ਕਾਰਣ ਖੋਜੇਂਗਾ ਕਾਰਣ ਰਵ੍ਹੇਗਾ... ਮਨ ਵੀ ਇਹੋ ਚਾਹੁੰਦਾ ਏ; ਮਨ ਦੀ ਖੇਡ ਹੀ ਰੁਝੇਵਾਂ ਹੈ।"

ਉਸ ਫ਼ਕੀਰ ਨੇ ਗਊ ਦੁੰਬ ਸਰਾਣੇ ਦਾ ਵਾਸਨਾ ਛੱਡ; ਬਾਬੇ ਉੱਪਰ ਨਜ਼ਰ ਟਿਕਾਈ। ਚੰਨ ਚਾਨਣੀ ਰਾਤ ਸੀ; ਅੱਖਾਂ ਤਾਂ ਸਾਫ਼ ਨਜ਼ਰ ਆ ਹੀ ਰਹੀਆਂ ਸਨ।

"ਫਿਰ ਤਾਂ ਹਰ ਸ਼ਬਦ ਵਰਤਿਆ ਜਾ ਚੁੱਕਿਆ... ਇਹ ਵੇਦਾਂ ਪੁਰਾਣਾਂ ਦਾ ਸੱਚ ਕੀ ਨਿਰਮੂਲ ਹੋ ਗਿਆ ਏ।" ਅੱਠ ਪਹਿਰੀ ਮਕਾਰਬੀ ਤੋਂ ਜਾਗੇ ਇੱਕ ਜਥੇ ਦਾ ਮੁੱਖੀ ਬੋਲਿਆ। ਆਪਣੇ ਕੋਲ ਉਸ ਥਾਂ ਨੂੰ ਥਪਥਪਾਇਆ ਜਿੱਥੇ ਉਹ ਬੈਠਾ ਸੀ। ਫਿਰ ਉੱਤਰ ਸੁਣਨ ਦੀ ਬੇਸਬਰੀ ਵਿੱਚ ਉਹਨੇ ਗਲ ਦੀ ਬਰਗੂ ਸਿੰਙੀ ਨੂੰ ਹੱਥ ਪਾ ਲਿਆ।

"ਇੱਕ ਸੱਚ ਹੈ ਵਿਚਾਰ ਦਾ; ਇੱਕ ਸੱਚ ਹੈ ਸਾਧਨਾ ਦਾ। ਵੇਦਾਂ ਦਾ ਸੱਚ ਰਿਸ਼ੀਆਂ ਦਾ ਸੱਚ ਹੈ। ਸੱਚ ਵਾਪਰਦਾ ਹੈ। ਤੁਸੀਂ ਵਾਪਰੇ ਹੋਏ ਨੂੰ ਹੀ ਪਕੜੀਂ ਬੈਠੇ ਹੋ। ਗਿਆਨ ਉਹ ਜੋ ਤੇਰੇ ਪ੍ਰਕਾਸ਼ ਨੇ ਵੇਖਿਆ।"

"ਫਿਰ ਕੀ ਅਸੀਂ ਜਿੱਥੋਂ ਵਿਛੜੇ ਸੀ; ਉਥੇ ਹੀ ਰੁਕੇ ਹੋਏ ਹਾਂ?"

"ਜੋ ਸੁਆਲ ਤੂੰ ਆਪਣੇ ਆਪ ਨੂੰ ਪੁੱਛਣਾ ਏਂ ਉਹ ਮੈਥੋਂ ਕਿਉਂ ਪੁੱਛ ਰਿਹਾਂ?"

ਮਰਦਾਨੇ ਨੇ ਵੇਖਿਆ ਉਹਦਾ ਹੱਥ ਬਰਗੂ ਸਿੰਙੀ ਤੋਂ ਛੁੱਟ ਗਿਆ। ਇਸ ਵਾਰੀ ਵੀ ਉਹਦਾ ਹੀ ਪ੍ਰਸ਼ਨ ਸੀ; ਪਰ ਪ੍ਰਸ਼ਨ ਵਾਂਗ ਨਾ ਸੁਣਿਆ :

"ਇਹ ਬਾਹਰ ਕਿੱਥੇ ਖ਼ਤਮ ਹੁੰਦਾ ਏ; ਕਿੱਥੋਂ ਸ਼ੁਰੂ ਹੁੰਦਾ ਏ? ਮੈਨੂੰ ਹੱਦ ਪਾਰ ਕਰ ਜਾਣ ਦੀ ਕਾਹਲੀ ਏ ਸਾਂਈ...।" ਮਰਦਾਨੇ ਨੂੰ ਇਹ ਪੁੱਛਣਾ ਬੜਾ ਜਚਿਆ।

"ਹੱਦ ਤੇਰੇ ਮਨ ਦੀ ਹੈ।ਇੱਥੇ ਹੀ ਤਾਂ ਮਨ ਵਿਚਾਰਾ ਫਸਦਾ ਏ; ਮਨ ਨੂੰ ਦੱਸਣਾ ਪੈਂਦਾ ਏ ਕਿ ਮੈਂ ਖੜ੍ਹਾ ਨਹੀਂ ਹਾਂ...।" ਮਰਦਾਨੇ ਵੇਖਿਆ ਉਹਨੇ ਆਪਣਾ ਸਿਮਰਨਾ ਵੀ ਕਾਸੇ ਵਿੱਚ ਰੱਖ ਦਿੱਤਾ ਸੀ। ਉਹਨੇ ਆਪਣੀ ਖ਼ਾਲੀ ਬਾਂਹ ਉੱਪਰ ਚੁੱਕੀ :

"ਸੁਣੋ... ਗਵਾਹੀ ਫ਼ੈਲਣ ਦਿਓ ...?" ਪ੍ਰਸ਼ਨ ਗਿਰ ਗਏ ਸਨ। ਇਹ ਸ਼ਾਇਦ ਛਿਣ ਦੇ ਸਾਹਸ ਦੀ ਤਾਕਤ ਸੀ। ਬਾਬੇ ਨੇ ਮਰਦਾਨੇ ਵੱਲ ਵੇਖਿਆ...। ਅੱਜ ਦਾ ਕਾਵਿ-ਸੂਤਰ ਆਵਾਜ਼ ਤੇ ਸਾਜ਼ ਨੇ ਇਸ ਤਰ੍ਹਾਂ ਸੁਣਾਇਆ।

ਇਆਨੜੀਏ ਮਾਨੜਾ ਕਾਇ ਕਰੇਹਿ

......................................

ਉਹ ਧਰਤੀ 'ਤੇ ਪਏ ਲੋਕਾਂ ਕੋਲੋਂ ਲੰਘਦੇ ਰਹੇ। ਰਾਤ ਦਾ ਦੂਜਾ ਪਹਿਰ ਖ਼ਤਮ ਹੋ ਗਿਆ ਸੀ। ਸਭ ਲੋਕਾਂ ਨੇ ਸੌਣ ਲਈ ਜਗ੍ਹਾ ਲੱਭ ਲਈ ਸੀ। ਬਹੁਤ ਹੀ ਪਿੱਛੇ ਹੱਟ ਕੇ 'ਹਰਕੀ ਪੌੜੀ' ਤੋਂ ਪੌਣਾ ਕੋਹ ਪਿੱਛੇ ਜਾ ਕੇ ਖ਼ਾਲੀ ਜਗ੍ਹਾ ਮਿਲੀ। ਦਿਨ ਦੇ ਤੀਜੇ ਪਹਿਰ ਥੋੜ੍ਹਾ ਮੀਂਹ ਪੈ ਗਿਆ ਸੀ; ਹਰ ਜਗ੍ਹਾ ਸੁੱਤਿਆਂ ਵੀ ਨਹੀਂ ਸੀ ਜਾ ਸਕਦਾ। ਥੋੜ੍ਹੀ ਜਹੀ ਉੱਚੀ ਜਗ੍ਹਾ ਮਰਦਾਨੇ ਨੇ ਟਿਕਾਣਾ ਲੱਭਿਆ। ਖੜਤਾਲਾਂ,

ਸੰਖਾਂ, ਸਿੰਙੀਆਂ ਤੇ ਹੇਕਾਂ ਲਾਉਂਦੀਆਂ ਆਵਾਜ਼ਾਂ ਹੁਣ ਸ਼ਾਂਤ ਸਨ। ਮਰਦਾਨੇ ਨੇ ਦੂਰ ਤੱਕ ਧਰਤੀ ਉੱਤੇ ਪਏ ਲੋਕਾਂ ਵੱਲ ਨਜ਼ਰ ਮਾਰੀ। ਪਰ੍ਹੇ ਕੋਈ ਬੈਠਾ ਆਕਾਰ ਨਜ਼ਰੀਂ ਪਿਆ। ਵਗਦੇ ਪਾਣੀ ਵਿੱਚ ਤੈਰਦੇ ਚਿਰਾਗ਼ਾਂ ਦੀ ਰੋਸ਼ਨੀ ਕੋਲ ਕਦੇ-ਕਦੇ ਫੁੱਲਾਂ ਦੀ ਲਾਲ ਪੋਟਲੀ ਤੈਰਦੀ ਦਿਸਦੀ। ਅੱਜ ਦੀ ਰਾਤ ਇੱਥੇ ਆਖਰੀ ਰਾਤ ਸੀ। ਕੀਰਤਨ ਤੋਂ ਬਾਅਦ ਬਾਬੇ ਨੇ ਕੱਲ੍ਹ ਨੂੰ ਚਾਲੇ ਪਾਉਣ ਲਈ ਕਿਹਾ ਸੀ। ਅੱਜ ਦਾ ਇਤਫ਼ਾਕ ਕੀ ਸੀ? ਇਹ ਸੋਚਣ ਲਈ ਉਹ ਲੰਬਾ ਪੈ ਗਿਆ। ਜਦੋਂ ਧਰਤੀ ਨੂੰ ਪਿੱਠ ਲੱਗੀ ਤਾਂ ਨਿਵਾਣਾਂ ਵਿੱਚ ਸਮਾਏ ਹੋਏ ਅਸਮਾਨ ਦੇ ਘੇਰੇ ਦਿਸੇ। ਤਾਰਿਆਂ ਦੀਆਂ ਲੰਘਦੀਆਂ ਅਣਲੰਘੀਆਂ ਖਾਈਆਂ ਦਿਸੀਆਂ; ਜਿਹੜੀਆਂ ਆਪ ਵੀ ਨਿਵਾਣਾਂ ਵੱਲ ਝੁੱਕੀਆਂ ਸਨ। ਹੁਣ ਆਸਪਾਸ ਪਏ ਲੋਕਾਂ ਦੀਆਂ ਆਵਾਜ਼ਾਂ ਅੱਖ ਨੱਕ ਕੋਲੋਂ ਲੰਘ ਫਿਰ ਕੰਨਾਂ ਵੱਲ ਖਿਸਕਦੀਆਂ। ਨੇੜਿਓਂ ਹੀ ਆਵਾਜ਼ ਆ ਰਹੀ ਸੀ:

"ਬਹੁਤ ਧੱਕਕੇ ਟੁੱਟਿਆ ਤਾਰਾ।"

"ਤੈਨੂੰ ਕਿਵੇਂ ਪਤਾ?"

"ਲੰਬੀ ਲਾਟ ਨਿਕਲੀ ਭੱਖਦੀ...।"

"ਚੱਲ ਥੁੱਕਦੇ... ਕਿਤੇ ਥੁੱਕਣਾ ਹੀ ਨਾ ਭੁੱਲ ਜਾਈਏ।"

"ਸਿੱਧੇ ਪਏ ਥੁੱਕਣਾ ਕਿਹੜੇ ਸੌਖਾ ਏ।"

"ਤੂੰ ਤਾਂ ਮੇਰੇ ਉੱਪਰ ਹੀ ਥੁੱਕ ਦਿੱਤਾ।"

"ਤੈਨੂੰ ਪਤਾ ਅੱਜ ਉਹ ਮੌਤ ਨੂੰ ਤਰਸਦਾ ਲਹੌਰੀ ਪੰਡਿਤ ਵੀ ਚੜ੍ਹਾਈ ਕਰ ਗਿਆ।

"ਚੱਲ ਛੱਡ ਯਾਰ ਇੱਕ ਵਾਰ ਫਿਰ ਥੁੱਕਣਾ ਪੈਣਾ।"

"ਹੁਣ ਤੂੰ ਮੇਰੇ ਉੱਤੇ ਨਾ ਥੁੱਕ ਦੇਵੀਂ...।" ਫਿਰ ਦੋਵਾਂ ਦੇ ਹਾਸੇ ਦੀ ਆਵਾਜ਼ ਆਈ। ਜਿਸ ਤਰਫ਼ ਮਰਦਾਨੇ ਨੇ ਕਰਥਲ ਲੈਣੀ ਚਾਹੀ ਉਧਰੋਂ ਹੀ ਆਵਾਜ਼ਾਂ ਆ ਰਹੀਆਂ ਸਨ।

"ਇਹ ਤਾਰੇ ਟੁੱਟਣ ਨਾਲ ਹਾਸੀ ਕਿਉਂ ਆਈ?" ਇਹ ਕੁੱਝ ਦੂਰੀ ਤੋਂ ਪੁੱਛਿਆ ਸੁਆਲ ਸੀ।

"ਯੁੱਗ ਬੀਤ ਗਏ ਫ਼ਕੀਰ ਹਾਲੇ ਤੱਕ ਮਾਂਵਾਂ ਨੂੰ ਇਹ ਵੀ ਨਹੀਂ ਮਨਾ ਸਕੇ ਕਿ ਉਨ੍ਹਾਂ ਦੇ ਪੁੱਤ ਘਰਾਂ ਨੂੰ ਫ਼ਕੀਰ ਬਣਕੇ ਮੁੜਨ ...।"

"ਇਹ ਤਾਰੇ ਵੀ ਫ਼ਕੀਰੀ ਲੈ ਕੇ ਹੀ ਤੁਰਦੇ ਹੋਣੇ ਨੇ ਤਾਂ ਹੀ ਧਰਤੀ ਮਾਂ ਆਪਣੇ ਕੋਲ ਨਹੀਂ ਆਉਣ ਦੇਂਦੀ।" ਉਹ ਦੋਵੇਂ ਗੱਲਾਂ ਦਾ ਆਨੰਦ ਮਾਣ ਰਹੇ ਸਨ। ਤੇ ਕਿਸੇ ਟੋਕ ਦੀ ਉਡੀਕ ਵੀ ਕਰ ਰਹੇ ਸਨ, ਤਾਂ ਜੋ ਗੱਲ ਦੀ ਕੋਈ ਅਗਲੀ ਲੜੀ ਸ਼ੁਰੂ ਹੋ ਸਕੇ।

ਮਰਦਾਨਾ ਉੱਠ ਕੇ ਬੈਠ ਗਿਆ ਸੀ। ਇਸ ਤਰ੍ਹਾਂ ਸੁੱਤੇ ਹੋਏ ਲੋਕਾਂ 'ਚੋਂ ਜਾਗਦੇ ਲੋਕਾਂ ਦੀਆਂ ਬਿਨਾਂ ਵੇਖੇ ਆਵਾਜ਼ਾਂ ਸੁਣਨੀਆਂ ਰੋਚਕ ਜਾਪਦੀਆਂ ਸਨ।

"ਲੱਗਦਾ ਏ ਤੁਸੀਂ ਨਾਨਕ ਤਪੇ ਦੀਆਂ ਗੱਲਾਂ ਸੁਣ ਕੇ ਆਏ ਹੋ, ਤਾਂ ਹੀ ਵਾਰੀ ਨਹੀਂ ਆਉਣ ਦੇਂਦੇ।" ਕੁੱਝ ਦੇਰ ਪਹਿਲਾਂ ਇਹ ਆਵਾਜ਼ ਸੁਣੀ ਵੀ ਸੀ। ਕਾਫ਼ੀ ਦੇਰ ਮਰਦਾਨਾ ਚੁੱਪਚਾਪ ਬੈਠਾ ਰਿਹਾ। ਕਦੇ ਬਾਬੇ ਵੱਲ ਵੇਖਦਾ ਕਦੇ ਨੇੜੇ ਪਈ ਰਬਾਬ ਵੱਲ ਬਾਂਹ ਸਰਕਾਉਂਦਾ। ਫਿਰ ਉਹ ਆਵਾਜ਼ਾਂ ਵੀ ਸ਼ਾਂਤ ਹੋ ਗਈਆਂ।

ਦੂਰ ਗੰਗਾ ਦੇ ਦੂਜੇ ਕਿਨਾਰੇ ਤੋਂ ਇਕਤਾਰੇ ਦੀ ਆਵਾਜ਼ ਸੁਣਨ ਲੱਗੀ। ਇੱਕ ਇਕੱਲਾ ਕੰਠ ਇੱਕ ਲੋਕ ਧੁਨ ਗਾ ਰਿਹਾ ਸੀ : "ਓ ਰੀ ਮਾਨਸਿ ਕੀ ਗਹਿਰਾਈ।" ਕੁੱਝ ਪਲ ਅਜਿਹੇ ਵੀ ਆਉਂਦੇ ਜਦੋਂ ਚੁੱਪ ਉਸ ਤੋਂ ਅਗਾਂਹ ਲੰਘ ਜਾਂਦੀ। ਗੰਗਾ ਉੱਤੇ ਤੈਰਦੇ ਚਿਰਾਗ ਸਭ ਲੰਘ ਚੁੱਕੇ ਸਨ। ਪਰ ਕੋਈ ਤੈਰਦਾ ਦੀਵਾ ਛੱਲ ਨਾਲ਼ ਦੂਜੇ ਕਿਨਾਰੇ ਜਾ ਲੱਗਾ ਸੀ। ਉਹਦੇ ਹੀ ਨੇੜਿਓ - ਤੇੜਿਓਂ ਕਿਤੋਂ ਇਹ ਆਵਾਜ਼ ਸੁਣ ਰਹੀ ਸੀ: "ਓ ਰੀ ਮਾਨਸਿ ਕੀ ਗਹਿਰਾਈ...।"

## ਕਾਂਡ : ਤੇਈਵਾਂ

ਹਰੀਦੁਆਰ ਤੋਂ ਇੱਧਰ ਵੱਲ ਘੱਟ ਹੀ ਲੋਕ ਨਿਕਲੇ ਸਨ। ਫਿਰ ਵੀ ਕੋਈ ਜਾਣਿਆਂ ਪਛਾਣਿਆਂ ਚਿਹਰਾ ਦਿਸ ਜਾਂਦਾ। ਸ਼ੁਰੂ ਵਿੱਚ ਰਸਤਾ ਘੁੰਮ ਕੇ ਵਾਰ-ਵਾਰ ਵਗਦੀ ਗੰਗਾ ਦੇ ਨੇੜੇ ਆ ਪਹੁੰਚਦਾ। ਕਦੇ ਸਿਰਫ਼ ਚਲਦੇ ਪਾਣੀ ਦੀ ਭਾਫ਼ ਹੀ ਦਿਸਦੀ। ਘੁੰਮਦੇ ਰਸਤੇ ਵਿੱਚ ਕਈ ਵਾਰ ਭੁਲੇਖਾ ਪਿਆ ਜਿਵੇਂ ਗੰਗਾ ਉਨ੍ਹਾਂ ਦਾ ਪਿੱਛਾ ਕਰ ਰਹੀ ਹੋਵੇ। ਕਨਖਲ ਵੱਲ ਜਾਂਦੇ ਇਸ ਰਾਹ ਨੂੰ ਕਈ ਵਾਰ ਡੰਗਰਾਂ ਨੇ ਰੋਕਿਆ। ਜੰਗਲਾਂ ਦੇ ਇਹ ਆਦੀ ਪਸ਼ੂ ਆਪਣੇ-ਆਪ ਸ਼ਾਮ ਨੂੰ ਘਰਾਂ ਵੱਲ ਪਰਤ ਆਉਂਦੇ। ਇਨ੍ਹਾਂ ਪਿੱਛੇ ਮਾਲਕ ਬਹੁਤ ਹੀ ਘੱਟ ਦਿਸਦੇ। ਪਸ਼ੂ ਵੀ ਰਾਹੀਆਂ ਦੇ ਆਦੀ ਜਾਪਦੇ ਸਨ; ਆਪਣੀ ਮਰਜ਼ੀ ਨਾਲ ਹੀ ਰਸਤਾ ਦੇਂਦੇ। ਛੋਟੇ ਮਾਜਰੇ ਤੇ ਫਿਰ ਟਾਂਵੇਂ-ਟਾਂਵੇਂ ਘਰਾਂ ਤੋਂ ਬਾਅਦ ਰਸਤਾ ਇੱਕ ਉੱਚੀ ਪਹਾੜੀ ਉੱਤੇ ਚੜ੍ਹਣ ਲੱਗਾ। ਹੁਣ ਸਿਰਫ਼ ਉਹ ਲੋਕ ਰਹਿ ਗਏ ਜਿਨ੍ਹਾਂ ਅੱਗੇ ਕੋਟਦੁਆਰ ਤੇ ਕਨਖਲ ਜਾਣਾ ਸੀ। ਮਰਦਾਨੇ ਨੇ ਟਿੱਬੀ 'ਤੇ ਜਾ ਕੇ ਪਿੱਛੇ ਮੁੜ ਕੇ ਵੇਖਿਆ; ਦੂਰ ਪਾਣੀ ਦੀ ਇੱਕ ਧਾਰ ਚੱਲਦੀ ਦਿਸੀ। ਇੱਥੋਂ ਲੋਕ ਚੱਲਦੇ ਤਾਂ ਨਹੀਂ ਸੀ ਦਿਸਦੇ ਪਰ ਮੰਦਰਾਂ ਦੇ ਉੱਚੇ ਕਲਸ ਜਰੂਰ ਚਮਕ ਰਹੇ ਸਨ।

ਉੱਚੀ ਟਿੱਬੀ ਉੱਤੇ ਇੱਕ ਛੋਟਾ ਜਿਹਾ ਪੜਾਅ ਸੀ। ਗਰਮੀ ਬਹੁਤ ਜ਼ਿਆਦਾ ਸੀ। ਪਹਿਲਾਂ ਬੈਠੇ ਲੋਕ ਪਾਣੀ ਪੀਂਦੇ ਤੇ ਅਗਲਿਆਂ ਲਈ ਜਗ੍ਹਾ ਦੇਣ ਲਈ ਚੱਲ ਪੈਂਦੇ। ਸ਼ਾਇਦ ਇਸੇ ਲਈ ਇਸ ਟਿੱਬੀ ਦਾ ਨਾਂ 'ਉੱਠਣ ਬੈਠਣ' ਸੀ। ਮਰਦਾਨੇ ਨੇ ਕੋਲ ਬੈਠੇ ਬਾਬੇ ਨੂੰ ਮੋਰ ਪੰਖਾਂ ਦੀਆਂ ਝੱਲਾਂ ਮਾਰੀਆਂ।

ਬਾਬਾ ਥੋੜ੍ਹਾ ਅੱਗੇ ਲੰਘ ਗਿਆ ਸੀ। ਪਿੱਛੇ ਰਹਿੰਦਾ ਮਰਦਾਨਾ ਗੰਗਾ ਦੇ ਤੱਟ ਉੱਤੇ ਫਿਰਦੇ ਸਾਧੂ, ਫ਼ਕੀਰਾਂ, ਜੋਗੀਆਂ ਤੇ ਸੰਪਰਦਾਵਾਂ ਵਿੱਚੋਂ ਨਿਕਲਣ ਬਾਰੇ ਸੋਚਦਾ ਰਿਹਾ। ਅਜਿਹੀਆਂ ਰੌਣਕਾਂ ਨਾਲੋਂ ਉਜਾੜ੍ਹਾਂ, ਬੀਆਬਾਨਾਂ, ਹੁੰਮਸਾਂ, ਤਪਸਾਂ ਕਿਤੇ ਚੰਗੀਆਂ ਲੱਗੀਆਂ ਸਨ। ...ਹੁਣ ਜਦੋਂ ਉੱਥੋਂ ਵਿਛੜਿਆ ਤਾਂ ਉੱਥੇ ਹੀ ਰੁਕ ਜਾਣ ਨੂੰ ਜੀਅ ਮਚਲ ਰਿਹਾ ਸੀ। ਇਹ ਆਪਣੀ ਜਗ੍ਹਾ ਕਿਸੇ ਨੂੰ ਹੋਰ ਨੂੰ ਬਿਠਾਲ ਕੇ ਗੰਗਾ ਦੇ ਤੱਟ 'ਤੇ ਕੀ ਢੂੰਡਣ ਗਿਆ ਸੀ? ਇਹ ਗੰਗਾ ਕਿਨਾਰੇ ਡੁਬਕੀ ਲਾ ਕੇ ਫਿਰ ਰਾਖ ਮਲਦੇ ਸਾਧੂ; ਇਹ ਉਤਾਰੀਆਂ ਮਾਲ਼ਾਂ ਨੂੰ ਫਿਰ ਤੋਂ ਸਿੰਗਾਰ ਬਣਾਉਂਦੇ ਜੋਗੀ। ਉਹ ਲਾਹੌਰ ਵਾਲਾ ਪੰਡਤ ਜੋ ਜ਼ਿੰਦਗੀ ਦੇ ਸਦਾਬਹਾਰ ਸੁਆਲਾਂ ਨੂੰ ਕੋਮਲ ਕਰਦਾ-ਕਰਦਾ ਆਖ਼ਰੀ ਵੇਲੇ ਦੇਹ ਨਾਲ ਕਿੰਨਾ ਸਖ਼ਤ ਹੋ ਗਿਆ ਸੀ। ਇਹ ਦੁੱਖਾਂ ਨੂੰ ਗਹਿਣਿਆਂ ਵਾਂਗ ਪਹਿਨੀ ਫਿਰਦੇ ਤਿਆਗੀ ਲੋਕ, ਵਗਦੀ ਗੰਗਾ ਕੋਲ ਵੀ ਜੜ੍ਹ ਬਣਕੇ ਖੜ੍ਹ ਜਾਂਦੇ ਨੇ। ਇਨ੍ਹਾਂ ਨਾਲੋਂ ਤਾਂ ਖੂਹ ਚੰਗੇ ਨੇ; ਜੋ ਆਪ ਜੜ੍ਹ ਹੋ ਕੇ ਅੰਦਰ ਤਰਲ ਸਾਂਭ ਰੱਖਦੇ ਨੇ। ਫਿਰ ਉੱਥੇ ਰੁਕਣ ਦੀ ਜ਼ਿੱਦ ਕੌਣ ਕਰ ਰਿਹਾ? ਇਹ ਸਾਂਝੀ ਕੌਣ ਸਨ? ਹਰ ਵਾਰੀ ਕੋਈ ਆਪਣੇ ਵਰਗਾ ਕਿਉਂ ਵਿਛੜ ਜਾਂਦਾ ਏ? ਤੇਜ਼ ਚਲਦੇ ਕਦਮਾਂ ਦੀ

ਧਮਕ ਨਾਲ਼ ਇਹ ਸਭ ਕੁੱਝ ਹੋਰ ਧੜਕਦਾ ਜਾਪਦਾ ਏ। ਬਾਬਾ ਕਾਫ਼ੀ ਅੱਗੇ ਲੰਘ ਗਿਆ ਸੀ।

"ਸ਼ਿਸ਼ ਪਿੱਛੇ ਹੀ ਫਿਰਦਾ ਹਾਲੇ?" ਰਾਹੀਆਂ 'ਚੋਂ ਇਹ ਆਵਾਜ਼ ਚੰਗੀ ਲੱਗੀ। ਕਿਸੇ ਨੇ ਕੁੱਝ ਯਾਦ ਕਰਾਇਆ ਸੀ। ਬਾਬੇ ਦੇ ਨਜ਼ਦੀਕ ਜਾ ਕੇ ਆਪ ਮੁਹਾਰੇ ਹੀ ਮਰਦਾਨੇ ਦੇ ਮੂੰਹੋਂ ਨਿਕਲ ਗਿਆ।

"ਪਹਾੜਾਂ ਵਾਂਗ ਚਿਹਰੇ ਵੀ ਨਹੀਂ ਭੁੱਲਦੇ ਬਾਬਾ।"

"ਬੰਧਨਾਂ ਤੋਂ ਉਪਾਅ ਪੁੱਛ ਰਿਹਾਂ ਮਰਦਾਨਿਆ...।"

"ਬਾਬਾ ਓਹੀ ਚਿਹਰੇ ਕੋਲ ਬਿਠਾਲਣ ਨੂੰ ਜੀਅ ਕਰਦਾ... ਜੋ ਉਦਾਸੀਆਂ ਨਾਲ ਭਰੇ ਪਏ ਨੇ... ਮੈਂ ਦੁੱਖਾਂ ਨਾਲ਼ ਕਿਹੋ ਜਿਹਾ ਵਿਵਹਾਰ ਕਰਾਂ?"

"ਆਪਣੀ ਮਰਿਆਦਾ ਨੂੰ ਸਰਲ ਕਰ; ਹਾਲੇ ਕੋਇਲੇ ਨੇ ਹੀਰਾ ਬਣਨਾ ਏ।"

"ਬਾਬਾ ਮੈਨੂੰ ਵਿਛੜਨਾ ਸਿਖਾ ਦੇ... ਇਹ ਮੈਨੂੰ ਕੀ ਹੋ ਜਾਂਦਾ ਏ...? ਮੈਂ ਸਭ ਜਗ੍ਹਾ ਤੋਂ ਖੁੱਲ੍ਹ ਗਿਆ ਹਾਂ... ਮੇਰੇ ਨਾਲੋਂ ਤਾਂ ਬੱਚਾ ਚੰਗਾ ਏ; ਜੋ ਰੋਣ ਨੂੰ ਸੋਗ ਨਹੀਂ ਬਣਨ ਦੇਂਦਾ।" ਬੋਲਦੇ-ਬੋਲਦੇ ਮਰਦਾਨੇ ਦੀ ਆਵਾਜ਼ ਭਾਰੀ ਹੋ ਗਈ। ਫਿਰ ਇੱਕ ਵਾਕ ਨਾਲ ਮਰਦਾਨੇ ਨੂੰ ਕੁੱਝ ਹੋਇਆ :

"ਵੇਖ ਮਰਦਾਨਿਆ... ਜੇ ਸਾਜ਼ ਉੱਤੇ ਤਾਰ ਆਪਣੀ ਜਗ੍ਹਾ ਨਾ ਮੁੜੇ ਤਾਂ ਅਗਲੀ ਧੁਨ ਦੀ ਉਡੀਕ ਕਦੇ ਖ਼ਤਮ ਨਹੀਂ ਹੋਵੇਗੀ।" ਰਾਹੀਆਂ ਨੇ ਫਿਰ ਰਬਾਬ ਵੱਜਦੀ ਸੁਣੀ। ਅੱਜ ਨਜ਼ਰ ਰਬਾਬ ਦੀਆਂ ਤਾਰਾਂ ਉੱਤੇ ਰਹੀ। ਆਪਣੀ ਧੁਨ ਵਜਾ ਹਰ ਤਾਰ ਆਪਣੀ ਜਗ੍ਹਾ ਕਦੇ ਨਹੀਂ ਭੁੱਲਦੀ। ਅੱਗੇ ਪਿੱਛੇ ਦੇ ਰਾਹੀ ਨੇੜੇ ਸਰਕਣ ਲੱਗੇ।

"ਅੱਛਾ.... ਗੌਣ ਅਧੂਰਾ ਰਹਿ ਗਿਆ ਸੀ; ਤਾਂ ਹੀ ਸ਼ਿਸ਼ ਦੇ ਪ੍ਰਾਣ ਬੇਚੈਨ ਸਨ।" ਉਸੇ ਰਾਹੀ ਦੀ ਆਵਾਜ਼ ਫਿਰ ਸੁਣਾਈ ਦਿੱਤੀ।

ਹਰੀਦੁਆਰ ਹੁਣ ਪਿਛਲੀਆਂ ਯਾਦਾਂ ਦੀ ਕਤਾਰ ਵਿੱਚ ਚਲਾ ਗਿਆ ਸੀ। ਅਜਿਹੇ ਵੇਲੇ ਬੇਚੈਨੀ ਢਾਰਸ ਦੀ ਸ਼ਰਨ ਵਿੱਚ ਆਉਂਦੀ ਹੈ। ਅਜਿਹਾ ਤਲਵੰਡੀ ਤੋਂ ਵਾਪਸੀ ਵੇਲੇ ਬਹੁਤ ਦੇਰ ਬਾਅਦ ਵਾਪਰਦਾ। ਪਰ ਇਸ ਵਾਰੀ ਹਰੀਦੁਆਰ ਨੇ ਵੀ ਉਸੇ ਤਰ੍ਹਾਂ ਹੀ ਪਕੜ ਲਿਆ ਸੀ। ਉਂਞ ਵੀ ਕਨਖਲ ਦਾ ਪੜਾਅ, ਵੇਦਾਂ ਸ਼ਾਸਤਰਾਂ ਪੁਰਾਣਾਂ ਨਾਲ ਭਾਰਾ ਨਹੀਂ ਸੀ ਹੋਇਆ। ਬਹੁਤ ਹੀ ਸਾਦੇ-ਸਾਦੇ ਲੋਕ ਆਏ; ਸਾਦੇ-ਸਾਦੇ ਪ੍ਰਸ਼ਨਾਂ ਦੇ ਉੱਤਰ ਸੁਣ ਮੁੜ ਗਏ ਸਨ। ਬਾਬਾ ਵੀ ਉਨ੍ਹਾਂ ਵਾਂਗ ਹੀ ਹੋ ਗਿਆ ਸੀ। ਅੱਗੇ ਕੋਟਦੁਆਰ ਪੁੱਜ ਕੇ ਸਿੱਧੀਆਂ ਪਹਾੜੀਆਂ ਦਿਸਣ ਲੱਗੀਆਂ। ਉਸ ਤੋਂ ਵੀ ਅੱਗੇ ਬੱਦਰੀ ਨਾਥ, ਕੇਦਾਰਨਾਥ ਦੀਆਂ ਉੱਚੀਆਂ ਟੀਸੀਆਂ ਉੱਤੇ ਖੜ੍ਹ ਕੇ ਕਈ ਵਾਰੀ ਰਬਾਬ ਵਜਾਈ। ਉਹਨੇ ਕਈ ਵਾਰੀ ਬਾਬੇ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਕਿਹਾ :

"ਵੇਖ ਬਾਬਾ... ਤਲਵੰਡੀ ਦੇ ਮਰਾਸੀ ਦੀ ਰਬਾਬ ਕਿੰਨੀ ਉੱਚੀ ਪਹੁੰਚ ਗਈ ਏ?" ਇਨ੍ਹਾਂ ਪਹਾੜੀਆਂ ਨਾਲ਼ ਟਕਰਾਉਂਦੀ ਰਬਾਬ ਦੀ ਆਵਾਜ਼ ਦੁਬਾਰਾ ਕਈ-ਕਈ ਵਾਰ ਸੁਣਾਈ ਦੇਂਦੀ। ਕੇਦਾਰਨਾਥ ਤੋਂ ਜੋਸ਼ੀ ਮੱਠ ਦੇ ਭੀੜੇ ਰਸਤਿਆਂ ਤੋਂ ਹੁੰਦੇ ਹੋਏ ਉਹ ਅੰਤਧੁਰਾ ਦਰੇ ਤੋਂ ਹੋਕੇ ਲੇਖੂ ਲੇਖ ਦੇ ਕੋਲ ਪਹੁੰਚ ਗਏ। ਫਿਰ ਇੱਕ ਪੜਾਅ ਸਾਰਦਾ ਦਰਿਆ ਦੇ ਕੰਢੇ ਉੱਤੇ ਕੀਤਾ। ਕਈ ਲੋਕਾਂ ਨੇ ਇਹਨੂੰ 'ਕਾਲੀ

ਨਦੀ' ਵੀ ਕਿਹਾ।

ਲੇਖੁ ਲੇਖ ਤੋਂ ਉਹ ਸਾਰਦਾ ਦਰਿਆ ਦੇ ਕੰਢੇ-ਕੰਢੇ ਅਲਮੋੜਾ ਵੱਲ ਚੱਲ ਪਏ ਤੇ ਦਰਿਆ ਕਿਨਾਰੇ ਆਉਂਦੇ ਜਾਂਦੇ ਜੋਗੀਆਂ ਦੇ ਝੁੰਡ ਦਿਸਣ ਲੱਗ ਪਏ ਸਨ। ਕਈ ਜਗ੍ਹਾ ਇੱਕੋ ਸਮੇਂ ਦੋ ਤਿੰਨ ਪਗਡੰਡੀਆਂ ਦੀਆਂ ਪੈੜ-ਚਾਲਾਂ ਦਿਸਦੀਆਂ। ਥੋੜ੍ਹੀ ਦੇਰ ਬਾਅਦ ਮੱਠ ਵੀ ਦਿਸਣ ਲੱਗੇ। ਵਧੀਆਂ ਹੋਈਆਂ ਪੱਥਰਾਂ ਦੀਆਂ ਸਿਲਾਂ ਉੱਪਰ ਪੰਛੀਆਂ ਵਾਂਗ ਬੈਠੇ ਜੋਗੀ ਦਿਸਣ ਲੱਗੇ। ਦਰੱਖਤਾਂ ਉੱਤੇ ਉੱਚੀਆਂ ਥਾਵਾਂ ਤੇ ਗੰਗਾ ਕਿਨਾਰੇ ਦੇ ਭਗਵਿਆਂ ਵਾਂਗ ਪੁੱਠੇ ਲਟਕਦੇ ਸਰੀਰ ਦਿਸਣ ਲੱਗੇ। ਹੈਰਾਨੀ ਨਾਲ ਵੇਖਦੇ ਜੋਗੀਆਂ ਦੇ ਜਦੋਂ ਇਹ ਦੋ ਜਣੇ ਪਛਾਣ ਵਿੱਚ ਨਾ ਆਉਂਦੇ ਤਾਂ ਆਪਣਾ ਗੁੱਸਾ ਆਪਣੇ ਉੱਤੇ ਹੀ ਉਤਾਰਦੇ:

"ਰਾਹ ਭਟਕ ਗਏ ਹੋ?"

"ਕਿਨ੍ਹਾਂ ਵਿੱਚੋਂ ਹੋ?" ਇੱਕ ਜੋਗੀ ਮਰਦਾਨੇ ਵੱਲ ਸਰਕਿਆ।

"ਇਨ੍ਹਾਂ ਵਿੱਚੋਂ ਹਾਂ...।" ਉਹਨੇ ਬਾਬੇ ਵੱਲ ਇਸ਼ਾਰਾ ਕੀਤਾ।

"ਇੱਥੇ ਬਾਰਾਂ ਪੰਥ ਨੇ। ਸਤਨਾਥੀ, ਧਰਮ ਨਾਥੀ, ਰਾਮ ਪੰਥ, ਨਟੇਸ਼ਵਰੀ, ਕਨਹੜ, ਕਪਿਲਾਨੀ, ਬੈਰਾਗ, ਮਾਦਨਾਥੀ, ਆਈ ਪੰਥੀ, ਪਾਗਲਪੰਥ, ਗੰਗਾਨਾਥੀ।" ਉਹ ਇੱਕੋ ਸਾਹ ਸਾਰੇ ਨਾਂ ਗਿਣਾ ਗਿਆ। ਉਹਦੇ ਲੰਬੇ-ਲੰਬੇ ਸਾਹਾਂ ਵਿੱਚ ਹਾਲੇ ਵੀ ਹਵਾ ਸੀ। ਉਹਨੇ ਬਿਨਾਂ ਸਾਹ ਲਏ ਅਗਲੇ ਸ਼ਬਦ ਕਰੋਧ ਵਿੱਚ ਕਹੇ :

"ਪਹਿਲਾਂ ਹੀ ਬਾਰ੍ਹਾਂ ਨਹੀਂ ਸੰਭਾਲੇ ਜਾਂਦੇ... ਕੋਈ ਹੋਰ ਪੰਥ ਲੈ ਕੇ ਆਏ ਹੋ?" ਉਹ ਬੋਲਦਾ ਨਾਲ-ਨਾਲ ਚੱਲਦਾ ਵੀ ਰਿਹਾ। ਦੁਨਿਆਵੀ ਲੋਕ ਵੀ ਜਦੋਂ ਕੁੱਝ ਖੋਂਹਦੇ ਨੇ, ਇਸ ਤਰ੍ਹਾਂ ਹੀ ਕਰੋਧ ਵਿੱਚ ਪਿੱਛਾ ਕਰਦੇ ਨੇ। ਇਹਦਾ ਕੀ ਖੋ ਗਿਆ? ਪਰ ਅੱਗੇ ਕੋਈ ਹੋਰ ਬਾਬੇ ਨੂੰ ਪੁੱਛ ਰਿਹਾ ਸੀ। ਇੱਕ ਪਾਸੇ ਦਿਉਹਾ ਨਦੀ ਚਲ ਰਹੀ ਸੀ।

"ਦਰਵੇਸ਼ੋ ਕਿੱਧਰੋਂ ਆਏ, ਕਿੱਧਰ ਜਾਣਾ ਜੇ...?" ਫਿਰ ਲਹੌਰ ਦੀ ਬੋਲੀ ਦੀ ਧੁਨ ਸੁਣੀ।

"ਨਾ ਕਿਧਰੋਂ ਆਏ ਹਾਂ; ਨਾ ਕਿਧਰੇ ਜਾਣਾ ਹੈ।"

"ਫਿਰ?"

"ਬੱਸ ਸਮਾਉਣਾ ਹੈ।"

ਪਗਡੰਡੀ ਦੇ ਇੱਕ ਮੋੜ ਉੱਤੇ ਉਹ ਚਿਹਰਾ ਪਿੱਛੇ ਰਹਿ ਗਿਆ ਸੀ। ਫਿਰ ਵੀ ਆਪਣੀ ਬੋਲੀ ਦੀਆਂ ਧੁਨਾਂ ਦਾ ਸਰੂਰ ਅਗਲੇ ਕਈ ਮੋੜਾਂ ਤੱਕ ਰਿਹਾ। ਮਰਦਾਨਾ ਦੁਬਾਰਾ ਅਜਿਹੀ ਆਵਾਜ਼ ਦੀ ਉਡੀਕ ਕਰਨ ਲੱਗਾ। ਕਦੇ-ਕਦੇ ਕੋਲੋਂ ਇੱਥੋਂ ਦੇ ਸਥਾਨਕ ਵਾਸੀ 'ਧਾਰੂ' ਲੰਘਦੇ। ਕਈ ਵਾਰੀ ਉਨ੍ਹਾਂ ਕੁੱਝ ਕਿਹਾ ਪਰ ਸਮਝ ਨਹੀਂ ਆਇਆ।

ਲੁਾਣ ਦੀ ਮੁਸ਼ਕ ਆ ਰਹੀ ਸੀ। ਬਿਰਮੀਆਂ ਵਾਂਗ ਦਿਸਦੇ ਮੱਠਾਂ 'ਚੋਂ ਲਾਲ ਸੁਰਖ ਅੱਖਾਂ, ਝੁਲਸੇ ਹੋਏ ਬੁੱਲ੍ਹਾਂ ਤੇ ਗਲਾਂ ਵਿੱਚ ਬਾਰ੍ਹਾਂ ਸਿੰਙੀਆਂ ਦੇ ਗੁੱਛੇ ਤੇ ਮਾਲਾ ਨਾਲ ਭਰੇ ਗਲਾਂ 'ਚੋਂ ਬੈਠੀਆਂ ਹੋਈਆਂ ਆਵਾਜ਼ਾਂ ਇੱਕ ਦੂਜੇ ਨੂੰ ਛੇੜਦੀਆਂ ਸੁਣ ਰਹੀਆਂ ਸਨ :

"ਵੇਹਲਾ ਹੀ ਫਿਰਦਾਂ?"

"ਹੋਰ ਮੈਂ ਚਰਖਾ ਕੱਤਣਾ।"

ਉੱਚੀ-ਉੱਚੀ ਹੱਸਦੀ ਆਵਾਜ਼ ਪਗਡੰਡੀ ਦੀ ਢਲਾਣ ਉੱਤਰ ਗਈ।

"ਆਪਣੀ ਟਿੱਚਰ ਛੱਡੀ ਨੀ ਮਰਾਸੀਆ... ਜੋਗੀ ਬਣਕੇ ਵੀ।"

ਮਰਦਾਨੇ ਨੂੰ ਬਹੁਤ ਦਿਨਾਂ ਬਾਅਦ ਹਿੱਲਦੇ ਢਿੱਡ ਵਾਲੀ ਹਾਸੀ ਆਈ। ਹਿੱਲਦੇ ਮੋਢਿਆਂ ਉੱਪਰੋਂ ਖਿਸਕਦੀ ਰਬਾਬ ਉੱਪਰ ਕੀਤੀ। ਅਗਲੇ ਮੋੜ ਦੀ ਢਲਾਣ ਉੱਤੇ ਉਹ ਚਿਹਰਾ ਫਿਰ ਦਿਸਿਆ :

"ਸੋਮਰਸ ਪੀਤਾ ਕਦੇ?" ਮਰਦਾਨੇ ਨੇ ਮੁਸਕਰਾ ਕੇ ਸਿਰ ਹਿਲਾਇਆ।

"ਐਬ ਕਰਨ ਲਈ ਵੀ ਗੁਰ ਸਿੱਖਣੇ ਪੈਂਦੇ ਨੇ...।" ਕੋਈ ਉੱਤਰ ਨਾ ਸੁਣ ਕੇ ਉਹ ਫਿਰ ਬੋਲਿਆ :

"ਪੀਕੇ ਕਹਿ ਰਿਹਾਂ... ਪੀਕੇ ਗਲ਼ਾ ਸਾਫ ਹੋ ਜਾਵੇਗਾ...?"

ਪਗਡੰਡੀ ਲਗਾਤਾਰ ਦੋ ਵਾਰ ਘੁੰਮ ਗਈ ਸੀ। ਉਹ ਪਹਿਲੇ ਮੋੜ ਉੱਤੇ ਉੱਪਰੋਂ ਦਿਸਣੋਂ ਹਟਿਆ; ਫਿਰ ਦੂਜੇ ਮੋੜ ਤੇ ਪੂਰਾ ਓਹਲੇ ਹੋ ਗਿਆ। ਫਿਰ ਵੀ ਇਹ ਮਿਲਣੀਆਂ ਅਣਸੁਖਾਵੀਆਂ ਨਹੀਂ ਜਾਪਦੀਆਂ। ਇਨ੍ਹਾਂ ਵਿੱਚ ਨਾ ਸਮਝ ਆਉਣ ਵਾਲੀਆਂ ਪੀੜਾਂ ਵੀ ਨਹੀਂ ਹੁੰਦੀਆਂ ਨੇ। ਇਨ੍ਹਾਂ ਪਲਾਂ ਦੀ ਵਿੱਥ ਵੀ ਨਹੀਂ ਸਤਾਉਂਦੀ। "ਲਓ ਤਲਵੰਡੀ ਹੀ ਯਾਦ ਆ ਗਿਆ।" ਇਹ ਪਿੰਡ ਵੀ ਜੋਗੀ ਵਰਗਾ ਹੀ ਹੁੰਦਾ ਏ; ਕਦੇ ਫ਼ਕੀਰੀ ਦੀ ਘੁਮੇਰ ਵਿਖਾਉਣ ਲੱਗ ਪੈਂਦਾ ਏ... ਕਦੇ ਕਾਸਾ ਫੜ ਕੇ ਨਾਲ਼ ਮੰਗਣ ਤੁਰ ਪੈਂਦਾ ਏ। ਉਹਦਾ ਆਪ ਮੁਹਾਰੇ ਠਹਾਕਾ ਨਿਕਲ ਗਿਆ।

ਮਰਦਾਨੇ ਨੇ ਇੱਕ ਪਿੱਪਲ ਥੱਲੇ ਬਾਬੇ ਨੂੰ ਰੁਕਦੇ ਵੇਖਿਆ। ਫ਼ੈਲੇ ਹੋਏ ਪਿੱਪਲ ਥੱਲੇ ਇੱਕ ਕੱਚਾ ਚੌਂਤਰਾ ਸੀ। ਇਹ ਜ਼ਰੂਰ ਕਿਸੇ ਪੰਥ ਦਾ ਟਿਕਾਣਾ ਲੱਗਦਾ ਸੀ। ਆਲ਼ੇ -ਦੁਆਲ਼ੇ ਕੰਨ ਪਾਟੇ ਜੋਗੀਆਂ ਦੇ ਛੋਟੇ-ਛੋਟੇ ਮੱਠ ਸਨ। ਉਸ ਤੋਂ ਵੀ ਜਿਆਦਾ ਵੱਡੀਆਂ ਪੱਥਰਾਂ ਦੀਆਂ ਪੱਧਰੀਆਂ ਸਿੱਲਾਂ ਚਿਹਰਿਆਂ ਨਾਲੋਂ ਰੌਣਕੀ ਦਿਸ ਰਹੀਆਂ ਸਨ। ਆਸ ਪਾਸ ਬੈਠੇ ਜੋਗੀ ਇਸ ਤਰ੍ਹਾਂ ਦੇ ਟਿਕਾਣੇ 'ਤੇ ਆ ਕੇ ਬੈਠਣ ਦੇ ਕਾਰਨ ਪੁੱਛਣ ਲਈ ਇੱਕ ਦੂਜੇ ਨੂੰ ਸੈਨਤਾਂ ਕਰਨ ਲੱਗੇ। ਮੱਘਦੀਆਂ ਧੂਣੀਆਂ ਅੱਗੇ ਗੱਡੇ ਚਿਮਟਿਆਂ ਦੀ ਗਿਣਤੀ ਦੱਸਦੀ ਸੀ; ਉਹ ਵੀ ਅੱਗੇ ਆਪੋ ਆਪਣੇ ਪਸੰਦਾਂ ਦੇ ਝੁੰਡਾਂ ਵਿੱਚ ਵੰਡੇ ਹੋਏ ਨੇ। ਠੰਢੀ ਹਵਾ ਚੱਲ ਰਹੀ ਸੀ। ਦੋਵਾਂ ਨੇ ਆਪੋ ਆਪਣਿਆਂ ਚਾਦਰਿਆਂ ਦੀ ਬੁੱਕਲ ਮਾਰ ਲਈ ਸੀ। ਛਿਪਦੇ ਸੂਰਜ ਨਾਲ਼ ਹੋਰ ਵੀ ਠੰਢ ਵੱਧ ਰਹੀ ਸੀ। ਚੁਫ਼ੇਰੇ ਧੂਣੇ ਧੁਖ ਰਹੇ ਸਨ; ਅੰਨ ਦੀ ਖੁਸ਼ਬੂ ਆ ਰਹੀ ਸੀ। ਮਰਦਾਨਾ ਦੋ ਵਾਰ ਅੱਗ ਲੈਣ ਗਿਆ; ਪਰ ਕੋਰਾ ਜਵਾਬ ਮਿਲਿਆ। ਥੱਲੇ ਡੂੰਘਾਈ 'ਚੋਂ ਵੀ ਧੂੰਆਂ ਉੱਠਦਾ ਦਿਸ ਰਿਹਾ ਸੀ। ਦੂਰ ਤੱਕ ਭੱਖਦੀਆਂ ਧੂਣੀਆਂ ਤੋਂ ਪਤਾ ਲੱਗਦਾ ਸੀ; ਇਹ ਲੋਕ ਕਿੰਨੀ ਜ਼ਿਆਦਾ ਗਿਣਤੀ ਵਿੱਚ ਬੈਠੇ ਨੇ। ਚੰਨ ਚਾਨਣੀ ਨੇ ਢਲਾਣਾਂ ਉੱਤੇ ਪਰਛਾਂਵੇਂ ਉਤਾਰ ਲਏ ਸਨ। ਮਰਦਾਨੇ ਨੂੰ ਬਹੁਤ ਭੁੱਖ ਲੱਗੀ ਸੀ। ਇਸ ਤੋਂ ਪਹਿਲਾਂ ਕਦੇ ਨਹੀਂ ਸੀ ਹੋਇਆ ਕਿ ਅੰਨ ਫ਼ਕੀਰਾਂ ਦੇ ਹੱਥ ਵਿੱਚ ਹੋਵੇ ਤੇ ਭੁੱਖ ਉਹਨੂੰ ਲੱਗੀ ਹੋਵੇ। ਅੱਜ ਪਹਿਲੀ ਵਾਰ ਉਹਦੀ ਭੁੱਖ ਸਾਧਾਂ ਦੇ ਹੱਥ ਲੱਗੀ ਸੀ; ਤੇ ਪਹਿਲੀ ਵਾਰ ਹੀ ਕੋਰਾ ਜਵਾਬ ਮਿਲਿਆ ਸੀ। ਗ੍ਰਹਿਸਥੀ ਕਿੰਨੀ ਮਜਬੂਤ ਹੈ! ਲਾਲਚ ਕੋਲੋਂ ਵੀ ਅੰਨ ਖੁਆ ਦੇਂਦੀ ਹੈ।

"ਬਾਬਾ ਅੰਨ ਤਾਂ ਕੀ ਦੇਣਾ ਸੀ; ਅੱਗ ਤੋਂ ਵੀ ਮੁੱਕਰ ਗਏ। ਆਖਦੇ ਨੇ ਅਸੀਂ ਤਾਂ ਅਤੀਤ ਹਾਂ।"

"ਜੋ ਸਰੀਰ ਦੁਆਰਾ ਪੂਰਾ ਨਹੀਂ ਹੋਇਆ; ਉਹ ਮਨ ਦੁਆਰਾ ਪੂਰਾ ਕਰ ਰਹੇ ਨੇ... ਮਰਦਾਨਿਆ।"

"ਬਾਬਾ ਝਿੜਕ-ਝਿੜਕ ਕੇ ਪੈਂਦੇ ਨੇ... ਭੁੱਖੇ ਨਹੀਂ ਕੋਲ਼ ਪਦਾਰਥ ਹੈ ਨੇ... ਇਹਦੇ ਨਾਲ਼ੋਂ ਤਾਂ ਗ੍ਰਹਿਸਥੀ ਚੰਗਾ... ਅਤਿੱਥੀ ਸਮਝ ਕੇ ਅੰਨ ਦੇ ਦੇਂਦਾ ਏ...।"

"ਇਹੋ ਤਾਂ ਵੇਖਣ ਤੇ ਸੋਧਣ ਚੜ੍ਹੇ ਹਾਂ... ਤੂੰ ਦੁੱਖ ਕਿਉਂ ਮੰਨਿਆ...?"

"ਬਾਬਾ ਅਜਿਹੀ ਸਾਧਨਾ ਤੋਂ ਬੜੀ ਭੈਅ ਆਉਂਦੀ ਏ...।"

"ਇਹ ਬਾਹਰ ਤਾਂ ਆ ਗਏ ਨੇ... ਪਰ ਅੰਦਰ ਦਾ ਰਸਤਾ ਭੁੱਲ ਗਏ ਨੇ... ਭਟਕੇ ਹੋਏ ਰਾਹੀ ਇਸ ਤਰ੍ਹਾਂ ਹੀ ਕਰਨਗੇ।"

"ਪਰ ਜੋ ਦਿਸਦਾ ਹੈ; ਉਹਨੂੰ ਦਿਸਣੋਂ ਕਿਵੇਂ ਹਟਾਵਾਂ?"

"ਜਿੱਥੋਂ ਤੱਕ ਦਿਸ ਸਕੇ ਆਪਣੇ ਆਪ ਨੂੰ ਦਿਸਣ ਦੇ।"

ਧੂਣੀਆਂ ਹੋਰ ਉੱਚੀਆਂ ਹੋ ਗਈਆਂ ਸਨ। ਜੋ ਬਹੁਤ ਨਜ਼ਦੀਕ ਸਨ; ਸੁਣ ਰਹੇ ਸਨ। ਉਹ ਆਪਣੇ ਹੱਥ ਇੱਕ ਦੂਜੇ ਤੋਂ ਛੁਡਾਉਣ ਦੀ ਕੋਸ਼ਿਸ਼ ਕਰਦੇ। ਅਜਿਹੇ ਵੇਲ਼ੇ ਕਈ ਵਾਰੀ ਬੜੇ ਅਜੀਬੋ ਗਰੀਬ ਪਰਛਾਂਵੇਂ ਬਣਦੇ। ਠੰਢੀ ਹਵਾ ਨਾਲ਼ ਗਾਂਜੇ ਦੀ ਸੁਗੰਧ ਬਹੁਤ ਭਾਰੀ ਹੋ ਕੇ ਨੱਕ ਕੋਲ਼ੋਂ ਲੰਘਦੀ। ਉਨ੍ਹਾਂ ਧੂਣੀਆਂ ਹੋਰ ਮਘਾ ਲਈਆਂ ਸਨ। ਇਸ ਵਾਰੀ ਅੱਗ ਲੈਣ ਗਏ ਮਰਦਾਨੇ ਨਾਲ ਇੱਕ ਨੌਜਵਾਨ ਜੋਗੀ ਵੀ ਆਇਆ। ਧੂਣੀ ਮਘਣ ਤੱਕ ਉਹ ਕੁੱਝ ਨਹੀਂ ਬੋਲਿਆ। ਲੰਬਾ ਗੋਰਾ ਸੁਨੱਖਾ ਜਵਾਨ ਜਿਸਦੇ ਸਰੀਰ ਨੇ ਹਾਲੇ ਜੋਗੀਆਂ ਵਾਲੀ ਕਾਲਸ ਗ੍ਰਹਿਣ ਨਹੀਂ ਸੀ ਕੀਤੀ।

"ਮੈਂ ਦੋ ਸੱਚਾਂ ਵਿਚਕਾਰ ਖੜ੍ਹਾਂ ਹਾਂ... ਇੱਕ ਸੱਚ ਦੀ ਅੱਗ ਲੈ ਕੇ ਆਇਆ ਹਾਂ।" ਉਹ ਬਾਬੇ ਸਾਹਮਣੇ ਬੈਠ ਗਿਆ। ਉੱਤਰ ਸੁਣਨ ਲਈ ਕਈ ਸਾਰੇ ਟੋਲੇ ਨੇੜੇ ਸਰਕ ਆਏ।

"ਜੋ ਜਾਣਿਆ ਹੀ ਨਹੀਂ ਉਹਨੂੰ ਸੱਚ ਕਿਵੇਂ ਮੰਨ ਲਿਆ?"

"ਕਲਪਨਾ ਦਾ ਵੀ ਤਾਂ ਤਨ ਹੁੰਦਾ ਏ; ਇਸ ਤਰ੍ਹਾਂ ਸੁੰਨੇ ਮਨ ਦਾ ਤਾਂ ਇਹ ਕਹਿਣਾ ਵੀ ਨਹੀਂ ਮੰਨਦੀ। ਕੁੱਝ ਜਾਣਨ ਲਈ ਕੁੱਝ ਤਾਂ ਹੋਣਾ ਹੀ ਪਵੇਗਾ।"

ਬਾਬੇ ਨੇ ਪਹਿਲੀ ਵਾਰ ਉਹਦੇ ਵੱਲ ਨਜ਼ਰ ਚੁੱਕੀ।

"ਅਭਿਆਸ ਤੋਂ ਬਾਹਰ ਨਿਕਲ...।"

ਉਹਦੇ ਜੁੜਦੇ ਹੱਥਾਂ ਦਾ ਪਰਛਾਂਵਾਂ ਲੰਬਾ ਹੋ ਕੰਨ ਪਾਟਿਆਂ ਦੇ ਅੱਧ ਤੱਕ ਚਲਾ ਗਿਆ।

"ਤੈਨੂੰ ਅਸੀਂ ਅੱਗ ਦੇਣ ਭੇਜਿਆ ਸੀ... ਗਿਆਨ ਗੋਸ਼ਟੀ ਲਈ ਨਹੀਂ...।" ਇੱਕ ਬਿਰਧ ਸਰੀਰ ਖੜਾ ਹੋ ਗਿਆ।

"ਅਸੀਂ ਹਾਂ ਹਾਲੇ... ਗਿਆਨ ਨੂੰ ਟੱਕਰ ਦੇਣ ਲਈ...।" ਹੌਲ਼ੀ-ਹੌਲ਼ੀ ਪਿੱਪਲ ਥੱਲੇ ਮਘਦੀ ਧੂਣੀ ਸਾਹਮਣੇ ਜੋਗੀਆਂ ਦਾ ਇਕੱਠ ਹੋਣ ਲੱਗਾ। ਛੇਤੀ ਹੀ ਕਿਸੇ ਵੱਡੀ ਬਹਿਸ ਦੀ ਤਿਆਰੀ ਜਾਪ ਰਹੀ ਸੀ।

"ਦੀਖ਼ਸ਼ਾ ਕਿਸ ਤੋਂ ਲਈ ਹੈ? ਕਿਸੇ ਕਸਵੱਟੀ 'ਤੇ ਪੂਰਾ ਉਤਰਿਆਂ ਏਂ? ਕਦੋਂ ਮੰਨਿਆ ਕਿ ਸੰਸਾਰ ਝੂਠਾ ਹੈ? ਤੂੰ ਇੱਕ ਵੀ ਪ੍ਰਸ਼ਨ ਦਾ ਉੱਤਰ ਨਹੀਂ ਦਿੱਤਾ। ਗ੍ਰਹਿਸਥੀ ਹੋ ਕੇ ਤੂੰ ਭੁੱਲ ਗਿਆ ਕਿ ਕਿਸ ਨਾਲ ਮੱਥਾ ਜੋੜਿਆ ਏ?" ਲੰਬੇ ਸਮੇਂ ਤੋਂ ਸੁਆਲ ਕਰਦਾ ਭੰਗਰ ਨਾਥ ਜਿੱਤ ਦੇ ਅਹਿਸਾਸ ਨਾਲ਼ ਗੋਦੜੀ ਉੱਤੇ ਬੈਠ

ਗਿਆ। ਉਹਨੇ ਜ਼ਿਆਦਾ ਪ੍ਰਸ਼ਨ ਗੋਡਿਆਂ ਭਾਰ ਹੋ ਕੇ ਕੀਤੇ ਸਨ।

"ਨਾ ਕੋਈ ਵਿਧੀ ਨਾ ਉਪਾਅ... ਜਾਓ ਗ੍ਰਿਹਿਸਥੀਆਂ ਵਿੱਚ ਉੱਥੇ ਤੁਹਾਡੀ ਉਪਮਾ ਹੋ ਸਕਦੀ ਏ; ਇੱਥੇ ਨਹੀਂ। ਇੱਥੇ ਪਹਿਲਾਂ ਅੱਗ ਵਰਗੀ ਸਾਧਨਾ ਵਿਚੋਂ ਲੰਘਣਾ ਪੈਂਦਾ ਏ...।"

ਫਿਰ ਪਹਿਲੀ ਵਾਰ ਬਾਬੇ ਦੀ ਕੋਮਲ ਆਵਾਜ਼ ਸੁਣੀ:

"ਤੁਸੀਂ ਪਰਮਾਤਮਾ ਨਾਲ ਜੁੜਣ ਦਾ ਅਭਿਆਸ ਕਰ ਰਹੇ ਹੋ। ਯੋਗ ਦੀਆਂ ਉੱਚਾਈਆਂ ਤਾਂ ਦੱਸ ਦਿੱਤੀਆਂ ਨੇ, ਪਰ ਉਡਾਰੀ ਕੌਣ ਭਰੇਗਾ...?" ਰਬਾਬ ਨਾਲ ਇੱਕ ਆਵਾਜ਼ ਤਰਕਾਂ ਨੂੰ ਧੁਨਾਂ ਵਿੱਚ ਉਤਾਰਦੀ ਕੁੱਝ ਇਸ ਤਰ੍ਹਾਂ ਗੂੰਜੀ:

ਜੋਗ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥

"ਤੁਸੀਂ ਸਾਡੇ ਸੰਸਾਰ ਦੇ ਤਿਆਗ ਨੂੰ ਨੀਵਾਂ ਵਿਖਾਉਣ ਦੀ ਕੋਸ਼ਿਸ਼ ਕਰ ਰਹੇ ਹੋ?"

"ਸੰਸਾਰ ਜੇ ਮਿੱਟੀ ਹੈ ਤਾਂ ਉਹ ਤੋਂ ਏਨੀ ਘਬਰਾਹਟ ਕਿਉਂ ...?"

"ਅਸੀਂ ਸਮਾਧੀ ਨਾਲ ਇਹਨੂੰ ਨਿਗੂਣਾ ਕਰ ਦਿੱਤਾ ਏ।"

"ਹੱਠ ਦੀ ਸਮਾਧੀ ਨਹੀਂ; ਸਹਿਜ ਦੀ ਸਮਾਧੀ...।"

"ਕਾਰਣਾਂ ਦਾ ਉੱਤਰ ਦਿਓ...?"

"ਪ੍ਰਮਾਤਮਾ ਤਾਂ ਅਕਾਰਨ ਹੈ।"

"ਮੂਲ ਤੋਂ ਬੀਜ ਵੱਲ ਤੁਰਕੇ ਤਾਂ ਵਿਖਾਓ...?"

"ਬੀਜ ਆਪਣੇ ਅੰਦਰ ਨਹੀਂ ਝਾਕ ਸਕਦਾ ... ਪਰ ਮਨੁੱਖ ਕੋਲ ਇਹ ਅਵਸਰ ਹੈ... ਉਹ ਆਪਣੇ ਹੀ ਅੰਦਰ ਆਪ ਝਾਕ ਸਕਦਾ ਏ।"

"ਮੇਰੇ ਪ੍ਰਸ਼ਨ ਦਾ ਉੱਤਰ ਦਿਓ?"

"ਜੋ ਪ੍ਰਸ਼ਨ ਨਹੀਂ ਬਣਦਾ; ਉਹਦਾ ਉੱਤਰ ਵੀ ਸ਼ਬਦਾਂ ਵਿੱਚ ਨਹੀਂ ਹੋ ਸਕਦਾ।"

"ਤੁਸੀਂ ਫਿਰ ਕੁੱਝ ਜਾਣਿਆ ਹੀ ਨਹੀਂ?"

"ਸੁਗੰਧੀ ਨੂੰ ਪ੍ਰਸ਼ਨ ਬਣਨ ਲਈ ਕਹਿ ਰਿਹਾਂ?"

"ਫਿਰ ਸੱਚ ਕੀ ਹੈ?"

"ਸੱਚ ਵਾਪਰਦਾ ਹੈ... ਤੁਸੀਂ ਕਿਸੇ ਨਾਲ ਵਾਪਰੇ ਨੂੰ ਪਕੜੀਂ ਬੈਠੇ ਹੋ।"

"ਫਿਰ ਕੀ ਇਹ ਸੁੰਨੀ ਜਗ੍ਹਾ ਆਉਣਾ ਬੇਅਰਥ ਹੋਇਆ?"

"ਸੁੰਨੀ ਜਗ੍ਹਾ ਹਰ ਜਗ੍ਹਾ ਹੁੰਦੀ ਏ।"

ਉਹ ਸਦਮੇ ਵਰਗੀ ਹਾਲਤ ਵਿੱਚ ਬੋਲਦਾ ਹੀ ਜਾ ਰਿਹਾ ਸੀ। ਬਹੁਤ ਹੀ ਤੇਜ਼ ਸੁਆਲ ਜਵਾਬ ਚੱਲ ਰਹੇ ਸਨ। ਥੋੜ੍ਹੀ ਜਿਹੀ ਬੇਪ੍ਰਵਾਹੀ ਨਾਲ ਕੁੱਝ ਸੁਣਨੋਂ ਰਹਿ ਜਾਂਦਾ ਸੀ।

"ਅਸੀਂ ਹੋਣ ਤੇ ਜਾਣਨ ਦੀ ਖਾਈ ਵਿੱਚ ਕੀ ਸਿਰਫ਼ ਦੁੱਖਾਂ ਨੂੰ ਹੀ ਸਿੰਗਾਰਦੇ

ਰਹੇ?"

"ਕਲਪਣਾ ਦੇਹ ਹੀਣ ਸਰੀਰ ਦੀ ਕਰਦੇ ਹੋ ... ਰਹਿਣਾ ਸਰੀਰ ਵਿੱਚ ਹੀ ਚਾਹੁੰਦੇ ਹੋ? ਇਹੋ ਤਾਂ ਮਨ ਦੀ ਚਾਲ ਹੈ।"

"ਕੀ ਛੱਡੀਏ? ਤੇ ਕਿਵੇਂ ਜਾਣੀਏ?"

"ਸੰਸਾਰ ਨਹੀਂ ਅਗਿਆਨ ਛੱਡਣਾ ਹੈ। ਹੋਰ ਨੂੰ ਨਹੀਂ ਆਪ ਨੂੰ ਜਾਣਨਾ ਹੈ। ਸਵੈ ਹੀ ਸ਼ਾਸਤਰ ਹੈ। ਅਨੰਤ ਦੀ ਹੱਦ ਉਹਦੀ ਮਰਜ਼ੀ ਹੈ। ਜਿੱਥੇ ਪ੍ਰਸ਼ਨ ਗਿਰਦਾ ਹੈ; ਉੱਥੇ ਹੁਕਮ ਦਾ ਪਸਾਰਾ ਹੈ।"

"ਕੀ ਹੁਣ ਤੱਕ ਕੀਤੇ ਸਾਰੇ ਪ੍ਰਸ਼ਨ ਹੀ ਨਿਰਮੂਲ ਹੋ ਗਏ ਨੇ? ਇਨ੍ਹਾਂ ਲੱਖਾਂ ਪ੍ਰਸ਼ਨਾਂ ਦਾ ਬੋਝ ਇੱਕ ਸਾਧਕ ਕਿਵੇਂ ਚੁੱਕੇ ...?"

"ਇਹ ਜੋ ਗਿਆਨ ਦੀ ਧਾਰਾ ਦੇ ਲੋਕ ਨੇ; ਇਨ੍ਹਾਂ ਨੂੰ ਇੱਕ ਵਾਰ ਗਿਆਨ ਵਿੱਚ ਦੀ ਗੁਜ਼ਰਨਾ ਹੀ ਪਵੇਗਾ। ਫਿਰ ਗਿਆਨ ਵੀ ਇੱਕ ਜਗ੍ਹਾ ਛੁੱਟਣਾ ਹੈ। ਜਿੱਥੇ ਵੀ ਪਕੜਿਆ ਉੱਥੇ ਹੀ ਬੰਧਨ ਉਸਰ ਜਾਵੇਗਾ।"

ਫਿਰ ਦੋਵਾਂ ਵਿੱਚ ਕੋਈ ਇਸ਼ਾਰਾ ਹੋਇਆ। ਸੁੰਨਸਾਨ ਪਹਾੜਾਂ ਵਿੱਚ ਬਹੁਤ ਹੀ ਖੁਰਦਰੇ ਸਰੀਰਾਂ ਨੂੰ ਇੱਕ ਸਾਜ਼ ਤੇ ਆਵਾਜ਼ ਨੇ ਸਪਰਸ਼ ਕੀਤਾ। ਸਵੇਰੇ-ਸਵੇਰੇ ਜੋਗੀ ਪੀੜ੍ਹੀਆਂ ਦੀਆਂ ਅਜਿਹੀਆਂ ਸੁਰੀਲੀਆਂ ਆਵਾਜ਼ਾਂ ਜ਼ਰੂਰ ਸੁਣਦੇ ਸਨ। ਪਰ ਉਹ ਸਿਰਫ਼ 'ਆਪਣੇ' ਲਈ ਹੀ ਗਾ ਕੇ ਦੂਰ ਲੰਘ ਜਾਂਦੇ ਸਨ। ਪਰ ਅੱਜ ਉਹ ਆਪਣੇ ਲਈ ਇੱਕ ਗੀਤ ਸੁਣ ਰਹੇ ਸਨ।

ਪਾਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥
ਨਾਉ ਦਰਵਾਜੇ ਦਸਵਾ ਦੁਵਾਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥

ਇਸ ਵਾਰੀ ਮਰਦਾਨਾ ਪਹਿਲਾਂ ਵਾਲ਼ੀ ਭੁੱਲ ਨਹੀਂ ਸੀ ਕਰਨੀ ਚਾਹੁੰਦਾ। ਉਹ ਜੀਅ ਭਰ ਕੇ ਜਗਿਆਸੂ ਚਿਹਰਿਆਂ ਵੱਲ ਵੇਖਦਾ, ਖ਼ਾਸ ਕਰਕੇ ਉਹ ਚਿਹਰੇ ਜੋ ਬਾਬੇ ਦੇ ਚਲੇ ਜਾਣ ਤੋਂ ਬਾਅਦ ਉਦਾਸ ਹੋਣੇ ਸਨ। ਉਹਨੇ ਥਾਂਵਾਂ ਨੂੰ ਛੱਡਣ ਤੋਂ ਪਹਿਲਾਂ ਕਈ-ਕਈ ਵਾਰੀ ਛੱਡਣ ਵਾਂਗ ਵੇਖਿਆ। ਇਸ ਵਾਰੀ ਉਹਨੇ ਰਾਤਾਂ ਦੇ ਠੰਢੇ ਹਨੇਰਿਆਂ ਵਿੱਚ ਬਾਬੇ ਤੋਂ ਬਿਨਾਂ ਜੋਗੀਆਂ ਨਾਲ਼ ਇਕੱਲਿਆਂ ਅੱਗਾਂ ਸੇਕੀਆਂ। "ਸਭ ਕੁੱਝ ਇੱਕ ਛਿਣ ਦੂਰ ਹੈ।" ਬਾਬੇ ਦੇ ਕਹੇ ਲਫ਼ਜ਼ਾਂ ਨੂੰ ਛਿਣ ਤੇ ਦੂਰੀ ਵਿੱਚ ਨਿਖੇੜ ਕੇ ਵੇਖਣ ਦੀ ਕੋਸ਼ਿਸ਼ ਕੀਤੀ। ਇਹ ਦੁੱਖਾਂ ਨੂੰ ਧਾਰਮਿਕ ਬਣਾਉਣ ਦੀ ਜ਼ਿੱਦ ਵਾਲ਼ੇ ਚਿਹਰਿਆਂ ਦਾ ਸਦਮਾ ਉਹ ਇਕੱਲਿਆਂ ਹੀ ਵੇਖਣਾ ਚਾਹੁੰਦਾ ਸੀ। ਕਿੰਨੀ ਵਾਰ ਇਹ ਹੋਇਆ ਅਜਿਹੇ ਹੀ ਚਿਹਰਿਆਂ ਵਿੱਚੋਂ ਅੱਖਾਂ ਦਾ ਇੱਕ ਜੋੜਾ ਯਾਦ ਰਹਿ ਜਾਂਦਾ ਏ; ਜੋ ਹਜ਼ਾਰਾਂ ਪੜਾਵਾਂ ਨੂੰ ਪਾਰ ਕਰਕੇ ਬਾਬੇ ਦੇ ਨਜ਼ਦੀਕ ਦਿਸਣ ਲੱਗ ਪੈਂਦਾ ਏ। ਇਸ ਦੂਰੀ ਦਾ 'ਹੌਲ' ਜਗ੍ਹਾ ਛੱਡਣ ਤੋਂ ਬਾਅਦ ਪੈਣਾ ਸ਼ੁਰੂ ਹੁੰਦਾ ਏ; ਵਾਰ-ਵਾਰ ਉਸ ਚਿਹਰੇ ਨੂੰ ਮਿਲਣ ਲਈ ਜੀਅ ਤਾਂਘਦਾ ਰਹਿੰਦਾ ਏ। ਹਰ ਵਾਰੀ ਇਹ ਪਛਤਾਵਾ ਰਹਿੰਦਾ ਏ "ਤੂੰ ਉਸ ਵੇਲੇ ਉਹਨੂੰ ਗਲਵਕੜੀ ਪਾ ਕੇ ਕਿਉਂ ਨਹੀਂ ਮਿਲਿਆ?" ਇੱਕ ਵਾਰੀ ਬਾਬੇ ਨੇ ਕਿਹਾ ਵੀ ਸੀ "ਚੇਤਨਾ ਦੀ ਕੋਈ ਉਮਰ ਨਹੀਂ ਹੁੰਦੀ।" ਇਸ ਵਾਰੀ ਬੈਠਕਾਂ ਵੀ ਉੱਚੀਆਂ ਪਹਾੜੀਆਂ 'ਤੇ ਹੋਈਆਂ ਸਨ। ਹਰ ਵਾਰੀ ਗੋਸ਼ਟੀ ਕਿਸੇ ਉੱਚੀ ਟੀਸੀ 'ਤੇ ਹੁੰਦੀ। ਜੋਗੀ ਉਨ੍ਹਾਂ ਟੀਸੀਆਂ ਦਾ ਨਾਂ ਲੈ ਕੇ ਅਗਲੀ ਗੋਸ਼ਟੀ ਦੀ ਥਾਂ ਦੱਸਦੇ। ਸਮੂਹ ਹੁਣ ਸਤਸੰਗ ਜਾਪਣ ਲੱਗ ਪਿਆ ਸੀ।

ਕਈ ਵਾਰੀ ਮਰਦਾਨੇ ਨੂੰ ਜਾਪਦਾ ਕਿ ਉਹ ਇਕੱਲਾ ਨਹੀਂ ਬਾਬੇ ਨਾਲ ਇੱਕ ਸਮੂਹ ਅੱਗੇ ਵੱਧ ਰਿਹੈ; ਜਿਸ ਵਿੱਚ ਮਰਦਾਨੇ ਨਾਂ ਦਾ ਇੱਕ ਆਕਾਰ ਵੀ ਹੈ। ਕਈ ਵਾਰ ਗੌਣ ਵੇਲੇ ਇਸ ਤਰ੍ਹਾਂ ਹੀ ਲੱਗਿਆ ਜਿਵੇਂ ਕੋਈ ਤਾਰਾਨਾ ਚੱਲ ਰਿਹਾ ਜਿਸ ਵਿੱਚ ਧੁਨਾਂ ਨੂੰ ਇੱਕ ਸਾਜ਼ ਦੀ ਲੋੜ ਹੈ; ਜਿਨ੍ਹਾਂ ਵਿੱਚੋਂ ਇੱਕ ਸਾਜ਼ ਮਰਦਾਨੇ ਕੋਲ ਵੀ ਹੈ।

ਇਹ ਇੱਕ ਉੱਚੀ ਪਹਾੜੀ ਦਾ ਸਿਖ਼ਰ ਸੀ। ਵੇਦਾਂ ਸ਼ਾਸਤਰਾਂ ਪੁਰਾਣਾਂ ਦੇ ਭਾਰੇ ਸ਼ਬਦਾਂ ਦੇ ਅਰਥ ਤਰਲ ਹੋ ਕੇ ਬਾਬੇ ਦੀ ਆਵਾਜ਼ ਵਿੱਚ ਨਿੱਤਰ ਰਹੇ ਸਨ। ਹੁਣ ਤੱਕ ਸੁਣੇ ਬੇਰਸ ਭਾਰੇ ਸ਼ਬਦਾਂ ਦੇ ਸੁਭਾਅ ਧੁਨੀਆਂ ਵਿੱਚ ਸੁਣ ਰਹੇ ਸਨ। ਵੇਦਾਂ ਦੀਆਂ 'ਰਿਚਾਂ' ਦਾ ਪਹਿਲੀ ਵਾਰ ਰਿਦਮ ਸੁਣ ਰਿਹਾ ਸੀ। ਰੱਬ ਵਰਗੀ ਔਖੀ ਕਲਪਨਾ ਨੂੰ ਏਨਾਂ ਸਰਲ ਹੋ ਕੇ ਵੀ ਗਾਇਆ ਜਾ ਸਕਦਾ ਏ। ਪਹਾੜਾਂ ਉੱਪਰ ਵਿਆਖਿਆ ਵਿੱਚ ਥੱਕ-ਥੱਕ ਨਿੱਸਲ ਹੋਏ ਸ਼ਬਦ ਅੱਜ ਧੁਨੀਆਂ ਵਿੱਚ ਉਡਾਰੀਆਂ ਮਾਰਦੇ ਸੁਣੇ। "ਅਸੀਂ ਤੁਹਾਨੂੰ ਹਰੀਦੁਆਰ ਵੀ ਸੁਣਿਆ ਸੀ...।" ਕੁੱਝ ਆਵਾਜ਼ਾਂ ਹੁਣ ਅਜਿਹੀਆਂ ਵੀ ਸੁਣਨ ਲੱਗ ਪਈਆਂ ਸਨ।

... ... ... ... ... ... ...

... ... ... ... ... ... ...

ਇਹ ਇੱਕ ਪਹਾੜੀਆਂ ਦਾ ਸੰਗਮ ਸੀ। ਸੂਰਜ ਨਿਕਲਦੇ ਸਾਰ ਸਤਸੰਗ ਸ਼ੁਰੂ ਹੋ ਗਿਆ ਸੀ। ਅੱਜ ਦੇ ਸੁਆਲ ਬਹੁਤ ਸਰਲ ਸਨ। ਮਰਦਾਨੇ ਨੂੰ ਜਾਪਿਆ ਇਹ ਸੁਣਨ ਵਿੱਚ ਹੀ ਸਰਲ ਜਾਪਦੇ ਨੇ; ਅਮਲਾਂ ਵਿੱਚ ਬੜੇ ਕਠਿਨ ਸਨ। ਇਹ ਸਮੱਰਪਤ ਹੋਣ ਤੋਂ ਬਾਅਦ ਗੁਰੂ ਅੱਗੇ ਬਾਕੀ ਬਚੇ ਪ੍ਰਸ਼ਨਾਂ ਦਾ ਆਖ਼ਰੀ ਪਰਾਗਾ ਸੀ। ਮਰਦਾਨੇ ਨੂੰ ਜਾਪ ਰਿਹਾ ਸੀ ਕਿ ਅੱਜ ਦੀ ਗੋਸ਼ਟੀ ਆਖ਼ਰੀ ਮਿਲਣ ਵੱਲ ਵੱਧ ਰਹੀ ਸੀ। ਉਹ ਪੁੱਛ ਦੇ ਜੋਗੀਆਂ ਦੇ ਚਿਹਰਿਆਂ ਵੱਲੋਂ ਸਰਕਦੇ ਪ੍ਰਸ਼ਨਾਂ ਨੂੰ ਬਹੁਤ ਧਿਆਨ ਨਾਲ ਸੁਣਦਾ। ਬਾਬਾ ਮਾਂ ਦੀ ਗੋਦੀ ਵਿੱਚ ਪਏ ਸ਼ਰਾਰਤਾਂ ਕਰਦੇ ਬੱਚੇ ਨੂੰ ਮੁਸਕਰਾ ਕੇ ਨਿਹਾਰਦੀ ਮਾਂ ਵਾਂਗ ਵੇਖ ਰਿਹਾ ਸੀ। ਫਿਰ ਜਿੰਨੀ ਕੋਮਲਤਾ ਨਾਲ ਮਾਂ ਬੱਚੇ ਨੂੰ ਸੁਣ ਸਕਦੀ; ਉਹ ਸੁਣਦਾ।

"ਤੁਹਾਡੇ ਜੀਵਨ ਵਿੱਚ ਘਰ ਦਾ ਵਾਰ-ਵਾਰ ਸੰਕੇਤ ਹੈ...। ਕੀ ਅਸੀਂ ਸਾਰੇ ਘਰ ਵਾਪਸੀ ਦੀ ਹੀ ਤਿਆਰੀ ਕਰ ਰਹੇ ਹਾਂ?"

"ਅਸੀਂ ਤਾਂ ਸਾਰੀ ਤਿਆਰੀ ਹੀ ਘਰ ਛੱਡਣ ਦੀ ਕੀਤੀ ਸੀ; ਫਿਰ ਤਾਂ ਛੱਡਣਾ ਹੀ ਨਹੀਂ ਸੀ... ਜੇ ਘਰ ਵਾਪਸੀ ਕਰਨੀ ਸੀ?"

"ਜਿਨ੍ਹਾਂ ਕਾਰਣਾਂ ਤੋਂ ਤੁਸੀਂ ਘਰ ਛੱਡਿਆ ਸੀ... ਉਹ ਤਾਂ ਤੁਸੀਂ ਨਾਲ ਹੀ ਲੈ ਆਏ... ਘਰ ਤਾਂ ਪਰਛਾਵੇਂ ਸਨ... ਤੁਸੀਂ ਸਾਏ ਤੋਂ ਹੀ ਡਰੀ ਜਾ ਰਹੇ ਹੋ... ਕਾਰਣ ਤਾਂ ਕਿਤੇ ਪਿੱਛੇ ਪਏ ਸਨ।"

"ਪਰ ਹੁਣ ਤਾਂ ਛੱਡ ਆਏ ਹਾਂ...।"

"ਛੱਡਿਆ ਨਹੀਂ ਨਵਾਂ ਬਣਾ ਲਿਆ ਏ।"

"ਕੀ ਤੁਸੀਂ ਘਰ ਵਾਪਸੀ ਕਰੋਗੇ?"

"ਅਸੀਂ ਤਾਂ ਘਰੋਂ ਹੋ ਕੇ ਆਏ ਹਾਂ ਤੇ ਬਾਹਰੋਂ ਹੋ ਕੇ ਘਰ ਚਲੇ ਜਾਣਾ ਹੈ।"

"ਫਿਰ ਜੋਗ ਤੇ ਘਰ ਦਾ ਕੀ ਮੇਲ...? ਤੁਸੀਂ ਗ੍ਰਹਿਸਥੀ ਨੂੰ ਉਪਦੇਸ਼ ਦੇਵੋ...?"

"ਉਪਦੇਸ਼ ਨਾਂਵਾਂ ਨੂੰ ਥੋੜੀ ਕਾਰਣਾਂ ਨੂੰ ਦਿੱਤਾ ਜਾਂਦਾ ਏ ... ਕਾਰਣ ਤੁਹਾਡੇ

ਨਾਲ ਵੀ ਨੇ।"

"ਫਿਰ ਕੀ ਜੋਗੀ ਤੇ ਗ੍ਰਹਿਸਥੀ ਦੀ ਇੱਕੋ ਸਥਿਤੀ ਹੈ?"

"ਗ੍ਰਹਿਸਥੀ ਤਾਂ ਦਿਸਦਾ ਹੈ; ਸਾਬ਼ ਘਰ ਨੂੰ ਪਕੜ ਕੇ ਬੈਠਾ; ਉਹ ਮੰਨਦਾ ਵੀ ਹੈ। ਸਾਧੂ ਨਹੀਂ ਮੰਨਦਾ। ਇੱਥੇ ਗ੍ਰਹਿਸਥੀ ਸੱਚ ਦੇ ਜ਼ਿਆਦਾ ਨੇੜੇ ਹੈ।"

"ਸਾਨੂੰ ਇਸ ਸਥਿਤੀ ਵਿੱਚ ਛੱਡ ਕੇ ਨਾ ਜਾਣਾ... ਉਂਝ ਵੀ ਹੁਣ ਵਾਪਸ ਜਾਣਾ ਬਹੁਤ ਮੁਸ਼ਕਲ ਏ ... ਘਰ ਬਹੁਤ ਦੂਰ ਛੁੱਟ ਗਏ ਨੇ... ਕਿਸੇ ਨੇ ਪਛਾਣਨਾ ਵੀ ਨਹੀਂ... ਆਪਣੇ ਘਰ ਤਾਂ ਕਾਸਾ ਚੁੱਕਕੇ ਵੀ 'ਗਜਾ' ਨਹੀਂ ਕਰ ਹੋਣੀ।"

"ਥੱਲੇ ਉਤਰ ਕੇ ਵੇਖੋ ਖ਼ਲਕਤ ਕਿੰਨੇ ਦੁੱਖਾਂ ਵਿੱਚ ਫਸੀ ਹੈ... ਤੁਸੀਂ ਆਪਣੇ ਉੱਤਰਨੇ ਨੂੰ ਹੀ ਦੁੱਖ ਮੰਨੀ ਬੈਠੇ ਹੋ।"

"ਜਿੱਥੇ ਕਾਰਣ ਨਹੀਂ ਸਤਾਉਂਦੇ ਸਾਨੂੰ ਉਸ ਘਰ ਵੱਲ ਮੋੜ ਦੇ ਬਾਬਾ...।"

"ਇੱਕ ਵਾਰ 'ਹੁਕਮ' ਦੇ ਪਸਾਰੇ ਵਿੱਚ ਆਉ ਤਾਂ ਸਹੀ; ਜਿੱਥੇ ਪਛਾਣਾਂ ਦੀ ਪਛਾਣ ਦਾ ਜਸ਼ਨ ਹੈ। ਜਿੱਥੇ ਕਾਰਣ ਤੁਹਾਡੇ ਲਈ ਕਾਰਣ ਨਹੀਂ; ਜਿੱਥੇ ਸਾਰੇ ਪ੍ਰਸ਼ਨ ਹੁਕਮ ਵਿੱਚ ਸਮਾਉਂਦੇ ਨੇ...। ਥੋੜ੍ਹੀ ਹਿੰਮਤ ਕਰੋ; ਤੁਸੀਂ ਉੱਚਾਈ ਉੱਪਰ ਤਾਂ ਖੜ੍ਹੇ ਹੀ ਹੋ; ਥੱਲੇ ਉਤਰਨਾ ਮੁਸ਼ਕਲ ਨਹੀਂ ਹੈ।"

ਮਰਦਾਨੇ ਨੇ ਥੱਲੇ ਵੱਲ ਵੇਖਿਆ। ਬਹੁਤ ਡੂੰਘੀਆਂ ਉਤਰਾਈਆਂ ਸਨ...। ਜੇ ਡਿੱਗਣ ਦੀ ਅੱਖ ਨਾਲ ਵੇਖੀਏ ਤਾਂ ਭੈਅ ਆ ਰਿਹੈ; ਜੇ ਉਤਰਨ ਦੀ ਅੱਖ ਨਾਲ ਵੇਖੀਏ ਤਾਂ ਨਿਵਾਣਾਂ ਦਾ ਸਹਿਯੋਗ ਦਿਸਦਾ ਹੈ। ਇਸ ਸਹਿਯੋਗ ਵਰਗੀ ਫਿਰ ਬਾਬੇ ਦੀ ਆਵਾਜ਼ ਸੁਣਾਈ ਦਿੱਤੀ। ਜਿਨ੍ਹਾਂ ਰਾਹਾਂ ਨੂੰ ਕੱਲ੍ਹ ਵਾਪਸੀ ਕਰਨੀ ਸੀ; ਉਨ੍ਹਾਂ ਰਾਹਾਂ ਨੂੰ ਨਿਹਾਰਦੀ ਬਾਬੇ ਦੀ ਆਵਾਜ਼ ਦੂਰ ਤੱਕ ਫ਼ੈਲ ਰਹੀ ਸੀ। ਰਬਾਬ ਮਰਦਾਨੇ ਨੇ ਥੋੜ੍ਹੀ ਦੇਰ ਬਾਅਦ ਸ਼ੁਰੂ ਕੀਤੀ। ਉਹਦੀ ਪਰਤਵੀਂ ਆਵਾਜ਼ ਹਾਲੇ ਸੁਣਦੀ ਸੀ। ਇਨ੍ਹਾਂ ਪਹਾੜੀਆਂ 'ਤੇ ਅੱਜ ਆਖ਼ਰੀ ਦਿਨ ਹੋਵੇਗਾ। ਅੱਜ ਰਾਤ ਦੀਆਂ ਨੀਂਦਾਂ ਵਿੱਚ ਪਤਾ ਨਹੀਂ ਕੌਣ ਆਵੇਗਾ? ਤਿੰਨ ਪਹਿਰ ਚੱਲਿਆ ਇਹ ਸਤਸੰਗ ਹੁਣ ਤੱਕ ਦਾ ਸਭ ਤੋਂ ਲੰਬਾ ਸਤਸੰਗ ਸੀ।

ਚੁਫ਼ੇਰੇ ਚੋਟੀਆਂ ਹੀ ਚੋਟੀਆਂ ਸਨ। ਜਦੋਂ ਤੱਕ ਉਹ ਦਿਸਦੀਆਂ ਰਹੀਆਂ ਮਰਦਾਨਾ ਵੇਖਦਾ ਰਿਹਾ। ਅੱਜ ਆਖ਼ਰੀ ਰਾਤ ਸੀ। ਫਿਰ ਉਹ ਤਾਰਿਆਂ ਨੂੰ ਤੱਕਦਾ ਰਿਹਾ। ਉਚਾਈਆਂ ਦੇ ਕਿੰਨੇ ਨੇੜੇ ਦਿਸਦੇ ਸਨ ਤਾਰੇ। ਹਨ੍ਹੇਰੇ ਵਿੱਚ ਗੁੰਮ ਹੋਈਆਂ ਚੋਟੀਆਂ ਉੱਤੇ ਤਾਰਿਆਂ ਦੀਆਂ ਨਿਸ਼ਾਨੀਆਂ ਦਿਸਣ ਲੱਗੀਆਂ। ਤੜਕੇ ਦੀ ਵਿਦਾਈ ਲਈ ਬਾਬੇ ਨੇ ਪੰਡੋਕਲੀ ਵੀ ਬੰਨ੍ਹ ਲਈ ਸੀ। ਉਹਦੇ ਉੱਪਰ ਪਈ ਰਬਾਬ ਕਈ ਵਾਰ ਹਵਾ ਨਾਲ ਹਿੱਲੀ। ਬਾਬਾ ਇੱਕ ਵਾਰ ਸਿੱਧਾ ਪਿਆ; ਮੁੜ ਕੇ ਸ਼ਾਂਤ ਹੀ ਦਿਸਿਆ। ਬਾਹਰ ਬਹੁਤ ਠੰਢ ਸੀ। ਕਦੇ-ਕਦੇ ਮੱਠ ਦੀਆਂ ਵਿਰਲਾਂ ਚੋਂ ਬਰਫ਼ ਵਰਗਾ ਠੰਢਾ ਹਵਾ ਦਾ ਬੁੱਲ੍ਹਾ ਆਉਂਦਾ। ਮਰਦਾਨੇ ਕੋਲ ਅੱਜ ਕਈ ਗੋਦੜੀਆਂ ਸਨ। ਨਵੇਂ-ਨਵੇਂ ਮਿੱਤਰ ਬਣੇ ਜੋਗੀ ਅਕਸਰ ਗੋਦੜੀ ਭੇਂਟ ਕਰ ਦੇਂਦੇ। ਫਿਰ ਗੋਦੜੀਆਂ ਦੇ ਨਿੱਘ ਵਿੱਚ ਨੀਂਦ ਆ ਗਈ। ਰਾਤੀਂ ਸੁਪਨੇ ਵਿੱਚ ਹਵਾਵਾਂ ਬਹੁਤ ਚੱਲੀਆਂ। ਅੱਖਾਂ ਅੱਗੇ ਪਾਰਦਰਸ਼ੀ ਆਕਾਰ ਟਕਰਾਉਂਦੇ ਰਹੇ। ਜ਼ਮੀਨ ਉੱਤੇ ਬਹੁਤ ਭਾਰੀ ਮੀਂਹ ਪਿਆ ਸੀ; ਪੈੜਾਂ ਨਹੀਂ ਸੀ ਬਣ ਰਹੀਆਂ। ਵਗਦੀ ਹਵਾ ਨੂੰ ਬਹੁਤ ਪੁੱਛਿਆ "ਇਹ ਕਿਹੜੀ ਧੁਨ ਹੈ?" ਕਾਫ਼ੀ ਦੇਰ ਬਾਅਦ ਆਵਾਜ਼ ਆਈ; "ਇਹ ਤਾਂ ਸੰਗੀਤ ਦੇ

ਪਹਿਲੇ ਪੜਾਅ ਦੇ ਸੁਆਲ ਨੇ; ਤੂੰ ਧੁਨ ਨਾਲ਼ ਉਡਾਰੀ ਲਾ; ਨਹੀਂ ਤਾਂ ਆਵਾਜ਼ ਕੋਲ਼ ਹੀ ਰਹਿ ਜਾਵੇਂਗਾ।" ਜਾਗ ਖੁੱਲ੍ਹੀ ਤਾਂ ਬਾਬਾ ਪੰਡੋਕਲ਼ੀ ਕੋਲ਼ ਖੜ੍ਹਾ ਦਿਸਿਆ।

"ਚੱਲ ਉਠ ਮਰਦਾਨਿਆ... ਜਾਣ ਦਾ ਵੇਲਾ ਹੋ ਗਿਆ ਏ।"

## ਕਾਂਡ : ਚੌਵੀਵਾਂ

ਬਹੁਤ ਸਾਰੇ ਖੱਚਰ, ਘੋੜੇ, ਊਠ ਅਨਾਜ ਨਾਲ ਲੱਦੇ ਆ ਰਹੇ ਸਨ। ਇਹ ਵਣਜਾਰਿਆਂ ਦਾ 'ਟਾਂਡਾ' ਸੀ। ਉਨ੍ਹਾਂ ਚੌਂਕ ਵਿੱਚ ਰੱਖੇ ਮਟਕਿਆਂ 'ਚੋਂ ਪਾਣੀ ਪੀਤਾ। ਜੋਗੀਆਂ ਦਾ ਅਸਥਾਨ ਸੱਠ ਮੀਲ ਪਿੱਛੇ ਰਹਿ ਗਿਆ ਸੀ। ਰਸਤੇ ਵਿੱਚ ਆਏ ਪਿੰਡਾਂ ਵਿੱਚ ਅਜਿਹੀ ਰੌਣਕ ਨਹੀਂ ਸੀ; ਇੱਥੇ ਤਾਜ਼ੇ ਪੱਕਦੇ ਪਕਵਾਨਾਂ ਦੀ ਖੁਸ਼ਬੂ ਆ ਰਹੀ ਸੀ। ਹੁਣ ਆਮ ਲੋਕਾਂ ਦੀਆਂ ਆਮ ਗੱਲਾਂ ਸੁਣ ਰਹੀਆਂ ਸਨ। ਪਾਪ ਤੇ ਪੁੰਨ ਨੂੰ ਉੱਤੇਜਿਤ ਕਰਦੀਆਂ ਆਵਾਜ਼ਾਂ ਹੁਣ ਬਹੁਤ ਘੱਟ ਸੁਣ ਰਹੀਆਂ ਸਨ। ਗਿਆਨ ਮੰਡਲਾਂ ਦੀਆਂ ਬੈਠਕਾਂ ਵਿੱਚ ਜੋਗੀਆਂ ਦੀਆਂ ਹਠ ਕਰਦੀਆਂ ਆਵਾਜ਼ਾਂ ਕਈ ਵਾਰੀ ਕਿੰਨੀਆਂ ਬੋਝਲ ਜਾਪਦੀਆਂ ਨੇ! ਉਨ੍ਹਾਂ ਨੇ ਰੂਹਾਨੀਅਤ ਨੂੰ ਚਿਤਾਵਨੀਆਂ ਨਾਲ ਭਰ ਲਿਆ ਸੀ। ਅਜਿਹੇ ਵੇਲੇ ਮਰਦਾਨੇ ਨੂੰ ਜਾਪਦਾ ਕਿ ਗੱਲ ਜੇ ਏਨੀ ਗੁੰਝਲਦਾਰ ਹੈ ਤਾਂ ਮੇਰੇ ਵਰਗੇ ਮਰਾਸੀ ਦਾ ਕੀ ਬਣੇਗਾ? ਪਰ ਹਮੇਸ਼ਾਂ ਵਾਂਗ ਸਾਦੇ ਲੋਕਾਂ ਕੋਲ ਆ ਕੇ ਆਪਣਾ ਆਪ ਫਿਰ ਨਰਮ ਪੈਣਾ ਸ਼ੁਰੂ ਹੋ ਜਾਂਦਾ ਹੈ। ਉਹਦੀ ਨਜ਼ਰ ਬੇਰੀਆਂ ਉੱਤੇ ਬੂਰ ਖਾਂਦੀਆਂ ਤੋਤੀਆਂ ਉੱਤੇ ਪਈ। "ਮੀਰਜਾਦੀ ਯਾਦ ਆ ਗਈ...।" ਉਹਦੇ ਵਰਗੇ ਮੁਹਾਂਦਰੇ ਨੂੰ ਵੇਖਣ ਲਈ ਜੀਅ ਕੀਤਾ। ਸਾਹਮਣੇ ਵਾਲੇ ਘਰ ਦੀ ਚਗਾਠ ਉੱਤੇ ਚੰਮੇਲੀ ਦੀ ਵੇਲ ਚੜੀ ਚੰਗੀ ਲੱਗੀ।

"ਇਹ ਵਪਾਰੀਆਂ ਦਾ ਪਿੰਡ ਏ ਫ਼ਕੀਰੋ ਅੰਦਰੋਂ ਕੀ ਲੈਣਾ ਜਾ ਕੇ...?" ਬਾਬੇ ਨੂੰ ਇੱਕ ਬਿਰਧ ਪੁੱਛ ਰਿਹਾ ਸੀ। "ਅੰਨ ਖਾਣਾ ਏਂ ਤਾਂ ਮੈਂ ਇੱਥੇ ਹੀ ਲੈ ਆਉਂਦਾ ਹਾਂ।" ਬਾਬੇ ਨੇ ਪੰਡੋਕਲੀ ਜਿਸ ਤਰ੍ਹਾਂ ਥੋੜ੍ਹੀ ਦੂਰ ਰੱਖ ਕੇ ਅੰਦਰੋਂ ਕਲਮ ਤੇ ਦਵਾਤ ਕੱਢੀ ਸੀ; ਮਰਦਾਨੇ ਨੇ ਜਾਣ ਲਿਆ ਸੀ ਕਿ ਪੜਾਅ ਥੋੜ੍ਹਾ ਲੰਬਾ ਹੋਵੇਗਾ। ਕਈ ਵਾਰੀ ਬਾਬਾ ਮਨ ਵਿੱਚ ਆਈ ਗੱਲ ਕਿੰਨੀ ਛੇਤੀ ਪੂਰੀ ਕਰ ਦੇਂਦਾ ਏ। ਪਿੰਡ ਅੰਦਰੋਂ ਪਕਵਾਨਾਂ ਦੀ ਖ਼ੁਸ਼ਬੂ ਨਾਲ ਖੁਸ਼ੀ ਮਨਾਉਂਦੀਆਂ ਆਵਾਜ਼ਾਂ ਵੀ ਸੁਣ ਰਹੀਆਂ ਸਨ। ਇਹ ਘਰਾਂ 'ਚੋਂ ਆਉਂਦੀ ਖ਼ੁਸ਼ਬੂ ਕਈ ਵਾਰੀ ਕਿੰਨੇ ਮੁਹਾਂਦਰੇ ਨਾਲ ਲੈ ਆਉਂਦੀ ਏ। ਕਿਸੇ ਇੰਤਜ਼ਾਰ ਨਾਲੋਂ ਉਹਦਾ ਆਪ ਹੀ ਗਜਾ ਕਰਨ ਨੂੰ ਜੀਅ ਕੀਤਾ:

"ਬਾਬਾ ਵਣਜਾਰਿਆਂ ਦੇ ਘਰ ਜੰਮੇ ਮੁੰਡੇ ਦੀਆਂ ਮੁਬਾਰਕਾਂ ਦੇਣ ਨੂੰ ਜੀਅ ਕਰਦਾ"

"ਜੇ ਰੀਝ ਜਾਗੀ ਏ ਤਾਂ ਪੂਰੀ ਕਰ ਆ...।"

ਥੋੜ੍ਹੀ ਦੇਰ ਬਾਅਦ ਉਹ ਚੁੱਪਚਾਪ ਵਾਪਸ ਆ ਬੈਠਾ। ਭੀੜ ਭੜੱਕੇ ਵਿੱਚ ਉਹਨੂੰ ਕਿਸੇ ਨੇ ਨਹੀਂ ਸੀ ਪੁੱਛਿਆ। ਖ਼ਾਲੀ ਕਾਸਾ ਰਬਾਬ ਕੋਲ ਰੱਖ ਉਹਨੇ ਕਈ ਵਾਰੀ ਬਾਬੇ ਵੱਲ ਵੇਖਿਆ; ਪਰ ਉਧਰੋਂ ਕੋਈ ਉੱਤਰ ਨਾ ਆਇਆ। ਤੜਕੇ ਨੂੰ ਜਦੋਂ ਜਾਗ ਖੁੱਲ੍ਹੀ ਤਾਂ ਉਸੇ ਘਰੋਂ ਰੋਣ ਪਿੱਟਣ ਦੀਆਂ ਆਵਾਜ਼ਾਂ ਸੁਣੀਆਂ। ਬਾਬਾ ਚੁੱਪਚਾਪ ਉਹਦੇ ਕੋਲ ਪਿਆ ਰਿਹਾ। ਦਿਨ ਚੜ੍ਹੇ ਜਦੋਂ ਮਰਦਾਨਾ ਮਰਗਤ ਵਾਲੇ

ਘਰੋਂ ਵਾਪਸ ਆਇਆ ਤਾਂ ਬਾਬਾ ਕੁੱਝ ਲਿਖ ਰਿਹਾ ਸੀ। ਕੋਲ ਬੈਠਾ ਮਰਦਾਨਾ ਜਿੰਨਾਂ ਲਿਖ ਹੁੰਦਾ ਓਨਾਂ ਪੜ੍ਹਦਾ ਗਿਆ :

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥
ਉਰਧ ਤਪੁ ਅੰਤਰਿ ਕਰੈ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥

ਵਣਜਾਰਿਆਂ ਦੇ ਟਾਂਡੇ ਤੋਂ ਉਹ ਦੱਖਣ ਪੂਰਬ ਵੱਲ ਚੱਲ ਪਏ। ਅੱਗੇ ਰਾਮਪੁਰ ਰਿਆਸਤ ਪੀਲੀ ਭੀਤ ਤੇ ਬਰੇਲੀ ਦੇ ਘਣੇ ਜੰਗਲ ਸਨ। ਬਹੁਤ ਘੱਟ ਆਬਾਦੀ ਸੀ। ਇਨ੍ਹਾਂ ਜੰਗਲਾਂ ਵਿੱਚ ਕਦੇ ਰਾਜਪੂਤ ਰਾਜੇ ਦਿੱਲੀ ਦੇ ਸੁਲਤਾਨਾਂ ਨਾਲ ਲੜਦੇ ਰਹੇ ਸਨ। ਫੌਜਾਂ ਦੀ ਆਵਾਜਾਈ ਲਈ ਜੰਗਲ ਕੱਟ ਕੇ ਰਸਤੇ ਬਣਾਏ ਹੋਏ ਸਨ। ਸਿਕੰਦਰ ਲੋਧੀ ਨੂੰ ਇਹ ਪਹਾੜ ਬਹੁਤ ਚੰਗੇ ਲੱਗੇ ਸਨ। ਉਹ ਕਈ ਵਾਰੀ ਇੱਥੇ ਸ਼ਿਕਾਰ ਖੇਡਣ ਆਇਆ ਸੀ। ਜਦੋਂ ਉਹ ਗੋਲਾ ਨਗਰ ਦੇ ਨੇੜੇ ਪਹੁੰਚੇ ਤਾਂ ਮਰਦਾਨੇ ਨੇ ਪੁੱਛਿਆ :

"ਬਾਬਾ ਅਸੀਂ ਕਿਸ ਪਾਸੇ ਜਾ ਰਹੇ ਹਾਂ... ਇਹ ਤਾਂ ਨਿਰੇ ਜੰਗਲੀ ਰਾਹ ਨੇ?"

ਉਹ ਹਾਲੇ ਪੁੱਛ ਹੀ ਰਿਹਾ ਸੀ; ਸਾਹਮਣੇ ਤੀਰਥ ਅਸਥਾਨ ਦਿਸਣ ਲੱਗ ਪਏ। ਅਨੇਕਾਂ ਸ਼ਿਵ ਮੰਦਿਰਾਂ ਦੇ ਚੌਤਰੇ ਸ਼ਿਵ ਭਗਤਾਂ ਨਾਲ ਭਰੇ ਪਏ ਸਨ। ਇਹ ਗੋਲਾ ਨਗਰ ਬਹੁਤ ਪ੍ਰਚੀਨ ਸੀ; ਇਸ ਦੇ ਥੋੜ੍ਹੀ ਹੀ ਦੂਰ ਸਾਰਦਾ ਦਰਿਆ ਵਗਦਾ ਸੀ। ਲੰਘ ਗਏ ਇਲਾਕੇ ਵਿੱਚ ਲੋਕ ਇਸ ਦਾ ਨਾਂ ਦਰਿਆ 'ਚੌਕਾ' ਬੋਲ ਰਹੇ ਸਨ। ਗੋਲਾ ਨਗਰ ਪਹਿਲਾਂ ਬੋਧੀਆਂ ਦਾ ਅਸਥਾਨ ਸੀ। "ਕਟਹੀਰ ਦਾ ਇਲਾਕਾ ਲੰਘ ਆਏ ਹੋ; ਮਹਾਂਦੇਵ ਦੇ ਮੰਦਿਰ ਦੀ ਕਥਾ ਤਾਂ ਸੁਣਦੇ ਜਾਓ...।" ਥੋੜ੍ਹੀ ਦੇਰ ਉਨ੍ਹਾਂ ਕੋਲ ਇੱਕ ਪਾਂਡਾ ਬੈਠਾ ਰਿਹਾ: ਜਦੋਂ ਕੋਈ ਉੱਤਰ ਨਾ ਮਿਲਿਆ ਤਾਂ ਬੁੜਬੁੜ ਕਰਦਾ ਲੰਘ ਗਿਆ।

ਦੂਜੇ ਸਵੇਰੇ ਹੀ ਉਹ ਦਰਿਆ ਸਾਰਦਾ ਦੇ ਕਿਨਾਰੇ ਸਨ। ਇੱਥੋਂ ਬੇੜੀ ਦੀ ਆਵਾਜਾਈ ਸੀ।

"ਲੈ ਬਈ ਮਰਦਾਨਿਆਂ ਤੈਨੂੰ ਰਾਮ ਭੂਮੀ ਤੈਰ ਕੇ ਲੈ ਕੇ ਜਾਵਾਂਗੇ।" ਬੇੜੀ ਉੱਤੇ ਪੈਰ ਧਰਦਿਆਂ ਬਾਬੇ ਦੀ ਆਵਾਜ਼ ਸੁਣੀ।

"ਬਾਬਾ ਤੈਰਨ ਦੇ ਨਾਲ ਹੁਣ ਤਾਰ ਵੀ ਦੇ...।"

"ਬੇੜੀ ਵੱਲ ਵੇਖੀਂ... ਤੈਰਨ ਦੀ ਅਦਾ ਲਈ ਪਿੰਡਾ ਕਿਵੇਂ ਚਾਹੀਦਾ...।" ਸਾਰਦਾ ਦਰਿਆ (ਚੌਂਕੀ) ਵਿੱਚ ਬੇੜੀ ਤੈਰਦੀ ਗਈ। ਸਾਰਦਾ ਦਰਿਆ ਬ੍ਰਾਹਮਘਾਟ ਦੇ ਨੇੜੇ ਘਾਗਰਾ ਦਰਿਆ ਵਿੱਚ ਮਿਲ ਗਿਆ। ਘਾਗਰਾ ਦਰਿਆ ਤੋਂ ਬੇੜੀ ਅਯੁੱਧਿਆ ਪਹੁੰਚ ਗਈ ਸੀ। ਇੱਕ ਹੀ ਬੇੜੀ ਕਈ ਦਰਿਆਵਾਂ ਵਿੱਚੋਂ ਲੰਘਦੀ ਮੰਜ਼ਿਲ 'ਤੇ ਪਹੁੰਚੀ ਸੀ। ਜ਼ਮੀਨ ਉੱਤੇ ਪੈਰ ਧਰਦਿਆਂ ਮਰਦਾਨੇ ਨੇ ਦੋਵੇਂ ਬਾਹਾਂ ਫ਼ੈਲਾਈਆ :

"ਹੇ ਰਾਮ ਤੂੰ ਤਾਂ ਰਸਤਿਆਂ ਰਾਹੀਂ ਵੀ ਸੈਨਤਾਂ ਮਾਰੀ ਜਾਂਦਾ ਏਂ... ਇਹ ਮਿੱਟੀ 'ਤੇ ਆਕੇ ਸਾਨੂੰ ਕੀ ਹੋ ਜਾਂਦਾ ਏ?" ਉਹ ਰਾਮ ਭੂਮੀ ਵੱਲ ਬਾਬੇ ਦੇ ਅੱਗੇ ਹੋ ਕੇ ਚੱਲਿਆ। ਉਹਨੂੰ ਕਈ ਵਾਰ ਜਾਪਿਆ ਜਿਵੇਂ ਕੋਈ ਛੋਟਾ ਜਿਹਾ ਬੱਚਾ ਪਿਤਾ ਦੇ ਹੱਥ ਫੜ੍ਹ ਪਹਿਲੀ ਵਾਰੀ 'ਪਛਾਣ' ਨੂੰ ਅਚੰਭਾ ਸਮਝ ਦੱਸ ਰਿਹਾ ਹੋਵੇ; "ਵੇਖੋ ਉਹ ਆ

ਗਿਆ ਆਪਣਾ ਘਰ ...।"

ਜਿਸ ਤਰ੍ਹਾਂ ਇੱਕ ਰਾਤ ਦਸ਼ਰਥ ਦੀ ਸਮਾਧ ਅੱਗੇ ਡੇਰਾ ਲੱਗਿਆ ਸੀ; ਉਸੇ ਤਰ੍ਹਾਂ ਇੱਕ ਸਵੇਰ ਉੱਥੋਂ ਵਾਪਸ ਚਾਲੇ ਵੀ ਪਾ ਦਿੱਤੇ। ਜਪੀਆਂ, ਤਪੀਆਂ, ਘੋਰੀਆਂ ਨੇ ਅਨੇਕਾਂ ਸਵਾਲ ਕੀਤੇ ਸਨ। ਪਰ ਇੱਕ ਤਪੱਸਵੀ ਬਾਬੇ ਨੇ ਬਾਬੇ ਦੇ ਗਲ਼ ਦੀ ਮਾਲ਼ਾ ਦੇ ਮਣਕੇ ਪਤਾ ਨਹੀਂ ਕਦੋਂ ਗਿਣ ਲਏ ਸਨ:

"ਇਹ ਤਾਂ ਇੱਕ ਸੌ ਅੱਠ ਚਾਹੀਦੇ ਨੇ... ਘੱਟ ਨੇ...?"

ਬਾਬੇ ਨੇ ਆਪਣੀ ਮਾਲ਼ਾ ਹੀ ਉਤਾਰ ਕੇ ਉਹਦੇ ਗਲ਼ੇ ਵਿੱਚ ਪਾ ਦਿੱਤੀ ਸੀ :

"ਲਓ ਹੁਣ ਮੇਰੇ ਕੋਲ ਕੋਈ ਵਿਧੀ ਨਹੀਂ ਹੈ...।" ਬਾਬਾ ਮੁਸਕਰਾਉਂਦਾ ਰਿਹਾ। ਉਹ ਫ਼ਕੀਰ ਬਿਨਾਂ ਕੋਈ ਉੱਤਰ ਦਿੱਤੇ ਸਾਹਮਣੇ ਜਾ ਕੇ ਫਿਰ ਮਾਲ਼ਾ ਦੇ ਮਣਕੇ ਗਿਣਨ ਲੱਗਾ। ਉਸ ਤੋਂ ਬਾਅਦ ਪਤਾ ਨਹੀਂ ਕਿਉਂ ਗਲ਼ਾਂ ਵਿੱਚ ਲਟਕਦੀਆਂ ਮਾਲ਼ਾਂ ਬਹੁਤ ਦਿਸਣ ਲੱਗ ਪਈਆਂ ਸਨ। ਮਣਕਿਆਂ ਨੂੰ ਵੇਖ ਕੇ ਗਿਣਤੀਆਂ ਦਾ ਅਹਿਸਾਸ ਹੋਣ ਲੱਗ ਪਿਆ ਸੀ। ਹੁਣ ਤਾਂ ਬਾਬੇ ਦੇ ਗਲ਼ ਵਿੱਚ ਕੋਈ ਮਾਲ਼ਾ ਵੀ ਨਹੀਂ ਸੀ। ਕੀ ਉਹ ਚਿਹਰਾ ਹਮੇਸ਼ਾ ਬਾਬੇ ਦੀ ਮਾਲ਼ਾ ਪਹਿਣ ਕੇ ਰੱਖੇਗਾ? ਇਸ ਤਰ੍ਹਾਂ ਗਏ ਚਿਹਰੇ ਦੁਬਾਰਾ ਕਦੀ ਦਿਸਦੇ ਹੀ ਨਹੀਂ। ਸੋਚਾਂ ਵਿੱਚ ਹੀ ਘਾਗਰਾ ਦਰਿਆ ਦਾ ਕੰਢਾ ਆ ਗਿਆ ਸੀ।

"ਬਾਬਾ ਜਦ ਇੱਕ ਵਾਰ ਪੱਤਣ ਤੇ ਲੱਗ ਗਏ ਸਾਂ... ਫਿਰ ਦੁਬਾਰਾ ਬੇੜੀ ਵਿੱਚ ਬੈਠਣ ਨਾਲ ਕੰਢੇ ਫਿਰ ਦੂਰ ਨਹੀਂ ਹੋ ਜਾਣਗੇ..?" ਪੱਤਣ 'ਤੇ ਕਾਫੀ ਭੀੜ ਸੀ। ਜਾਣ ਵਾਲੀਆਂ ਬੇੜੀਆਂ ਧਰਤੀ ਤੋਂ ਆਉਂਦੇ ਬੰਦਿਆਂ ਨਾਲ ਜ਼ੋਰ-ਜ਼ੋਰ ਦੀ ਹਿਲ ਰਹੀਆਂ ਸਨ। ਕਿਨਾਰੇ ਉੱਤੇ ਜ਼ਿਆਦਾ ਵਣਜਾਰੇ ਖੜ੍ਹੇ ਸਨ। ਮਜਦੂਰ ਅੰਨ ਦੀਆਂ ਬੋਰੀਆਂ ਲੱਦ ਰਹੇ ਸਨ। ਇਹ ਵਣਜਾਰਿਆਂ ਦਾ ਸਭ ਤੋਂ ਵੱਡਾ ਪੜਾਅ ਸੀ। ਇਸ ਪੱਤਣ ਕੋਲੋਂ ਉਹ ਪੈਦਲ ਹੀ ਲੰਘ ਗਏ।ਪੂਰੇ ਬਾਰਾਂ ਕੋਹ ਵਾਟ ਪੈਦਲ ਚੱਲ ਸਿੰਙਹੌਲੀ ਇਲਾਕੇ ਵਿੱਚ ਪਹੁੰਚ ਗਏ। ਇਸ ਇਲਾਕੇ ਦੇ ਪੱਛਮ ਵੱਲ ਮਰਹਾ ਤੇ ਸਬੋਈ ਦੋ ਨਦੀਆਂ ਮਿਲਦੀਆਂ ਸਨ। ਇਨ੍ਹਾਂ ਦੇ ਮਿਲਣ ਨਾਲ ਦੋਵਾਂ ਦੀ ਇੱਕ ਨਦੀ 'ਟਾਨਸ' ਬਣਦੀ ਸੀ। ਟਾਨਸ ਦਰਿਆ ਦੇ ਘਾਟ ਉੱਤੇ ਸਾਰਾ ਸਾਲ ਬੇੜੀ ਚੱਲਦੀ ਸੀ।

"ਬਾਬਾ ਹੁਣ ਨਹੀਂ ਤੁਰ ਹੁੰਦਾ... ਕਿਸੇ ਬੇੜੀ ਉੱਤੇ ਚੜ੍ਹੀਏ...।"

"ਹਾਂ ਮਰਦਾਨਿਆ ਵਿਧੀ ਨੂੰ ਬੰਧਨ ਨਾ ਬਣਨ ਦਈਏ... ਬੇੜੀਆਂ ਕੋਲ ਬੰਧਨ ਹੈ; ਪਾਣੀ ਤੋਂ ਬਾਹਰ ਨਹੀਂ ਜਾ ਸਕਦੀਆਂ... ਤੇਰੇ ਕੋਲ ਦੋਵੇਂ ਰਾਹ ਖੁੱਲ੍ਹੇ ਨੇ...।"

"ਹਾਂ ਬਾਬਾ... ਉੱਤਰ ਮਿਲ ਗਿਆ ਏ...।" (ਥੋੜ੍ਹੀ ਦੇਰ ਪਹਿਲਾਂ ਪੁੱਛੇ ਪ੍ਰਸ਼ਨ ਬਾਰੇ)

ਬੇੜੀ ਨਿਜ਼ਾਮਾਬਾਦ ਵੱਲ ਚੱਲ ਪਈ ਸੀ। ਚੱਲਦੀ ਬੇੜੀ ਨੂੰ ਮਰਦਾਨੇ ਨੇ ਕਈ ਵਾਰ ਵੇਖਿਆ। ਦੋਵੇਂ ਕੰਢਿਆਂ ਦੇ ਨੇੜੇ ਤੇ ਦੂਰ ਜਾਂਦੀ ਵਿੱਥ ਨੂੰ ਨਿਹਾਰਿਆ। ਉਨ੍ਹਾਂ ਨਾਲ ਵਣਜਾਰਿਆਂ ਦੀਆਂ ਅੰਨ ਨਾਲ ਭਰੀਆਂ ਬੇੜੀਆਂ ਵੀ ਚੱਲ ਰਹੀਆਂ ਸਨ। ਇਹ ਰੋਜ਼ ਅਣਦੇਖੀਆਂ ਦੂਰੀਆਂ ਕਦੀ ਵਾਰੀ ਵੇਖੀਆਂ ਬਣ ਜਾਂਦੀਆਂ ਨੇ। ਇਹ ਕਦੀ ਨਾ ਮੁੱਕਣ ਵਾਲੀ ਵੇਖਣ ਦੀ ਖੁੱਲ੍ਹ ਹੈ ਕੀ? ਇਸ ਵੇਖਣ ਦੀ ਸ਼ੱਕੀ ਨਜ਼ਰ ਕਿਹੜੀ ਹੈ? ਇਨ੍ਹਾਂ ਅੰਦਰਲੀਆਂ ਚੁੱਪਾਂ ਵਿੱਚ ਏਨਾਂ ਵੱਡਾ ਵਿਸਥਾਰ ਕਿੱਥੇ ਗੁੰਮ ਹੋ ਜਾਂਦਾ ਹੈ? ਉਹਦੀ ਮੁੱਠੀ ਵਿੱਚ ਹਾਲੇ ਵੀ ਅਯੁੱਧਿਆ ਤੋਂ ਚੁੱਕਿਆ ਇੱਕ ਕੰਕਰ

ਸੀ। ਮੁੱਠੀ ਵਿੱਚ ਘੁੱਟਿਆ ਪੱਥਰ ਪਸੀਨੇ ਨਾਲ ਤਰ ਹੋ ਗਿਆ ਸੀ। ਖੁੱਲ੍ਹੀ ਮੁੱਠੀ ਵਿੱਚ ਉਹ ਦਰਿਆ ਦੀ ਹਵਾ ਨਾਲ ਫਿਰ ਸੁੱਕਣ ਲੱਗਾ। ਬੇੜੀ ਤਾਂ ਰੁੱਕ ਗਈ ਸੀ; ਪਰ ਨਿਜ਼ਾਮਾਬਾਦ, ਪਰਯਾਗ ਤਰੀਵੈਣੀ ਨੱਬੇ ਮੀਲ ਦੂਰ ਸੀ। ਤੈਰਨ ਤੋਂ ਬਾਅਦ ਫਿਰ ਤੁਰਨਾ ਸੀ। ਬਹੁਤ ਸਾਰੇ ਯਾਤਰੂ ਤਰੀਵੈਣੀ ਦੇ ਇਸ਼ਨਾਨ ਲਈ ਇਸੇ ਰਾਹ ਜਾ ਰਹੇ ਸਨ। ਸਾਰੇ ਰਾਹ ਗੱਲਾਂ ਚੱਲਦੀਆਂ ਰਹੀਆਂ; ਪੜਾਅ ਆਉਂਦੇ ਰਹੇ। ਕਈ ਜਗ੍ਹਾ ਰਾਤ ਦੇ ਕੀਰਤਨ ਵੀ ਕੀਤੇ। ਤਰੀਵੈਣੀ ਦਾ ਇਸ਼ਨਾਨ ਕਰਕੇ ਬਹੁਤੇ ਲੋਕ ਝੂਸੀ ਆ ਰਹੇ ਸਨ। ਉਹ ਗੰਗਾ ਕਿਨਾਰੇ ਧਿਆਨ ਵਿੱਚ ਬੈਠਦੇ। ਇੱਕ ਸਵੇਰੇ ਬਾਬੇ ਨੇ ਰਾਮਕਲੀ ਵਿੱਚ ਇਸ ਤਰ੍ਹਾਂ ਗਾਇਆ :

ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤ ਪਾਣੀ ਜੰਤ ਫਿਰਹਿ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਹਿ ਪੜਿਆ ਦੇਸ ਫਿਰਹਿ॥
ਨਾ ਸਤਿ ਰੁਖੀ ਬਿਰਖੀ ਪਥਰ ਆਪ ਤਛਾਵਹਿ ਦੁਖ ਸਹਹਿ॥

ਤਰੀਵੈਣੀ ਸੰਗਮ ਦੇ ਉੱਤਰ ਵੱਲ ਗੰਗਾ ਤੋਂ ਪਾਰ ਪੁਰਾਣੀ ਝੂਸੀ ਤੋਂ ਗੰਗਾ ਦੇ ਨਾਲ-ਨਾਲ ਇੱਕ ਚੌੜਾ ਕੱਚਾ ਰਸਤਾ ਸੀ। ਬਨਾਰਸ ਇੱਥੋਂ ਫਿਰ ਨੱਬੇ ਮੀਲ ਦੂਰ ਸੀ। ਥੋੜ੍ਹੀ ਦੇਰ ਗੰਗਾ ਵਲੋਂ ਆਉਂਦੇ ਠੰਢੇ ਬੁੱਲੇ ਪਿੰਡਾ ਠਾਰਦੇ ਰਹੇ; ਫਿਰ ਜੰਗਲੀ ਦਰੱਖਤਾਂ ਨਾਲ ਉਨ੍ਹਾਂ ਦੀ ਠਾਰੀ ਘਟਦੀ ਗਈ। ਲੰਬੇ ਪੈਂਡਿਆਂ ਵਾਲਾ ਰਾਹੀਆਂ ਦਾ ਕਾਫ਼ਲਾ ਦੂਰੋਂ ਹੀ ਪਛਾਣਿਆ ਜਾਂਦਾ। ਸ਼ਕਲ ਸੂਰਤੋਂ ਵੇਖ ਕੇ ਦਿਸਦੇ ਦੋ ਚੇਹਰਿਆਂ ਵੱਲ ਕਈਆਂ ਨੇ ਹੈਰਾਨੀ ਨਾਲ ਪੁੱਛਿਆ :

"ਦੂਰੋਂ ਆਏ ਹੋ... ਕੁੱਝ ਕੋਲ ਵੀ ਨਹੀਂ ਹੈ...?"

"ਅਗਲੇ ਦਿਨਾਂ ਵਿੱਚ ਬੜੀ ਠੰਢ ਪਵੇਗੀ।"

"ਚਲੋ ਤੁਹਾਡੇ ਕੋਲ ਤਾਂ ਕੁੱਝ ਵੀ ਨਹੀਂ ਹੈ... ਲੁਟੇਰਿਆਂ ਤੋਂ ਕੋਈ ਖਤਰਾ ਨਹੀਂ ਹੈ।"

ਦਿਨ ਦਾ ਪਹਿਲਾ ਪੜ੍ਹਾ ਆਇਆ। ਇਕ ਅਣਲਿੱਪੀਆਂ ਕੰਧਾਂ ਵਾਲਾ ਸੁੰਨਸਾਨ ਪਿੰਡ ਦਿਸਿਆ। ਜਜ਼ੀਆ ਨਾ ਭਰਨ ਕਰਕੇ ਲੋਕ ਘਰ ਛੱਡ ਗਏ ਸਨ। ਘਰਾਂ ਵਿੱਚ ਬਾਕੀ ਬਚਦਾ ਸਮਾਨ ਖੱਚਰਾਂ ਦੀਆਂ ਖੁਰਜੀਆਂ ਵਿੱਚ ਭਰ ਰਹੇ ਸਨ। ਖੇਤਾਂ ਵਿਚਲੀ ਬਾਕੀ ਬਚੀ ਫ਼ਸਲ ਵਿੱਚ ਘੋੜੇ ਚਰ ਰਹੇ ਸਨ। ਰਾਹੀ ਪਿੰਡ ਕੋਲੋਂ ਲੰਘਦੀ ਡੰਡੀ ਤੋਂ ਪਰ੍ਹੇ ਹੋਕੇ ਭਿਤੀਆਂ ਵਿੱਚ ਦੀ ਲੰਘ ਰਹੇ ਸਨ। ਖਾਣ ਲਈ ਕੁੱਝ ਵੀ ਨਹੀਂ ਸੀ; ਪਰ ਪੀਣ ਲਈ ਪਾਣੀ ਸੀ। ਸਰਦ ਮੌਸਮ ਵਿੱਚ ਉਸ ਤਰ੍ਹਾਂ ਪਾਣੀ ਦੀ ਲੋੜ ਵੀ ਨਹੀਂ ਸੀ। ਮਰਦਾਨੇ ਨੇ ਚੁਫ਼ੇਰੇ ਫ਼ੈਲੀ ਨਮੋਸ਼ੀ ਵੱਲ ਨਜ਼ਰ ਮਾਰੀ। ਬਾਬਾ ਹਰ ਪਿੰਡ ਵਿੱਚ ਇੱਕ ਰਾਏ ਬੁਲਾਰ ਨੂੰ ਅਸ਼ੀਰਵਾਦ ਕਿਉਂ ਨਹੀਂ ਦੇਂਦਾ? ਆਲੇ-ਦੁਆਲੇ ਫਿਰਦੇ ਘੋੜ ਸਵਾਰ ਸ਼ੱਕੀ ਨਜ਼ਰ ਨਾਲ ਵੇਖਦੇ ਲੰਘਦੇ ਰਹੇ। ਛੋਟੇ ਜਹੇ ਪੜਾਅ ਤੋਂ ਬਾਅਦ ਜਦੋਂ ਉਹ ਵਾਪਸ ਚੱਲੇ ਤਾਂ ਇੱਕ ਵਾਰ ਫਿਰ ਮਰਦਾਨੇ ਨੇ ਦੂਰ ਤੱਕ ਨਜ਼ਰ ਮਾਰੀ; ਕਿਤੇ ਵੀ ਕੋਈ ਖੇੜਾ ਬਸਤੀ ਨਜ਼ਰ ਨਹੀਂ ਸੀ ਆ ਰਿਹਾ। ਬਹੁਤ ਭੁੱਖ ਲੱਗੀ ਸੀ; ਸਫ਼ਰ ਵੀ ਉੱਚਾ-ਨੀਵਾਂ ਸੀ। ਇਹ ਅਲੱਗ ਪਗਡੰਡੀ ਥੋੜ੍ਹੀ ਦੂਰ ਜਾ ਕੇ ਫਿਰ ਵਗਦੇ ਰਾਹ ਵਿਚ ਜਾ ਮਿਲੀ ਸੀ।

"ਉਹ ਚਲੇ ਗਏ ਨੇ ਜਾਂ ਉੱਥੇ ਹੀ ਨੇ...?" ਉਜੜੇ ਪਿੰਡ ਦਾ ਇੱਕ ਕਿਸਾਨ ਝਾੜਾਂ ਵਿੱਚੋਂ ਨਿਕਲਿਆ।

"ਹੇ ਰਾਮ! ਇਸ ਜਗ੍ਹਾ ਵੱਸਣ ਨਾਲੋਂ ਤਾਂ ਹੁਣ ਸਾਧਾਂ ਵਾਂਗ ਤੁਰ ਫਿਰ ਕੇ ਜੀਣਾ ਕਿਤੇ ਚੰਗਾ ਏ।" ਉਹ ਕਿਸਾਨ ਉੱਚੀ ਜਗ੍ਹਾ ਖੜ੍ਹ ਕੇ ਫਿਰ ਪਿੰਡ ਵੱਲ ਵੇਖਣ ਲੱਗਾ। ਮਰਦਾਨੇ ਨੇ ਹਿੰਮਤ ਨਾਲ ਕੁੱਝ ਕਦਮ ਤੇਜ਼ੀ ਨਾਲ ਪੁੱਟ ਬਾਬੇ ਦੇ ਨੇੜੇ ਹੋ ਕੇ ਚੱਲਣ ਦੀ ਕੋਸ਼ਿਸ਼ ਕੀਤੀ। ਇਸ ਤਰ੍ਹਾਂ ਅਕਸਰ ਇੱਕ ਜ਼ੋਰਦਾਰ ਅਪਕੜ ਵਾਲਾ ਵਲਵਲਾ ਪਿੰਡੇ 'ਤੇ ਨੇੜੇ ਆਉਂਦਾ ਜਾਪਦਾ ਹੈ। ਅਜਿਹੀ ਖਿੱਚ ਜਦੋਂ ਸਭ ਕੁੱਝ ਭੁਲਾ ਦੇਂਦੀ ਹੈ; ਉਦੋਂ ਕਈ ਵਾਰੀ ਬਾਬੇ ਨੂੰ ਮਖ਼ੌਲ ਕਰਨ ਨੂੰ ਜੀਅ ਕਰਦਾ ਹੈ :

"ਬਾਬਾ ਉਸ ਕਿਸਾਨ ਨੂੰ ਕੀ ਪਤਾ ਸੀ ਕਿ ਮਰਾਸੀ ਤਾਂ ਆਪ ਭੁੱਖਾ ਫਿਰਦਾ ਏ...।"

ਨਾਲ ਚੱਲਦਾ ਬਾਬਾ ਕਿਸੇ ਹੋਰ ਰਾਹੀ ਦੀ ਪੁੱਛ ਦਾ ਉੱਤਰ ਦੇ ਰਿਹਾ ਸੀ :

"ਕਿਧਰੋਂ ਆਏ ਹੋ? ਕੌਣ ਹੋ?"

"ਦੇਸ ਨਿਰੰਕਾਰ ਨਾਮ ਨਿਰੰਕਾਰੀ।"

ਇੱਕ ਵਾਰ ਫਿਰ ਗੰਗਾ ਦਾ ਕਿਨਾਰਾ ਸੀ। ਪਰ ਇਸ ਵਾਰੀ ਕੰਢੇ ਉੱਤੇ ਬਨਾਰਸ ਸੀ। ਸ਼ਿਸ਼ਾਂ ਦੇ ਸਿਰਾਂ ਉੱਤੇ ਕਿਤਾਬਾਂ ਦੀਆਂ ਪੰਡਾਂ ਸਨ ਤੇ ਜੋ ਬੈਠੇ ਉਹ ਗਰੰਥਾਂ ਨੂੰ ਖੋਹਲ ਗੁਰੂਆਂ ਕੋਲੋਂ ਅਰਥ ਪੁੱਛਦੇ ਸੁਣ ਰਹੇ ਸਨ। ਵਿਦਿਆ ਦੀ ਤਪੱਸਿਆ ਨਾਲ ਵੀ ਸਾਧਾਂ ਦੇ ਚਿਹਰੇ ਪਹਿਲਾਂ ਵਰਗੇ ਹੀ ਦਿਸਦੇ ਸਨ। ਹਰ ਜਗ੍ਹਾ ਤਿਆਗ ਦਾ ਰਿਵਾਜ਼ੀ ਸੁਭਾ ਮਰਦਾਨੇ ਨੂੰ ਇੱਕੋ ਜਿਹਾ ਲੱਗਿਆ। ਪੋਹ ਦਾ ਮਹੀਨਾ ਸੀ। ਲੋਕ ਕੰਢਿਆਂ ਉੱਤੇ ਵਗਦੇ ਪਾਣੀ ਤੋਂ ਥੋੜ੍ਹੀ ਦੂਰ ਬੈਠੇ ਸਨ। ਕੁੱਝ ਪੰਡਿਤ ਲੋਕ ਗੰਗਾ ਰਾਮ, ਚਤੁਰ ਦਾਸ ਨਾਲ ਆ ਕੇ ਬਾਬੇ ਨੂੰ ਸੁਆਲ ਜਵਾਬ ਕਰਨ ਲੱਗੇ:

"ਜਲ ਕਿਨਾਰੇ ਬੈਠੇ ਹੋ... ਤੇਰੇ ਸਾਲਗਰਾਮ ਨਹੀਂ... ਤੁਲਸੀ ਦੀ ਮਾਲਾ ਨਹੀਂ... ਚੰਦਨ ਟਿੱਕਾ ਨਹੀਂ; ਤੂੰ ਕਾਹਦਾ ਭਗਤ ਏਂ...?"

"ਜਿੰਨੇ ਕੁ ਗ੍ਰੰਥ ਤੇਰੇ ਕੋਲ ਨੇ; ਐਨੇ ਕੁ ਤਾਂ ਸਾਡੇ ਕਿਸਾਨ ਚੁੱਕੀ ਫਿਰਦੇ ਨੇ...?"

"ਲੱਗਦਾ ਤੈਨੂੰ ਪੋਥੀਆਂ ਦਾ ਗਿਆਨ ਹੈ ਹੀ ਨਹੀਂ।" ਚਤੁਰਦਾਸ ਤੇ ਗੰਗਾ ਰਾਮ ਸੁਆਲ ਕਰਦੇ-ਕਰਦੇ ਥੱਕ ਗਏ। ਉਹ ਉੱਠਣ ਲੱਗੇ ਤਾਂ ਬਾਬੇ ਨੇ ਰਬਾਬ ਨਾਲ ਇੱਕ ਸ਼ਬਦ ਉਚਾਰਿਆ।

...... ... ... ... ... ... ...

ਏਨੀ ਛੇਤੀ ਵੇਦਾਂ ਸ਼ਾਸਤਰਾਂ ਦਾ ਮਾਣ ਪਤਾ ਨਹੀਂ ਕਿਵੇਂ ਪਰਤ ਆਇਆ ਸੀ। ਚਤੁਰਦਾਸ ਤੇ ਗੰਗਾ ਰਾਮ ਬਾਬੇ ਨੂੰ ਇੱਕ ਵੱਖਰੇ ਕਿਨਾਰੇ ਕੋਲ ਲੈ ਬੈਠੇ ਸਨ। ਦੇਰ ਤੱਕ ਕੋਈ ਆਵਾਜ਼ ਨਹੀਂ ਆਈ। ਫਿਰ ਸਭ ਸ਼ਿਸ ਚਲੇ ਗਏ; ਸਿਰਫ਼ ਗੁਰੂ ਹੀ ਗੁਰੂ ਸਾਹਮਣੇ ਬੈਠੇ ਰਹਿ ਗਏ। ਸਿਰਫ਼ ਇੱਕ ਨੌਜਵਾਨ ਹਾਲੇ ਵੀ ਉੱਥੇ ਬੈਠਾ ਸੀ। ਉਹਦੀ ਕੇਸਰੀ ਪੱਗ ਤੇ ਕਾਲਾ ਚੋਗਾ ਸੀ। ਉਹਨੇ ਆਪਣੀ ਬਾਂਹ ਵਿਚੋਂ ਕਾਸਾ ਵੀ ਬਾਹਰ ਨਹੀਂ ਸੀ ਕੱਢਿਆ। ਫਿਰ ਉੱਥੇ ਬੈਠੇ ਲੋਕ ਦੋ ਜਥਿਆਂ ਵਿੱਚ ਵੰਡੇ ਗਏ; ਉਹ ਜਵਾਨ ਕਿਤੇ ਉਨ੍ਹਾਂ ਵਿੱਚ ਹੀ ਲੁੱਕ ਗਿਆ ਸੀ। ਕੁੱਝ ਦੂਰੀ 'ਤੇ ਬੈਠੇ ਮਰਦਾਨੇ ਕੋਲ ਕੁੱਝ ਹੋਰ ਸਾਧੂ ਆ ਬੈਠੇ ਸਨ।

"ਇਸਤਰੀਆਂ ਬਾਰੇ ਤੇਰੀਆਂ ਗੱਲਾਂ ਅਟਪਟੀਆਂ ਨੇ।" ਇੱਕ ਬਿਰਧ ਨੇ ਗੱਲ ਛੇੜੀ ਸੀ।

"ਪੰਜਾਹ ਬਰਸ ਪਹਿਲਾਂ ਮੈਂ ਵੀ ਆਪਣੇ ਗੁਰੂ ਕੋਲੋਂ ਪੁੱਛਿਆ ਸੀ।"

"ਕੀ?"

"ਗੁਰੂ ਜੀ ਰੋਜ਼ ਰਾਤ ਨੂੰ ਸੁਪਨੇ ਵਿੱਚ ਮੈਨੂੰ ਇੱਕ ਸੁੰਦਰ ਇਸਤਰੀ ਝਾੜੂ ਲਾਉਂਦੀ ਦਿਸਦੀ ਹੈ। ਉਹ ਮੈਨੂੰ ਸਾਫ਼ ਜਗ੍ਹਾ ਵੱਲ ਇਸ਼ਾਰੇ ਕਰ ਸੱਦਦੀ ਰਹਿੰਦੀ ਏ...! ਤੁਸੀਂ ਦੱਸੋ ਮੈਂ ਸਾਫ਼ ਜਗ੍ਹਾ ਵੱਲ ਜਾਵਾਂ?"

"ਗੁਰੂ ਨੇ ਪੁੱਛਿਆ... ਜਦ ਤੂੰ ਵੇਖਦਾਂ ਏਂ ਤਾਂ ਕਿੰਨੀ ਜਗ੍ਹਾ ਝਾੜੂ ਲੱਗਿਆ ਹੁੰਦਾ ਏ?"

"ਜੀ ਇਹ ਤਾਂ ਮੈਂ ਕਦੇ ਧਿਆਨ ਨਹੀਂ ਦਿੱਤਾ।"

"ਚੱਲ ਅਗਲੇ ਸੁਪਨੇ ਵਿੱਚ ਵੇਖ ਕੇ ਦੱਸੀਂ।"

"ਦੂਜੇ ਦਿਨ ਗੁਰੂ ਨੇ ਪੁੱਛਿਆ ਤਾਂ ਮੈਂ ਦੱਸਿਆ.. ਸਾਰੀ ਜਗ੍ਹਾ ਸੁੰਬਰੀ ਹੋਈ ਸੀ... ਅੱਜ ਉਹ ਵੀ ਸ਼ਾਇਦ ਇਸੇ ਲਈ ਨਹੀਂ ਆਈ।"

"ਇਹ ਤਾਂ ਸੀ ਸੁਪਨਾ ਪਰ ਜਾਗਦੇ ਮਨ ਦਾ ਰੁਝੇਵਾਂ ਕਿਵੇਂ ਰੁਕੇ? ਅਗਲਾ ਪੜਾਅ ਹੋਰ ਔਖਾ ਨਹੀਂ?"

ਮਰਦਾਨਾ ਉਹਨਾਂ ਵਿੱਚ ਜਾ ਬੈਠਾ ਸੀ। ਬਾਬੇ ਦੀ ਗੋਸ਼ਟੀ ਹਾਲੇ ਵੀ ਚੱਲ ਰਹੀ ਸੀ। ਫਿਰ ਇੱਕ ਹੋਰ ਬਿਰਧ ਸਰੀਰ ਬੋਲਿਆ :

"ਘਰ ਛੱਡਣ ਵੇਲੇ ਜਿਹੜੀ ਘਰ ਵਾਲੀ ਹੱਸਦੀ ਵੀ ਚੰਗੀ ਨਹੀਂ ਸੀ ਲੱਗਦੀ; ਫ਼ਕੀਰ ਹੋ ਕੇ ਉਹਦੀ ਖੰਘ ਵੀ ਯਾਦ ਵਾਂਗ ਸੁਣਦੀ ਏ।"

"ਤੁਸੀਂ ਸੱਚ ਬੋਲਦੇ ਹੋ... ਹਜ਼ਾਰਾਂ ਸਾਲ ਲੰਘ ਗਏ ਨੇ... ਰਿਸ਼ੀ ਵੀ ਉਮਰਾਂ ਭੋਗਕੇ ਲੰਘ ਗਏ... ਪਰ ਇਹ ਤੁਹਾਡੀਆਂ 'ਅਪਸਰਾਂ ਸੋਲਾਂ ਤੋਂ ਕਿਉਂ ਨਹੀਂ ਟੱਪੀਆਂ।"

ਬਾਬੇ ਦੀ ਗੋਸ਼ਟੀ ਪੂਰੀ ਹੋਣ ਤੋਂ ਬਾਅਦ ਉਹ ਕੇਸਰੀ ਪੱਗ ਵਾਲਾ ਨੌਜਵਾਨ ਇੱਧਰ ਆ ਗਿਆ ਸੀ। ਉਹਦੀ ਬੜੀ ਸੰਜੀਦਾ ਸ਼ਕਲ ਸੀ।

"ਤੂੰ ਜਗਿਆਸੂ ਏਂ ਨੌਜਵਾਨਾਂ ... ਇੱਧਰ ਆ ਤੇਰੇ ਸਿਰ ਉੱਤੇ ਹੱਥ ਫੇਰਾਂ... ਹੁਣ ਨਾਨਕ ਤਪਾ ਸਮਾਧੀ ਵਿੱਚ ਬੈਠ ਗਿਆ... ਮੈਂ ਉਹਦੇ ਅੱਗੇ ਜਾ ਕੇ ਬੈਠਣਾ ਏ।" ਬਜ਼ੁਰਗ ਹੌਲੀ ਜਹੇ ਉਸ ਕੰਢੇ ਵੱਲ ਚੱਲ ਪਿਆ; ਜਿੱਧਰ ਬਾਬਾ ਸਮਾਧੀ ਵਿੱਚ ਬੈਠਾ ਸੀ। ਉਹ ਜਾਂਦਾ-ਜਾਂਦਾ ਉਸ ਨੌਜਵਾਨ ਦੇ ਸਿਰ 'ਤੇ ਇੱਕ ਵਾਰ ਫਿਰ ਹੱਥ ਫੇਰਦਾ ਕਹਿ ਗਿਆ ਸੀ: "ਤੁਸੀਂ ਨਾਨਕ ਨੂੰ ਸਿਰਫ਼ ਬੋਲਦਾ ਹੀ ਸੁਣਨਾ ਚਾਹੁੰਦੇ ਹੋ ... ਕਦੇ ਉਹ ਦੀ ਸਮਾਧੀ ਦਾ ਵੀ ਆਨੰਦ ਲੈ ਕੇ ਵੇਖੋ।"

ਥੋੜ੍ਹੀ ਦੇਰ ਬਾਅਦ ਇਹ ਦੋਵੇਂ ਹਮਉਮਰ ਗੱਲਾਂ ਕਰਨ ਲੱਗੇ। ਉਸ ਨੌਜਵਾਨ ਦੀ ਆਵਾਜ਼ ਬਹੁਤ ਭਾਵੁਕ ਸੀ।

"ਤੂੰ ਆਪਣੇ ਗੁਰੂ ਨਾਲ ਚੌਹ ਖੰਡਾਂ ਦਾ ਭਰਮਣ ਕਰਨ ਨਿਕਲਿਆ ਏਂ?"

"ਜਾਪਦਾ ਏ ਪਤਾ ਤਾਂ ਗੁਰੂ ਨੂੰ ਹੀ ਹੋਵੇਗਾ।"

"ਬਿਨਾਂ ਪਾਣੀ ਤੋਂ ਪੱਤਣ ਕਿਵੇਂ ਬਣ ਗਿਆ..?" ਉਹ ਮਰਦਾਨੇ ਵੱਲ ਵੇਖ ਉੱਚੀ-ਉੱਚੀ ਹੱਸਿਆ।

"ਮੈਂ ਨਾਨਕ ਸਾਂਈ ਨੂੰ ਕੁਰੂਕਸ਼ੇਤਰ ਮਿਲ ਚੁੱਕਿਆਂ .. ਹੁਣ ਫਿਰ ਮਿਲਾਂਗਾ...।"

"ਫਿਰ ਤਾਂ ਨਿਰਮਲ ਜਲ ਦੀ ਖੋਜ ਬਹੁਤ ਨੇੜੇ ਹੈ?"

ਉਹ ਚੁੱਪ ਕਰ ਗਿਆ। ਥੋੜ੍ਹੀ ਦੇਰ ਉਹਦੀਆਂ ਅੱਖਾਂ ਗਿੱਲੀਆਂ ਰਹੀਆਂ।

"ਮੈਂ ਆਪਣੇ ਗੁਰੂ ਤੋਂ ਇੱਕ ਸਨਮਾਨਜਨਕ ਦੂਰੀ ਵਿੱਚ ਅੱਧੀ ਉਮਰ ਲੰਘਾ ਦਿੱਤੀ ਏ... ਤੂੰ ਤਾਂ ਕਿਸਮਤ ਵਾਲਾ ਏਂ... ਗੁਰੂ ਦੇ ਨਾਲ-ਨਾਲ ਚੱਲ ਰਿਹਾਂ...।" ਉਹਨੇ ਦੂਜੀ ਵਾਰ ਗਿੱਲੀਆਂ ਅੱਖਾਂ ਸਾਫ਼ ਕੀਤੀਆਂ:

"ਤੂੰ ਤਾਂ ਰੋਜ਼ ਆਪਣੇ ਗੁਰੂ ਦੇ ਆਲੇ ਦੁਆਲੇ ਬਹੁਤ ਕੁਝ ਘਟਦਾ ਵੇਖਦਾ ਹੋਣਾ... ਮੈਨੂੰ ਵੇਖ ਗੁਰੂ ਦੇ ਬਚਨਾਂ ਦੀ ਪਾਲਨਾ ਕਰਦਾ-ਕਰਦਾ ਖ਼ੁਦ ਤੋਂ ਕਿੰਨੀ ਦੂਰ ਚਲਾ ਗਿਆ ਹਾਂ!"

"ਤੂੰ ਆਪਣੇ ਤੋਂ ਐਨੀ ਦੂਰ ਕਿਵੇਂ ਚਲਿਆ ਗਿਆ?"

"ਸਭ ਦੀ ਤੇਰੇ ਵਰਗੀ ਕਿਸਮਤ ਥੋੜ੍ਹੀ ਏ... ਸਾਡੀ ਬਦਕਿਸਮਤੀ ਵੇਖ ਜੜ੍ਹ ਗੁਰੂਆਂ ਨੇ ਸਾਨੂੰ ਹੀ ਸਾਡੀਆਂ ਸ਼ਕਤੀਆਂ ਤੋਂ ਪੀੜਤ ਕਰ ਦਿੱਤਾ ਹੈ।"

"ਤੇਰੀ ਆਵਾਜ਼ ਮੈਂ ਕਿਤੇ ਸੁਣੀ ਹੈ... ਤੂੰ ਪਿੱਠ ਕਰ ਮੈਂ ਤੇਰੀ ਪਿੱਠ ਤੋਂ ਤੈਨੂੰ ਪਛਾਣ ਲਵਾਂਗਾ।"

ਮਰਦਾਨਾ ਸਫ਼ਰਾਂ ਵਿੱਚ ਲੰਘੀਆਂ ਪਿੱਠਾਂ ਯਾਦ ਕਰਨ ਲੱਗਿਆ।

ਉਹ ਥੋੜ੍ਹੀ ਦੇਰ ਸਿਰ ਝੁਕਾ ਅੱਥਰੂ ਵਹਾਉਂਦਾ ਰਿਹਾ। ਫਿਰ ਉਹ ਦੋਵੇਂ ਦੇਰ ਤੱਕ ਬਾਬੇ ਦੇ ਆਉਣ ਦੀ ਉਡੀਕ ਵਿੱਚ ਗੰਗਾ ਕਿਨਾਰੇ ਬੈਠ ਕੇ ਗੱਲਾਂ ਕਰਦੇ ਰਹੇ।

ਕੋਈ ਸੰਵਾਦ ਨਹੀਂ ਸੀ ਹੋ ਰਿਹਾ; ਬਾਬੇ ਦਾ ਮੌਨ ਚੱਲ ਰਿਹਾ ਸੀ। ਬਨਾਰਸ ਤੋਂ ਚੱਲਦਿਆਂ ਹੀ ਮਰਦਾਨੇ ਨੇ ਬਾਬੇ ਦਾ ਚਿਹਰਾ ਵੇਖ ਲਿਆ ਸੀ। ਅਜਿਹਾ ਪਹਿਲੀ ਵਾਰ ਨਹੀਂ ਸੀ ਹੋਇਆ। ਬਹੁਤ ਠੰਢ ਸੀ; ਸਿਰਫ਼ ਚੱਲਦੇ ਵਕਤ ਹੀ ਅੰਗ ਭੱਖ ਰਹੇ ਸਨ। ਕਈ ਵਾਰੀ ਭੁਲੇਖੇ ਨਾਲ ਉਹਨੇ ਰਬਾਬ ਵਜਾਉਣ ਲਈ ਛਾਤੀ ਉੱਤੇ ਕੀਤੀ। ਉਨ੍ਹਾਂ ਨਾਲ ਸੁਦਾ ਨੰਦ ਵੀ ਚੱਲ ਰਿਹਾ ਸੀ। ਚੰਦਰੌਲੀ ਵੱਲ ਜਾਂਦਾ ਇਹ ਰਸਤਾ ਮਰਦਾਨੇ ਨੂੰ ਵਾਰ-ਵਾਰ ਇਹ ਅਹਿਸਾਸ ਕਰਵਾ ਰਿਹਾ ਸੀ ਕਿ ਚੁੱਪ ਨੂੰ ਇੱਕ ਫ਼ਾਸਲੇ 'ਤੇ ਖੜ੍ਹੇ ਹੋ ਕੇ ਵੇਖਣਾ ਕਿੰਨਾ ਔਖਾ ਸੀ। ਇਹ ਸੁਣ-ਸੁਣ ਅਣਸੁਣ ਕਰੀ ਜਾਂਦੇ ਕੰਨ ਤੇ ਵੇਖ-ਵੇਖ ਅਣਦੇਖਿਆ ਕਰੀ ਜਾਂਦੀਆਂ ਅੱਖਾਂ ਲਈ ਸ਼ਬਦਾਂ ਦੀ ਕਿੰਨੀ ਜ਼ਰੂਰਤ ਰਹਿੰਦੀ ਹੈ। ਸ਼ਾਇਦ ਇਸੇ ਚੰਦਰੌਲੀ ਦੇ ਨੇੜੇ ਜਾਂਦੇ ਸੁਦਾਨੰਦ ਬੋਲਿਆ ਸੀ :

"ਜਦ ਪੁੱਛਣ ਦਾ ਸਾਹਸ ਕੀਤਾ ਸੀ ਤਾਂ ਗੁਰੂ ਮੌਨ ਵਿੱਚ ਚਲਾ ਗਿਆ...।"

ਬਾਬਾ ਅੱਗੇ ਲੰਘ ਗਿਆ ਸੀ।

"ਤੂੰ ਉਡੀਕ ਵਿੱਚ ਸਾਹਸ ਭਰ... ਬਾਬਾ ਬੋਲੇਗਾ।"

"ਤੂੰ ਐਨੀਆਂ ਯਾਤਰਾਵਾਂ ਵਿੱਚੋਂ ਗੁਜਰਕੇ ਕਿਵੇਂ ਸਾਹਸ ਬਚਾਈਂ ਰੱਖਦਾਂ?"

"ਇਹਦੇ ਲਈ ਗੌਣਾਂ ਬੜਾ ਆਸਾਨ ਕਰ ਦੇਂਦਾ ਏ।"

"ਤੂੰ ਦੁੱਖਾਂ ਨਾਲ ਸੰਵਾਦ ਰਚਾਉਣ ਲਈ ਹੀ ਤਾਂ ਨਹੀਂ ਕਿਤੇ ਗਾਉਂਦਾ?"

"ਔਂਢਾ ਦੁੱਖਾਂ ਦੇ ਵੀ ਮਰਾਸੀ ਹੁੰਦੇ ਨੇ!" ਮਰਦਾਨਾ ਉੱਚੀ-ਉੱਚੀ ਹੱਸਿਆ। ਉਹਨੇ ਥੋੜ੍ਹੀ ਦੇਰ ਬਾਅਦ ਜਦੋਂ ਨਜ਼ਰ ਮਾਰੀ ਤਾਂ ਸੁਦਾਨੰਦ ਉਹਦੇ ਨਾਲ ਨਹੀਂ ਸੀ। ਅੱਗੇ ਚੰਦਰੌਲੀ ਆ ਗਿਆ ਸੀ।

## ਕਾਂਡ : ਪੰਤੀਵਾਂ

ਚੰਦਰੌਲੀ ਤੋਂ ਸਸਰਾਮ ਦੇ ਸਫ਼ਰ ਦਾ ਪਤਾ ਹੀ ਨਹੀਂ ਸੀ ਲੱਗਿਆ। ਰਾਜੇ ਹਰਿ ਨਾਥ ਦੇ ਵੰਨ-ਸਵੰਨੇ ਭੋਜਨ ਤੇ ਉਹਦੀ ਖ਼ਾਤਰਦਾਰੀ ਨਾਲ ਪਿੰਡਾ ਅਗਲੇ ਕਈ ਦਿਨ ਥਕਾਵਟ ਮੰਨਣ ਵਾਲਾ ਨਹੀਂ ਸੀ। ਜੰਗਲੀ ਫ਼ਲਾਂ ਤੇ ਅੱਧ ਕੱਚੇ ਭੋਜਨਾਂ ਤੋਂ ਬਾਅਦ ਸੁਗੰਧੀਆਂ ਨਾਲ ਭਰੇ ਭੋਜਨ ਨੇ ਮਨ ਮੋਹ ਲਿਆ ਸੀ। ਉਨ੍ਹਾਂ ਦੇ ਆਲ਼ੇ-ਦੁਆਲ਼ੇ ਰਾਜੇ ਦੇ ਟਹਿਲੂ ਫਿਰਦੇ ਰਹੇ। ਕਈ ਵਾਰੀ ਉਹਦਾ ਜੀਅ ਕੀਤਾ ਕਿ ਇਹ ਇਸ ਤਰ੍ਹਾਂ ਹੀ ਜਾਰੀ ਰਵ੍ਹੇ। ਪਰ ਇੱਕ ਸਵੇਰ ਉਹ ਸਸਰਾਮ ਤੋਂ ਗਯਾ ਵੱਲ ਚੱਲ ਪਏ। ਬੁੱਧ ਬਾਰੇ ਉਹਨੇ ਬਾਬੇ ਦੇ ਮੂੰਹੋਂ ਕਈ ਵਾਰ ਸੁਣਿਆ ਸੀ। ਬਾਬਾ ਵਾਰ-ਵਾਰ ਬੁੱਧ ਦੇ ਮੋਕਸ਼ ਦਾ ਜਿਕਰ ਕਰਦਾ ਸੀ। ਬੁੱਧ ਦੇ ਚਿਹਰੇ ਦੀ ਤਸਵੀਰ ਖਿੱਚਦਿਆਂ ਕਈ ਵਾਰ ਬਾਬਾ ਚੁੱਪ ਹੋ ਜਾਂਦਾ। ਇੱਕ ਵਾਰ ਮਰਦਾਨੇ ਨੇ ਕਿਹਾ ਵੀ ਸੀ: "ਬਾਬਾ ਅੱਗੇ ਦੱਸ ਨਾ... ਮੌਨ ਦੱਸਣ ਲਈ ਕਿਸੇ ਨੂੰ ਤਾਂ ਬੋਲਦੇ ਰਹਿਣਾ ਹੀ ਪਵੇਗਾ।"

ਉਨ੍ਹਾਂ ਪਹਿਲਾ ਪੜਾਅ ਫਲਗੂ ਨਦੀ ਦੇ ਕੰਢੇ ਉੱਤੇ ਕੀਤਾ। ਮਰਦਾਨੇ ਨੇ ਦੂਰ ਤੱਕ ਵੇਖਿਆ।(ਹੁਣ ਕਿਤੇ ਬੁੱਧ ਦੀ ਕੋਈ ਨਿਸ਼ਾਨੀ ਨਹੀਂ ਸੀ ਦਿਸ ਰਹੀ) ਹੁਣ ਇਹ ਹਿੰਦੂਆਂ ਦਾ ਤੀਰਥ ਸੀ। ਥੋੜ੍ਹੀ ਦੇਰ ਬਾਅਦ ਲੰਬੇ ਗੇਰੂ ਰੰਗੇ ਚੋਗੇ ਵਾਲਾ ਸਾਧੂ ਲੰਘਿਆ। ਸਾਹਮਣੇ ਵਿਸ਼ਨੂੰ ਦਾ ਵੱਡਾ ਮੰਦਿਰ ਸੀ। ਲੋਕ ਪਿੱਤਰਾਂ ਦੇ ਪਿੰਡ ਕਰਵਾ ਰਹੇ ਸਨ। ਉਹ ਚਾਵਲਾਂ ਦਾ ਪਿੰਨਾ ਬਣਾਉਂਦੇ ਦੀਵਾ ਬਾਲਦੇ ਤੇ ਪਿੱਤਰਾਂ ਦੀ ਗਤੀ ਕਰਾਉਂਦੇ। ਫਿਰ ਉਹ ਪਿੱਪਲ ਦੀ ਪ੍ਰਕਰਮਾ ਕਰਦੇ। ਮਰਦਾਨੇ ਨੇ ਪਿੱਪਲ ਥੱਲੇ ਇੱਕ ਬੁੱਢੇ ਨੂੰ ਜਿਉਂਦੇ ਜੀਅ ਪਿੰਡ ਕਰਾਉਂਦੇ ਵੇਖਿਆ। ਉਹ ਕਿੰਨੀ ਦੇਰ ਸਿੱਧਾ ਪਿਆ ਰਿਹਾ। ਉਹਦੇ ਸਿਰ ਪਿੱਛੇ ਪਏ ਚਾਵਲ ਦੇ ਪਿੰਨੇ ਵੀ ਪੰਛੀ ਖਾ ਗਏ ਸਨ। ਫਿਰ ਉਹਨੇ ਕਿਸੇ ਹੋਰ ਦਾ ਪਿੰਡ ਕਰਦੇ ਪਾਂਡੇ ਨੂੰ ਆਵਾਜ਼ ਮਾਰੀ। "ਪਹਿਲਾਂ ਮੇਰੀ ਕਿਰਿਆ ਤਾਂ ਕਰਦੋ ਪੂਰੀ...।"

"ਤੁਹਾਡਾ ਪਿੰਡ ਪੂਰਾ ਹੋ ਗਿਆ ਏ... ਹੁਣ ਤੁਹਾਡੀ ਮਰਜੀ ਏ... ਜਿੰਨੀ ਦੇਰ ਲੇਟੇ ਰਵ੍ਹੋਗੇ ਓਨਾਂ ਹੀ ਜੱਸ ਮਿਲੇਗਾ...।" ਮਰਦਾਨਾ ਦੇਰ ਤੱਕ ਸ਼ਾਂਤ ਪਏ ਉਸ ਬੁੱਢੇ ਵੱਲ ਵੇਖਦਾ ਰਿਹਾ।

ਉਹ ਜਿੱਥੇ ਵੀ ਬੈਠਦੇ ਪਾਂਡੇ ਉਨ੍ਹਾਂ ਨੂੰ 'ਪਿੰਡ' ਕਰਾਉਣ ਲਈ ਕਹਿਣਾ ਸ਼ੁਰੂ ਕਰ ਦੇਂਦੇ।

"ਪਿੱਤਰਾਂ ਦਾ ਦੀਵਾ ਕਰਵਾ ਛੱਡੋ... ਅਗਿਆਨਤਾ ਦਾ ਅੰਧੇਰਾ ਮਿਟ ਜਾਵੇਗਾ...।"

ਮਰਦਾਨਾ ਵਾਰ-ਵਾਰ ਸੁਣਦਾ ਉੱਠ ਕੇ ਦੂਰ ਤੱਕ ਘੁੰਮਦਾ ਲੰਘ ਗਿਆ ਸੀ। ਉਹ ਬਾਬੇ ਦੁਆਰਾ ਸੁਣੀਆਂ ਬੁੱਧ ਦੀਆਂ ਨਿਸ਼ਾਨੀਆਂ ਭਾਲਦਾ ਰਿਹਾ। (ਉਹਨੂੰ ਹਿੰਦੂਆਂ ਦੁਆਰਾ ਬੋਧੀਆਂ ਉੱਤੇ ਕੀਤੀਆਂ ਵਧੀਕੀਆਂ ਬੈਠਣ ਨਹੀਂ ਸੀ ਦੇ

ਰਹੀਆਂ) ਕਿਤੇ-ਕਿਤੇ ਮੱਠ ਸਨ; ਗੋਲ ਗੋਲ ਗੁੰਬਦ ਸਨ; ਉਨ੍ਹਾਂ 'ਚੋਂ ਗੇਰੂ ਰੰਗੇ ਕੱਪੜਿਆਂ ਵਾਲੇ ਭਿਕਸ਼ੂ ਦਿਸਣ ਲੱਗੇ। ਇਹ ਵੈਰਾਗ ਪਲਟਦਾ-ਪਲਟਦਾ ਕਿੱਥੇ ਪਹੁੰਚ ਗਿਆ ਸੀ? ਮੌਨ ਤੋਂ ਵੀ ਕਿਸੇ ਨੂੰ ਖ਼ਤਰਾ ਹੋ ਸਕਦਾ ਸੀ? ਇਹ ਸੁਆਲ ਤਾਂ ਬਾਬੇ ਲਈ ਸੀ। ਪਰ ਨਿਹੱਥੇ ਭਿਖਸ਼ੂਆਂ ਦਾ ਕਤਲੇਆਮ ਵਾਰ-ਵਾਰ ਉਹਦੀਆਂ ਅੱਖਾਂ ਅੱਗੇ ਘੁੰਮਦਾ ਰਿਹਾ। ਰਾਜਸੱਤਾ ਲਈ ਜੰਗਾਂ ਤਾਂ ਸੁਣੀਆਂ ਸਨ; ਪਰ ਇੱਕ ਜਗਿਆਸੂ ਸਿਰਫ਼ ਜਗਿਆਸੂ ਨੂੰ ਹੀ ਮਾਰੇ; ਇਹ ਜੰਗ ਬਹੁਤ ਥੱਲੇ ਡਿਗ ਗਈ ਸੀ। ਇਹ ਗਿਆਨ ਦੇ ਅਪਮਾਨ ਦੀਆਂ ਘੜੀਆਂ ਸਨ; ਜਦੋਂ ਇਨ੍ਹਾਂ ਮੰਦਿਰਾਂ ਦੇ ਮੀਨਾਰ ਉਸਾਰੇ ਗਏ ਹੋਣਗੇ। ਅਜਿਹੇ ਵੇਲੇ ਬਾਬਾ ਜਰੂਰ ਕੋਲ ਚਾਹੀਦਾ ਏ। ਉਹ ਵਾਪਸ ਉਸੀ ਜਗ੍ਹਾ ਆਇਆ ਤਾਂ ਬਾਬੇ ਕੋਲ ਦੇਵਗਿਰ ਬੈਠਾ ਸੀ। ਇਹ ਬੁੱਧ ਮੰਦਰ ਦਾ ਮਹੰਤ ਸੀ; ਪਰ ਦਿਸਦਾ ਲਗਭਗ ਸੰਨਿਆਸੀ ਸੀ। ਉਹ ਬੁੱਧ ਦੇ ਤਪ ਸਥਾਨ ਤੇ ਵੀ ਦੁਬਿਧਾ ਵਿੱਚ ਦਿਸਦਾ ਸੀ। ਮਰਦਾਨਾ ਹਾਲੇ ਕੋਲ ਜਾ ਕੇ ਬੈਠਿਆ ਹੀ ਸੀ; ਇੱਕ ਹੋਰ ਟੋਲਾ ਬਾਬੇ ਕੋਲ ਆ ਪਹੁੰਚਿਆ। ਮਰਦਾਨਾ ਹੈਰਾਨ ਸੀ; ਉਨ੍ਹਾਂ ਵਿੱਚ ਸੁਦਾ ਨੰਦ ਵੀ ਸੀ।

"ਸੁਦਾ ਨੰਦ ਤੂੰ ਫਿਰ ਆ ਗਿਆਂ?" ਬਾਬੇ ਦੀ ਆਵਾਜ਼ ਆਈ।

"ਫਿਰ ਕੋਈ ਲੈ ਆਇਆ ਸਾਂਈ; ਪਤਾ ਹੀ ਨਹੀਂ ਲੱਗਿਆ।

ਬਾਬੇ ਨੇ ਮਰਦਾਨੇ ਵੱਲ ਵੇਖਿਆ। ਫਲਗੂ ਦੇ ਕੰਢੇ ਵਿਸ਼ਨੂੰ ਮੰਦਰ ਦੇ ਸਾਹਮਣੇ ਤੇ ਬੋਧੀਆਂ ਦੇ ਛੋਟੇ ਰਹਿ ਗਏ ਮੱਠਾਂ ਅੱਗੇ ਸਦੀਆਂ ਤੋਂ ਰੁਕੇ ਹੋਏ ਪ੍ਰਸ਼ਨਾਂ ਨੂੰ ਕੁੱਝ ਇਸ ਤਰ੍ਹਾਂ ਸੰਬੋਧਨ ਕੀਤਾ :

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥
ਲੋਕਾ ਮਤ ਕੋ ਫਕੜਿ ਪਾਇ॥

ਬਹੁਤ ਹੀ ਛੋਟੇ-ਛੋਟੇ ਮੱਠ ਸਨ; ਜਿਨ੍ਹਾਂ ਦੀ ਉਚਾਈ ਵੀ ਸ਼ਾਇਦ ਇੱਕ ਜਗ੍ਹਾ 'ਤੇ ਰੋਕ ਦਿੱਤੀ ਗਈ ਸੀ। ਇਨਾਂ ਮੱਠਾਂ ਦੇ ਆਲੇ-ਦੁਆਲੇ ਵੀ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਸਨ।ਜਿਵੇਂ ਛੋਟੇ-ਛੋਟੇ ਬੱਚਿਆਂ ਨੂੰ ਵੱਡਿਆਂ ਦੀ ਨਿਗਰਾਨੀ ਲਈ ਬਿਠਾ ਦਿੱਤਾ ਹੋਵੇ। ਮੱਠਾਂ ਦੀਆਂ ਕਤਾਰਾਂ ਫਲਗੂ ਨਦੀ ਦੇ ਕਿਨਾਰਿਆਂ ਤੱਕ ਸਨ। ਉਨ੍ਹਾਂ ਵਿਚਕਾਰ ਇੱਕ ਚੌਤਰੇ ਉੱਤੇ ਸਤਸੰਗ ਚੱਲ ਰਿਹਾ ਸੀ। ਇੱਥੋਂ ਸਿਰਫ਼ ਵਿਸ਼ਨੂੰ ਮੰਦਿਰ ਦੀ ਚੋਟੀ ਪਿੱਠ ਦਿਸਦੀ ਸੀ; ਜਿਸ ਉੱਪਰ ਮੂਰਤੀਆਂ ਦੇ ਮੂੰਹ ਇੱਧਰ ਵੱਲ ਸਨ। ਸਾਹਮਣੇ ਥੜ੍ਹੇ ਉੱਪਰ ਸੁਦਾ ਨੰਦ ਬੈਠਾ ਸੀ। ਮਰਦਾਨੇ ਦੀ ਕਲਪਨਾ ਵਿੱਚ ਉਹ 'ਅਨੰਦ' ਵਰਗਾ ਸੀ (ਬੁੱਧ ਦਾ ਸ਼ਿਸ਼)। ਬਾਬੇ ਦੀ ਕਥਾ ਵਿੱਚੋਂ ਵੀ ਉਹਦਾ ਚਿਹਰਾ-ਮੋਹਰਾ ਲਗਭਗ ਇਹੋ ਜਿਹਾ ਹੀ ਦਿਸਦਾ ਸੀ। ਹੌਲੀ-ਹੌਲੀ ਲੋਕ ਇਕੱਠੇ ਹੋ ਰਹੇ ਸਨ। ਥੜ੍ਹੇ ਥੱਲੇ ਜੋ ਪੱਥਰ ਪਏ ਸਨ; ਬਾਕੀ ਦੇ ਲੋਕ ਉਨ੍ਹਾਂ ਉੱਤੇ ਬੈਠਣ ਲੱਗੇ। ਜ਼ਮੀਨ ਬਹੁਤ ਠੰਢੀ ਸੀ। ਲੋਕ ਦੇਵਤਿਆਂ ਨੂੰ ਨਮਸਕਾਰ ਕਰ ਬਾਬੇ ਵੱਲ ਵੀ ਸਿਰ ਝੁਕਾਉਂਦੇ। ਇਸ ਤਰ੍ਹਾਂ ਦੋ ਵਾਰ ਝੁਕਦਾ ਬੰਦਾ ਚੰਗੀ ਤਰ੍ਹਾਂ ਪਛਾਣਿਆ ਜਾਂਦਾ ਸੀ। ਥੜ੍ਹੇ ਉੱਤੇ ਗੋਸ਼ਟੀ ਸ਼ੁਰੂ ਹੋ ਗਈ ਸੀ। ਦੇਵਗਿਰ ਸੁਆਲ ਕਰ ਰਿਹਾ ਸੀ; ਉਹਦੇ ਨਾਲ ਕੁੱਝ ਭਿਖਸ਼ੂ ਤੇ ਇੱਕ ਅਲੱਗ ਜੱਥੇ ਵਿੱਚ ਪਾਂਡੇ ਵੀ ਬੈਠੇ ਸਨ।

"ਤੁਸੀਂ ਤਾਂ ਹਰ ਉੱਤਰ ਗਾ ਕੇ ਦੇ ਰਹੇ ਹੋ; ਇਹ ਵੀ ਵਾਸ਼ਨਾ ਦਾ ਇੱਕ ਹਿੱਸਾ ਨਹੀਂ...?"

"ਜੋ ਮੇਰੇ ਲਈ ਸਹਿਜ ਹੈ; ਤੇਰੇ ਲਈ ਪ੍ਰਯਾਸ ਹੋ ਸਕਦਾ। ਭੋਗ ਬੰਧਨ ਹੈ, ਉਪਯੋਗ ਨਹੀਂ।"

"ਪਰ ਬੁੱਧ ਤਾਂ ਆਪਣੀ ਧੁਨ ਵਿੱਚ ਇਕਾਗਰ ਸਨ। ਉੱਥੇ ਕਿਸੇ ਸੰਗੀਤ, ਨਾਚ ਦੀ ਝਲਕ ਵੀ ਨੇੜੇ-ਤੇੜੇ ਨਹੀਂ ਦਿਸਦੀ।"

"ਇਹ ਬੁੱਧ ਦਾ ਸੱਚ ਸੀ। ਗੁਰੂ ਦੇ ਪਿੱਛੇ ਜਾਣਾ ਮਨ ਹੈ। ਗੁਰੂ ਦੇ ਪ੍ਰਕਾਸ਼ ਵਿੱਚ ਤੁਰਨਾ ਭਾਉ ਹੈ।"

"ਫਿਰ ਗਯਾ ਵਿੱਚ ਗੌਣ ਦਾ ਕੀ ਤਰਕ ਹੈ?"

"ਮੈਂ ਬੁੱਧ ਲਈ ਥੋੜ੍ਹੀ ਗਾ ਰਿਹਾਂ; ਉਹ ਗਾ ਚੁੱਕੇ ਨੇ। ਮੈਂ ਤਾਂ ਆਪਣੇ ਲਈ ਗਾ ਰਿਹਾਂ; ਜੋ ਤੁਹਾਨੂੰ ਵੀ ਸੁਣ ਸਕਦਾ ਏ।" ਥੋੜ੍ਹਾ ਮੁਸਕਰਾ ਕੇ ਦੇਵਗਰ ਵੱਲ ਵੇਖਿਆ।

"ਮੈਂ ਜਾਣੇ ਹੋਏ ਦਾ ਅਨੰਦ ਲੈਣ ਲਈ ਗਾਉਂਦਾ ਹਾਂ।"

"ਪਰ ਜੇ ਮੌਨ ਆਖ਼ਰੀ ਗੀਤ ਹੈ ਤਾਂ ਤੁਸੀਂ ਸੰਗੀਤ ਨਾਲ ਕਾਰਣ ਕਿਉਂ ਪੈਦਾ ਕਰ ਰਹੇ ਹੋ? ਸਾਨੂੰ ਕੋਈ ਮੌਨ ਦੀ ਵਿਧੀ ਦੱਸੋ?"

"ਬੁੱਧ ਨੇ ਮੌਨ ਦੀਆਂ ਵਿਧੀਆਂ ਤੁਹਾਨੂੰ ਹਾਲੇ ਘੱਟ ਦੱਸੀਆਂ ਨੇ... ਤੁਸੀਂ ਮੰਨੀਆਂ? ਸੰਸਾਰ ਛੁੱਟ ਗਿਆ; ਜ਼ਰੂਰੀ ਨਹੀਂ ਅਗਿਆਨ ਵੀ ਛੁੱਟ ਜਾਵੇ" ਥੋੜ੍ਹੀ ਦੂਰ ਇੱਕ ਪੁਰਾਣੇ ਦਲਦਲੀ ਖੂਹ ਵਿਚੋਂ ਡੱਡੂਆਂ ਦੀ ਆਵਾਜ਼ ਆਈ। ਨਾਲ ਹੀ ਕੁੱਝ ਪਾਂਡਿਆਂ ਦੇ ਰਵਾਇਤੀ ਸ਼ਬਦ ਸੁਣੇ।

"ਸੱਚ ਤਾਂ ਵਿਚਾਰ ਤੋਂ ਪਹਿਲਾਂ ਸਹਿਜ ਰੂਪ ਵਿੱਚ ਪਿਆ ਹੈ ਦੇਵਗਿਰ। 'ਇਹ ਥੋੜ੍ਹੀ ਦੂਰੀ ਤੱਕ ਨੇੜੇ ਰਹਿਣਾ' ਕਈ-ਕਈ ਜਨਮਾਂ ਦੀ ਤ੍ਰਿਸ਼ਨਾ ਹੈ।"

"ਮੈਨੂੰ ਕੁੱਝ ਗਾ ਕੇ ਸੁਣਾ ਦਿਓ ... ਮੈਂ ਵੀ ਵੇਖਾਂ ਧੁਨਾਂ ਇੱਕ ਉੱਚਾਈ 'ਤੇ ਜਾ ਕੇ ਕਿਵੇਂ ਦੇਹ ਛੱਡ ਜਾਂਦੀਆਂ ਨੇ।"

"ਤੂੰ ਫਿਰ ਕਾਰਣ ਫੜ ਲਿਆ ਏ... ਮੋਕਸ਼ ਅਕਾਰਨ ਹੈ... ਵੇਖਣ ਵਾਲੇ ਬਣੋ ... ਜੋ ਹੋ ਰਿਹਾ ਉਹਨੂੰ ਹੋਣ ਦਿਓ...।" ਇਸ ਤੋਂ ਪਹਿਲਾਂ ਕਿ ਮਰਦਾਨਾ ਰਬਾਬ ਉੱਪਰ ਮਿਜ਼ਰਾਬ ਰੱਖਦਾ। ਇੱਕ ਬਿਰਧ ਨੂੰ ਸੁਦਾ ਨੰਦ ਫੜ੍ਹਕੇ ਖੜ੍ਹਾ ਕਰ ਰਿਹਾ ਸੀ :

"ਮੈਂ ਸਾਰੀ ਉਮਰ ਆਪਣੇ ਗੁਰੂ ਨਾਲ ਇੱਕ ਆਦਰਯੋਗ ਫ਼ਾਸਲੇ ਉੱਤੇ ਗੁਆ ਦਿੱਤੀ ਏ ... ਹੁਣ ਮੇਰਾ ਸ਼ਿਸ਼ ਗੁਆ ਰਿਹੈ...।" ਸੁਦਾ ਨੰਦ ਮੁਸ਼ਕਲ ਨਾਲ ਉਹਨੂੰ ਸਾਂਭ ਰਿਹਾ ਸੀ। ਫਿਰ ਬਿਰਧ ਨੇ ਮਰਦਾਨੇ ਵੱਲ ਵੇਖਿਆ : "ਚੰਗਾ ਏ ਤੂੰ ਗੁਰੂ ਦੇ ਬਰਾਬਰ ਸਾਜ਼ ਵਜਾ ਰਿਹੈਂ... ਤੇਰੀ ਕਿਸਮਤ ਨੂੰ ਆਸ਼ੀਰਵਾਦ।"

ਸੂਰਜ ਸਿਰ ਉੱਤੇ ਆ ਗਿਆ ਸੀ। ਵਿਦਾਈ ਦਾ ਸੰਗੀਤ ਸ਼ੁਰੂ ਹੋ ਗਿਆ ਸੀ।

ਮਨ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥
ਕਿਸੁ ਪਹਿ ਖੋਲਉ ਗਠੜੀ ਦੂਖੀ ਭਰਿ ਆਇਆ॥

ਸ਼ਾਮ ਵੇਲੇ ਮਰਦਾਨਾ ਇਕੱਲਾ ਹੀ ਫਲਗੂ ਨਦੀ ਦੇ ਕੰਢੇ ਬੈਠਾ ਸੀ। ਉਹ ਯਾਦ

ਕਰ ਰਿਹਾ ਸੀ ਕਿ ਕਿੰਨੇ ਅਜਿਹੇ ਦਰਿਆ ਮਿਲੇ ਜਿਨ੍ਹਾਂ ਦੇ ਕੰਢੇ ਇਸ ਤਰ੍ਹਾਂ ਬੈਠਣ ਦਾ ਮੌਕਾ ਮਿਲਿਆ; ਫਿਰ ਵਗਦਿਆਂ ਨੂੰ ਛੱਡ ਕੇ ਜਾਣਾ ਵੀ ਪਿਆ। ਓਹੀ ਦੋ ਕਿਨਾਰੇ... ਓਹੀ ਪਾਣੀ ਦਾ ਰੰਗ। ਭਾਵੇਂ ਕੰਢੇ ਉੱਤੇ ਤੀਰਥ ਸਨ ਭਾਵੇਂ ਸੁੰਨਸਾਨ ਜੰਗਲ, ਬਸਤੀਆਂ ਸਨ; ਪਰ ਪਾਣੀ ਦਾ ਵਗਣਾ ਉਵੇਂ ਜਿਵੇਂ ਹੀ ਸੀ। ਬਾਬੇ ਨੂੰ ਅੱਜ-ਕੱਲ੍ਹ ਲੋਕੀਂ ਵੇਖਦੇ ਸਾਰ ਘੇਰ ਲੈਂਦੇ ਸਨ। ਹਾਲੇ ਗੱਲ ਮੁੱਕਦੀ ਹੀ ਸੀ; ਕੋਈ ਹੋਰ ਟੋਲਾ ਲੈ ਬੈਠਦਾ। ਪਿਛਲੇ ਕਈ ਦਿਨਾਂ ਤੋਂ ਮਰਦਾਨੇ ਨੂੰ ਅਜਿਹੀ ਵੇਹਲ ਅਕਸਰ ਮਿਲ ਜਾਂਦੀ ਸੀ।

"ਸੁਣਿਆ ਬੁੱਧ ਕਦੇ ਹੱਸਦਾ ਨਹੀਂ ਵੇਖਿਆ?" ਉਹਦੇ ਸਾਹਮਣੇ ਇੱਕ ਭਿਖਸ਼ੂ ਖੜ੍ਹਾ ਸੀ।

"ਹਾਂ... ਸੁਣਿਆ ਏ...।"

"ਤੂੰ ਆਪਣੇ ਗੁਰੂ ਤੋਂ ਨਹੀਂ ਪੁੱਛਿਆ?"

"ਪੁੱਛਿਆ ਸੀ?"

"ਫਿਰ?"

"ਉਹਨੇ ਹੱਸ ਕੇ ਵਿਖਾ ਦਿੱਤਾ।" ਉਹ ਬਾਬੇ ਵੱਲੋਂ ਹੀ ਆਇਆ ਸੀ ਤੇ ਬਾਬੇ ਵੱਲ ਹੀ ਮੁੜ ਗਿਆ। ਮਰਦਾਨਾ ਉਹਨੂੰ ਉਦੋਂ ਤੱਕ ਵੇਖਦਾ ਰਿਹਾ ਜਦੋਂ ਤੱਕ ਉਹ ਬਾਬੇ ਸਾਹਮਣੇ ਜਾ ਕੇ ਦੁਬਾਰਾ ਨਹੀਂ ਬੈਠਿਆ। ਸਾਹਮਣੇ ਵਾਲੇ ਕੰਢੇ ਤੋਂ ਆਉਂਦੀ ਬੇੜੀ ਤੋਂ ਉਤਰਦਾ ਫਿਰ ਸੁਦਾ ਨੰਦ ਦਿਸਿਆ।

"ਥੋੜ੍ਹੀ ਦੇਰ ਪਹਿਲਾਂ ਤੂੰ ਇਸੇ ਕੰਢੇ ਉੱਤੇ ਤੁਰਿਆ ਫਿਰਦਾ ਸੀ?" ਉਹ ਮਰਦਾਨੇ ਵੱਲ ਇੱਕ ਟਿਕ ਵੇਖਦਾ ਰਿਹਾ।

"ਕੀ ਗੱਲ ਸੁਦਾ ਨੰਦ ਕੀ ਹੋਇਆ ਨਜ਼ਰਾਂ ਨੂੰ?"

"ਮੇਰੀਆਂ ਗਹਿਰਾਈਆਂ ਇੰਤਜ਼ਾਰ ਕਰਦੀਆਂ-ਕਰਦੀਆਂ ਪੱਥਰਾ ਗਈਆਂ ਨੇ ਮਰਦਾਨਿਆ...।"

"ਵੇਖ ਸੁਦਾਨੰਦ, ਬਾਬਾ ਅਕਸਰ ਕਹਿੰਦਾ ਏ...ਅਸਮਾਨ ਆਪਣੇ ਹਰ ਸਿਖਰ ਨੂੰ ਨੀਲੇਪਣ ਦੇ ਹਵਾਲੇ ਕਰ ਆਪ ਤਾਜ਼ਗੀ ਵਿੱਚ ਜਾ ਬੈਠਦਾ ਏ।" ਮਰਦਾਨੇ ਇੱਕ ਵਾਰ ਉਹਦੀਆਂ ਖੜ੍ਹੀਆਂ ਨਜ਼ਰਾਂ ਵੱਲ ਝਾਕਿਆ :

"ਤੂੰ ਸੱਚ ਬਾਰੇ ਏਨਾਂ ਗੰਭੀਰ ਕਿਉਂ ਹੋ ਗਿਆ ਏਂ? ਬਾਬਾ ਕਹਿੰਦਾ ਸੱਚ ਬੇਚੈਨ ਨਹੀਂ ਹੈ; ਜਾਣਨ ਦੀ ਇੱਛਾ ਬੇਚੈਨੀ ਹੈ।"

"ਤੂੰ ਸੱਚ ਕੋਲ ਰਹਿੰਦਾ ਏਂ ਨਾ... ਮੈਂ ਸੰਪਰਦਾ ਕੋਲ। ਖੁੱਲ੍ਹੀਆਂ ਗੰਢਾਂ ਵਾਲੇ ਗੁਰੂ ਦਾ ਚੇਲਾ ਏਂ ਤੂੰ...?"

"ਸੁਣ ਤਾਂ ਸਹੀ ਉਸ ਪਾਰੋਂ ਹੁਣ ਤੇ ਆਇਆ ਸੀ; ਫਿਰ ਚੱਲ ਪਿਆਂ।"

ਉਹਨੇ ਸੁਦਾ ਨੰਦ ਨੂੰ ਦੁਬਾਰਾ ਫਿਰ ਬੇੜੀ ਵਿੱਚ ਜਾਂਦਿਆਂ ਵੇਖਿਆ। ਕਿੰਨੀ ਦੇਰ ਬੇੜੀ ਹੀ ਦਿਸਦੀ ਰਹੀ... ਨਾ ਪਾਣੀ ਦਾ ਵਗਣਾ ਦਿਸਿਆ ਨਾ ਕੋਈ ਕਿਨਾਰਾ।

ਪੈਰਾਂ ਥੱਲੇ ਰੇਤ 'ਚੋਂ ਸਿੰਮਿਆ ਪਾਣੀ ਸੀ। ਮਰਦਾਨਾ ਉੱਠ ਕੇ ਕਿਨਾਰੇ ਦੇ ਕੰਢੇ ਉੱਤੇ ਜਾ ਖੜ੍ਹਿਆ ਸੀ। ਸਿਰ ਉੱਪਰੋਂ ਲੰਘੇ ਪੰਛੀ ਦੂਜੇ ਕਿਨਾਰੇ ਦੇ ਕਿਸੇ ਅੰਤ ਉੱਤੇ ਉਤਰ ਗਏ ਸਨ। ਸੁਦਾ ਨੰਦ ਦੀ ਵਾਪਸੀ ਦੀ ਹਾਲੇ ਵੀ ਉਡੀਕ ਸੀ। ਜਦ ਦੁੱਖ ਦਾ ਕਾਰਨ ਨਹੀਂ ਦਿਸਦਾ; ਸਾਧਕ ਲਈ ਕਾਰਨ ਖੋਜਣ ਵੱਲ ਮੁੜਨਾ ਕਿੰਨਾਂ

ਕਸ਼ਟਮਈ ਹੁੰਦਾ ਏ? ਉਧਰੋਂ ਕੋਈ ਬੇੜੀ ਵੀ ਆਉਂਦੀ ਨਜ਼ਰ ਨਹੀਂ ਸੀ ਆ ਰਹੀ। ਥੋੜ੍ਹੀ ਦੇਰ ਪਹਿਲਾਂ ਜਿਹੜੀ ਉੱਚਾਈ ਹਨ੍ਹੇਰੇ ਵਿੱਚ ਧੱਸਦੀ ਜਾ ਰਹੀ ਸੀ; ਉਹ ਤਾਰਿਆਂ ਨਾਲ ਮੁੜ ਨੇੜੇ ਆਉਂਦੀ ਦਿਸੀ। ਫਿਰ ਨਦੀ ਵਿੱਚ ਇੱਕ ਬੰਦਾ ਤੈਰਦਾ ਦਿਸਿਆ। ਪਿੱਠ ਭਾਰ ਤੈਰਦਿਆਂ ਉਹਦੀ ਨਜ਼ਰ ਤਾਰਿਆਂ ਵੱਲ ਸੀ। ਸ਼ਾਂਤ ਡੂੰਘੇ ਪਾਣੀ ਵਿੱਚ ਉਹਦੇ ਦੋਵੇਂ ਪਾਸੇ ਤਾਰਿਆਂ ਦੇ ਡੂੰਘੇ ਪਰਛਾਵੇਂ ਸਨ। ਲੋਕ ਉਹਨੂੰ ਪੁੱਠਾ ਤੈਰਦਾ ਕਹਿ ਰਹੇ ਸਨ। ਪਰ ਮਰਦਾਨੇ ਨੇ ਉਹਨੂੰ ਪੁੱਠਾ ਤੈਰਨਾਂ ਕਹਿਣ ਤੋਂ ਆਪਣੇ ਆਪ ਨੂੰ ਵਰਜਿਆ। ਕਿਨਾਰੇ 'ਤੇ ਖੜ੍ਹੇ ਲੋਕ ਕਹਿ ਰਹੇ ਸਨ : "ਇਹ ਕਿਸ਼ਤੀਆਂ ਤੋਂ ਬਾਅਦ ਰੋਜ਼ ਇਸ ਤਰ੍ਹਾਂ ਹੀ ਤੈਰਦਾ ਹੈ।" ਮਰਦਾਨੇ ਦਾ ਜੀਅ ਕੀਤਾ ਉਹਨੂੰ ਆਵਾਜ਼ ਮਾਰ ਲਵਾਂ...।

"ਤੈਰਨਾ ਛੱਡ ਦੇ... ਕਿਨਾਰਾ ਕੋਲ ਹੀ ਹੈ... ਤੁਰਕੇ ਵੀ ਆਇਆ ਜਾ ਸਕਦਾ ਏ ਸੁਦਾ ਨੰਦ...।" ਉਹ ਘੁੰਮ-ਘੁੰਮ ਕੇ ਕਿਨਾਰੇ ਤੋਂ ਦੂਰ ਤੈਰੀ ਜਾ ਰਿਹਾ ਸੀ ਜਿਵੇਂ ਕੋਈ ਪਾਣੀ ਦਾ ਸਾਧਕ ਹੋਵੇ।

ਵਾਪਸ ਮੱਠ ਵਿੱਚ ਆਇਆ ਤਾਂ ਬਾਬਾ ਹਾਲੇ ਪਰਤਿਆ ਨਹੀਂ ਸੀ। ਦੀਵਾ ਬਲ ਰਿਹਾ ਸੀ; ਕੋਲ ਪੰਡੋਕਲੀ ਪਈ ਸੀ...। ਨਿੱਘ ਵਿੱਚ ਅਚਾਨਕ ਅੱਖਾਂ ਬੰਦ ਹੋ ਗਈਆਂ। ਸੁਪਨਾ ਇੱਥੋਂ ਸ਼ੁਰੂ ਹੋਇਆ ਸੀ : "ਉਹਨੂੰ ਕਵ੍ਹੀਂ ਤੈਨੂੰ ਕਵ੍ਹੇ.." ਭਿਖਸ਼ੂ ਹੀ ਭਿਖਸ਼ੂ ਫਿਰ ਰਹੇ ਸਨ। ਚਿਹਰੇ ਨਹੀਂ ਸੀ ਦਿਸ ਰਹੇ; ਰੰਗ ਹੀ ਰੰਗ ਸਨ...। ਪਹਿਲੀ ਆਵਾਜ਼ ਵੀ ਉਧਰੋਂ ਆਈ ਸੀ; ਫਿਰ ਦੂਜੀ ਵਾਰੀ ਸੁਣੀ :

"ਨਹੀਂ ਉਠੇਗਾ ਇਹ ... ਸਜਿੰਦਿਆਂ ਦੇ ਸੁਪਨੇ ਨੇ... ਇਹ ਸਾਜ਼ ਵਜਾਕੇ ਹੀ ਉਠਾਉਣੇ ਪੈਂਦੇ ਨੇ।" ਇਸ ਵਾਰ ਫੇਰ ਚੁਫੇਰੇ ਗੇਰੂ ਰੰਗ ਫੈਲਿਆ। ਇਸ ਵਾਰੀ ਰਥਵਾਨ ਚੰਨਾ ਨੇ ਉਹਨੂੰ ਆਵਾਜ਼ ਦਿੱਤੀ : (ਬੁੱਧ ਦਾ ਰਥਵਾਨ)

"ਉਠ ਬਈ ਸਜਿੰਦਿਆ... ਚੁੱਕ ਰਬਾਬ ਤੇ ਚਲੀਏ।"

"ਮੇਰਾ ਤੇਰਾ ਕੀ ਮੇਲ... ਮੈਂ ਤੇ ਖ਼ਾਕ ਉੱਪਰ ਖੜ੍ਹਕੇ ਸਾਜ਼ ਵਜਾਉਣ ਵਾਲਾ ਮਰਾਸੀ ਹਾਂ...।"

ਕੋਈ ਖਰੀ ਗੱਲ ਸੁਣੀ ਸੀ; ਉਹ ਚਲਾ ਗਿਆ। ਉਹਨੇ ਇਹ ਪੁੱਛਣ ਦਾ ਵੀ ਸਮਾ ਨਹੀਂ ਦਿੱਤਾ ਕਿ ਤੈਨੂੰ ਕੌਣ ਭੇਜ ਰਿਹੈ? ਫਿਰ ਅਗਲੀ ਸਵੇਰ ਸ਼ੁਰੂ ਹੋਈ। ਨਦੀ ਦਾ ਕਿਨਾਰਾ ਸੀ; ਨਾਲ ਚੱਲਦੀ ਪਗਡੰਡੀ ਵੀ ਉਵੇਂ ਹੀ ਮੁੜਦੀ ਜਿਵੇਂ ਪਾਣੀ ਕੰਢਿਆਂ ਅੰਦਰ ਚੱਲਦਾ ਸੀ। "ਪਾਣੀ ਲੈ ਕੇ ਚੱਲੇ ਹਾਂ.. ਭਿਖਸ਼ੂ ਪਿਆਸੇ ਨੇ...।" ਦੋ ਜਣੇ ਗੱਲਾਂ ਕਰਦੇ ਕੋਲੋਂ ਲੰਘ ਗਏ। ਇੱਕ ਮੋੜ 'ਤੇ ਅਨੰਦ ਆਉਂਦਾ ਦਿਸਿਆ। ਵੇਖਦੇ ਸਾਰ ਜਾਪਿਆ ਜਿਵੇਂ ਮੁੱਦਤਾਂ ਤੋਂ ਜਾਣੂ ਹੋਣ। ਇਹਦੀ ਸੁਦਾਨੰਦ ਨਾਲ ਵੀ ਕੋਈ ਸਕੀਰੀ ਜਾਪੀ।

"ਮੈਂ ਤੈਨੂੰ ਕਿੰਨੇ ਸੁਨੇਹੇ ਘੱਲੇ ਮਰਦਾਨਿਆ?"

"ਅਨੰਦ ਹਮੇਸ਼ਾ ਕਰਮੰਡਲ ਹੀ ਹੱਥ ਵਿੱਚ ਰੱਖਦੇ ਹੋ; ਐਨੀ ਦੇਰ ਹੋ ਗਈ ਹਾਲੇ ਪਿਆਸ ਬੁਝੀ ਨਹੀਂ?"

"ਮੈਂ ਬੁੱਧ ਦੇ ਬੋਲਾਂ ਨੂੰ ਸੁਣਿਆ ਏ; ਤੂੰ ਨਾਨਕ ਦੇ ਬੋਲਾਂ ਨੂੰ ਗਾਇਆ ਏ; ਤਾਂ ਹੀ ਤੇਰੇ ਹੱਥਾਂ ਵਿੱਚ ਕਰਮੰਡਲ ਦੀ ਜਗ੍ਹਾ ਰਬਾਬ ਆ ਗਈ ਏ।"

"ਅਨੰਦ ਤੂੰ ਮੈਨੂੰ ਰਸਤਿਆਂ ਵਿੱਚ ਬਹੁਤ ਦਿਸਿਆਂ ਏ।"

"ਤੂੰ ਇੱਕ ਵਾਰ ਮੇਰਾ ਨਾਂ ਤੇ ਲੈਂਦਾ; ਮੈਂ ਉੱਥੇ ਹੀ ਰੁੱਕ ਜਾਣਾ ਸੀ।"

"ਮੈਨੂੰ ਹਾਲੇ ਰੋਕਣਾ ਨਹੀਂ ਆਇਆ... ਅਨੰਦ...।" ਥੋੜ੍ਹੀ ਦੇਰ ਚੁੱਪ ਰਹੀ। ਉਹ ਵਗਦੇ ਪਾਣੀ ਨਾਲ ਇੱਕ ਹੋਰ ਮੋੜ ਮੁੜ ਗਏ।

"ਤੂੰ ਮੈਨੂੰ ਆਪਣੇ ਗੁਰੂ ਬਾਰੇ ਕਿਵੇਂ ਦੱਸੇਂਗਾ... ਮਰਦਾਨਿਆ?"

"ਤੇਰਾ ਗੁਰੂ ਖੋਜਣ ਨਿਕਲਿਆ ਸੀ। ਮੇਰਾ ਗੁਰੂ ਖੋਜ ਕੇ ਨਿਕਲਿਆ। ਤੈਨੂੰ ਆਪਣਾ ਗੁਰੂ ਮੌਨ ਵਿੱਚ ਲੱਭਣਾ ਪਿਆ। ਮੈਨੂੰ ਮੇਰਾ ਘਰੋਂ ਲੈ ਕੇ ਨਿਕਲਿਆ।"

"ਤੇਰੇ 'ਤੇ ਰਸ਼ਕ ਆਉਂਦਾ ਏ ਮਰਦਾਨਿਆ।" ਉਹਨੇ ਲੰਬਾ ਸਾਹ ਭਰ ਗੱਲ ਪੂਰੀ ਕੀਤੀ;

"ਪਰ ਤੈਨੂੰ ਦੋ ਹਜ਼ਾਰ ਸਾਲ ਉਡੀਕਣਾ ਵੀ ਤਾਂ ਪਿਆ ਏ।"

"ਪਰ ਅਨੰਦ ਇੱਕ ਗੱਲ ਦੱਸ... ਤੂੰ ਆਇਆ ਵੀ ਵਗਦੇ ਪਾਣੀ ਵਲੋਂ ਸੀ ਤੇ ਜਾ ਵੀ ਵਗਦੇ ਪਾਣੀ ਵੱਲ ਰਿਹੈਂ... ਇਹ ਵਗਣਾ ਹਾਲੇ ਰੁਕਿਆ ਨਹੀਂ।"

"ਜੇ ਰੁੱਕ ਗਿਆ ਹੁੰਦਾ ਤਾਂ ਤੈਨੂੰ ਸੁਨੇਹੇ ਕਿਉਂ ਜਾਂਦੇ?" ਅਨੰਦ ਮਰਦਾਨੇ ਵੱਲ ਝੁਕ ਗਿਆ।

"ਤੇਰੀਆਂ ਅੱਖਾਂ ਵਿੱਚ ਅੱਥਰੂ ... ਤੂੰ ਤੇ ਨਾਨਕ ਦੇ ਜਸ਼ਨ ਨਾਲ ਚੱਲ ਰਿਹੈਂ... ਤੂੰ ਤੇ ਕਰੁਣਾ ਨੂੰ ਗਾਉਂਦਾ ਏ।"

"ਜਦੋਂ ਕਰੁਣਾ ਨਾ ਗਾ ਹੋਵੇ ਤਾਂ ਅੱਥਰੂ ਹੀ ਆਉਂਦੇ ਨੇ...।" ਪਿੱਛੋਂ ਇੱਕ ਜ਼ੋਰ ਦੀ ਪਾਣੀ ਦੀ ਛੱਲ ਉਨ੍ਹਾਂ ਦੋਵਾਂ ਦੇ ਪੈਰਾਂ ਥੱਲੇ ਤਿਲਕਣ ਕਰ ਗਈ। "ਜਰਾ ਸੰਭਲ ਕੇ ।" ਇਹ ਆਵਾਜ਼ ਕਿਸੇ ਗੁਰੂ ਦੀ ਸੀ।

ਜਾਗਕੇ ਵੀ ਸੁਪਨੇ ਤੋਂ ਬਾਹਰ ਨਹੀਂ ਸੀ ਨਿਕਲ ਹੋ ਰਿਹਾ। ਅੱਜ ਸਪਨੇ ਤੋਂ ਬਾਅਦ ਵੀ ਸੁਪਨਾ ਵੇਖਣ ਵਾਲੀਆਂ ਅੱਖਾਂ ਨੂੰ ਵੇਖਣ ਲਈ ਜੀਅ ਕਰਦਾ ਸੀ। ਸੁਪਨਾ ਏਨਾਂ ਨੇੜੇ ਕਿਵੇਂ ਆ ਗਿਆ ਸੀ? ਫਿਰ ਵੀ ਯਾਦ ਕਿਉਂ ਨਹੀਂ ਰੱਖ ਸਕਿਆ ਕਿ ਇਹ ਸੁਪਨਾ ਹੈ...? ਪੂਰੀ ਤਰ੍ਹਾਂ ਅੱਖਾਂ ਖੋਹਲੀਆਂ; ਕੋਲ ਬਾਬਾ ਬੈਠਾ ਸੀ...।

"ਬਾਬਾ ਤੂੰ ਕਦੋਂ ਆਇਆ...?"

"ਬੱਸ ਤੂੰ ਜਾਗ ਪਿਆ ਤੇ ਮੈਂ ਆ ਗਿਆਂ।"

# ਕਾਂਡ : ਛੱਬੀਵਾਂ

ਇਹ ਤੀਰਥਾਂ ਨੂੰ ਜਾਣਾ ਏਨਾਂ ਔਖਾ ਨਹੀਂ ਜਾਪਦਾ ਜਿਨਾਂ ਛੱਡਣਾ। ਛੱਡਣ ਵੇਲੇ ਇਨ੍ਹਾਂ ਦੇ ਬੀਤਿਆਂ ਦੀਆਂ ਧਮਕਾਂ ਪੈਂਦੀਆਂ ਨੇ। ਇਨ੍ਹਾਂ ਵਿੱਚੋਂ ਹੀ ਕੋਈ ਜੀਵਤ ਚਿਹਰਾ ਵਿਛੜਣ ਵੇਲੇ ਨਾਲ-ਨਾਲ ਤੁਰਨ ਲੱਗਦਾ ਹੈ। ਇਸ ਵਾਰੀ ਗਯਾ ਤੋਂ 'ਅਨੰਦ' ਛੱਡਣ ਆਇਆ ਸੀ? ਮਰਦਾਨੇ ਨੇ ਕਈ ਵਾਰ ਪਿੱਛੇ ਮੁੜ ਕੇ ਵੇਖਿਆ। ਵਿਛੜ ਤਾਂ ਹੋਰ ਵੀ ਬਹੁਤ ਲੋਕ ਰਹੇ ਸਨ, ਪਰ ਉਨ੍ਹਾਂ ਨਾਲ ਨਾਨਕ ਨਹੀਂ ਸੀ। 'ਅਨੰਦ' ਸ਼ਾਇਦ ਇਸੇ ਲਈ ਪਿੱਛਾ ਕਰ ਰਿਹਾ ਸੀ। ਗਯਾ ਨੇ ਬੜੀ ਮੁਸ਼ਕਲ ਨਾਲ ਦੂਰ ਹੋਣ ਦੀ ਇਜਾਜ਼ਤ ਦਿੱਤੀ। ਫਿਰ ਵੀ ਵਿਛੜਣ ਦੀਆਂ ਦੂਰੀਆਂ ਹਾਲੇ ਪੂਰੀ ਤਰ੍ਹਾਂ ਪਿੱਛੇ ਨਹੀਂ ਸੀ ਮੁੜੀਆਂ।

"ਬਾਬਾ ਜੋ ਹੌਲ ਤਲਵੰਡੀ ਨੂੰ ਛੱਡਣ ਵੇਲੇ ਪੈਂਦਾ ਸੀ; ਹੁਣ ਤੀਰਥਾਂ 'ਤੇ ਆ ਪਹੁੰਚਿਆ ਏ।"

"ਤੇਰੇ ਸਾਹਾਂ ਕੋਲੋਂ ਕਿੰਨੀ ਹਵਾ ਲੰਘਦੀ ਏ ਮਰਦਾਨਿਆ।... ਕਦੇ ਸਵਾਸ ਨੇ ਤੈਨੂੰ ਕਿਹਾ 'ਇਹਨੂੰ ਘੱਟ ਕਰਦੇ' ... ਗੁਜ਼ਰਨ ਦੇ ਇਸ ਦੇਹ ਕੋਲੋਂ ਜੋ ਗੁਜ਼ਰ ਸਕਦਾ...।"

"ਐਨੀਆਂ ਬਰਕਤਾਂ ਮੈਥੋਂ ਸਾਂਭ ਨਹੀਂ ਹੁੰਦੀਆਂ ਬਾਬਾ..."

"ਸਵਾਸ ਦਾ ਤਾਂ ਸੁਭਾਅ ਹੀ ਇਹ ਹੈ... ਖੁੱਲ੍ਹੀ ਹਵਾ ਵਿੱਚ ਖੁੱਲ੍ਹ ਲੈਣਾ...।"

ਮਰਦਾਨਾ ਥੋੜ੍ਹੀ ਦੇਰ ਲਈ ਚੁੱਪ ਹੋ ਗਿਆ। ਉਹ ਕੀੜਾ ਕਈ ਵਾਰ ਯਾਦ ਆਇਆ ਜੋ ਆਖ਼ਰੀ ਦਿਨ ਗੰਗਾ (ਹਰਿਦੁਆਰ) ਦੀ ਝੱਗ ਉੱਤੇ ਬੈਠਾ ਤੈਰਦਾ ਲੰਘਿਆ ਸੀ। ਪਾਣੀ ਦੇ ਹਜ਼ਾਰਾਂ ਟਕਰਾਵਾਂ 'ਚੋਂ ਨਿਕਲੀ ਝੱਗ, ਕਿਸ਼ਤੀ ਬਣ ਗਈ ਸੀ। ਪਰ ਕੀੜੇ ਨੂੰ ਇਹ ਨਹੀਂ ਸੀ ਪਤਾ ਕਿ ਇਹਨੇ ਪਾਣੀ ਵਿੱਚ ਸਮਾਉਣ ਵੇਲੇ ਸਮਾਂ ਨਹੀਂ ਲਾਉਣਾ।

ਇਹ ਪਹਾੜੀ ਸੰਝ ਸੀ। ਚੁਫ਼ੇਰੇ ਪਰਛਾਵੇਂ ਹੀ ਪਰਛਾਵੇਂ ਸਨ। ਆਲੇ-ਦੁਆਲੇ ਵੱਡੇ-ਵੱਡੇ ਪੱਥਰ ਸਨ। ਜਗ੍ਹਾ ਬੇਰੌਣਕੀ ਨਹੀਂ ਸੀ। ਪੱਥਰਾਂ ਨੂੰ ਵੇਖ ਕੇ ਲੱਗਦਾ ਸੀ; ਜੋ ਬੁੱਤ ਬਣ ਕੇ ਬੰਧਨਾਂ ਵਿੱਚ ਪੈ ਗਏ; ਉਨ੍ਹਾਂ ਨਾਲੋਂ ਇਹ ਸੁਤੰਤਰਤਾ ਕਿੰਨੀ ਪਿਆਰੀ ਲੱਗਦੀ ਸੀ। ਬਾਸ਼ੂ ਘਰਾਂ ਦੀਆਂ ਬੇਪਛਾਣ ਆਵਾਜ਼ਾਂ ਸੁਣਨ ਲੱਗੀਆਂ। ਇਨ੍ਹਾਂ ਪਿੰਡਾਂ ਦੇ ਆਲੇ- ਦੁਆਲੇ ਪੰਜਾਬ ਵਾਂਗ ਰੌਣਕਾਂ ਨਹੀਂ ਸਨ। ਇਨ੍ਹਾਂ ਦੀਆਂ ਗੋਲ ਅੱਖਾਂ 'ਚ ਉਹ ਲਿਸ਼ਕ ਵੀ ਨਹੀਂ ਸੀ। ਸਰੀਰ ਵੀ ਉਸ ਤਰ੍ਹਾਂ ਦੀਆਂ ਬਰਕਤਾਂ ਵਾਲੇ ਨਹੀਂ ਸਨ। ਫਿਰ ਵੀ ਬਾਬਾ ਇਸ ਤਰ੍ਹਾਂ ਮਿਲਦਾ ਜਿਵੇਂ ਪਹਿਲਾਂ ਜਾਣਦਾ ਹੋਵੇ। ਬਾਬਾ ਝੱਟ ਹੀ ਉਨ੍ਹਾਂ ਦੀ ਬੋਲੀ ਵਿੱਚ ਉਤਰ ਜਾਂਦਾ।

ਉਹ ਪਾਟਲੀਪੁੱਤਰ ਦੇ ਖੰਡਰਾਂ ਵਿੱਚੋਂ ਲੰਘ ਰਹੇ ਸਨ। ਇਨ੍ਹਾਂ ਖੰਡਰਾਂ ਵਿੱਚੋਂ ਰਾਹੀਆਂ ਨੇ ਗੰਗਾ ਕਿਨਾਰੇ ਜਾਣ ਲਈ ਰਸਤਾ ਬਣਾ ਲਿਆ ਸੀ। ਹੁਣ ਮਰਦਾਨਾ

ਵੀ ਇਹ ਅੰਦਾਜ਼ਾ ਲਗਾ ਲੈਂਦਾ ਕਿ ਲੋਕ ਕਿਸੇ ਘਾਟ ਵੱਲ ਜਾ ਰਹੇ ਨੇ। ਉਨ੍ਹਾਂ ਦੀਆਂ ਪੰਡਾਂ ਕੱਸ ਕੇ ਬੰਨ੍ਹੀਆਂ ਹੁੰਦੀਆਂ ਤੇ ਅਕਸਰ ਵਜਨ ਘਟਾਉਣ ਲਈ ਨੇੜੇ ਆਉਂਦੇ ਘਾਟ ਦਾ ਜਿਕਰ ਕਰਦੇ ਸੁਣਦੇ। ਗੰਗਾ ਪਾਰ ਹਾਜੀਪੁਰ ਸ਼ਹਿਰ ਸੀ। ਬਹੁਤੇ ਲੋਕਾਂ ਨੇ ਉੱਧਰ ਹੀ ਜਾਣਾ ਸੀ। ਜਦੋਂ ਉਹ ਘਾਟ ਉੱਤੇ ਪਹੁੰਚੇ ਸ਼ਾਮ ਹੋ ਚੁੱਕੀ ਸੀ। ਫੱਗਣ ਦੇ ਮੋਕਲੇ ਦਿਨ ਸਨ। ਪਿਛਲਾ ਸਾਰਾ ਸਿਆਲ ਕਿਸ਼ਤੀਆਂ ਵਿੱਚ ਸਫ਼ਰ ਕਰਦੇ ਲੰਘ ਗਿਆ ਸੀ। ਦਰਿਆ ਦੇ ਵਿਚਕਾਰ ਚੁਫ਼ੇਰਿਓਂ ਠੰਢੀ ਹੋ ਕੇ ਆਉਂਦੀ ਹਵਾ ਮਰਦਾਨੇ ਨੂੰ ਕਾਂਬੇ ਛੇੜ ਦੇਂਦੀ ਸੀ। ਉਹ ਅਕਸਰ ਕਿਸ਼ਤੀ ਦੇ ਵਿਚਕਾਰ ਜਗ੍ਹਾ ਭਾਲਦਾ। ਅੱਜ ਘਾਟ 'ਤੇ ਬਹੁਤ ਇਕੱਠ ਸੀ। ਉੱਪਰ ਭਾਰੀ ਮੀਂਹ ਪੈਣ ਕਰਕੇ ਅੱਜ ਦੀ ਰਾਤ ਇਸ ਕਿਨਾਰੇ ਹੀ ਕੱਟਣੀ ਪੈਣੀ ਸੀ।

"ਕਿਤੋਂ ਦੂਰੋਂ ਆਏ ਹੋ?" ਰਾਏ ਬੁਲਾਰ ਦੇ ਮੁੰਡੇ ਦੀ ਸ਼ਕਲ ਵਰਗਾ ਚਿਹਰਾ ਉਹਦੇ ਸਾਹਮਣੇ ਆ ਬੈਠਾ।

"ਹਾਂ... ਬਹੁਤ ਦੂਰੋਂ ਆਏ ਹਾਂ...।"

"ਕਿੰਨੇ ਕੁ ਤੀਰਥ ਕਰ ਲਏ; ਕਿੰਨੇ ਰਹਿ ਗਏ?"

"ਜੋ ਕਰ ਲਏ ਉਨ੍ਹਾਂ ਦਾ ਪਤਾ ਏ... ਕਿੰਨੇ ਰਹਿ ਗਏ ਪਤਾ ਨਹੀਂ... ।"

"ਜੋ ਤੀਰਥ ਕਰ ਲਏ, ਉਨ੍ਹਾਂ 'ਚੋਂ ਤੁਸੀਂ ਗੁਜ਼ਰੇ ਹੋ... ਜਾਂ ਉਹ ਗੁਜ਼ਰੇ ਨੇ...।"

ਮਰਦਾਨੇ ਨੇ ਇੱਕ ਵਾਰ ਫਿਰ ਉਹਦੇ ਵੱਲ ਵੇਖਿਆ; ਇਹ ਚਿਹਰੇ ਜੋ ਸਾਧਨਾ ਦੇ ਨੇੜੇ ਵਿਚਰਦੇ ਨੇ; ਅੱਖ ਦੇ ਝਮੱਕੇ ਵਿੱਚ ਕਿਵੇਂ ਸੂਰਤ ਬਦਲ ਲੈਂਦੇ ਨੇ। ਇਸ ਵਾਰੀ ਮਤੰਗਾ ਕੋਈ ਹੋਰ ਸੀ। ਉਹ ਮੁਸਕਰਾ ਰਿਹਾ ਸੀ ਤੇ ਨਾਲ-ਨਾਲ ਅੱਖਾਂ ਵੀ ਨੀਵੀਆਂ ਕਰ ਰਿਹਾ ਸੀ। ਪੁੱਛੇ ਸੁਆਲਾਂ ਵਿੱਚ ਜਿੱਥੇ ਕਿਤੇ 'ਮੈਂ' ਨੇ ਕੁੱਝ ਜ਼ਿਆਦਾ ਸਾਹਸ ਕੀਤਾ ਸੀ, ਉਹ ਉਨ੍ਹਾਂ ਦੀ ਮੁਆਫ਼ੀ ਵੀ ਮੰਗ ਰਿਹਾ ਸੀ।

"ਤੂੰ ਕਿੱਥੋਂ ਆਇਆਂ ਏ? "

"ਮੈਂ ਤਾਂ ਗਯਾ ਤੋਂ ਤੁਹਾਡਾ ਪਿੱਛਾ ਕਰ ਰਿਹਾਂ; ਮੇਰਾ ਨਾਂ 'ਬੈਧਨ' ਹੈ।"

"ਮੈਨੂੰ ਤੇ ਦਿਸਿਆ ਨਹੀਂ।"

"ਤੇਰੇ ਅੱਗੇ ਨਾਨਕ ਚੱਲ ਰਿਹਾ ਸੀ; ਤੂੰ ਕਿਉਂ ਪਿੱਛੇ ਮੁੜ ਕੇ ਵੇਖਦਾ।"

ਮਰਦਾਨਾ ਚੁੱਪਚਾਪ ਉਹਦੇ ਵੱਲ ਵੇਖਦਾ ਰਿਹਾ।

"ਵੇਖ ਮਹਾਂ ਚੇਲਿਆ... ਇਸ ਤਰ੍ਹਾਂ ਅੱਖਾਂ ਨਾ ਭਰ ... ਮੇਰੇ ਵੱਲ ਵੇਖ ਸੁੰਨਾ ਹੀ ਤੁਰਿਆ ਚਲਿਆ ਆ ਰਿਹੈਂ।"

"ਤੁਸੀਂ ਸਭ ਜਗਿਆਸੂ ਮੈਨੂੰ ਰੋਂਦਾ ਤੁਰੰਤ ਵੇਖ ਲੈਂਦੇ ਹੋ... ਇਹ ਤਾਂ ਮੇਰੇ ਦੀਵੇ ਨੇ... ਜਦੋਂ ਗੁਰੂ ਤੇਲ ਪਾਉਂਦਾ... ਮੈਂ ਮੱਚ ਉੱਠਦਾ ਹਾਂ... ਤੂੰ ਆਪਣੀਆਂ ਸਾਦੀਆਂ ਗੱਲਾਂ ਜਾਰੀ ਰੱਖ...।" ਘਾਟ ਉੱਤੇ ਕੀਰਤਨ ਵੇਲੇ ਉਹਨੇ ਵੀ ਨਾਲ ਗਾਇਆ। ਬੜੀ ਸੁਰੀਲੀ ਆਵਾਜ਼ ਸੀ। ਫਿਰ ਉਹਨੇ ਬਾਬੇ ਦੇ ਕਹਿਣ ਉੱਤੇ 'ਸੁੰਦਰ ਬਣ' ਦੀ ਇੱਕ ਲੋਕ ਧੁਨ ਸੁਣਾਈ। ਘਾਟ ਦੇ ਗੰਧੀਲੇ ਪਾਣੀ ਕੋਲ ਲੋਕਾਂ ਨੇ ਕੀਰਤਨ ਤੋਂ ਬਾਅਦ ਆਪੋ ਆਪਣਾ ਅੰਨ ਸਭ ਨੂੰ ਵੰਡ ਕੇ ਖੁਆਇਆ। ਸਵੇਰੇ ਗੰਗਾ ਦੇ ਪਾਣੀ 'ਚੋਂ ਗੰਧਲ ਘੱਟ ਗਈ ਸੀ।

'ਸੁੰਦਰ ਬਣ' ਪਿੱਛੇ ਰਹਿ ਗਿਆ ਸੀ। ਹੁਣ ਹਾਜੀਪੁਰ ਵੀ ਥੋੜ੍ਹੀ ਦੇਰ ਬਾਅਦ ਪਿੱਛੇ ਰਹਿ ਜਾਣਾ ਸੀ। ਪਰ ਸਾਲਸ ਰਾਏ ਤੇ ਉਸਦੇ ਮੁਨੀਮ 'ਅਦਰਕਾ' ਦਾ ਮੇਲ-

ਜੋਲ ਬੜਾ ਲੁਭਾਉਣਾ ਸੀ। ਬਾਬੇ ਨੇ ਭਾਵੇਂ ਧਨ ਲੈਣ ਤੋਂ ਇਨਕਾਰ ਕਰ ਦਿੱਤਾ ਸੀ; ਪਰ ਉਨ੍ਹਾਂ ਦੇ ਸੁਆਦਲੇ ਭੋਜਨ ਖਾ ਲਏ ਸਨ। ਫਿਰ ਵੀ ਹਾਜੀਪੁਰ ਤੋਂ ਵਿਛੜਣ ਲੱਗੇ ਉਸ ਤਰ੍ਹਾਂ ਦੇ ਹੌਲ ਨਹੀਂ ਪਏ ਜਿਵੇਂ ਜਗਿਆਸੂਆਂ ਨੂੰ ਛੱਡਣ ਵੇਲੇ ਪੈਂਦੇ ਸਨ। ਸਾਲਸ ਰਾਏ ਤੇ ਅਦਰਕੇ ਨੇ ਵਿਛੜਣ ਵੇਲੇ ਹੰਝੂਆਂ ਦੇ ਬਹੁਤ ਸਾਦੇ ਵਿਛੋੜਿਆਂ ਨਾਲ ਵਿਦਾ ਕੀਤਾ। ਉਨ੍ਹਾਂ ਤੋਂ ਗਿਆਨ ਮੰਡਲਾਂ ਵਾਲੇ ਵਿਛੋੜੇ ਨਹੀਂ ਸਨ ਉਤਰੇ। ਇਸ ਵਾਰੀ ਕੁੱਝ ਮਰਦਾਨੇ ਨੇ ਪਹਿਲਾਂ ਥੋੜ੍ਹੀ ਤਿਆਰੀ ਵੀ ਕਰ ਲਈ ਸੀ।

ਹਾਜੀਪੁਰ ਤੋਂ ਥੋੜ੍ਹੀ ਦੂਰ ਉਹ ਰਾਜਗ੍ਰਹਿ ਦੇ ਇੱਕ ਪੁਰਾਤਨ ਮੰਦਰ ਕੋਲ ਰੁਕੇ। ਸੋਨਪੁਰ ਦਾ ਕੱਤਕ ਦੀ ਪੂਰਨਮਾਸ਼ੀ ਵਾਲਾ ਮੇਲਾ ਲੱਗ ਚੁੱਕਾ ਸੀ। ਵਿਸ਼ਨੂੰ ਦੇ ਪੁਜਾਰੀ ਲੋਕ ਹਾਲੇ ਵੀ ਮੰਦਰ ਵਿੱਚ ਆ ਜਾ ਰਹੇ ਸਨ। ਮੰਦਰ ਦੇ ਪੁਜਾਰੀ ਨੇ ਵੇਖਦੇ ਸਾਰ ਪ੍ਰਸ਼ਨ ਸ਼ੁਰੂ ਕਰ ਦਿੱਤੇ। ਜਦੋਂ ਉਹ ਪ੍ਰਸ਼ਨਾਂ ਤੋਂ ਹਟਿਆ ਤਾਂ ਉੱਤਰ ਵਜੋਂ ਬਾਬੇ ਨੇ ਇਹ ਸ਼ਬਦ ਗਾਇਆ।

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥

ਇੱਕ ਦਿਨ ਵੈਸ਼ਨਵ ਸਵੇਰੇ-ਸਵੇਰੇ ਦੂਰ ਤੱਕ ਉਨ੍ਹਾਂ ਨਾਲ਼ ਤੁਰਦਾ ਗਿਆ। ਇੱਕ ਉੱਚੀ ਜਗ੍ਹਾ ਖੜ੍ਹ ਕੇ ਦੋਵਾਂ ਨੂੰ ਵੇਖਦਾ ਦਿਸਣੋਂ ਹੱਟ ਗਿਆ। ਗੰਗਾ ਦੇ ਨਾਲ਼-ਨਾਲ਼ ਮੁੰਗੇਰ ਤੇ ਭਾਗਲਪੁਰ ਸ਼ਹਿਰਾਂ ਤੋਂ ਹੁੰਦੇ ਹੋਏ ਉਹ ਪੂਰਨੀਆਂ ਤੇ ਕਤਿਆਰ ਦੇ ਕੰਤ ਨਗਰ ਤੇ ਗੰਗਾ ਦੇ ਅਗਲੇ ਕੰਢੇ ਪ੍ਰਸਿੱਧ ਨਗਰ ਕਾਰਗੋਲਾ ਪਹੁੰਚ ਗਏ।

ਕੰਤ ਨਗਰ ਦੇ ਪੂਰਬ ਵਾਲ਼ੇ ਪਾਸੇ ਜਿੱਥੇ ਗੰਗਾ ਦੱਖਣ ਵੱਲ ਮੁੜਦੀ ਸੀ; ਉਹਦੇ ਉੱਤਰ ਵਲੋਂ ਆ ਕੇ ਮਹਾਂਨੰਦਾ ਦਰਿਆ ਗੰਗਾ ਵਿੱਚ ਮਿਲਦਾ ਸੀ। ਇਸ ਇਲਾਕੇ ਵਿੱਚ ਗੰਗਾ ਦਾ ਨਾਂ 'ਕਲਿੰਦਰੀ' ਸੀ। ਕਲਿੰਦਰੀ ਤੇ ਮਹਾਂਨੰਦਾ ਦਰਿਆਵਾਂ ਦੇ ਸੰਗਮ 'ਤੇ ਇੱਕ ਨਗਰ ਮਾਲਦਾ ਆਇਆ। ਇਹ ਨਗਰ ਮਹਾਂਨੰਦਾ ਤੇ ਕਲਿੰਦਰੀ ਦਰਿਆਵਾਂ ਵਿੱਚ ਚੱਲਣ ਵਾਲੀਆਂ ਬੇੜੀਆਂ ਦਾ ਵੱਡਾ ਅੱਡਾ ਸੀ। ਉਹ ਦੋਵੇਂ ਇੱਥੇ ਉੱਤਰ ਗਏ। ਕਈ ਦਿਨਾਂ ਬਾਅਦ ਜਦੋਂ ਮਰਦਾਨੇ ਦਾ ਧਰਤੀ ਨੂੰ ਪੈਰ ਲੱਗਿਆ ਤਾਂ ਉਹਨੂੰ ਦਰਿਆਵਾਂ ਦੇ ਸੰਗਮਾਂ ਦਾ ਅਹਿਸਾਸ ਹੋਇਆ। ਉਹਨੇ ਦਰਿਆ ਦਾ ਦਰਿਆ ਵਿੱਚ ਸਮਾਉਣ ਦਾ ਜਸ਼ਨ ਵੀ ਵੇਖਿਆ ਸੀ। ਫਿਰ ਤੁਰਦਿਆਂ ਬਾਂਸੂ ਝੌਂਪੜੀਆਂ ਵਿੱਚੋਂ ਧੂੰਆਂ ਨਿਕਲਦਾ ਵੇਖਿਆ। ਬਾਬਾ ਉਸ ਪਾਸੇ ਵੱਲ ਹੀ ਜਾ ਰਿਹਾ ਸੀ।

ਇਸ ਵਾਰੀ ਦੇ ਪੜਾਅ ਸਮੇਂ ਸ਼ਾਹੂਕਾਰ ਰਾਮ ਦੇਵ ਨੇ ਬੜੀ ਟਹਿਲ ਕੀਤੀ। ਉਹ ਦਿਨ ਵਿੱਚ ਕਈ-ਕਈ ਵਾਰ ਬਾਬੇ ਦੇ ਪੈਰੀਂ ਹੱਥ ਲਾਉਂਦਾ। ਇਹ ਦੁਨਿਆਵੀ ਲੋਕਾਂ ਦੇ ਝੁਕਣ ਦੀ ਇੱਕ ਬੜੀ ਮੌਜ ਹੈ; ਫਿਰ ਉਹ ਸੇਵਾ ਬੜੀ ਕਰਦੇ ਨੇ। ਇਨ੍ਹਾਂ ਦਿਨਾਂ ਵਿੱਚ ਹੋਈ ਸੇਵਾ ਨੇ ਮਰਦਾਨੇ ਨੂੰ ਤਲਵੰਡੀ ਵਾਂਗ ਨਵਾਂ ਨਰੋਆ ਕਰ ਦਿੱਤਾ ਸੀ। ਕੱਚੇ-ਪੱਕੇ ਭੋਜਨਾਂ ਨਾਲ਼ ਜੀਭ ਦਾ ਬਦਲਿਆ ਸੁਭਾ ਪਕਵਾਨਾਂ ਦੀਆਂ ਖ਼ੁਸ਼ਬੂਆਂ ਨਾਲ਼ ਫਿਰ ਘੁਲ਼-ਮਿਲ ਗਿਆ ਸੀ। ਫਿਰ ਇੱਕ ਦਿਨ ਉਹ ਅੱਗੇ ਪੂਰਬ ਦੱਖਣ ਵੱਲ ਚੱਲ ਪਏ। ਗੰਗਾ ਦੇ ਨਾਲ਼-ਨਾਲ਼ ਮਕਸੂਦਾਵਾਦ ਤੋਂ ਦੋ ਪਗਡੰਡੀਆਂ ਦਾ ਰਾਹ ਪੂਰਬ ਵੱਲ ਮੁੜ ਕੇ ਸੁਨਾਰ ਪਿੰਡ ਪਹੁੰਚਿਆ। ਇਹ ਪਗਡੰਡੀਆਂ ਅਜਿਹੀਆਂ ਸਨ ਜਿਨ੍ਹਾਂ ਨੂੰ ਕਦੇ ਵੀ ਰੱਥਾਂ ਲਈ ਵਰਤਿਆ ਜਾ ਸਕਦਾ ਸੀ। ਸੁਨਾਰ ਪਿੰਡ ਢਾਕੇ ਤੋਂ ਪੰਦਰਾਂ

ਮੀਲ ਉੱਤਰ ਵੱਲ ਸੀ। ਇੱਥੇ ਇੱਕ ਤੀਰਥ ਯਾਤਰਾ ਦਾ ਬੜਾ ਪ੍ਰਾਚੀਨ ਅਸਥਾਨ ਢਕੇਸ਼ਵਰੀ ਦੇਵੀ ਦਾ ਮੰਦਿਰ ਸੀ। ਪਰ ਉਹ ਸੁਨਾਰ ਪਿੰਡ ਪਹੁੰਚਣ ਦੀ ਥਾਂ ਦੱਖਣ ਵੱਲ ਹੋ ਕੇ ਢਾਕਾ ਪੁੱਜੇ। ਇਸ ਢਕੇਸ਼ਵਰੀ ਦੇਵੀ ਦੇ ਨਾਂ 'ਤੇ ਹੀ ਇਹਦਾ ਨਾਂ ਢਾਕਾ ਪਿਆ ਸੀ। ਢਾਕਾ ਬੋਹੀ ਗੰਗਾ ਦੇ ਕੰਢੇ 'ਤੇ ਸੀ ਤੇ ਬੋਹੀ ਗੰਗਾ ਪੁਰਾਣੇ ਸਮੇਂ ਪਦਮਾ ਨਦੀ ਦੀ ਵਿਸ਼ੇਸ਼ ਸਹਾਇਕ ਨਦੀ ਸੀ...। ਉਨ੍ਹਾਂ ਢਾਕੇ ਦੇ ਉੱਤਰੀ ਪਾਸੇ ਘੁਮਿਆਰ ਦੇ ਘਰਾਂ ਅੱਗੇ ਆਪਣਾ ਪੜਾਅ ਕੀਤਾ। ਕੋਲ ਹੀ ਖੂਹ ਤੋਂ ਮਰਦਾਨੇ ਨੇ ਪਾਣੀ ਪੀਤਾ ਤੇ ਦੇਰ ਤੱਕ ਘੁਮਿਆਰ ਹੱਥੋਂ ਬਣਦੇ ਆਕਾਰ ਵੇਖਦਾ ਰਿਹਾ। ਬਾਬਾ ਇੱਕ ਪਹਿਰ ਪਦਮ ਆਸਨ ਵਿੱਚ ਸ਼ਾਂਤ ਰਿਹਾ। ਫਿਰ ਉਹਨੂੰ ਕਲਿੰਦਰੀ ਦਰਿਆ ਵਿੱਚ ਚੱਲਣ ਵਾਲੀ ਬੇੜੀ ਦੇ ਤੱਟ 'ਤੇ ਹੋਈ ਮੁਲਾਕਾਤ ਯਾਦ ਆਈ। ਲੋਕ ਹੈਰਾਨੀ ਨਾਲ ਵੇਖਣ ਲੱਗ ਪਏ ਸਨ; ਜਦੋਂ ਕਿੰਨੀਆਂ ਹੀ ਕੁੜੀਆਂ ਬਾਬੇ ਦੇ ਪੈਰਾਂ ਵੱਲ ਭੱਜੀਆਂ। ਕੁੱਝ ਫ਼ਕੀਰਾਂ ਨੇ ਇਤਰਾਜ਼ ਵੀ ਕੀਤਾ। ਨੇਹਰਾਂ ਦੱਸ ਰਹੀ ਸੀ : "ਅਸੀਂ ਤੇਰੇ ਪਿੰਡ ਗਈਆਂ ਸਾਂ... ਲਾਗਦੇ ਪਿੰਡ ਨਾਚ ਸੀ... ਕਿਸੇ ਨੇ ਦੱਸਿਆ 'ਆਹ ਨਾਲ ਹੀ ਤਾਂ ਨਾਨਕ ਸ਼ਾਹ ਦਾ ਪਿੰਡ ਹੈ।' ਫਿਰ ਤੇਰਾ ਪਿੰਡ ਵੀ ਵੇਖ ਲਿਆ'।"ਹਨ੍ਹੇਰ

"ਮੇਰੇ ਘਰ ਵੀ ਗਈਆਂ ਸੀ...?"

"ਪਿੰਡ ਵਿੱਚ ਮਰਾਸੀਆਂ ਤੋਂ ਬਿਨਾਂ ਹੋਰ ਸਾਨੂੰ ਕੌਣ ਦੇਹਲੀ ਵਾੜਦਾ?"

"ਅੰਮੀ ਨੇ ਕੁੱਝ ਕਿਹਾ?"

"ਮਾਂ ਤਾਂ ਭਾਵੇਂ ਮਰਾਸੀ ਦੀ ਹੋਵੇ ਭਾਵੇਂ ਨਾਨਕ ਦੀ ਉਹਨੇ ਓਹੀ ਕੁੱਝ ਕਹਿਣਾ ਜੋ ਮਾਂਵਾਂ ਕਹਿੰਦੀਆਂ ਨੇ।" ਇੱਕ ਲੰਬਾ ਸਾਹ ਭਰ ਉਹ ਫਿਰ ਬੋਲੀ :

"ਉਂਝ ਉਹਨੂੰ ਅਸੀਂ ਦੱਸ ਦਿੱਤਾ ਸੀ ਕਿ ਤੇਰਾ ਪੁੱਤ ਖ਼ਤਰਿਆਂ ਤੋਂ ਬਾਹਰ ਏ।"

"ਇਸ ਤਰ੍ਹਾਂ ਨਾ ਕਹੋ ... ਇਕੱਲਾ ਹੋ ਕੇ ਮੈਨੂੰ ਕਸ਼ਟ ਹੁੰਦਾ ਏ...।"

"ਮਰਦਾਨਿਆ ਸਾਨੂੰ ਪਤੈ... ਬਾਬਾ ਤੈਨੂੰ ਕਾਮਰੂਪ ਜਰੂਰ ਲੈ ਕੇ ਜਾਵੇਗਾ... ਤੰਤਰ ਵਿੱਦਿਆ ਦੇ ਸਾਏ ਵਿੱਚ ਨਾ ਆਵੀਂ।"

"ਤੁਸੀਂ ਉੱਧਰ ਕਿਉਂ ਜਾ ਰਹੀਆਂ ਹੋ?"

"ਹਾਂ... ਜਿਵੇਂ ਤੁਸੀਂ ਇੱਕ ਵਾਰ ਹੱਜ ਕਰਦੇ ਹੋ... ਅਸੀਂ ਵੀ ਇੱਥੇ ਦੇਹ ਉੱਪਰ ਚੜ੍ਹੇ ਕਾਮ ਨੂੰ ਉਤਾਰਨ ਆਉਂਦੀਆਂ ਹਾਂ... ਇਹਦੇ ਨਾਲ ਗਾਹਕਾਂ ਨੂੰ ਦੇਹ ਤਾਜ਼ਾ ਦਮ ਮਿਲਦੀ ਏ... ਤੇ ਗਾਹਕਾਂ ਦੀ ਗਿਣਤੀ ਵੱਧਦੀ ਏ।" ਉਹਨੇ ਮਰਦਾਨਾ ਥੋੜ੍ਹਾ ਉਦਾਸ ਵੇਖਿਆ।

"ਤੂੰ ਸਾਡਾ ਸੋਗ ਕਿਉਂ ਮਨਾਉਣ ਲੱਗ ਪੈਂਦਾ ਏਂ? ਅਸੀਂ ਤਾਂ ਚਿਲਮਾਂ ਹਾਂ ਜਦੋਂ ਤੱਕ ਭਰੀਆਂ, ਉਦੋਂ ਤੱਕ ਧੂੰਆਂ ਨਿਕਲਦਾ ਹੀ ਰਹਿਣਾਂ... ਜਦ ਬਿਖਰ ਗਈਆਂ ਤਾਂ ਠੀਕਰੇ ਬਣ ਜਾਣਾ...।" ਕਾਫ਼ੀ ਦੇਰ ਬਾਅਦ ਸੋਗ ਵੈਰਾਗ ਵੱਲ ਮੁੜਿਆ ਸੀ। ਫਿਰ ਕੀਰਤਨ ਦਾ ਸਮਾਂ ਹੋ ਗਿਆ ਸੀ।

ਇਕਾਦਸ਼ੀ ਦਾ ਦਿਨ ਸੀ ਜਦੋਂ ਉਹ ਢਾਕੇ ਤੋਂ ਕਾਮਰੂਪ ਵੱਲ ਚੱਲੇ। ਢਾਕੇ ਤੋਂ ਕਾਮਰੂਪ ਜਾਣ ਲਈ ਵਿਸ਼ੇਸ਼ ਸਾਧਨ ਬ੍ਰਹਮਪੁੱਤਰ ਦਰਿਆ ਹੀ ਸੀ। ਗੋਪਾਲਪਾਰਾ, ਕਾਮਰੂਪ-ਰੰਗਪੁਰ ਤੇ ਕੱਛ ਬਿਹਾਰ ਕਾਮਰੂਪ ਦਾ ਹੀ ਹਿੱਸਾ ਸਨ। ਉਹ ਇੱਕ ਵਾਰ ਫਿਰ ਬ੍ਰਹਮਪੁੱਤਰ ਵਿੱਚ ਬੇੜੀ ਰਾਹੀਂ ਧੁਬਰੀ ਸਥਾਨ 'ਤੇ ਪਹੁੰਚੇ। ਧੁਬਰੀ ਤੋਂ ਉਹ

ਬ੍ਰਹਮਪੁੱਤਰ ਰਾਹੀਂ ਪ੍ਰਯਾਗ ਜਯੋਤਿਸਪੁਰ (ਗੁਹਾਟੀ) ਪਹੁੰਚ ਗਏ। ਮਰਦਾਨੇ ਨੂੰ ਤੰਤਰ ਵਿਦਿਆ ਵਾਲਾ ਚਿਹਰਾ ਆਮ ਨਾਲੋਂ ਅਲੱਗ ਦਿਸਦਾ। ਉਨ੍ਹਾਂ ਦੀਆਂ ਲਾਲ ਅੱਖਾਂ ਵਿੱਚ ਤਣੀਆਂ ਹੋਈਆਂ ਸੋਜਸ਼ਾਂ ਕੁੱਝ ਡਰਾਉਣੇ ਜਹੇ ਤਾਣੇ ਬੁਣਦੀਆਂ। ਅੱਖਾਂ ਮਰਦਾਨੇ ਨੇ ਵੀ ਅਨੇਕਾਂ ਪਰਖੀਆਂ ਸਨ। ਪਰ ਇਹ ਔਖੇ ਰਾਹ ਉੱਤੇ ਖਰੀਆਂ ਉਤਰਨ ਵਾਲੀਆਂ ਨਜ਼ਰਾਂ ਨਹੀਂ ਸਨ।

"ਬਾਬਾ ਇਨ੍ਹਾਂ ਨਜ਼ਰਾਂ ਵਿੱਚ ਭੈਅ ਵੀ ਦਿਸਦਾ ਏ... ਤੇ ਇਨ੍ਹਾਂ ਨੂੰ ਵੇਖ ਕੇ ਭੈਅ ਆਉਂਦਾ ਵੀ ਹੈ।"

"ਮਰਦਾਨਿਆਂ ਆਪਣੇ ਜਲਾਲ ਵਿੱਚ ਰਹਿ... ਇਹ ਸਭ ਭੈਅ ਦੇ ਆਲੇ-ਦੁਆਲੇ ਦਾ ਮਨ ਹੈ।"

"ਬਾਬਾ ਮੈਂ ਵੀ ਤਾਂ ਭੈਅ ਵਿੱਚ ਹੀ ਜਾਪਦਾਂ...।"

"ਆਪਣਾ ਭੈਅ ਆਪ ਹੀ ਬਾਹਰ ਸੁੱਟਣਾ ਪੈਣਾ; ਇੱਥੇ ਕੋਈ ਨਹੀਂ ਆਉਂਦਾ। ਤੂੰ ਵੇਖਣ ਵਿੱਚ ਜਾਗ; ਭੈਅ ਤਾਂ ਬਹੁਤ ਉਨੀਂਦਰਾ ਏ; ਪਲਾਂ ਵਿੱਚ ਹੀ ਸੌਂ ਜਾਵੇਗਾ।" ਹੁਣ ਹੋਰ ਵੀ ਭਿਆਨਕ ਚਿਹਰੇ ਦਿਸਣ ਲੱਗ ਪਏ ਸਨ। ਇਹ 'ਕੋਚੀ' ਕਬੀਲੇ ਦੇ ਲੋਕ ਸਨ, ਜੋ ਕਾਮਖਿਆ ਦੇਵੀ ਦੀ ਪੂਜਾ ਕਰਦੇ ਸਨ। ਉਹ ਦੇਵੀ ਲਈ ਮਨੁੱਖੀ ਬਲੀ ਭੇਂਟ ਵੀ ਕਰਦੇ ਸਨ। ਮਰਦਾਨੇ ਨੂੰ ਬੜੀ ਭੁੱਖ ਲੱਗੀ ਸੀ। ਇਕੱਲੇ ਜਾਣ ਨੂੰ ਜੀਅ ਨਹੀਂ ਸੀ ਕਰਦਾ। ਇਸਤਰੀਆਂ ਦੇ ਲੁਭਾਉਣੇ ਚਿਹਰੇ ਸ਼ੱਕੀ ਨਜ਼ਰ ਆਉਂਦੇ ਸਨ। ਉਨ੍ਹਾਂ ਦੇ ਕੱਪੜਿਆਂ ਨੂੰ ਲਟਕਦੀਆਂ ਰੰਗ ਬਰੰਗੀਆਂ ਡੋਰਾਂ ਜਿਵੇਂ ਟੂਣਾ ਕਰਕੇ ਛੱਡੀਆਂ ਹੋਣ।

ਸ਼ਾਮਾਂ ਪੈ ਗਈਆਂ ਸਨ। 'ਤ੍ਰਹਟ ਮੁਦਰਾ' ਦਾ ਅਸਰ ਘੱਟ ਗਿਆ ਸੀ। ਕਾਸੇ ਵਿੱਚ ਹਾਲੇ ਦੁਪਹਿਰ ਦਾ ਖਾਣਾ ਪਿਆ ਸੀ। ਸਾਹਮਣੇ ਬੈਠਾ ਬਾਬਾ ਦਿਸਣ ਲੱਗਾ। ਫਿਰ ਉਹ ਚਿਹਰੇ ਵੀ ਪਛਾਣ ਵਿੱਚ ਆਉਣ ਲੱਗੇ ਜਿਨ੍ਹਾਂ ਨੇ ਕੁੱਝ ਦੇਰ ਪਹਿਲਾਂ ਸੋਚਣ ਦਾ ਕੁੱਝ ਹਿੱਸਾ ਉਹਤੋਂ ਲੈ ਲਿਆ ਸੀ। ਮੰਗਿਆ ਤਾਂ ਉਹਨੇ ਖਾਣਾ ਹੀ ਸੀ। ਕਾਸਾ ਵੀ ਅੱਗੇ ਕੀਤਾ ਸੀ। ਫਿਰ ਨੋਕੀਲੀਆਂ ਅੱਖਾਂ ਦੇ ਇਸ਼ਾਰੇ ਨੇ ਪਤਾ ਨਹੀਂ ਅੰਦਰੋਂ ਕੀ ਖਿੱਚਿਆ ਸੀ; ਕੁੱਝ ਪਲ ਚੁਫੇਰੇ ਕੰਧਾਂ ਹੀ ਕੰਧਾਂ ਨਜ਼ਰ ਆਈਆਂ। ਦਰਵਾਜ਼ਾ ਕਿਤੇ ਲੱਭ ਨਹੀਂ ਸੀ ਰਿਹਾ। ਧਾਗੇ ਤਬੀਤਾਂ ਦੀ ਛੋਹ ਤਾਂ ਮਹਿਸੂਸ ਹੁੰਦੀ ਰਹੀ; ਪਰ ਦਿਸ ਨਹੀਂ ਸੀ ਰਿਹਾ। ਥੋੜ੍ਹੀ ਦੇਰ ਲਈ ਸਮੇਂ ਦਾ ਅਹਿਸਾਸ ਖ਼ਤਮ ਹੁੰਦਾ ਜਾਪਿਆ...। ਕਈ ਵਾਰ 'ਜਲਾਲ ਵਿੱਚ ਰਵ੍ਹੀਂ ਮਰਦਾਨਿਆਂ' ਦੀ ਹਲਕੀ ਜਹੀ ਧੁਨ ਸੁਣੀ ਸੀ ਪਰ ਪੂਰੀ ਨਾ ਕਰ ਸਕਿਆ। "ਰਬਾਬ ਚੁੱਕ ਮਰਦਾਨਿਆ... ਧੁਨਾਂ ਦੇ ਸਾਹਸ ਵਿੱਚ ਅੱਖਾਂ ਖੋਹਲ... ਵੇਖ ਤੇਰੇ ਸਾਹਮਣੇ ਕੌਣ ਬੈਠੇ ਨੇ?" ਪਤਾ ਨਹੀਂ ਸਰੀਰ ਨੂੰ ਕਿਵੇਂ ਪਤਾ ਲੱਗ ਗਿਆ ਕਿ ਰਬਾਬ ਖੱਬੇ ਪਾਸੇ ਪਈ ਹੈ। ਸਾਹਮਣੇ ਬਾਬਾ ਬੈਠਾ ਸੀ। ਤ੍ਰੁੰਮਨ ਸ਼ਾਹ, ਸੈਨਾਨੰਦ, ਗੋਰਨ ਤੇ ਉਹ ਨੋਕੀਲੀਆਂ ਅੱਖਾਂ ਵਾਲੀਆਂ ਇਸਤਰੀਆਂ ਸਾਹਮਣੇ ਬੈਠੀਆਂ ਸਨ। ਉਹ ਉੱਠ ਕੇ ਬਾਬੇ ਨਾਲ ਇਵੇਂ ਚੱਲ ਪਿਆ ਜਿਵੇਂ ਨੀਂਦ ਪੂਰੀ ਕਰਕੇ ਕੋਈ ਸਵੇਰੇ ਉੱਠਿਆ ਹੋਵੇ।

ਅੱਗੇ ਬਾਰਨਾ ਨਦੀ ਦਿਸਣ ਲੱਗੀ। ਕਾਮਰੂਪ ਦੀ ਹੱਦ ਖ਼ਤਮ ਹੋ ਰਹੀ ਸੀ। ਅੱਗੇ ਆਸਾ ਦੇਸ (ਆਸਾਮ) ਸ਼ੁਰੂ ਹੋ ਰਿਹਾ ਸੀ। ਪਰ ਹਾਲੇ ਕਾਮਰੂਪ ਵਿੱਚ ਵਾਪਰੀਆਂ ਘਟਨਾਵਾਂ ਪਿੱਛਾ ਨਹੀਂ ਸੀ ਛੱਡ ਰਹੀਆਂ...। ਹੁਣ ਤੱਕ ਆਮ ਲੋਕਾਂ

ਤੇ ਜਗਿਆਸੂਆਂ ਕੋਲੋਂ ਵਿਛੋੜਾ ਹੋਇਆ ਸੀ, ਪਰ ਇਸ ਵਾਰੀ ਇੱਕ ਬੇਹੋਸ਼ੀ ਹੋਈ ਸੀ ਤੇ ਫਿਰ ਜਾਗ ਆਈ ਸੀ। ਉਹ ਨੋਕੀਲੀਆਂ ਕਾਮੁਕ ਅੱਖਾਂ ਦੀ ਨਜ਼ਰ ਵਿੱਚ ਸੀ; ਉਨ੍ਹਾਂ ਵਾਂਗ ਹੀ ਸੋਚਣ ਲੱਗ ਪਿਆ ਸੀ। ਸ਼ੁਰੂ ਵਿੱਚ ਘੁਮੇਰ ਜਹੀ ਆਉਣੀ ਸ਼ੁਰੂ ਹੋਈ ਸੀ; ਉਨੀਂਦਰੇ ਜਹੇ ਪਲ ਜਾਗਣ ਦੀ ਚੇਸ਼ਟਾ ਵਿੱਚ ਛਟਪਟਾ ਰਹੇ ਸਨ। ਖ਼ਿਆਲਾਂ ਵਿੱਚ ਹੀ ਬੇੜੀ ਨੇ ਬਾਰਨਾ ਨਦੀ ਪਾਰ ਕਰ ਦਿੱਤੀ। ਕੋਲੋਂ ਕਿਸੇ ਡੇਰੇ ਦਾ ਸਾਧ ਲੰਘਿਆ। ਉਹਦੀਆਂ ਵੱਖੀ ਨਾਲ ਲਟਕਦੀਆਂ ਚਾਬੀਆਂ ਦਾ ਗੁੱਛਾ; ਪਿੱਛੇ ਚੱਲਦੇ ਕੁੱਤੇ ਦਾ ਧਿਆਨ ਖਿੱਚਦਾ। ਇਸ ਤਰ੍ਹਾਂ ਦੇ ਖੜ੍ਹਾਕ ਪਿੱਛੋਂ ਹੀ ਡੇਰੇ ਦਾ ਭੋਜਨ ਵਾਲਾ ਦਰਵਾਜ਼ਾ ਵੀ ਖੁੱਲ੍ਹਦਾ ਸੀ।

"ਇਹ ਤਾਂ ਅਹੋਮ ਲੋਕ ਨੇ... ਇਹ ਨਹੀਂ ਨਵੇਂ ਖਿਆਲਾਂ ਨੂੰ ਕਬੂਲਦੇ। ਕਿੱਧਰ ਜਾ ਰਹੇ ਹੋ?" ਥੋੜ੍ਹਾ ਅੱਗੇ ਜਾ ਕੇ ਉਹ ਸਾਧ ਬੋਲਿਆ...।

"ਇਨ੍ਹਾਂ ਨੇ ਤਾਂ ਸ਼ੰਕਰ ਦੇਵ ਮਹਾਰਾਜ ਨੂੰ ਦੇਸ਼ ਨਿਕਾਲਾ ਦੇ ਦਿੱਤਾ ਏ.. ਸਾਕਤਾਂ ਨੇ ਕਿਸੇ ਦੀ ਨਹੀਂ ਸੁਣੀ... ਇਹ ਚੂਹਮੁੰਗ ਰਾਜੇ ਦਾ ਰਾਜ ਹੈ... ਜਿੰਨੀ ਛੇਤੀ ਹੋ ਸਕੇ ਨਿਕਲ ਜਾਓ।" ਉਹ ਬੋਲਦਾ ਹੋਇਆ ਅੱਗੇ ਲੰਘ ਗਿਆ। ਮਰਦਾਨੇ ਨੇ ਫਿਕਰਮੰਦ ਹੋ ਕੇ ਬਾਬੇ ਵੱਲ ਵੇਖਿਆ।

"ਅਸੀਂ ਤਾਂ ਨਿਕਲੇ ਹੋਏ ਹੀ ਹਾਂ... ਸਾਨੂੰ ਕੋਈ ਕਿਵੇਂ ਕੱਢੇਗਾ...?" ਜਦ ਕਦੇ ਬਾਬੇ ਦੇ ਮੂੰਹੋਂ ਸਾਨੂੰ ਸੁਣਦਾ ਏ ਤਾਂ ਸਰੀਰ ਦਾ ਕੋਲ-ਕੋਲ ਹਰਾ ਹੋ ਜਾਂਦਾ ਹੈ। ਥੋੜ੍ਹੀ ਦੇਰ ਚੱਲਦਿਆਂ ਰਬਾਬ ਵਜਾਈ। ਇਹ 'ਅਹੋਮ' ਕਬੀਲਿਆਂ ਦੀ ਧਰਤੀ ਸੀ। ਇਨ੍ਹਾਂ ਦੇ ਬਾਰਾਂ ਰਾਜੇ ਜਿਨ੍ਹਾਂ ਨੂੰ ਬਾਰਾਂ 'ਭੂਈਆਂ' ਕਹਿੰਦੇ ਸਨ।

ਅੱਜ ਦਾ ਦਿਨ ਵੀ ਅਨੋਖਾ ਸੀ...। ਜਦੋਂ ਉਹ ਬ੍ਰਹਮਪੁੱਤਰ ਦਰਿਆ ਤੋਂ ਪੱਤਣ 'ਤੇ ਰੁੱਕੇ ਤਾਂ ਪੂਰਬ ਵੱਲ ਪੈਦਲ ਚੱਲ ਪਏ। ਉਨ੍ਹਾਂ ਦੇ ਨਾਲ ਇੱਕ ਵੈਦ ਵੀ ਉਤਰਿਆ ਜੋ ਲੋਕਾਂ ਨੂੰ ਸੂਦ ਉੱਤੇ ਦਵਾਈ ਦੇਂਦਾ ਸੀ...। ਉਹ ਆਪਣੇ ਪੁੰਨ ਤੇ ਦਯਾ ਦੀ ਕਹਾਣੀ ਸੁਣਾਉਂਦਾ-ਸੁਣਾਉਂਦਾ ਇੱਕ ਪਿੰਡ ਵਿੱਚ ਜਾ ਵੜਿਆ ਤੇ ਫੇਰੀ ਵਾਲਿਆਂ ਵਾਂਗ ਹੇਕਾਂ ਲਾ ਨੁਸਖ਼ੇ ਵੇਚਣ ਲੱਗਾ।

"ਬਾਬਾ ਦਵਾਈ ਵੀ ਤੇ ਸੂਦ ਵੀ...?"

"ਮਰਦਾਨਿਆ ... ਵਾਸ਼ਨਾ ਅਗਿਆਨ ਨੂੰ ਪਛਾਣਦੀ ਤਾਂ ਹੈ ਪਰ ਆਪਣੇ ਤੋਂ ਅਲੱਗ ਨਹੀਂ ਕਰ ਸਕਦੀ...। ਕਈ-ਕਈ ਜਨਮ ਇਸ ਤਰ੍ਹਾਂ ਹੀ ਲੰਘ ਸਕਦੇ ਨੇ...।" ਸ਼ਾਮ ਦੇ ਪੜਾਅ ਵੇਲੇ ਅੱਜ ਕਾਮਰੂਪ, ਸਾਧ, ਵੈਦ ਸਭ ਭੁੱਲ ਗਏ ਸਨ। ਇਨ੍ਹਾਂ ਤੋਂ ਬਿਨਾਂ ਕੁੱਝ ਹੋਰ ਵਾਪਰ ਗਿਆ ਸੀ। ਦੁਪਹਿਰ ਵੇਲੇ ਜਿਸ ਪਿੰਡ ਦੇ ਲੋਕਾਂ ਨੇ ਬਹੁਤ ਸੇਵਾ ਕੀਤੀ, ਉਨ੍ਹਾਂ ਨੂੰ ਕਿਹਾ : "ਉਜੜ ਜਾਵੋ...।" ਸ਼ਾਮ ਵੇਲੇ ਜਿਸ ਪਿੰਡ ਦੇ ਲੋਕਾਂ ਨੇ ਪਾਣੀ ਤੱਕ ਨਹੀਂ ਪਿਲਾਇਆ, ਉਨ੍ਹਾਂ ਨੂੰ ਕਿਹਾ : "ਵੱਸਦੇ ਰਵੋ" ਜਦੋਂ ਮਰਦਾਨੇ ਨੇ ਪੁੱਛਿਆ ਤਾਂ ਬਾਬੇ ਨੇ ਮੁਸਕਰਾ ਕੇ ਕਿਹਾ :" "ਦੋਵੇਂ ਹੀ ਵਰ ਨੇ...।"

"ਬਾਬਾ ਤੂੰ ਸੋਝੀਆਂ ਦੀ ਮਾਂ ਏ...।" ਇਹ ਸੁਣਕੇ ਬਾਬਾ ਵੀ ਮੁਸਕਰਾ ਪਿਆ।

ਨੌਮੀ ਦਾ ਚੰਦ ਵੀ ਡੁੱਬ ਗਿਆ ਸੀ। ਅੱਜ ਦਾ ਦਿਨ ਬੜਾ ਹੁੰਮਸ ਵਾਲਾ ਰਿਹਾ। ਨਿੰਮ੍ਹੀ-ਨਿੰਮ੍ਹੀ ਬਾਰਿਸ਼ ਪੈ ਰਹੀ ਸੀ। ਅੱਜ-ਕੱਲ੍ਹ ਇਹ ਬੜਾ ਘੱਟ ਸਮਝ ਆਉਂਦਾ ਕਿ ਸਾਹਮਣੇ ਵਾਲਾ ਕੀ ਕਹਿ ਰਿਹੈ। ਦੋ ਹੀ ਗੱਲਾਂ ਦੇ ਭਾਵ ਜ਼ਿਆਦਾ

ਸਮਝ ਆਉਂਦੇ ਸਨ, ਗ਼ੁੱਸਾ ਜਾਂ ਖੁਸ਼ੀ। ਬੜੇ ਅਜੀਬ ਲਫ਼ਜ਼ ਸੁਣਨ ਨੂੰ ਮਿਲ ਰਹੇ ਸਨ। ਕਿਸੇ ਇੱਕ ਲਫ਼ਜ਼ ਨੂੰ ਫੜ੍ਹ ਉਹ ਦੇਰ ਤੱਕ ਉਹਨੂੰ ਧੁਨ ਵਿੱਚ ਲਿਆਉਣ ਦੀ ਕੋਸ਼ਿਸ਼ ਕਰਦਾ। ਉਹ ਬ੍ਰਹਮਪੁੱਤਰ ਦਰਿਆ ਦੇ ਨਾਲ-ਨਾਲ ਪੂਰਬ ਵੱਲ ਸਫ਼ਰ ਕਰ ਰਹੇ ਸਨ। ਸ਼ਾਮ ਵੇਲੇ ਉਹ ਗੋਲਾਘਾਟ ਨਗਰ ਪਹੁੰਚੇ। ਇਹ ਨਗਰ ਧਨਾਸਰੀ ਦਰਿਆ ਦੇ ਪੂਰਬੀ ਕੰਢੇ 'ਤੇ ਆਸਾਮ ਦੇ ਧੁਰ ਪੂਰਬੀ ਸਿਬਸਾਗਰ ਦੇ ਨੇੜੇ ਸੀ। ਗੋਲਾਘਾਟ ਦੇ ਨਾਲ ਲੱਗਦੇ ਦਰਿਆ ਦੀ ਵਾਦੀ ਨੂੰ ਧਨਾਸਰੀ ਵਾਦੀ ਕਹਿੰਦੇ ਸਨ। ਧਨਾਸਰੀ ਦਰਿਆ ਦੇ ਨਾਲ ਮੈਦਾਨੀ ਇਲਾਕਾ ਸੀ। ਧਨਾਸਰੀ ਦਰਿਆ ਨਾਗਾ ਪਹਾੜਾਂ 'ਚੋਂ ਨਿਕਲਦਾ ਸੀ ਜੋ ਸਿਬਸਾਗਰ ਤੇ ਨਾਉਗੋਂਗ ਨੂੰ ਨਿਖੇੜਦਾ ਹੋਇਆ ਉੱਤਰ ਪੱਛਮ ਨਾਲੋਂ ਵੱਖ ਹੋ ਕੇ ਬ੍ਰਹਮਪੁੱਤਰ ਦਰਿਆ ਨਾਲ ਜਾ ਮਿਲਦਾ ਸੀ। ਧਨਾਸਰੀ ਵਾਦੀ ਦੇ ਉੱਤਰੀ ਪਾਸੇ ਚੌੜੇ ਮੈਦਾਨ ਸਨ ਜੋ ਨਾਗਾ ਤੇ ਮੁਕੀਰ ਪਹਾੜਾਂ ਨਾਲ ਘਿਰੇ ਹੋਏ ਸਨ। ਇਨ੍ਹਾਂ ਪਹਾੜਾਂ ਉੱਤੇ ਨਾਗਾ ਲੋਕ ਵੱਸਦੇ ਸਨ ਜੋ ਮਨੁੱਖਾਂ ਦੀ ਬਲੀ ਦੇਂਦੇ ਸਨ ਤੇ ਮਨੁੱਖੀ ਮਾਸ ਵੀ ਖਾਂਦੇ ਸਨ। ਸਰਾਂ ਵਿੱਚ ਜਾਗਦੇ ਮਰਦਾਨੇ ਨੇ ਪਿਛਲੇ ਮਹੀਨਿਆਂ ਵਿੱਚ ਵੇਖੀਆਂ ਥਾਂਵਾਂ ਉੱਤੇ ਝਾਤੀ ਮਾਰੀ। ਇਕੱਲੀਆਂ ਥਾਂਵਾਂ ਕਿੰਨੀਆਂ ਸੋਹਲ ਹੁੰਦੀਆਂ ਨੇ; ਜਦੋਂ ਵੀ ਕੋਈ ਚਿਹਰਾ ਆਉਂਦਾ ਉਨ੍ਹਾਂ ਦੀ ਜਗ੍ਹਾ ਉਹ ਲੈ ਲੈਂਦਾ ਹੈ। ਕੱਲ੍ਹ ਵੀ ਇਸ ਤਰ੍ਹਾਂ ਹੀ ਹੋਇਆ ਸੀ, ਜਦੋਂ ਕਾਲੇ ਲੋਕਾਂ ਨੇ ਉਹਨੂੰ ਪਕੜ ਲਿਆ ਸੀ। ਉਹ ਉਹਦੀ ਗਰਦਨ ਵੱਲ ਇਸ਼ਾਰਾ ਕਰ ਕੱਟਣ ਲਈ ਕਹਿ ਰਹੇ ਸਨ। ਇੱਕ ਵਾਰ ਤਾਂ ਤੇਜ਼ ਧਾਰਾਂ ਅੱਗੇ ਆਖ਼ਰੀ ਪਲ ਜਾਪੇ ਸਨ। ਫਿਰ ਉਨ੍ਹਾਂ ਦਾ ਧਿਆਨ ਬਾਬੇ ਵੱਲ ਚਲਾ ਗਿਆ ਸੀ। ਹੌਲੀ-ਹੌਲੀ ਜਾਪਣ ਲੱਗਿਆ ਸੀ ਕਿ ਘੱਟੋ-ਘੱਟ ਹੁਣ ਜਾਨ ਤਾਂ ਬੱਚ ਹੀ ਜਾਵੇਗੀ। ਫਿਰ ਬਾਬੇ ਦਾ ਉਨ੍ਹਾਂ ਦੇ ਅਹਿਸਾਸਾਂ ਨਾਲ ਮਿਲਣ ਸ਼ੁਰੂ ਹੋ ਗਿਆ। ਉਹ ਇਸ ਤਰ੍ਹਾਂ ਇੱਕ ਪਾਸੇ ਖਲੋਤਾ ਰਹਿ ਗਿਆ ਜਿਵੇਂ ਉਹਦੇ ਨਾਲ ਕੁੱਝ ਵਾਪਰਿਆ ਹੀ ਨਾ ਹੋਵੇ।

ਗੋਲਾਘਾਟ ਤੋਂ ਵਾਪਸ ਉਹ ਗੁਹਾਟੀ ਬ੍ਰਹਮਪੁੱਤਰ ਰਾਹੀਂ ਆਏ। ਗੁਹਾਟੀ ਤੋਂ ਇੱਕ ਭੀੜਾ ਪਹਾੜੀ ਰਾਹ ਸ਼ੀਲਾਂਗ ਵੱਲ ਜਾਂਦਾ ਸੀ; ਇਸ ਤੋਂ ਅੱਗੇ ਜੋਵਾਈ ਤੋਂ ਹੋ ਕੇ ਜੈਨਤੀਪੁਰੇ ਦੇ ਪਹਾੜੀ ਰਾਹ ਸਨ। ਇੱਥੇ ਸਿਰਫ਼ ਘੋੜੇ ਤੇ ਆਦਮੀ ਹੀ ਚੱਲ ਸਕਦੇ ਸਨ। ਜਦੋਂ ਉਹ ਸਿਲਵਟ ਪਹੁੰਚੇ ਤਾਂ ਰਾਤ ਪੈ ਚੁੱਕੀ ਸੀ। ਮਰਦਾਨੇ ਨੇ ਕਈ ਵਾਰ ਅੰਦਰ ਜਾਣ ਲਈ ਰਾਹ ਪੁੱਛਿਆ ਪਰ ਕਿਸੇ ਦੀ ਬੋਲੀ ਸਮਝ ਨਾ ਆਈ। ਸਿਲਵੱਟ ਬ੍ਰਹਮਪੁੱਤਰ ਵਾਦੀ ਦੇ ਦੱਖਣ ਵਾਲੇ ਪਾਸੇ ਸੁਰਮਾ (ਬਾਰਕ) ਦਰਿਆਵਾਂ ਦੀ ਵਾਦੀ ਵਿੱਚ ਹੋਣ ਕਰਕੇ ਪੂਰਬੀ ਬੰਗਾਲ ਦੇ ਨੇੜੇ ਸੀ। ਸਿਲਹੱਟ ਵਿੱਚ 'ਸਾਹ ਜਲਾਲ' ਨਾਲ ਕਈ ਮੁਲਾਕਾਤਾਂ ਹੋਈਆਂ। ਉਹਨੇ ਕਈ ਵਾਰੀ ਕਿਹਾ :

"ਸ਼ਾਹਾ ਹੁਣ ਵਿਛੜੀਏ ...।"

ਪਰ ਅਗਲੇ ਦਿਨ ਉਹ ਹੱਸਦਾ ਫਿਰ ਆ ਪਹੁੰਚਦਾ :

"ਸ਼ਾਹ ਹੁਣ ਮਿਲੀਏ...।"

ਦੋ ਗੁਰੂਆਂ ਦੇ ਅਜਿਹੇ ਅਣ-ਸਮਝੇ ਸੰਵਾਦ ਬੜਾ ਅਨੰਦ ਦੇਂਦੇ ਸਨ। ਜਦੋਂ ਕਦੇ ਇਕੱਲ ਹੁੰਦੀ ਤਾਂ ਮਰਦਾਨਾ ਅਜਿਹੇ ਅਣ-ਸਮਝੇ ਸੰਵਾਦ ਨੂੰ ਫਿਰ ਤੋਂ ਸੁਲਝਾਉਣ ਵਿੱਚ ਬੜਾ ਰਸ ਲੈਂਦਾ।

ਸਿਲਹੱਟ ਤੋਂ ਕਲਕੱਤਾ ਵਾਲੇ ਪਾਸੇ ਜਾਣ ਲਈ ਕਈ ਰਸਤੇ ਸਨ। ਸਿਲਹੱਟ

ਦੇ ਲੋਕ ਆਮ ਤੌਰ 'ਤੇ ਬੇੜੀਆਂ ਵਿੱਚ ਸਫ਼ਰ ਕਰਦੇ ਸਨ। ਉਹ ਸਿਲਹੱਟ ਤੋਂ ਸੁਰਮਾ ਦਰਿਆ ਵਿੱਚ ਪੂਰਬ ਤੇ ਫੇਰ ਬਾਰਕ ਦਰਿਆ ਵਿੱਚ ਦੱਖਣ-ਪੱਛਮ ਢਾਕੇ ਕੋਲੋਂ ਲੰਘਦੇ ਹੋਏ ਕਈ ਥਾਂਵਾਂ 'ਤੇ ਪੈਦਲ ਤੇ ਕਈਆਂ 'ਤੇ ਬੇੜੀਆਂ ਉੱਤੇ ਸਵਾਰ ਹੋਏ ਉਸ ਰਸਤੇ ਤੱਕ ਪਹੁੰਚ ਗਏ ਜੋ ਗੰਜਾਮ ਵੱਲ ਜਾਂਦਾ ਸੀ। ਉਹ ਸਵੇਰੇ ਹੀ ਨਿਕਲ ਜਾਂਦੇ ਤੇ ਕਟਕ ਦੇ ਰਸਤਿਆਂ, ਚੁਰਾਹਿਆਂ ਵਿੱਚ ਛੋਟਾ ਜਿਹਾ ਇਕੱਠ ਵੇਖ ਕੀਰਤਨ ਸ਼ੁਰੂ ਕਰ ਦੇਂਦੇ।

"ਬਾਬਾ ਪਤਾ ਨਹੀਂ ਇਹ ਲੋਕ ਕੀ ਕਹਿੰਦੇ ਨੇ?" ਫਿਰ ਇੱਕ ਦਿਨ ਇੱਕ ਚੁਰਸਤੇ ਵਿੱਚ ਮਰਦਾਨੇ ਨੇ ਆਪੇ ਹੀ ਕਿਹਾ :

"ਕਹਿੰਦੇ ਨੇ ਉੱਤਰੀ ਪੱਛਮੀ ਭਾਰਤ ਤੋਂ ਕੋਈ ਮਹਾਂਪੁਰਸ਼ ਆਏ ਨੇ... ਉਨ੍ਹਾਂ ਦੇ ਨਾਲ਼ ਇੱਕ ਸਾਜ਼ੀ ਵੀ ਗਾਉਂਦਾ ਹੈ।" ਇੱਕ ਦਿਨ ਘੋੜੇ 'ਤੇ ਚੜ੍ਹਕੇ ਕਟਕ ਦਾ ਰਾਜਾ ਪਰਤਾਪ ਰੁਦਰਦੇਵ ਮਿਲਣ ਆਇਆ। ਉਹਨੇ ਫ਼ਕੀਰਾਂ ਵਰਗੇ ਕਈ ਸੁਆਲ ਕੀਤੇ :

"ਇਹ ਸੰਸਾਰ ਕੀ ਹੈ? ਕੁੱਝ ਵੀ ਪਤਾ ਨਹੀਂ ਲੱਗਦਾ?" ਇਹ ਸੁਆਲ ਉਹਨੇ ਵਾਰ-ਵਾਰ ਕੀਤਾ। ਉਸ ਦਿਨ ਸਰਾਂ ਵਿੱਚ ਇਹ ਸ਼ਬਦ ਗੂੰਜਿਆ :

ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥

ਕਈ ਮਹੀਨਿਆਂ ਬਾਅਦ ਫਿਰ ਓਹੀ ਖੁਸ਼ਬੂਦਾਰ ਖਾਣੇ ਆਉਣੇ ਸ਼ੁਰੂ ਹੋ ਗਏ। ਦਿਨ ਵਿੱਚ ਕਈ-ਕਈ ਵਾਰ ਰਾਜੇ ਦੇ ਟਹਿਲੂ ਆ ਕੇ ਪੁੱਛਦੇ। ਮਰਦਾਨੇ ਦਾ ਇੱਕ ਵਾਰ ਫਿਰ ਇੱਥੇ ਲੰਬਾ ਸਮਾਂ ਠਹਿਰਣ ਨੂੰ ਜੀਅ ਕੀਤਾ।

# ਕਾਂਡ : ਸਤਾਈਵਾਂ

ਦੂਰ ਤੱਕ ਨੀਲਾ ਸਮੁੰਦਰ ਨੀਲੇ ਅਸਮਾਨ ਥੱਲੇ ਛਲਕਾਂ ਮਾਰਦਾ ਦਿਸਿਆ। ਏਨੀ ਵੱਡੀ ਤਰਲਤਾ ਕੋਲੋਂ ਲੰਘਣ ਦਾ ਇਹ ਪਹਿਲਾ ਅਨੁਭਵ ਸੀ। ਕੁੱਝ ਪਲਾਂ ਲਈ ਜਗਨ ਨਾਥ ਮੰਦਰ ਦੇ ਕਲਸ ਵੇਖਣੇ ਭੁੱਲ ਹੀ ਗਏ ਸਨ। ਉਚਾਣਾਂ-ਨੀਵਾਣਾਂ ਸਿਖ਼ਰਾਂ ਨੂੰ ਪਾਰ ਕਰ ਜਿਸ ਜਗ੍ਹਾ ਲਈ ਸਫ਼ਰ ਕੀਤਾ ਸੀ, ਉਸ ਜਗਨਨਾਥ ਦੀ ਜਗ੍ਹਾ ਵਿਛੀ ਹੋਈ ਤਰਲਤਾ ਨੇ ਰੋਕ ਲਿਆ ਸੀ। ਏਨੇ ਲੰਬੇ ਸਫ਼ਰ ਤੋਂ ਬਾਅਦ ਵੀ ਉਹ ਸਮੁੰਦਰ ਦੇ ਕੰਢੇ ਤੁਰਦੇ ਗਏ। ਹਾਲੇ ਦੁਪਹਿਰ ਨਹੀਂ ਸੀ ਹੋਈ। ਛੋਟੀਆਂ-ਛੋਟੀਆਂ ਲਹਿਰਾਂ ਦਾ ਪਾਣੀ ਕਦੇ-ਕਦੇ ਪੈਰਾਂ ਕੋਲ ਪੁੱਜਣ ਦੀ ਕੋਸ਼ਿਸ਼ ਕਰਦਾ। ਮਰਦਾਨਾ ਵਾਰ-ਵਾਰ ਦੂਰ ਤੱਕ ਫ਼ੈਲੇ ਪਾਣੀ ਦੀ ਨੀਲੀ ਸਤਹ ਵੱਲ ਵੇਖਦਾ ਰਿਹਾ। ਇਸ ਤੋਂ ਪਹਿਲਾਂ ਪਾਣੀ ਨਿਵਾਣਾਂ-ਢਲਾਣਾਂ ਵੱਲ ਬਹੁਤ ਤੁਰਿਆ ਹੋਵੇਗਾ। ਉਹਨੇ ਜਗਨਨਾਥ ਦੇ ਮੰਦਰ ਸਾਹਮਣੇ ਬਾਬੇ ਨੂੰ ਪਹਿਲਾ ਸੁਆਲ ਕੀਤਾ:

"ਇਹ ਕਿਹਾ ਪਾਣੀ ਏ ਬਾਬਾ... ਵਗਦਾ ਵੀ ਨਹੀਂ ਦਿਸਦਾ; ਖੜ੍ਹਾ ਵੀ ਨਹੀਂ ਜਾਪਦਾ।"

"ਸੋਝੀ ਤਾਂ ਮਰਦਾਨਿਆ ਚੱਲਕੇ ਹੀ ਆਉਂਦੀ ਏ... ਪਰ ਚੱਲਣੇ ਨੂੰ ਹੀ ਜੇ ਸੋਝੀ ਮੰਨ ਲਈਏ ਫਿਰ ਸਮੁੰਦਰ ਨਹੀਂ ਬਣਦਾ। ਵੇਖ ਮਰਦਾਨਿਆ ਨਜ਼ਰ ਮਾਰ; ਜਦ ਦਰਿਆਵਾਂ ਨੂੰ ਸੋਝੀਆਂ ਆਈਆਂ ਤਾਂ ਸਮਤਲ ਹੋ ਗਏ ...।" ਹਾੜ੍ਹ ਦਾ ਹੁੰਮਸ ਸੀ। ਸਮੁੰਦਰ ਉੱਪਰੋਂ ਤੈਰ ਕੇ ਆਉਂਦੀ ਹਵਾ ਨਾਲ ਦੀ ਨਾਲ ਪਸੀਨਾ ਸੁਕਾਉਂਦੀ ਜਾਂਦੀ। ਉਹ ਕਿਨਾਰੇ-ਕਿਨਾਰੇ ਤੁਰਦੇ ਮੰਦਰ ਤੋਂ ਦੂਰ ਨਿਕਲ ਆਏ ਸਨ। ਕਟਕ ਤੋਂ ਪੁਰੀ ਵੱਲ ਆਉਂਦਾ ਰਸਤਾ ਵੀ ਕੋਈ ਸੌਖਾ ਨਹੀਂ ਸੀ। ਫਿਰ ਵੀ ਰਸਤੇ ਵਿੱਚ ਬਹੁਤ ਸਾਰੇ ਤੀਰਥ ਯਾਤਰੀ ਮਿਲੇ ਸਨ। ਰਸਤਾ ਰੌਣਕੀ ਰਿਹਾ ਸੀ। ਪਰ ਏਨੇ ਪੜਾਵਾਂ ਤੋਂ ਬਾਅਦ ਮੰਜ਼ਿਲ ਦੇ ਕੋਲ ਪੁੱਜਕੇ ਉਹਦੇ ਸਾਹਮਣੇ ਏਦਾਂ ਉਹ ਕਦੇ ਵੀ ਨਹੀਂ ਸੀ ਤੁਰੇ। ਕਈ ਵਾਰ ਤਾਂ ਦੋ-ਦੋ ਦਿਨ ਥਕਾਵਟ ਨਹੀਂ ਸੀ ਉਤਰਦੀ।

ਮਰਦਾਨੇ ਨੇ ਬਾਬੇ ਦੇ ਨੰਗੇ ਪੈਰਾਂ ਵੱਲ ਵੇਖਿਆ। ਪੈਰਾਂ ਦੀ ਜੁੱਤੀ ਦਾ ਤਾਂ ਪਤਾ ਹੀ ਨਹੀਂ ਲੱਗਦਾ ਕਦੋਂ ਕਿਸੇ ਹੋਰ ਪੈਰਾਂ ਵਿੱਚ ਜਾ ਪਹੁੰਚਦੀ ਹੈ। ਕਟਕ ਦੇ ਰਾਜੇ ਵਲੋਂ ਭੇਂਟ ਕੀਤੀ ਜੁੱਤੀ ਸ਼ਾਇਦ ਕਿਸੇ ਕਮੀਣ ਦੇ ਪੈਰਾਂ ਦਾ ਸ਼ਿੰਗਾਰ ਬਣ ਗਈ ਸੀ। ਜਦੋਂ ਉਹ ਵਾਪਸ ਮੁੜੇ ਤਾਂ ਸ਼ਾਮ ਪੈ ਗਈ ਸੀ। ਸਮੁੰਦਰ ਕੰਢੇ ਜਗਨਨਾਥ ਦੇ ਮੰਦਰ ਵਿੱਚ ਦੀਵੇ ਬਾਲ਼ਣ ਦੀ ਤਿਆਰੀ ਪੂਰੀ ਹੋ ਚੁੱਕੀ ਸੀ। ਉਨ੍ਹਾਂ ਰਾਤ ਦੇ ਪੜਾਅ ਲਈ ਮੰਦਰ ਸਾਹਮਣੇ ਇੱਕ ਵੇਹਲੀ ਜਗ੍ਹਾ ਲੱਭ ਲਈ। ਇੱਥੋਂ ਸਮੁੰਦਰ ਵੀ ਕੰਢੇ ਤੋਂ ਸ਼ੁਰੂ ਹੋ ਕੇ ਆਖ਼ੀਰ ਤੱਕ ਦਿਸਦਾ ਸੀ।

ਮਰਦਾਨੇ ਦੀ ਜਦੋਂ ਜਾਗ ਖੁੱਲ੍ਹੀ ਤਾਂ ਚਾਨਣ ਵਿੱਚ ਅਜੇ ਥੋੜ੍ਹੀ ਠੰਢ ਸੀ। ਤਿੰਨ ਪਾਸੇ ਫ਼ੈਲੇ ਸਮੁੰਦਰ ਉੱਪਰ ਤਾਜ਼ੇ ਚਿੱਟੇ ਬੱਦਲ ਉੱਡ ਰਹੇ ਸਨ। ਫਿਰ ਉਹਨੇ ਮੰਦਰ

ਸਾਹਮਣੇ ਵੱਡੇ ਬੁੱਤਾਂ ਅੱਗੇ ਉਹ ਛੋਟੇ-ਛੋਟੇ ਚਿਰਾਗ ਵੇਖੇ; ਜਿਨ੍ਹਾਂ ਰਾਤ ਉਨ੍ਹਾਂ ਦੇ ਆਕਾਰਾਂ ਨੂੰ ਬੁੱਤਾਂ ਤੋਂ ਬਾਹਰ ਖਿੱਚ ਲਿਆ ਸੀ (ਪਰਛਾਂਵੇਂ)। ਥੋੜ੍ਹੀ ਵਿੱਥ ਉੱਤੇ ਖੜ੍ਹੇ ਬਹੁਤ ਸਾਰੇ ਲੋਕ ਉਨ੍ਹਾਂ ਵੱਲ ਹੈਰਾਨੀ ਨਾਲ ਵੇਖ ਰਹੇ ਸਨ। ਉਨ੍ਹਾਂ 'ਚੋਂ ਕੁੱਝ ਝੁੱਕ ਕੇ ਨਮਸ਼ਕਾਰ ਕਰਦੇ, ਕੁੱਝ ਨਜ਼ਰਾਂ ਨਾਲ਼ ਸੁਆਲ ਪੁੱਛਣ ਲਈ ਸੰਦੇਸ਼ ਭੇਜਦੇ। ਜਗਨਨਾਥ ਪਹੁੰਚਣ ਤੋਂ ਪਹਿਲਾਂ ਹੀ ਇਹ ਗੱਲ ਪੁਰੀ ਵਿੱਚ ਫ਼ੈਲ ਗਈ ਸੀ ਕਿ ਉੱਤਰੀ ਭਾਰਤ ਤੋਂ ਆਏ ਇੱਕ ਫ਼ਕੀਰ ਨੇ ਕਟਕ ਦੇ ਰਾਜੇ ਨੂੰ ਮੋਹ ਲਿਆ ਹੈ। ਉਹਦੇ ਨਾਲ ਉਹਦਾ ਇੱਕ ਸਾਜ਼ੀ ਵੀ ਹੈ। ਉਹ ਪਹਿਲਾਂ ਸਭ ਸੁਣਦਾ ਰਹਿੰਦਾ ਹੈ; ਪਰ ਉੱਤਰ ਆਪਣੇ ਰਬਾਬੀ ਨਾਲ਼ ਗਾ ਕੇ ਦੇਂਦਾ ਹੈ। ਉਹ ਗਾਉਣ ਵੇਲੇ ਉਨ੍ਹਾਂ ਪ੍ਰਸ਼ਨਾਂ ਦਾ ਉੱਤਰ ਵੀ ਦੇਂਦਾ ਹੈ ਜਿਹੜੇ ਹਾਲੇ ਉਹਨੂੰ ਪੁੱਛਣੇ ਹੁੰਦੇ ਨੇ।

ਬਾਬੇ ਦੀ ਸੇਖ ਵਰਗੀ ਟੋਪੀ ਅੱਜ ਦੂਰੋਂ ਹੀ ਚਮਕਦੀ ਸੀ। ਉਹਨੇ ਭਗਵੇਂ ਰੰਗ ਦੀ ਚਾਦਰ ਦੀ ਬੁੱਕਲ ਮਾਰੀ ਹੋਈ ਸੀ। ਕਦੇ-ਕਦੇ ਬਾਬਾ ਨਜ਼ਰ ਚੁੱਕ ਲੋਕਾਂ ਵੱਲ ਵੇਖ ਮੁਸਕਰਾਉਂਦਾ ਪਰ ਹਾਲੇ ਬਿਨਾਂ ਆਗਿਆ ਤੋਂ ਲੋਕ ਨਜ਼ਦੀਕ ਨਹੀਂ ਸੀ ਆ ਰਹੇ। ਉਹ ਸ਼ਾਇਦ ਰਾਜੇ ਦੇ ਅਤਿਥੀ ਨੂੰ ਰਾਜਸੀ ਨਜ਼ਰ ਨਾਲ਼ ਵੀ ਵੇਖ ਰਹੇ ਸਨ। ਫਿਰ ਜਦੋਂ ਬਾਬੇ ਦਾ ਇਸ਼ਾਰਾ ਹੋਇਆ; ਇੱਕ ਵੱਡਾ ਸਮੂਹ ਉਨ੍ਹਾਂ ਦੇ ਆਲ਼ੇ-ਦੁਆਲ਼ੇ ਬੈਠ ਗਿਆ। ਜ਼ਿਆਦਾ ਪ੍ਰਸ਼ਨ ਸੰਸਕ੍ਰਿਤ ਵਿੱਚ ਪੁੱਛੇ ਜਾ ਰਹੇ ਸਨ। ਆਮ ਲੋਕਾਂ ਦੇ ਪ੍ਰਸ਼ਨਾਂ ਵੇਲੇ ਪਾਂਡੇ ਉਨ੍ਹਾਂ ਨੂੰ ਘੂਰਦੇ ਪਰ ਜਦੋਂ ਬਾਬਾ ਕਹਿੰਦਾ "ਪਹਿਲਾਂ ਭਾਈ ਤੂੰ ਬੋਲ...?" ਤਾਂ ਸਧਾਰਨ ਲੋਕਾਂ ਨੂੰ ਪੁੱਛਣ ਦਾ ਮੌਕਾ ਮਿਲ ਜਾਂਦਾ। ਮੰਦਰ ਅੱਗੇ ਖੁੱਲ੍ਹੇ ਚੌਂਤਰੇ ਉੱਤੇ ਦੋ ਪਹਿਰ ਤੱਕ ਸੰਵਾਦ ਚੱਲਦਾ ਰਿਹਾ। ਮੰਦਰ ਦੇ ਪਾਂਡਿਆਂ ਵਿੱਚ ਅੱਜ ਅਜੀਬ ਜਹੀ ਹਲਚਲ ਸੀ। ਲੋਕ ਕਟਕ ਦੇ ਰਾਜੇ ਦੇ ਅਤਿਥੀ ਨੂੰ ਰਿਸ਼ੀ ਵਾਂਗ ਕਿਉਂ ਸੁਣ ਰਹੇ ਸਨ?

ਜਦੋਂ ਮਰਦਾਨਾ ਸਮੁੰਦਰ ਵੱਲ ਚੱਲਿਆ ਤਾਂ ਦੁਪਹਿਰ ਹੋ ਚੁੱਕੀ ਸੀ। ਅੱਧੇ ਦਿਨ ਦੀਆਂ ਗੋਸ਼ਟੀਆਂ, ਕੀਰਤਨ ਖ਼ਤਮ ਹੋ ਚੁੱਕਾ ਸੀ। ਬਾਬਾ ਮੰਦਰ ਤੋਂ ਥੋੜ੍ਹੀ ਦੂਰ ਇੱਕ ਪਿੱਪਲ ਥੱਲੇ ਧਿਆਨ ਵਿੱਚ ਬੈਠ ਗਿਆ ਸੀ। ਸਮੁੰਦਰੀ ਤੱਟ ਕੋਲੋਂ ਸ਼ੁਰੂ ਹੁੰਦੇ ਢਲਾਣ ਬੜੇ ਸੋਹਣੇ ਲੱਗ ਰਹੇ ਸਨ। ਇੱਥੇ ਉਚਾਣਾਂ-ਨਿਵਾਣਾਂ ਤੇ ਹਵਾ ਸਮੁੰਦਰ ਦੀਆਂ ਆਵਾਜ਼ਾਂ ਦਾ ਸਾਥ ਦੇਂਦੀਆਂ। ਚਟਾਨਾਂ ਨਾਲ਼ ਟਕਰਾਉਂਦਾ ਪਾਣੀ ਕੋਮਲ ਝੱਗ ਬਣਾਉਂਦਾ। ਦੂਰ ਮਲਾਹਾਂ ਦੀਆਂ ਹੇਕਾਂ ਦੇ ਹੁੰਗਾਰਿਆਂ ਨੂੰ ਸਮੁੰਦਰੀ ਹਵਾ ਕਿਨਾਰਿਆਂ ਵੱਲ ਲੈ ਕੇ ਆਉਂਦੀ। ਹੁਣੇ-ਹੁਣੇ ਸੁਣੇ ਸੰਸਕ੍ਰਿਤ ਦੇ ਸਲੋਕਾਂ ਦਾ ਵਜ਼ਨ ਹਲਕਾ ਹੋ ਰਿਹਾ ਸੀ। ਇਸ ਸਰੂਰ ਵਿੱਚ ਉਹ ਕਿਨਾਰੇ-ਕਿਨਾਰੇ ਪਾਣੀ ਵਿੱਚ ਤੁਰਨ ਲੱਗਾ। ਸਮੁੰਦਰ ਏਨਾਂ ਕੁ ਜ਼ਰੂਰ ਹਿਲਦਾ ਸੀ; ਨਾ ਪੈਰਾਂ ਥੱਲੇ ਦਲਦਲ ਬਣਨ ਦੇਂਦਾ ਹੈ ਤੇ ਨਾ ਖੜ੍ਹੇ ਪਾਣੀ ਵਰਗੀ ਬਦਬੂ...ਉਹ ਪਾਣੀ ਦੇ ਉੱਡਣ ਦੇ ਸ਼ੌਕ ਨੂੰ ਵੀ ਆਪਣੇ ਹੀ ਤਲ ਤੋਂ ਉਡਾਰੀਆਂ ਦੇ ਬੱਦਲ ਬਣਨ ਦੇਂਦਾ ਹੈ। ਮਰਦਾਨੇ ਨੂੰ ਜਾਪਿਆ ਜਿਵੇਂ ਉਹ ਵਿਸ਼ਾਲ ਪਾਰਦਰਸ਼ੀ ਆਕਾਰ ਉੱਪਰ ਚਲਦਾ, ਆਪ ਵੀ ਉੱਡਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਉਹਨੇ ਨੀਲੇ ਸਮੁੰਦਰ ਉੱਪਰ ਨੀਲੇ ਅਸਮਾਨ ਦੇ ਚੌਰਾਹੇ ਵੇਖੇ...। ਦੂਰ ਅਸਮਾਨ ਦੀ ਗੁੱਠ ਥੱਲੇ ਬਣਦੇ ਚਿੱਟੇ ਬੱਦਲਾਂ ਦੇ ਆਕਾਰ ਵੇਖੇ। ਉਹਦਾ ਜੀਅ ਕੀਤਾ ਕਿਨਾਰੇ ਉੱਤੇ ਬੈਠਕੇ ਦੇਰ ਤੱਕ ਸਮੁੰਦਰ ਵੱਲ ਵੇਖੀ ਜਾਵਾਂ।

ਕੰਢੇ ਤੋਂ ਸਮੁੰਦਰ ਵੇਖਣ ਨਾਲ਼ ਅਗਲਾ ਕਿਨਾਰਾ ਸਮੁੰਦਰ ਵਿੱਚ ਹੀ ਸਮਾ

ਰਿਹਾ ਸੀ। ਦੂਰ ਤੱਕ ਦਿਸਦਾ ਜਲ ਕਿਨਾਰਿਆਂ ਦੀ ਕਲਪਨਾ ਨੂੰ ਆਪਣੇ ਵਿੱਚ ਹੀ ਸਮੋ ਲੈਂਦਾ ਹੈ। ਮਰਦਾਨਾ ਕੀਰਤਨ ਵਾਂਗ ਇਸ ਵਿਸ਼ਾਲਤਾ ਵਿੱਚ ਦੇਰ ਤੱਕ ਘੁੰਮਦਾ ਰਿਹਾ। ਤੀਜਾ ਪਹਿਰ ਖ਼ਤਮ ਹੋ ਰਿਹਾ ਸੀ। ਉਹਨੂੰ ਉਹ ਸਾਰੇ ਦਰਿਆ ਯਾਦ ਆਏ; ਜਿਨ੍ਹਾਂ ਨੂੰ ਹੁਣ ਤੱਕ ਉਹਨੇ ਪਾਰ ਕੀਤਾ ਸੀ। ਸਤਲੁਜ, ਰਾਵੀ, ਚਨਾਬ, ਬਿਆਸ, ਗੰਗਾ, ਬ੍ਰਹਮਪੁੱਤਰ ਵਿੱਚ ਤੈਰਦੀਆਂ ਕਿਸ਼ਤੀਆਂ ਕੰਢਿਆਂ ਕੋਲ਼ ਆ ਕੇ ਕਿਵੇਂ ਰੁਕ ਕੇ ਵੀ ਪਾਣੀ ਵਿੱਚ ਹਿਲਦੀਆਂ ਰਹੀਆਂ ਸਨ। ਇਹ ਸਾਰੇ ਦਰਿਆ ਇਸ ਖੜ੍ਹੇ ਪਾਣੀ ਵੱਲ ਚੱਲ ਕੇ ਕਿਉਂ ਆਏ ਨੇ? ਆਖ਼ਰ ਦਰਿਆਵਾਂ ਨੇ ਇਸ ਤਰ੍ਹਾਂ ਹੀ ਹੋ ਜਾਣਾ ਹੁੰਦਾ ਏ? ਲੰਬੀ ਵਾਟ ਤੋਂ ਬਾਅਦ ਹਰ ਤੀਰਥ ਸਾਹਮਣੇ ਕੀ ਬਾਬਾ ਇਸੇ ਲਈ ਦੇਰ ਤੱਕ ਸ਼ਾਂਤ ਧਿਆਨ ਵਿੱਚ ਬੈਠਦਾ ਹੈ। ਜਿਵੇਂ ਹੁਣ ਬਾਬਾ ਜਗਨਨਾਥ ਦੇ ਮੰਦਰ ਸਾਹਮਣੇ ਬੈਠਾ ਹੈ। ਕੀ ਬਾਬੇ ਨੇ ਉਹ ਵਿਉਂਤ ਵੀ ਕੱਢ ਲਈ ਹੈ; ਜੋ ਹੁਣ ਤੱਕ ਦਰਿਆਵਾਂ ਨੂੰ ਨਹੀਂ ਆਈ? ਕਿਤੇ ਬਾਬਾ ਉਹ ਦਰਿਆ ਤਾਂ ਨਹੀਂ ਜਿਸ ਦਾ ਜਦ ਜੀਅ ਕਰੇ ਸਮੁੰਦਰ ਵਿੱਚ ਸਮਾ ਜਾਵੇ; ਜਦ ਜੀਅ ਚਾਹੇ ਸਮੁੰਦਰ ਛੱਡ ਦੂਰ ਦਰਿਆ ਬਣ ਨਿਕਲ਼ ਜਾਵੇ। ਅੱਜ ਦੇ ਧਿਆਨ ਵਿੱਚ ਉੱਤਰ ਪ੍ਰਸ਼ਨਾਂ ਵਿੱਚ ਕਿਉਂ ਸੁਣ ਰਹੇ ਨੇ? ਉਹਨੇ ਅੱਖਾਂ ਖੋਹਲੀਆਂ; ਸਾਹਮਣੇ ਓਹੀ ਵਿਸ਼ਾਲ ਸਮੁੰਦਰ ਸੀ। ਇਸ ਨਜ਼ਰ ਕੋਲ਼ ਕਿੰਨੇ ਵੱਡੇ ਆਕਾਰ ਨੂੰ ਹਟਾਉਣ ਦੀ ਤਾਕਤ ਵੀ ਸੀ!

ਜਦੋਂ ਮਰਦਾਨਾ ਵਾਪਸ ਮੰਦਰ ਵੱਲ ਮੁੜਿਆ ਤਾਂ ਚੜ੍ਹਦੇ ਰਸਤੇ ਉੱਤੇ ਇੱਕ ਵੱਡਾ ਇਕੱਠ ਵੇਖਿਆ। ਇਹ ਓਹੀ ਰਸਤਾ ਸੀ ਜੋ ਪਿੱਪਲ ਵੱਲੋਂ ਆਉਂਦਾ ਸੀ, ਜਿੱਥੇ ਉਹ ਬਾਬੇ ਨੂੰ ਸਮਾਧੀ ਵਿੱਚ ਛੱਡ ਕੇ ਆਇਆ ਸੀ। ਅਜਿਹੇ ਉਪੱਦਰ ਅਚਾਨਕ ਵੇਖ ਕੇ ਉਹਦਾ ਮਨ ਕਿਸੇ ਲਈ ਡੋਲ ਜਾਂਦਾ ਹੈ। ਇਹ ਵਿਚਾਰਾਂ ਦੇ ਅਖਾੜੇ ਅਕਸਰ ਫ਼ੈਲਦੇ-ਫ਼ੈਲਦੇ ਜੰਗਜੂ ਮੈਦਾਨਾਂ ਵਾਂਗ ਹੋ ਜਾਂਦੇ ਨੇ। ਬਾਬੇ ਦੀ ਅਡੋਲਤਾ ਹੀ ਮਰਦਾਨੇ ਲਈ ਕਈ ਵਾਰ ਬਹੁਤ ਭਿਆਨਕ ਖ਼ਤਰਿਆਂ ਵਿੱਚੋਂ ਗੁਜ਼ਰਦੀ ਦਿਸਦੀ। ਉਹ ਤੇਜ਼ੀ ਨਾਲ਼ ਭੀੜ ਨੂੰ ਚੀਰਦਾ ਉਸ ਜਗ੍ਹਾ ਪਹੁੰਚ ਗਿਆ ਜਿੱਥੇ 'ਕਲਜੁਗ' ਨਾਂ ਦਾ ਪਾਂਡਾ ਆਪਣੇ ਲੱਠਮਾਰਾਂ ਨਾਲ ਬਾਬੇ ਨੂੰ ਅੱਗੇ ਮੰਦਰ ਵੱਲ ਜਾਣ ਤੋਂ ਰੋਕ ਰਿਹਾ ਸੀ।

"ਲਓ ਇੱਕ ਹੋਰ ਆ ਗਿਆ...।"

"ਇਹ ਹਰ ਵਿਵਾਦ 'ਤੇ ਸਾਜ਼ ਹੀ ਵਜਾਉਣ ਲੱਗ ਪੈਂਦਾ ਏ।"

"ਹੁਣ ਵਿਖਾ ਸਾਜ਼ ਵਜਾ ਕੇ...।" ਇੱਕ ਲੱਠ ਮਾਰ ਅੱਗੇ ਆਇਆਂ। ਪਰ ਕਲਜੁਗ ਨੇ ਆਪਣੀ ਗੱਲ ਜਾਰੀ ਰੱਖੀ:

"ਤੂੰ ਕੋਈ ਕ੍ਰਿਸ਼ਨ, ਰਾਮ ਤੇ ਵਿਸ਼ਨੂੰ ... ਇਨ੍ਹਾਂ ਦਿਨਾਂ ਵਿੱਚ ਕਿਸੇ ਲਈ ਗਾਇਆ? ਨਾ ਵੇਦ ਨਾ ਉਪਨਿਸ਼ਦ ਨਾ ਪੁਰਾਣ ... ਇਹ ਤੇਰੀ ਗਾਇਕੀ ਦੇ ਫੜੱਪੇ ਕਿਸ ਲਈ ਨੇ?"

"ਬੀਜ ਨੂੰ ਬੀਜ ਨਹੀਂ ਜੜ੍ਹਾਂ ਲੱਗਦੀਆਂ ਨੇ... ਕਲਜੁੱਗ...। ਮੈਂ ਸੱਚ ਨੂੰ ਗਾਵਣ ਆਇਆ ਹਾਂ ਸਬੰਧ ਨੂੰ ਨਹੀਂ।"

"ਕੋਈ ਸ਼ਕਲ ਵਿਖਾ ਜੋ ਦੇਵਤਿਆਂ ਦਾ ਭੁਲੇਖਾ ਪਾਵੇ...।"

"ਪ੍ਰਕਿਰਤੀ ਦਾ ਮੌਤ ਨਾਲ ਇਹ ਵਾਅਦਾ ਹੈ; ਉਹ ਦੁਬਾਰਾ ਇਸ ਧਰਤੀ 'ਤੇ ਉਹ ਸ਼ਕਲ ਨਹੀਂ ਉਤਾਰਦੀ।"

ਜਿਵੇਂ ਕੋਈ ਮਾਂ ਕੁਫ਼ਰ ਚੁੱਕੇ ਬੱਚੇ ਨੂੰ ਕਲੇਜੇ ਲਾ ਮਮਤਾ ਦਾ ਨਿੱਘ ਦੇਂਦੀ ਹੈ;

ਕੁੱਝ ਇਸ ਤਰ੍ਹਾਂ ਹੀ ਬਾਬੇ ਦੇ ਬੋਲ ਉਨ੍ਹਾਂ ਵੱਲ ਸਰਕ ਰਹੇ ਸਨ। ਕਲਜੁਗ ਥੋੜ੍ਹਾ ਡਾਵਾਂਡੋਲ ਹੋਇਆ ਪਿੱਛੇ ਹੱਟਿਆ :

"ਫਿਰ ਇਹ ਤਾਂ ਦੱਸੋ ਤੁਸੀਂ ਏਨ੍ਹਾਂ ਕਿਉਂ ਗਾਉਂਦੇ ਹੋ...?"

"ਸਰੀਰ ਧੁਨੀਆਂ ਦਾ ਹੀ ਤਾਂ ਜੋੜ ਹੈ... ਪ੍ਰਾਣਾਂ ਦੇ ਅਣਸੁਣੇ ਨਾਦ ਗਾ ਲਈਦੇ ਨੇ...।"

"ਮੇਰੀ ਸਿੰਙੀ ਵਿੱਚ ਵੀ ਫੂਕ ਮਾਰ ਦਿਓ ... ਮੈਂ ਵੀ ਉਹ ਸ਼ਬਦ ਸੁਣ ਸਕਾਂ ਜੋ ਮੇਰੇ ਲਈ ਧੁਨਾਂ ਨੇ...।" ਮਰਦਾਨੇ ਨੇ ਵੇਖਿਆ ਕਲਜੁਗ ਦੀਆਂ ਦੋ ਸੁਲਝੀਆਂ ਹੋਈਆਂ ਅੱਖਾਂ ਦਾ ਜੋੜਾ ਸਰੀਰ ਸਮੇਤ ਬਾਬੇ ਸਾਹਮਣੇ ਆ ਬੈਠਾ ਸੀ। ਲੱਠ ਮਾਰਾਂ ਦੀਆਂ ਲਾਠੀਆਂ ਸਾਙਾਂ ਵਾਂਗ ਉਨ੍ਹਾਂ ਦੀ ਬਗਲ ਵਿੱਚ ਪਹੁੰਚ ਗਈਆਂ ਸਨ। ਕੋਈ ਸੁਨੇਹਾ ਲੈ ਕੇ ਆਇਆ ਸੀ : "ਕਟਕ ਦਾ ਰਾਜਾ ਬਾਬੇ ਨੂੰ ਫਿਰ ਮਿਲਣ ਆ ਰਿਹਾ।" ਦਿਨ ਛਿਪ ਚੁੱਕਾ ਸੀ। ਜਗਦੇ ਦੀਵਿਆਂ ਤੋਂ ਚਾਨਣ ਆ ਰਿਹਾ ਸੀ। ਵੱਡੇ-ਵੱਡੇ ਬੁੱਤਾਂ ਥੱਲੇ ਬਲਦੇ ਛੋਟੇ-ਛੋਟੇ ਚਿਰਾਗਾਂ ਨੇ ਉਨ੍ਹਾਂ ਦੇ ਆਕਾਰਾਂ ਨੂੰ ਬਾਹਰ ਖਿੱਚ ਲਿਆ ਸੀ। ਮੰਗਲ ਆਰਤੀ ਦੀਆਂ ਪਹਿਲੀਆਂ ਪੰਗਤੀਆਂ ਸ਼ੁਰੂ ਹੋ ਗਈਆਂ ਸਨ।

ਸਮੁੰਦਰ ਵੱਲੋਂ ਆਉਂਦੀ ਨਮਕੀਨ ਹਵਾ ਧੁੱਪ ਨਾਲ ਥੋੜ੍ਹੀ ਕੋਸੀ ਹੋ ਗਈ ਸੀ। ਮਰਦਾਨਾ ਉਸ ਜਗ੍ਹਾ ਬੈਠਾ ਸੀ; ਜਿੱਥੋਂ ਰਾਤ ਦੀਆਂ ਲਹਿਰਾਂ ਚੜ੍ਹ ਕੇ ਮੁੜ ਗਈਆਂ ਸਨ। ਹਾੜ ਦੀ ਭੜਾਸ ਲਈ ਸ਼ਾਇਦ ਇਹੋ ਠੰਢੀ ਜਗ੍ਹਾ ਠੀਕ ਸੀ। ਬਹੁਤ ਦਿਨ ਲੰਘ ਗਏ ਸਨ; ਮਰਦਾਨੇ ਨੂੰ ਜਦ ਵੀ ਮੌਕਾ ਮਿਲਦਾ ਉਹ ਕਿਨਾਰੇ 'ਤੇ ਸਮੁੰਦਰ ਵੱਲ ਮੂੰਹ ਕਰਕੇ ਬੈਠ ਜਾਂਦਾ। ਬਾਬੇ ਦੇ ਪਿੱਛੇ-ਪਿੱਛੇ ਹੁਣ ਇੱਕ ਸਮੂਹ ਚੱਲਦਾ ਰਹਿੰਦਾ ਸੀ। ਫਿਰ ਜਿਉਂ ਹੀ ਬਾਬਾ ਸਮਾਧੀ ਵਿੱਚ ਬੈਠਦਾ ਉਹ ਸਮੁੰਦਰ ਵੱਲ ਨਿਕਲ ਆਉਂਦਾ। ਪਰ ਫਿਰ ਵੀ ਉਹਨੂੰ ਕੋਈ ਨਾ ਕੋਈ ਦਿਨ ਵਿੱਚ ਗੱਲਾਂ ਵਾਲਾ ਲੱਭ ਹੀ ਜਾਂਦਾ। ਹੁਣੇ ਸਮੁੰਦਰ ਵੱਲ ਆਉਂਦਿਆਂ ਇੱਕ ਪਾਂਡੇ ਨੇ ਤੀਰਥਾਂ ਦੇ ਇਤਿਹਾਸ ਦੀ ਲੰਬੀ ਕਥਾ ਛੇੜ ਲਈ ਸੀ।

ਉਹ ਦੱਸਦਾ ਸੀ ਕਿ ਜਗਨਨਾਥ ਮੰਦਰ ਕਦੇ ਬੋਧੀਆਂ ਕਦੇ ਵਾਮੀਆਂ ਕਦੇ ਵੈਸ਼ਨਵਾਂ ਦੇ ਹੱਥ ਆਇਆ।

"ਇਹ ਤੀਰਥ ਵੀ ਅਜੀਬ ਨੇ... ਕਈ ਵਾਰ ਖੋਹੇ ਜਾ ਚੁੱਕੇ ਨੇ... ਜੋ ਖੋਂਹਦਾ ਹੈ। ਉਹਦੇ ਹੀ ਹੋ ਲੈਂਦੇ ਨੇ...। ਮੈਂ ਵੀ ਇੱਕ ਦਿਨ ਤੀਰਥ ਯਾਤਰੀ ਬਣ ਆਇਆ ਸੀ; ਇੱਥੇ ਹੀ ਖੋ ਗਿਆ ਸਾਂ...।" ਉਹਦੀ ਆਵਾਜ਼ ਗੰਭੀਰ ਹੋ ਗਈ ਸੀ। ਉਹ ਮਰਦਾਨੇ ਕੋਲੋਂ ਇਹਦਾ ਜਵਾਬ ਮੰਗਦਾ ਸੀ।

"ਤੁਸੀਂ ਐਨੇ ਜਿਆਦਾ ਤੀਰਥਾਂ ਵਿੱਚ ਘੁੰਮਦੇ ਹੋ... ਵੇਖੀਂ ਕਿਤੇ ਤੂੰ ਵੀ ਕਿਸੇ ਤੀਰਥ ਵਿੱਚ ਨਾ ਅਟਕ ਜਾਵੀਂ...।" ਉਹ ਉੱਤਰ ਦੀ ਉਡੀਕ ਕੀਤੇ ਬਿਨਾਂ ਚਲਾ ਗਿਆ। ਪਰ ਮਰਦਾਨੇ ਨੂੰ ਥੋੜ੍ਹੀ ਬੇਚੈਨੀ ਹੋ ਗਈ ਸੀ ਤੇ ਉਹ ਸਮੁੰਦਰ ਵੱਲ ਚੱਲ ਪਿਆ ਸੀ।

ਸ਼ਾਮ ਦੇ ਪਰਛਾਵਿਆਂ ਨਾਲ ਹੀ ਮੀਂਹ ਉਤਰ ਆਇਆ ਸੀ। ਥੋੜ੍ਹੀ ਦੇਰ ਉਹਨੇ ਜਿੱਥੋਂ ਪਾਣੀ ਗਿਆ ਸੀ, ਉੱਥੇ ਹੀ ਬਰਸਦਾ ਵੇਖਿਆ। ਜਦੋਂ ਉਹ ਮੰਦਰ ਪਹੁੰਚਿਆ ਤਾਂ ਨਾਲ ਦੀ ਧਰਮਸ਼ਾਲਾ ਵਿੱਚ ਕਟਕ ਦੇ ਰਾਜੇ ਦੀਆਂ ਕੀਰਤਨ ਸੁਣਨ

ਦੀਆਂ ਤਿਆਰੀਆਂ ਹੋ ਰਹੀਆਂ ਸਨ। ਧਰਮਸਾਲਾ ਪੂਰੀ ਤਰ੍ਹਾਂ ਸਜਾਈ ਗਈ ਸੀ। ਅੱਜ ਜਿਸ ਜਗ੍ਹਾ 'ਤੇ ਕੀਰਤਨ ਕਰਨਾ ਸੀ ਉੱਥੇ ਰੇਸ਼ਮੀ ਚਾਦਰਾਂ ਵਿਛੀਆਂ ਸਨ। ਆਲੇ-ਦੁਆਲੇ ਹਥਿਆਰਬੰਦ ਬੰਦਿਆਂ ਦਾ ਪਹਿਰਾ ਸੀ। ਲੋਕ ਰਾਜੇ ਵੱਲੋਂ ਚਲਾਏ ਲੰਗਰ ਦੇ ਖੁਸ਼ਬੂਦਾਰ ਖਾਣੇ ਖਾ ਰਹੇ ਸਨ। ਮੰਦਰ ਅੰਦਰ ਆਰਤੀ ਚੱਲ ਰਹੀ ਸੀ। ਚਿਰਾਗ ਹੀ ਚਿਰਾਗ ਸਨ। ਰਾਜਾ ਵੀ ਆਰਤੀ ਵਿੱਚ ਸ਼ਾਮਲ ਸੀ। ਉਹਦੇ ਆਲੇ-ਦੁਆਲੇ ਪਾਂਡੇ ਭੱਜੇ ਫਿਰ ਰਹੇ ਸਨ। ਕੀਰਤਨ ਸ਼ੁਰੂ ਹੋਣ ਤੋਂ ਪਹਿਲਾਂ ਕਟਕ ਦੇ ਰਾਜੇ ਕੋਲ ਆਈ ਬਾਬੇ ਦੀ ਸ਼ਿਕਾਇਤ ਸੁਣੀ ਗਈ।

"ਤੁਸੀਂ ਜਗਤ ਦੇ ਨਾਥ ਦੀ ਆਰਤੀ ਵਿੱਚ ਕਿਉਂ ਨਹੀਂ ਜਾਂਦੇ?" ਇੱਕ ਪਾਂਡੇ ਨੇ ਰਾਜੇ ਦੇ ਸਾਹਮਣੇ ਪੁੱਛਿਆ। ਬਾਬੇ ਨੇ ਸਿਰਫ਼ ਅਸਮਾਨ ਵੱਲ ਉਂਗਲ ਕੀਤੀ। ਪਰ ਕੋਲ ਰਾਜਾ ਖੜ੍ਹਾ ਸੀ; ਪਾਂਡੇ ਨੇ ਅਗਲਾ ਸੁਆਲ ਨਹੀਂ ਕੀਤਾ। ਅੱਜ ਦੀ ਸਜੀ ਹੋਈ ਮਹਿਫ਼ਲ ਵਿੱਚ ਮਰਦਾਨੇ ਦੀ ਰਬਾਬ ਗੂੰਜੀ। ਥੋੜ੍ਹੀ ਦੇਰ ਲਈ ਆਰਤੀ ਵਿੱਚ ਨਾ ਪੁੱਜਣ ਦਾ ਕਾਰਣ ਇੱਕ ਰਸਭਿੰਨੀ ਆਵਾਜ਼ ਨੇ ਭੁਲਾ ਦਿੱਤਾ।

ਕੱਲ੍ਹ ਨੂੰ ਹਾੜ ਸੁਦੀ ਪੰਚਮੀ ਦੀ ਰੱਥ ਯਾਤਰਾ ਦੀ ਤਿਆਰੀ ਚੱਲ ਰਹੀ ਸੀ। ਖਿਚੜੀ ਦਾ ਲੰਗਰ ਤਿਆਰ ਹੋ ਰਿਹਾ ਸੀ। ਜਿਸ ਪਾਂਡੇ ਨੇ ਰੱਥ ਅੱਗੇ ਆ ਕੇ ਦੇਹ ਤਿਆਗਣੀ ਸੀ; ਉਹਦੇ ਲਈ ਹਵਨ ਕੀਤਾ ਜਾ ਰਿਹਾ ਸੀ। ਮੰਦਰ ਵਿੱਚ ਕਾਫ਼ੀ ਭੀੜ ਵੱਧ ਗਈ ਸੀ। ਸਮਾਧੀ ਤੋਂ ਜਾਗੇ ਬਾਬੇ ਨੇ ਮਰਦਾਨੇ ਵੱਲ ਮੁਸਕਰਾ ਕੇ ਵੇਖਿਆ; ਮਰਦਾਨਾ ਸਮਝ ਗਿਆ ਸੀ। ਉਹਨੇ ਮੋਢੇ ਉੱਪਰੋਂ ਰਬਾਬ ਉਤਾਰ ਵਜਾਉਣੀ ਸ਼ੁਰੂ ਕਰ ਦਿੱਤੀ। ਕਈ ਵਾਰ ਬਾਬਾ ਸਮਾਧੀ ਤੋਂ ਬਾਅਦ ਮਰਦਾਨੇ ਤੋਂ ਸਿਰਫ਼ ਰਬਾਬ ਹੀ ਸੁਣਦਾ। ਅਜਿਹੇ ਵੇਲੇ ਮਰਦਾਨਾ ਕਿਸੇ ਲੋਕ ਧੁਨ ਨੂੰ ਉਹਦੇ ਮੂਲ ਸਰੂਪ ਵਿੱਚ ਹੀ ਵਜਾਉਂਦਾ। ਉਦੋਂ ਤੱਕ ਵਜਾਉਂਦਾ ਰਹਿੰਦਾ ਜਦੋਂ ਤੱਕ ਬਾਬਾ ਇਹ ਨਾ ਕਹਿੰਦਾ : "ਨਿਹਾਲ ਕੀਤਾ ਈ ਮਰਦਾਨਿਆਂ।" ਪਰ ਅੱਜ ਰਾਗ ਧਨਾਸਰੀ ਦੀ ਧੁਨ ਬਾਬੇ ਨੇ ਆਪ ਸੁਣਨ ਦੀ ਇੱਛਾ ਕੀਤੀ ਸੀ।

"ਕੋਈ ਤਾਰਾਨਾ ਉਤਰਨ ਵਾਲਾ ਏ ਬਾਬਾ?" ਮਰਦਾਨੇ ਨੇ ਰਬਾਬ ਛਾਤੀ ਅੱਗੇ ਕੀਤੀ।

"ਕਦੇ ਕੋਈ ਤਰਾਨਾ ਤੈਥੋਂ ਲੁਕਾਇਆ ਏ ਮਰਦਾਨਿਆ...?" ਮਰਦਾਨਾ ਅੱਖਾਂ ਭਰ ਆਇਆ।

"ਨਾਨਕ ਸਮਾਧੀ ਤੋਂ ਬਾਹਰ ਆ ਗਿਆ ਏ...।" ਆਲੇ ਦੁਆਲਿਓਂ ਆਉਂਦੀਆਂ ਆਵਾਜ਼ਾਂ ਨੇੜੇ ਆਉਣ ਲੱਗੀਆਂ। ਛੇਤੀ ਹੀ ਵੱਡਾ ਇਕੱਠ ਹੋਣ ਵਾਲਾ ਸੀ। ਸਮੁੰਦਰ ਕੰਢੇ ਉਸੇ ਜਗ੍ਹਾ ਪਹੁੰਚ ਮਰਦਾਨੇ ਫਿਰ "ਰਾਗ ਧਨਾਸਰੀ' ਦੀ ਧੁਨ ਵਜਾਈ। ਉਹ ਵਾਰ-ਵਾਰ ਵੱਜਦੀ ਧੁਨ 'ਚੋਂ ਕੁੱਝ ਖੋਜਦਾ-ਖੋਜਦਾ ਰਹਿ ਜਾਂਦਾ ...। ਕੁੱਝ ਅਣਕਹੇ ਕੁੱਝ ਅਣਸੁਣੇ ਸ਼ਬਦਾਂ ਨੇ ਇਸ ਧੁਨ ਦੇ ਆਸਰੇ ਪੂਰਾ ਹੋਣਾ ਸੀ। ਇਹ ਅੱਜ ਕਿਹੀ ਖਿੱਚ ਸੀ; ਧੁਨ ਮੁੜ ਸ਼ਬਦਾਂ ਵੱਲ ਖਿੱਚੀ ਜਾ ਰਹੀ ਸੀ। (ਉਹਨੇ ਧੁਨਾਂ ਦੀਆਂ ਗਹਿਰਾਈਆਂ ਵਿੱਚ ਸਮਾ ਕੇ ਇੱਕ ਵਾਰ ਫਿਰ ਰਬਾਬ ਵਜਾਈ) ਸਾਹਮਣੇ ਪਵਨ ਨਾਲ ਹਿਲੋਰੇ ਖਾਂਦੇ ਪਾਣੀ ਦਾ ਭਾਫ਼ ਬਣ ਕੇ ਉੱਡਣ ਦਾ ਸ਼ੌਕ ਵੇਖਿਆ। ਉੱਪਰ ਨਜ਼ਰ ਚੁੱਕੀ ਤਾਂ ਬੱਦਲਾਂ ਨੇ ਅਸਮਾਨ ਤੋਰ ਲਿਆ ਸੀ।

"ਕੀ ਕਰਨੋਂ ਰਹਿ ਗਿਆ? ਇਹ ਉਪੱਦਰ ਸਮੁੰਦਰ ਉੱਪਰੋਂ ਤਾਂ ਉੱਡਦੇ ਹੀ

ਰਹਿਣਗੇ।" ਮਰਦਾਨੇ ਨੇ ਵੇਖਿਆ ਉਹਦੇ ਸਾਹਮਣੇ ਇੱਕ ਨੌਜਵਾਨ ਭਗਵਿਆਂ ਵਿੱਚ ਖੜ੍ਹਾ ਸੀ।

"ਮੈਂ ਤੇਰੇ ਕੋਲ ਬੈਠ ਸਕਦਾਂ? ਮੈਂ ਰੋਜ਼ ਦੂਰੋਂ ਤੇਰੇ ਸਾਜ਼ ਨੂੰ ਸੁਣਦਾਂ ਹਾਂ...।" ਮਰਦਾਨੇ ਨੇ ਬੈਠਣ ਲਈ ਇਸ਼ਾਰਾ ਕੀਤਾ।

"ਮੇਰਾ ਨਾਂ ਚੇਤੰਨਿਆ ਪ੍ਰਭੂ ਹੈ...।" ਪਰ ਮਰਦਾਨੇ ਦੀ ਨਜ਼ਰ ਹਾਲੇ ਵੀ ਉਡਦੀ ਭਾਫ਼ ਵੱਲ ਹੀ ਸੀ।

"ਕਿਤੇ ਲੋੜ ਤੋਂ ਜ਼ਿਆਦਾ ਧਰਤੀ ਦੀਆਂ ਧੜਕਣਾਂ ਤਾਂ ਨਹੀਂ ਸੁਣ ਲਈਆਂ...?"

"ਧੜਕਣਾਂ ਨੂੰ ਤਾਂ ਮੈਂ ਗਾ ਲੈਂਦਾ ਹਾਂ।"

"ਪਰ ਵੇਖ ਬਹੁਤ ਰਹੇ ਹੋ... ਕਦੇ ਵੇਖਿਆ ਨਹੀਂ ਹੈ...?"

"ਏਨੀ ਵੱਡੀ ਤਰਲਤਾ ਨੂੰ ਵੇਖ ਕੇ ਜੀਅ ਨਹੀਂ ਭਰ ਰਿਹਾ।"

"ਵੇਖਣਾ ਤਾਂ ਇੱਕ ਛਿਣ ਲਈ ਹੁੰਦਾ ਏ; ਬਾਕੀ ਸਭ ਤਾਂ ਹੰਢਾਉਣਾ ਹੁੰਦਾ ਏ।" ਉਸਨੇ ਲੰਬਾ ਸਾਹ ਭਰ ਕੇ ਗੱਲ ਜਾਰੀ ਰੱਖੀ :

"ਉਹ ਸਾਹਮਣੇ ਟਿੱਬੀ ਉੱਪਰ ਮੇਰੀ ਝੌਂਪੜੀ ਦਿਸਦੀ ਏ... ਦਸ ਸਾਲ ਤੋਂ ਇਸ ਸਮੁੰਦਰ ਨੂੰ ਵੇਖ ਰਿਹਾਂ... ਇਹ ਮੇਰੀਆਂ ਨਜ਼ਰਾਂ ਦੇ ਸਾਹਮਣੇ ਹੀ ਰਹਿੰਦਾ ਏ।"

"ਫਿਰ ਮੇਰੇ ਕੋਲ ਕਿਉਂ ਆਏ ਹੋ?"

"ਸੋਚਿਆ ਨਵੀਆਂ-ਨਵੀਆਂ ਅੱਖਾਂ ਨੇ ਸਮੁੰਦਰ ਵੇਖਿਆ ਏ... ਕੋਈ ਤਾਜ਼ੀ ਝਲਕ ਹੀ ਵੇਖ ਆਵਾਂ।"

ਦੀਵੇ ਬਲ ਗਏ ਸਨ। ਦੂਰੋਂ-ਦੂਰੋਂ ਆਏ ਯਾਤਰੀ ਆਰਤੀ ਵਿੱਚ ਸ਼ਾਮਲ ਹੋਣ ਲਈ ਮੰਦਰ ਅੰਦਰ ਇਕੱਠੇ ਹੋ ਰਹੇ ਸਨ। ਬਹੁਤੇ ਪਾਂਡਿਆਂ ਦੇ ਹੱਥ ਵਿੱਚ ਜਗਦੇ ਦੀਵਿਆਂ ਦੇ ਥਾਲ ਸਨ। ਸ਼੍ਰੋਮਣੀ ਪਾਂਡੇ ਹੱਥ ਸੋਨੇ ਦਾ ਥਾਲ ਸੀ, ਜਿਸ ਉੱਤੇ ਹੀਰੇ ਮੋਤੀ ਜੜ੍ਹੇ ਸਨ। ਵਿਚਕਾਰ ਦੋ ਮੂੰਹੀਆ ਵੱਡਾ ਦੀਵਾ ਜਲ ਰਿਹਾ ਸੀ। ਚੁਫੇਰੇ ਧੂਫ਼ ਦੀ ਖੁਸ਼ਬੂ ਆ ਰਹੀ ਸੀ। ਮੂਰਤੀਆਂ ਉੱਤੇ ਤੇਜ਼ੀ ਨਾਲ ਚੌਰ ਝੁਲਣੇ ਸ਼ੁਰੂ ਹੋ ਗਏ ਸਨ। ਢੋਲਕੀਆਂ, ਛੈਣੇ, ਸੰਖ, ਬੀਨਾਂ, ਸਿਙੀਆਂ ਦੀਆਂ ਆਵਾਜ਼ਾਂ ਗੂੰਜੀਆਂ। ਥਾਲੀਆਂ ਵਿੱਚਲੇ ਚਿਰਾਗ ਹਵਾ ਵਿੱਚ ਗੋਲ-ਗੋਲ ਘੁੰਮਣ ਲੱਗੇ। ਜਗਨ ਨਾਥ ਦੀ ਆਰਤੀ ਸ਼ੁਰੂ ਹੋ ਗਈ ਸੀ। ਮਰਦਾਨੇ ਨੇ ਪਿੱਛੇ ਮੁੜ ਕੇ ਵੇਖਿਆ; ਬਾਬਾ ਮੰਦਰ ਤੋਂ ਬਾਹਰ ਖੁੱਲ੍ਹੇ ਅਸਮਾਨ ਥੱਲੇ ਜਾ ਖੜ੍ਹਿਆ ਸੀ। ਉਹ ਆਰਤੀ ਦੇ ਸ਼ੋਰ ਵਿੱਚੋਂ ਨਿਕਲ ਬਾਬੇ ਕੋਲ ਪਹੁੰਚਿਆ। ਦੀਵਿਆਂ ਦੀ ਲੋਅ ਨਾਲ ਬਾਬੇ ਦਾ ਚਿਹਰਾ ਸਾਫ਼ ਦਿਸਦਾ ਸੀ। ਕੋਈ ਤਰਾਨਾ ਜਾਗ ਪਿਆ ਸੀ? ਉਹਨੇ ਹੱਥਾਂ ਦੀਆਂ ਲਕੀਰਾਂ ਜਿੰਨੀ ਪਛਾਣ ਵਾਂਗ ਤਾਰਾਂ ਉੱਤੇ ਹੱਥ ਫੇਰਿਆ। ਆਰਤੀ ਜੋਬਨਾਂ ਉੱਤੇ ਸੀ। ਮੀਂਹ ਤੋਂ ਬਾਅਦ ਕਾਲੇ ਸਿਆਹ ਹਨ੍ਹੇਰੇ ਦੇ ਨਿਖਾਰ ਉੱਪਰ ਤਾਰੇ ਚਮਕ ਰਹੇ ਸਨ। ਹਲਕੀ-ਹਲਕੀ ਹਵਾ ਚਿਹਰੇ ਉੱਤੇ ਟਕਰਾ ਰਹੀ ਸੀ। ਮੰਗਲ ਆਰਤੀ ਖ਼ਤਮ ਹੁੰਦੇ ਸਾਰ ਸਜੀ ਹੋਈ ਰਾਤ ਥੱਲੇ ਖੁੱਲ੍ਹੇ ਅਸਮਾਨ ਵਿੱਚ ਮਰਦਾਨੇ ਨੇ ਤਰਾਨੇ ਦੀ ਪਹਿਲੀ ਮਿਠਾਸ ਸੁਣੀ। ਮਰਦਾਨੇ ਦਾ ਸੱਜੇ ਹੱਥ ਦੇ ਅੰਗੂਠੇ 'ਤੇ ਪਹਿਲੀ ਤੇ ਦੂਜੀ ਉਂਗਲ ਨਾਲ ਫੜ੍ਹੀ, ਮਿਜ਼ਰਾਬ ਵਾਲਾ ਹੱਥ ਤਾਰਾਂ ਵੱਲ ਝੁਕਿਆ। ਰਬਾਬ ਨੇ ਰਾਗ ਧਨਾਸਰੀ ਦੀਆਂ ਧੁਨਾਂ ਛੇੜੀਆਂ। ਆਰਤੀ ਤੋਂ ਨਿਕਲੇ ਲੋਕਾਂ ਨੇ ਪਹਿਲੀ ਵਾਰ ਬਿਨਾਂ ਦੀਵਿਆਂ ਤੋਂ

ਆਰਤੀ ਦੀ ਵਿਆਖਿਆ ਸੁਣੀ। ਦੋ ਦੀਵਾਨਿਆਂ ਦੇ ਸੁਰੀਲੇ ਬੋਲ ਕੁੱਝ ਇਸ ਤਰ੍ਹਾਂ ਸੁਣ ਰਹੇ ਸਨ:

ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥
ਅਨਹਤਾ ਸ਼ਬਦ ਵਾਜੰਤ ਭੇਰੀ॥

ਇਸ ਤੋਂ ਪਹਿਲਾਂ ਕਿ ਕੋਈ ਕੁੱਝ ਪੁੱਛਦਾ ਬਾਬਾ ਗਾਉਣ ਖ਼ਤਮ ਕਰਦੇ ਸਾਰ ਆਪਣੇ ਟਿਕਾਣੇ ਵੱਲ ਚੱਲ ਪਿਆ। ਕੁੱਝ ਜਗਿਆਸੂ ਲੋਕ ਇਸ ਆਰਤੀ ਬਾਰੇ ਗੱਲਾਂ ਕਰਨ ਲੱਗੇ; ਜਿਸਨੇ ਹੁਣੇ ਕੁਦਰਤ ਦੇ ਦੀਵੇ ਬਲਦੇ ਵੇਖੇ ਸਨ।

ਕਾਫ਼ੀ ਰਾਤ ਬੀਤ ਗਈ ਸੀ। ਸਿੱਧਾ ਪਿਆ ਮਰਦਾਨਾ ਦੇਰ ਤੱਕ ਅਸਮਾਨ ਵੱਲ ਵੇਖਦਾ ਰਿਹਾ। ਅਸਮਾਨ ਤਾਂ ਰੋਜ਼ ਇਸ ਤਰ੍ਹਾਂ ਹੀ ਸਿਰ ਉੱਤੇ ਰਹਿੰਦਾ ਸੀ, ਪਰ ਅੱਜ ਵਾਂਗ ਤਾਰਿਆਂ ਨਾਲ ਸਜਿਆ ਕਿਸੇ ਤਰਾਨੇ ਵਿੱਚ ਮਸਤ ਪਹਿਲਾਂ ਕਦੇ ਨਹੀਂ ਸੀ ਦਿਸਿਆ। ਨਵੀਆਂ ਤਾਨਾਂ, ਬੰਦਿਸ਼ਾਂ, ਖਿਆਲਾਂ ਦੇ ਸੁਭਾਅ ਤਾਂ ਉਹ ਗਾਉਂਦਾ ਹੀ ਆ ਰਿਹਾ ਸੀ...। ਆਹ ! ਅੱਜ ਧਨਾਸਰੀ ਦੀ ਗੂੰਜ ਸਭ ਸੰਭਾਵਨਾਵਾਂ ਪਾਰ ਕਰ ਗਈ ਸੀ। ਰਾਤ ਕਾਫ਼ੀ ਲੰਘ ਗਈ ਸੀ। ਮੰਦਰ ਅੰਦਰਲੇ ਤੇ ਬਾਹਰਲੇ ਦੀਵੇ ਬੁਝ ਚੁੱਕੇ ਸਨ। ਚੰਨ ਚਾਨਣੀ ਮੰਦਰ ਦੇ ਅੰਦਰ ਵੱਲ ਸਰਕ ਰਹੀ ਸੀ। ਇੱਕ ਗੱਲ ਜਿਹੜੀ ਬਾਬੇ ਤੋਂ ਪੁੱਛਣੀ ਸੀ; ਉਹ ਬਾਬੇ ਨੂੰ ਕਰਬਲ ਲੈਂਦਿਆਂ ਵੇਖ ਪੁੱਛ ਹੀ ਲਈ।

"ਬਾਬਾ ਅੱਜ ਦੇ ਗੀਤ ਵਿੱਚ 'ਮਲਆਨਲੋ' ਸ਼ਬਦ ਪਹਿਲੀ ਵਾਰ ਸੁਣਿਆ।"

"ਇਹ ਹਵਾ ਜੋ ਸਮੁੰਦਰ ਦੇ ਕੰਢਿਓਂ ਤੇਰੇ ਵੱਲ ਆ ਰਹੀ ਏ।" (ਇਹ ਤਾਮਿਲ ਭਾਸ਼ਾ ਦਾ ਲਫ਼ਜ਼ ਸੀ)

ਥੋੜ੍ਹੀ ਦੇਰ ਮਰਦਾਨਾ ਚਿਹਰੇ ਨੂੰ ਛੂਹ ਕੇ ਲੰਘਦੀ ਹਵਾ ਦੀ ਪਲੋਸ ਮਹਿਸੂਸ ਕਰਦਾ ਰਿਹਾ। ਇੱਕੋ ਸਮੇਂ ਅਸਮਾਨ ਤੇ ਧਰਤੀ ਦੇ ਸੰਗਮ ਨੂੰ ਮਾਣਨ ਲਈ ਕੀ ਸੱਚਮੁਚ ਏਨੀ ਊਰਜਾ ਚਾਹੀਦੀ ਏ? ਬਾਬੇ ਨੂੰ ਇਸੇ ਲਈ ਇਹ ਗਾ ਕੇ ਦੱਸਣਾ ਪਿਆ ਸੀ। ਉਹ ਉੱਠ ਕੇ ਬੈਠ ਗਿਆ। ਆਰਤੀ ਤਾਂ ਹਾਲੇ ਵੀ ਚੱਲ ਰਹੀ ਸੀ। ਬੱਸ ਅੰਦਰਲੇ ਹੁੰਗਾਰੇ ਦੀ ਜ਼ਰੂਰਤ ਸੀ...।

## ਕਾਂਡ : ਅਠਾਈਵਾਂ

ਜਗਨਨਾਥ ਤੋਂ ਤੁਰਦਿਆਂ ਇੱਕ ਪਹਿਰ ਦਿਨ ਬੀਤ ਗਿਆ ਸੀ। ਰਾਤ ਦੀ ਆਰਤੀ ਨੂੰ ਵਿਚਾਰਦੇ ਲੋਕ ਕਾਫ਼ੀ ਦੂਰ ਤੱਕ ਉਨ੍ਹਾਂ ਦੇ ਪਿੱਛੇ ਆਏ। ਬਹੁਤ ਤੇਜ਼ ਧੁੱਪ ਸੀ। ਅੱਜ ਫੇਰ ਬਾਬਾ ਗੇਰੂਏ ਰੰਗ ਨਾਲ ਚਮਕ ਰਿਹਾ ਸੀ। ਕੱਟਕ ਦੇ ਰਾਜੇ ਪਰਤਾਪਪੁਰ ਦੇਵ ਵਲੋਂ ਭੇਂਟ ਕੀਤੇ ਬਸਤਰ ਇੱਕ-ਇੱਕ ਕਰਕੇ ਕਦੋਂ ਦੇ ਵੰਡੇ ਜਾ ਚੁੱਕੇ ਸਨ। ਮੰਦਰ ਦੇ ਸਾਹਮਣੇ ਖੜ੍ਹ ਕੇ ਮਰਦਾਨੇ ਨੇ ਇੱਕ ਵਾਰ ਫਿਰ ਸਮੁੰਦਰ ਵੱਲ ਨਜ਼ਰ ਮਾਰੀ ਸੀ। ਇਹ ਤਰਲ ਸੰਸਾਰ ਜਿਵੇਂ ਬੁਲਾਉਂਦਾ ਸੀ ਉਵੇਂ ਹੀ ਵਿਦਾਈ ਵੀ ਬਹੁਤ ਕੋਮਲ ਬਣਾ ਦੇਂਦਾ ਏ।(ਪਿੱਛੇ-ਪਿੱਛੇ ਸਮੁੰਦਰ ਹੌਲੀ-ਹੌਲੀ ਦੂਰ ਹੁੰਦਾ ਗਿਆ) ਸਮੁੰਦਰ ਕੰਢੇ ਬੈਠ ਕੇ ਪਿਛਲੇ ਸਫ਼ਰ ਬੜੇ ਸੌਖੇ ਯਾਦ ਆਉਂਦੇ ਸਨ। ਬੜੇ ਹੀ ਪਾਰਦਰਸ਼ੀ ਸੁਪਨੇ ਆਏ ਸਨ।

ਕਲਪਨਾ ਦੇ ਵੀ ਤਨ ਹੁੰਦੇ ਨੇ। ਵਿਚਾਰਾਂ ਨੂੰ ਸਾਂਭ ਕੇ ਰੱਖਣ ਲਈ ਜਗ੍ਹਾ ਬਣਾ ਹੀ ਲੈਂਦੇ ਨੇ। ਉਹ ਪੁਰੀ ਤੋਂ ਦੱਖਣ ਵੱਲ ਮੁੜ ਗਏ। ਫਿਰ ਆਪ ਕਟਕ ਤੇ ਗੰਟੂਰ ਤੋਂ ਗੰਜਾਮ ਪਹੁੰਚ ਗਏ। ਇੱਥੋਂ ਤੱਕ ਇੱਕ ਚੌੜਾ ਰਾਹ ਆਉਂਦਾ ਸੀ। ਗੰਜਾਮ ਤੋਂ ਆਪ ਦੱਖਣ ਵਾਲੇ ਪਾਸੇ ਕਾਂਚੀਪੁਰਮ ਵੱਲ ਚੱਲਦਿਆਂ ਗੰਟੂਰ ਪਹੁੰਚ ਗਏ। ਗੰਟੂਰ ਨਗਰ ਦਾ ਨਾਂ ਗੁੰਟਾ ਤੋਂ ਪਿਆ ਸੀ; ਜਿਸਦਾ ਭਾਵ ਤਲਾਅ ਸੀ। ਉਨ੍ਹਾਂ ਰਾਤ ਦਾ ਡੇਰਾ ਇੱਕ ਤਲਾਅ ਦੇ ਕੰਢੇ ਉੱਤੇ ਹੀ ਲਾਇਆ। ਬੜੀ ਰਮਨੀਕ ਥਾਂ ਸੀ; ਪਰ ਮਰਦਾਨੇ ਨੂੰ ਸਮੁੰਦਰ ਕੋਲੋਂ ਆ ਕੇ ਇੱਕ ਤਲਾਅ ਉੱਤੇ ਠਹਿਰਨਾ ਓਨਾ ਅਨੰਦਮਈ ਨਹੀਂ ਜਾਪਿਆ। ਉਹਨੂੰ ਕੱਟਕ ਦੇ ਰਾਜੇ ਦੇ ਪਕਵਾਨਾਂ ਤੋਂ ਬਾਅਦ ਇੱਥੇ ਸੁੱਕੇ ਚਾਵਲ ਵੀ ਸੁਆਦ ਨਾ ਲੱਗੇ। ਫਿਰ ਵੀ ਅੱਗੇ ਕੁੱਝ ਸਮੁੰਦਰ ਵਰਗਾ ਦਿਸੇਗਾ; ਉਹਨੇ ਰਾਤ ਚੁੱਪਚਾਪ ਕੱਟ ਲਈ।

ਗੰਟੂਰ ਤੋਂ ਉਹ ਮਦਰਾਸਾਪਟਨਮ (ਮਦਰਾਸ) ਵਾਲਾ ਇਲਾਕਾ ਪਾਰ ਕਰ ਚੁੱਕੇ ਸਨ। ਦੱਖਣ ਵੱਲ ਕਾਂਚੀਪੁਰਮ ਨੇੜੇ ਆ ਰਿਹਾ ਸੀ...। ਕੁਰੂਕਸ਼ੇਤਰ ਵਾਲਾ ਹੱਸਦੇ ਸਾਧਾਂ ਦਾ ਟੋਲਾ ਇੱਥੇ ਫਿਰ ਦਿਸਿਆ। ਉਹ ਜੀਅ ਭਰ ਕੇ ਹੱਸ ਚੁੱਕੇ ਸਨ। ਕੀ ਜੈਨੀਆਂ ਦੇ ਮੰਦਰਾਂ ਵੱਲੋਂ ਆਉਂਦੇ ਹੋਏ ਅਜਿਹਾ ਹੋਇਆ ਸੀ? ਮਰਦਾਨੇ ਨੇ ਸਿਰਫ਼ 'ਬਾਬਾ' ਕਹਿ ਕੇ ਹੀ ਪ੍ਰਸ਼ਨ ਪੁੱਛ ਲਿਆ ਸੀ। ਹੁਣ ਬਾਬੇ ਦਾ ਉੱਤਰ ਸੁਣ ਰਿਹਾ ਸੀ

"ਗਿਆਨ ਦੀ ਧਾਰਾ 'ਚੋਂ ਜੇ ਹੱਸਣਾ ਆ ਜਾਵੇ ਤਾਂ ਇਹਨੂੰ ਜਾਰੀ ਰੱਖਣਾ ਬੜਾ ਔਖਾ ਹੁੰਦਾ ਏ ਮਰਦਾਨਿਆ...।"

"ਪਰ ਬਾਬਾ ਇਨ੍ਹਾਂ ਦੀ ਪੂਜਾ ਕੀ ਅੰਦਰ ਰੁਕ ਗਈ ਹੈ? ... ਜਾਪਦਾ ਹੀ ਨਹੀਂ ਇਹ ਕਦੇ ਏਨੇ ਹੱਸੇ ਵੀ ਹੋਣਗੇ। ਕੀ ਇਨ੍ਹਾਂ ਵਿੱਚ ਮਹਾਂਵੀਰ ਦੀ ਕਾਇਆ ਦਾ ਕੋਈ ਪੜਾਅ ਆ ਗਿਆ ਏ?" ਥੋੜ੍ਹੀ ਦੇਰ ਲਈ ਚੁੱਪ ਵਰਤ ਗਈ। ਅੱਗੇ

ਛੋਟੀਆਂ ਪਹਾੜੀਆਂ ਵਿੱਚ ਚਲਦੇ ਰਸਤਿਆਂ ਅੱਗੇ ਵੱਡੇ-ਵੱਡੇ ਪੱਥਰ ਆ ਗਏ ਸਨ। ਉਨ੍ਹਾਂ ਨੂੰ ਹਟਾਇਆ ਤਾਂ ਨਹੀਂ ਸੀ ਜਾ ਸਕਦਾ; ਪਰ ਥੋੜ੍ਹੀ ਕੋਸ਼ਿਸ਼ ਨਾਲ ਉਨ੍ਹਾਂ ਦੇ ਉੱਪਰੋਂ ਟੱਪਿਆ ਜਾ ਸਕਦਾ ਸੀ। ਅੱਗੇ ਵੀ ਪਥਰੀਲਾ ਰਾਹ ਸੀ ਪਰ ਪੱਥਰ ਛੋਟੇ ਸਨ।

"ਬਾਬਾ ਦੱਸ ਨਾ ਤੂੰ ਤਾਂ ਸੋਝੀਆਂ ਦੀ ਮਾਂ ਏ?"

"ਡੁੱਬਣ ਦੇ ਦੋ ਹੀ ਢੰਗ ਨੇ। ਆਪਣੇ ਵਿੱਚ ਲੀਨ ਹੋ ਜਾਣਾ ਜਾਂ ਦੂਜੇ ਵਿੱਚ ਸਮਾਅ ਜਾਣਾ। ਮਹਾਂਵੀਰ ਆਪਣੇ ਵਿੱਚ ਲੀਨ ਸਨ; ਇਸੇ ਕਰਕੇ ਉਨ੍ਹਾਂ ਦਾ ਪ੍ਰਮਾਤਮਾ ਬਹੁਤ ਘੱਟ ਦਿਸਦਾ ਏ...?"

"ਪਰ ਬਾਬਾ ਇਹ ਦੋ ਬਰਕਤਾਂ ਦਾ ਮੇਲ ਹੋਵੇ ਕਿਵੇਂ?"

"ਵੇਖੋ ਬੀਜ ਤੇ ਖ਼ਾਕ ਦੇ ਮਿਲਣ ਦੀ ਇਕਾਂਤ ...।"

ਉਸੇ ਸਮੇਂ ਆਦਿ ਨਗਨਤਾ ਵਿੱਚ ਮਸਤ ਇੱਕ ਫ਼ਕੀਰ ਉਨ੍ਹਾਂ ਕੋਲੋਂ ਲੰਘਿਆ। ਉਹ ਹੱਸਦਾ ਆਪਣੇ ਹੀ ਪਿੰਡੇ ਵੱਲ ਵੇਖਦਾ : "ਸੁੰਦਰ ਹੈ... ਸੁੰਦਰ ਹੈ ...।" ਕਹਿ ਕੇ ਚੁੱਪ ਹੋ ਜਾਂਦਾ। ਨਗਨਤਾ ਦੀ ਇੱਕ ਮੌਜ ਝੂਮਦੀ ਕੋਲੋਂ ਲੰਘ ਗਈ ਸੀ। ਥੋੜ੍ਹੀ ਦੇਰ ਲਈ ਮਰਦਾਨੇ ਦੇ ਪ੍ਰਸ਼ਨ ਕਿੱਧਰੇ ਗੁਆਚ ਗਏ ਸਨ।

ਕਾਂਚੀਪੁਰਮ ਦੇ ਮੰਦਰਾਂ ਦੇ ਉੱਚੇ ਕਲਸ ਦਿਸਣ ਲੱਗੇ ਸਨ। ਇਹ ਬਹੁਤ ਵੱਡਾ ਤੀਰਥ ਸੀ। ਇਸ ਸਮੇਂ ਇੱਥੇ ਕ੍ਰਿਸ਼ਨ ਦੇਵਾ ਨਾਂ ਦੇ ਰਾਜੇ ਦਾ ਰਾਜ ਸੀ। ਉਨ੍ਹਾਂ ਵਿਸ਼ਨੂੰ ਤੇ ਸ਼ਿਵਾ ਮੰਦਰਾਂ ਦੇ ਵਿਚਾਲੇ ਕੁੱਝ ਦੇਰ ਲਈ ਆਰਾਮ ਕੀਤਾ। ਦੁਪਹਿਰ ਤੱਕ ਉੱਥੇ ਵੀ ਭੀੜ ਵਧ ਗਈ ਸੀ। ਸ਼ਾਮ ਵੇਲੇ ਕਾਂਚੀਪੁਰਮ ਤੋਂ ਦੋ ਮੀਲ ਦੱਖਣ ਤ੍ਰਿਪਾਰੂਤੀਕੁਮਰਮ ਵੱਲ ਚੱਲ ਪਏ। ਉਨ੍ਹਾਂ ਚੋਲਾ ਰਾਜਿਆਂ ਦੇ ਸਮੇਂ ਦੇ ਇੱਕ ਪ੍ਰਾਚੀਨ ਜੈਨੀਆਂ ਦੇ ਮੰਦਰ ਅੱਗੇ ਆਪਣਾ ਰਾਤ ਦਾ ਪੜਾਅ ਕੀਤਾ। ਰਸਤੇ ਵਿੱਚ ਬਹੁਤ ਸਾਰੇ ਫ਼ਕੀਰ ਨਗਨ ਅਵਸਥਾ ਵਿੱਚ ਆਉਂਦੇ ਦਿਸੇ। ਹੁਣ ਹਨ੍ਹੇਰਾ ਹੋ ਗਿਆ ਸੀ; ਸਿਰਫ਼ ਸਾਏ ਹੀ ਦਿਸਦੇ ਸਨ। ਸਵੇਰੇ ਜਦੋਂ ਪਤਾ ਲੱਗਾ ਕਿ ਉੱਤਰੀ ਹਿੰਦ ਤੋਂ ਕੋਈ ਸਾਧੂ ਆਇਆ ਹੈ ਤਾਂ ਇੱਕ ਪੁਜਾਰੀ ਆ ਕੇ ਪੁੱਛਣ ਲੱਗਾ :

"ਤੁਸੀਂ ਅੰਨ ਨਵਾਂ ਖਾਂਦੇ ਹੋ... ਪਾਣੀ ਛਾਣਨ ਤੋਂ ਬਿਨਾਂ ਪੀਂਦੇ ਹੋ ... ਨਿੱਤ ਜੀਅ ਮਾਰਦੇ ਹੋ।"

ਕਈ ਦਿਨਾਂ ਪਿੱਛੋਂ ਬਾਬੇ ਨੇ ਪੁੱਛੇ ਪ੍ਰਸ਼ਨਾਂ ਦਾ ਉੱਤਰ ਗਾਕੇ ਕਿਹਾ :

ਸਿਰ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥

ਕਾਂਚੀਪੁਰਮ ਤੋਂ ਦੱਖਣ ਵੱਲ ਚੱਲਦੇ ਉਹ ਤ੍ਰਿਵਨਮਲਾਏ ਨਾਮੀ ਨਗਰ ਪਹੁੰਚ ਗਏ। ਇਹ ਦੱਖਣ ਵੱਲ ਜਾਂਦੇ ਵੱਡੇ ਰਾਹ ਉੱਤੇ ਸੀ। ਇੱਥੋਂ ਪੱਛਮ ਵਾਲੇ ਪਾਸੇ ਪਹਾੜੀ ਰਸਤੇ ਜਾਂਦੇ ਸਨ।

"ਤ੍ਰਿਪਾਰੁਤੀ ਕੁਮਰਨ ਵੱਲ ਜਾ ਰਹੇ ਹੋ?" ਇੱਕ ਰਾਹੀ ਮਰਦਾਨੇ ਨਾਲ ਗੱਲੀਂ ਪੈ ਗਿਆ।

"ਤ੍ਰਿਵਨਮਲਾਏ ਦਾ ਅਰਥ ਹੈ 'ਪਹਾੜੀ 'ਤੇ ਪ੍ਰਚਲਤ ਪਵਿੱਤਰ ਅਗਨੀ'। ਇੱਕ ਵਾਰੀ ਪਾਰਬਤੀ ਨੇ ਸ਼ਿਵਾ ਦੇ ਅੱਖਾਂ ਤੇ ਹੱਥ ਰੱਖ ਦਿੱਤੇ। ਸਾਰੇ ਸੰਸਾਰ ਵਿੱਚ ਹਨ੍ਹੇਰਾ ਹੋ ਗਿਆ। ਸ਼ਿਵਾ ਜੀ ਪਾਰਬਤੀ ਨਾਲ ਬਹੁਤ ਨਾਰਾਜ਼ ਹੋਏ। ਉਸਨੂੰ ਸੰਸਾਰ

ਭੇਜਿਆ; ਜਿਨ੍ਹਾਂ ਥਾਂਵਾਂ ਉੱਤੇ ਤਪੱਸਿਆ ਕੀਤੀ ਉਨ੍ਹਾਂ 'ਚੋਂ ਤ੍ਰਿਵਨਮਲਾਏ ਇੱਕ ਸੀ। ਤੁਸੀਂ ਵੇਖਿਓ ਤਾਂ ਸਹੀ ਅੱਗੇ ਬਹੁਤ ਸੁੰਦਰ ਮੰਦਰ ਹੈ।" ਉਹਨੇ ਗੱਲ ਜਾਰੀ ਰੱਖੀ।

"ਕੋਈ ਦੇਵੀ ਦੇਵਤਾ ਆਪਣੇ ਕਰਮਾਂ ਦੇ ਫਲ ਤੋਂ ਬਚ ਨਹੀਂ ਸਕਿਆ। ਪਾਰਬਤੀ ਨੂੰ ਵੀ ਤਪੱਸਿਆ ਕਰਨੀ ਪਈ...।"

"ਚਲੋ ਇਸੇ ਬਹਾਨੇ ਮੈਨੂੰ ਵੀ ਮਰਾਸਣ ਯਾਦ ਆ ਗਈ ਏ।"

"ਤੂੰ ਕੀ ਕਿਹਾ?"

ਪਰ ਉਸ ਤੋਂ ਪਹਿਲਾਂ ਹੀ ਬਾਬੇ ਦਾ ਉੱਤਰ ਸ਼ੁਰੂ ਹੋ ਗਿਆ ਸੀ। ਸਿਰਫ਼ ਤਿੰਨ ਹੀ ਜਣੇ ਤੁਰ ਰਹੇ; ਦੋ ਗਾ ਰਹੇ ਸਨ ਤੇ ਇੱਕ ਸੁਣ ਰਿਹਾ ਸੀ :

... ... ... ... ... ... ...
... ... ... ... ... ... ...
... ... ... ... ... ... ...
... ... ... ... ... ... ...

ਤ੍ਰਿਵਨਮਲਾਏ ਤੋਂ ਦੱਖਣ ਦਾ ਸਫ਼ਰ ਕਰਕੇ ਉਹ ਇੱਕ ਦਿਨ ਤ੍ਰਿਚਨਾਪਲੀ ਪੁੱਜ ਗਏ। ਇੱਥੇ ਤਾਮਲ ਦੇ ਅਲਵਾਰ ਵੈਸ਼ਨਵ ਸੰਤਾਂ ਦਾ ਸਭ ਤੋਂ ਪ੍ਰਸਿੱਧ ਮੰਦਰ ਸ੍ਰੀ ਰੰਗਮ ਸੀ। ਇਹ ਮੰਦਰ ਕਾਵੇਰੀ ਤੇ ਕੋਲੇਰੂਨ ਦਰਿਆਵਾਂ ਦੇ ਵਿਚਕਾਰ ਸੀ। ਤਾਮਿਲ ਵਿਚ ਰੰਗਮ ਦਾ ਭਾਵ ਦੋ ਦਰਿਆਵਾਂ ਵਿੱਚ ਸਥਿੱਤ ਹੋਣਾ ਸੀ। ਇੱਥੇ ਹੀ ਵੈਸ਼ਨਵ ਮੱਤ ਦੇ ਆਗੂ 'ਰਾਮਾਨੁਜ' ਨੇ ਆਪਣੇ ਆਖ਼ਰੀ ਸਾਲ ਗੁਜਾਰੇ ਸਨ। ਭਗਤ ਲੋਕ ਇੱਥੇ ਮੰਦਰ ਦੀਆਂ ਸੱਤ ਪ੍ਰਕਰਮਾਂ ਕਰਦੇ ਸਨ। ਫਿਰ ਉਹ ਤ੍ਰਿਚਨਾਪਲੀ ਤੋਂ ਕਾਵੇਰੀ ਦਰਿਆ ਵਿੱਚ ਬੇੜੀ ਦੇ ਰਾਹ ਨਾਗਾਪਟਨਮ ਪੁੱਜ ਗਏ। ਲੰਕਾ ਜਾਣ ਲਈ ਦੱਖਣੀ ਭਾਰਤ ਦੀ ਇਹ ਇੱਕ ਪੁਰਾਣੀ ਬੰਦਰਗਾਹ ਸੀ। ਲੰਕਾ ਦੇ ਪੂਰਬੀ ਕੰਢੇ 'ਤੇ ਤ੍ਰਿਨਕੋਮਲੀ ਦੇ ਦੱਖਣ ਵਿੱਚ ਇੱਕ ਹੋਰ ਬੰਦਰਗਾਹ ਮਟੀਆਕੁਲਮ ਸੀ। ਇੱਥੇ ਮਡਾਕੁਲਾਪਾ ਤਾਮਿਲ ਲੋਕਾਂ ਦੀ ਬਹੁਤ ਪੁਰਾਣੀ ਬਸਤੀ ਸੀ। ਹਨੂੰਮਾਨ ਦੀ ਲੰਕਾ ਸਾੜਣ ਦੀ ਵਾਰਤਾ ਇਸੇ ਸਥਾਨ ਵਾਪਰੀ ਦੱਸੀ ਗਈ ਸੀ। ਨਾਗਾਪਟਨਮ ਤੋਂ ਤ੍ਰਿਨਕੋਮਲੀ ਤੇ ਫੇਰ ਮਟੀਆਕੁਲਮ ਪਹੁੰਚੇ। ਇੱਥੇ ਦਾ ਰਾਜਾ ਸ਼ਿਵ ਦਾ ਉਪਾਸਕ ਰਾਜਾ ਸ਼ਿਵਨਾਭ ਸੀ। ਉਹ ਨਾਨਕ ਦੀ ਮਹਿਮਾ ਪਹਿਲਾਂ ਹੀ ਸੁਣ ਚੁੱਕਿਆ ਸੀ। ਮਰਦਾਨੇ ਦੀ ਖ਼ੁਸ਼ੀ ਦਾ ਅੰਤ ਨਾ ਰਿਹਾ ਜਦੋਂ ਉਨ੍ਹਾਂ ਦਾ ਮੇਲ ਲਹੌਰ ਨਿਵਾਸੀ 'ਮਨਸੁਖ' ਨਾਲ ਹੋਇਆ। ਇਹ ਮੈਂਲਸੀਹੇ ਦੇ ਭਗੀਰਥ ਨਾਲ ਗੁਰੂ ਜੀ ਨੂੰ ਸੁਲਤਾਨਪੁਰ ਮਿਲਿਆ ਸੀ। ਕਈ ਸਾਲਾਂ ਬਾਅਦ ਮਰਦਾਨੇ ਨੇ ਆਪਣੀ ਮਰਜ਼ੀ ਦੀ ਪੰਜਾਬੀ ਰੱਜ ਕੇ ਬੋਲੀ।

"ਤੂੰ ਵਪਾਰ ਕਰਦਾ-ਕਰਦਾ ਇੱਥੇ ਪਹੁੰਚ ਗਿਆ ਤੇ ਮੈਂ ਚੇਲਾ ਬਣਕੇ ਇੱਥੇ ਪਹੁੰਚਿਆ; ਫਿਰ ਮਨਸੁਖ ਜਿੱਤਿਆ ਕੌਣ?" ਮਰਦਾਨੇ ਨੇ ਮਖ਼ੌਲ ਕੀਤਾ।

"ਮੈਂ ਵਸਤਾਂ ਨਾਲ ਰਿਹਾ ਤੂੰ ਗੁਰੂ ਨਾਲ ਰਿਹਾ... ਤੂੰ ਜਿੱਤਿਆ ਮਰਦਾਨਿਆ...।"

"ਪਰ ਵਪਾਰੀਆਂ ਦੀਆਂ ਅੱਖਾਂ ਵਿੱਚ ਤਾਂ ਛੇਤੀ ਕਿਤੇ ਪਾਣੀ ਨਹੀਂ ਆਉਂਦਾ?"

"ਜੇ ਮੈਂ ਤੈਨੂੰ ਗੁਰ ਭਾਈ ਕਿਹਾ ਤਾਂ ਮੈਂ ਤੇਰੇ ਬਰਾਬਰ ਹੋ ਜਾਣਾਂ...। ਹੇ ਤਲਵੰਡੀ ਦੀ ਰੂਹ... ਤੇਰੇ ਵਰਗਾ ਵਪਾਰੀ ਲੱਭਣਾ... ਮੈਂ ਤਾਂ ਤੇਰੇ ਵਪਾਰ ਦਾ ਹਾਲੇ

ਕਰਿੰਦਾ ਵੀ ਨਹੀਂ...।" ਹੰਝੂਆਂ ਨਾਲ ਭਿੱਜੀਆਂ ਅੱਖਾਂ ਮਰਦਾਨੇ ਨੇ ਗਲ ਵਿੱਚ ਪਏ ਸਾਫ਼ੇ ਨਾਲ ਢੱਕ ਲਈਆਂ।

"ਇੱਧਰ ਵੇਖ ਮਰਦਾਨਿਆਂ... ਮੈਨੂੰ ਆਪਣੀਆਂ ਅੱਖਾਂ 'ਚੋਂ ਨਾਨਕ ਤਾਂ ਵੇਖ ਲੈਣ ਦੇ.." ਉਹ ਥੋੜ੍ਹੀ ਦੂਰ ਬੈਠੇ ਬਾਬੇ ਕੋਲ ਇੱਕ ਪਹਿਰ ਤੱਕ ਗੱਲਾਂ ਕਰਦੇ ਰਹੇ। ਫਿਰ ਉਹ ਮਨਸੁਖ ਨਾਲ ਰਾਜੇ ਦੇ ਮਹਿਲ ਵੀ ਗਏ। ਰਾਜਾ ਸ਼ਿਵਨਾਭ ਬਾਬੇ ਨੂੰ ਕੁੱਝ ਦੇਰ ਹੋਰ ਰੱਖਣਾ ਚਾਹੁੰਦਾ ਸੀ। ਪਰ ਉਹ ਰਾਜੇ ਤੋਂ ਆਗਿਆ ਲੈ ਅੱਗੇ ਬੈਟੀਕੁਲਾ ਤੋਂ ਬਾਰ੍ਹਾਂ ਕੋਹ ਦੂਰ ਇੱਕ ਰਮਣੀਕ ਜਗ੍ਹਾ ਵੱਲ ਚੱਲ ਪਏ।

ਇਨ੍ਹਾਂ ਦਿਨਾਂ ਵਿੱਚ ਬਹੁਤ ਜ਼ਿਆਦਾ ਚਲੋ-ਚਾਲ ਸੀ। ਮਰਦਾਨੇ ਦਾ ਇਹ ਰਵਾਇਤੀ ਵਾਕ "ਬਾਬਾ ਹੁਣ ਅਸੀਂ ਕਿੱਥੇ ਜਾ ਰਹੇ ਹਾਂ...?" ਬਹੁਤ ਘੱਟ ਸੁਣਿਆ। ਵੱਡੇ-ਵੱਡੇ ਤੀਰਥ ਆ ਰਹੇ ਸਨ। ਯਾਤਰੂ ਆਪ ਹੀ ਉਸਦੀ ਪੁਰਾਣੀ ਕਥਾ ਲੈ ਸੁਣਾਉਣ ਲੱਗ ਪੈਂਦੇ। ਅਜਿਹਾ ਸ਼ਾਇਦ ਉਨ੍ਹਾਂ ਦਾ ਉੱਤਰੀ ਭਾਰਤ ਦਾ ਚਿਹਰਾ ਵੇਖ ਕੇ ਹੁੰਦਾ। ਕੁਰੂਕੁਲ ਮੰਡਪ ਤੋਂ ਉਹ ਦੱਖਣ ਪੂਰਬ ਲੰਕਾ ਦੇ ਪ੍ਰਸਿੱਧ ਤੀਰਥ ਕਰਤਰਗਾਮਾ ਵੱਲ ਚੱਲ ਪਏ। ਬੈਟੀਕੁਲਾ ਤੋਂ ਪੂਰਬੀ ਸਮੁੰਦਰੀ ਕੰਢੇ ਦੇ ਨਾਲ ਯਾਤਰੂ ਅਕਸਰ ਕਤਰਗਾਮਾ ਜਾਂਦੇ ਸਨ। ਉਹ ਕਲਮੁਨਾਏ, ਟਿਉਕੋਇਲ, ਪਾਤੂਵਿਲ ਤੇ ਪਾਨਮ ਤੋਂ ਉਸ ਸਥਾਨ ਪਹੁੰਚੇ ਜੋ ਮਾਨਕ ਗੰਗਾ ਦੇ ਕਿਨਾਰੇ ਸੀ। ਇੱਥੇ ਸਾਰੀਆਂ ਰਵਾਇਤਾਂ ਸਿਵਾ ਪੁੱਤਰ ਸਕੰਦਾ ਸੁਭਰਮਾਨੀਆ ਜਿਸਨੂੰ ਸਿਨਹਾਲੀ ਵਿੱਚ ਕੰਡਾਕੁਮਾਰਾ ਜਾਂ ਕਤਰਗਾਮਾ ਕਹਿੰਦੇ ਸਨ, ਨਾਲ ਸੰਬੰਧਤ ਸਨ। ਕਾਰਤਕ ਸੁਆਮੀ ਮੰਦਰ ਤੋਂ ਬਡੂਲਾ ਨਾਮੀ ਸ਼ਹਿਰ ਪਹੁੰਚੇ। ਉੱਥੇ ਸੀਤਾ ਅਹਿਲੀਆ ਦੇ ਪਹਾੜੀ ਇਲਾਕਿਆਂ ਤੋਂ ਹੁੰਦੇ ਹੋਏ ਸੀਤਾਵਾਕਾ ਤੋਂ ਹੋ ਕੇ ਕੋਟੀਰਾਜ ਪੁੱਜ ਗਏ। (ਸੀਤਾ ਨੂੰ ਰਾਵਣ ਨੇ ਇੱਥੇ ਹੀ ਕੈਦ ਵਿੱਚ ਰੱਖਿਆ ਸੀ) ਉਥੇ ਰਾਜਾ ਧਰਮਾਪ੍ਰਕਰਮਾਬਾਹੂ ਨੌਵਾਂ ਰਾਜ ਕਰਦਾ ਸੀ। ਇਸ ਰਾਜ ਦੇ ਉੱਤਰ ਵੱਲ ਕਾਲ਼ਾ ਓਈਆਂ ਤੋਂ ਲੈ ਕੇ ਦੱਖਣ ਵੱਲ ਵਲਾਲਵੀ ਗੰਗਾ ਤੱਕ ਰਾਜ ਸੀ। ਕੋਟੀ ਰਾਜ ਵਿੱਚ ਬੁੱਧ ਧਰਮ ਦਾ ਜ਼ੋਰ ਸੀ। ਜਦੋਂ ਬੋਧੀਆਂ ਦੇ ਸੰਘਾ ਰਾਜਾ ਨੂੰ ਪਤਾ ਲੱਗਾ ਕਿ ਉੱਤਰੀ ਭਾਰਤ ਤੋਂ ਕੋਈ ਨਾਥ ਆਏ ਨੇ ਤਾਂ ਉਹ ਮਿਲਣ ਆਇਆ। ਉਹ ਮੁਲਾਕਾਤ ਲਈ ਬੜਾ ਉਤਾਵਲਾ ਸੀ। ਕਈ ਦਿਨ ਚਰਚਾ ਚੱਲਦੀ ਰਹੀ। ਤੁਰਨ ਲੱਗੇ ਬਾਬੇ ਨੇ ਸੰਘਾ ਨੂੰ ਕਿਹਾ : "ਬੁੱਧ ਨੇ ਤਾਂ ਸ਼ੁਰੂ ਤੋਂ ਹੀ ਜਾਗਣ ਲਈ ਕਿਹਾ ਸੀ... ਤੂੰ ਸੁੱਤਾ-ਸੁੱਤਾ ਕਿੱਥੇ ਪਹੁੰਚ ਗਿਆਂ ਏ...?"

ਕੋਟੀ ਤੋਂ ਸੀਤਾਵਾਕਾ ਵੱਲ ਚੱਲਦਿਆਂ ਮਰਦਾਨੇ ਨੇ ਕਈ ਵਾਰ ਸੋਚਿਆ। ਕੁੱਝ ਮੌਕੇ ਅਜਿਹੇ ਵੀ ਆਉਂਦੇ ਨੇ ਜਦੋਂ ਕਿਸੇ ਨੂੰ ਛੱਡਣ ਵੇਲੇ ਪਤਾ ਨਹੀਂ ਲੱਗਦਾ। ਉਹਨੂੰ ਕੀ ਹੋਇਆ ਸੀ? ਇਹ ਸੰਘਾ ਤੋਂ ਵਿਛੜਣ ਵੇਲੇ ਵੀ ਏਦਾਂ ਹੀ ਲੱਗਦਾ ਸੀ। ਅਜਿਹੇ ਵੇਲੇ ਉਹਨੂੰ ਤਲਵੰਡੀ ਦੇ ਡਾਕਰ ਖੇਤ ਯਾਦ ਆਉਂਦੇ ਜੋ ਮੀਂਹਾਂ ਨਾਲ ਭਿੱਜ ਕੇ ਕਈ ਦਿਨਾਂ ਪਿੱਛੋਂ ਵੱਤਰ ਆਉਂਦੇ ਸਨ। ਅਜਿਹੇ ਵੱਤਰ ਖੇਤਾਂ ਵਿੱਚ ਕਦੇ ਵੀ ਕੁੱਝ ਵੀ ਬੀਜ ਦਿਉ। ਇਹ ਸੋਚਦਿਆਂ ਉਹ ਸੀਤਾਵਾਕਾ ਤੋਂ ਉੱਤਰ ਵੱਲ ਚੱਲਦੇ ਅਨਰਾਧਪੁਰਾ ਪਹੁੰਚ ਗਏ। ਇਹ ਪ੍ਰਾਚੀਨ ਸਮਿਆਂ ਵਿੱਚ ਲੰਕਾ ਦੀ ਰਾਜਧਾਨੀ ਸੀ। ਇਥੋਂ ਉਹ ਉੱਤਰ ਵੱਲ ਚੱਲਦੇ ਮੈਨਰ ਦੀ ਬੰਦਰਗਾਹ ਪਹੁੰਚੇ। ਅਨਰਾਧਪੁਰਾ ਤੋਂ ਮੈਨਰ ਤੱਕ ਦਾ ਸਾਰਾ ਇਲਾਕਾ ਬਹੁਤ ਖੁਸ਼ਕ ਸੀ। ਮੀਂਹ ਘੱਟ ਪੈਣ ਕਰਕੇ ਰਸਤੇ ਵਿੱਚ ਬਹੁਤ ਘੱਟ ਵਸੋਂ ਸੀ। ਸਿਰਫ਼ ਸਮੁੰਦਰ ਕੰਢੇ ਪਿੰਡ ਸਨ ਜੋ ਮੱਛੀ ਪਕੜਨ ਦਾ ਕੰਮ ਕਰਦੇ

ਸਨ। ਰਸਤੇ ਵਿੱਚ ਕਿੰਨੇ ਹੀ ਪਿੰਡ ਆਏ। ਉਨ੍ਹਾਂ ਵੱਡੇ ਤਲਾਅ ਬਣਾਏ ਸਨ ਜੋ ਕਦੇ ਮੀਹਾਂ ਨਾਲ ਭਰਦੇ ਸਨ। ਬਾਕੀ ਸਾਰਾ ਇਲਾਕਾ ਜੰਗਲੀ ਤੇ ਭਿਆਨਕ ਸ਼ੇਰ, ਚਿੱਤਿਆਂ ਨਾਲ ਭਰਿਆ ਸੀ। ਇਹ ਦਿਨ ਬਹੁਤ ਹੁੰਮਸ ਭਰੇ ਸਨ। ਖਾਰਾ ਹੀ ਸਹੀ ਪਰ ਸਮੁੰਦਰ ਬਹੁਤ ਯਾਦ ਆਇਆ। ਇੱਕ ਦਿਨ ਤਿੰਨ ਪਹਿਰ ਪਿਆਸ ਨਾਲ ਲੰਘਾਏ ਸਨ। ਆਖ਼ਰ ਗਿੱਦੜਾਂ ਦਾ ਪਿੱਛਾ ਕਰ ਇੱਕ ਭਰਿਆ ਤਲਾਅ ਲੱਭਿਆ। ਗਿੱਦੜ ਤਾਂ ਪਿੰਡ ਵਾਲਿਆਂ ਨੇ ਭਜਾ ਦਿੱਤੇ ਸਨ; ਪਰ ਉਹਨੂੰ ਪਾਣੀ ਮਿਲ ਗਿਆ ਸੀ। ਉਸ ਰਾਤ ਉਨ੍ਹਾਂ ਉਸੇ ਤਲਾਅ ਦੇ ਕੰਢੇ ਰਾਤ ਕੱਟੀ। ਪਿੰਡ ਵਾਲਿਆਂ ਨੇ ਕਿਹਾ ਸੀ :

"ਸਿਰਫ਼ ਪੀਣਾ ਏ ਫ਼ਕੀਰੋ... ਨਾਉਣ ਲਈ ਨਹੀਂ ਹੈ।"

ਮੈਨਰ ਤੋਂ ਉਹ ਬਾਦਬਾਨੀ ਜਹਾਜ਼ ਰਾਹੀਂ ਸੇਤਬੰਧ ਪਹੁੰਚੇ। ਲੰਬੇ ਸਮੇਂ ਬਾਅਦ ਅੱਜ ਫਿਰ ਪਾਣੀ ਉੱਤੇ ਤੈਰਨ ਦਾ ਨਜ਼ਾਰਾ ਆਇਆ। ਹਵਾਵਾਂ ਨਾਲ ਸਾਹ ਲੈਂਦੀ ਬੇੜੀ ਦੇ ਬਾਦਬਾਨਾਂ ਨੂੰ ਵਾਰ-ਵਾਰ ਵੇਖਣ ਨੂੰ ਜੀਅ ਕੀਤਾ। ਬੀਤੇ ਦਿਨਾਂ ਦੀ ਖੁਸ਼ਕ ਤੇ ਬੰਜਰ ਪਿਆਸ ਪਲਾਂ ਵਿੱਚ ਹੀ ਭੁੱਲ ਗਈ। ਰਾਮਚੰਦਰ ਨੇ ਲੰਕਾ ਜਿੱਤਣ ਲਈ ਇੱਥੋਂ ਪੁੱਲ ਬਣਾਇਆ ਸੀ। ਸੇਤਬੰਧ ਦੇ ਤੀਰਥ ਅਸਥਾਨ ਤੋਂ ਉਹ ਰਮੇਸ਼ਵਰਮ ਪਹੁੰਚੇ। ਰਮੇਸ਼ਵਰਮ ਮੰਦਰ ਪਾਮਬਨ ਦੀਪ ਦੇ ਉੱਤਰ ਪੂਰਬ ਵੱਲ ਸੀ। ਇਸਦਾ ਅੰਦਰਲਾ ਹਿੱਸਾ ਕਾਲੇ ਪੱਥਰ ਨਾਲ ਬਣਿਆ ਸੀ। ਇਹ ਦਰਾਵੜਾਂ ਦੀ ਹੁਨਰਕਾਰੀ ਦਾ ਇੱਕ ਵਧੀਆ ਨਮੂਨਾ ਸੀ। ਇੱਥੇ ਸ਼ਾਮ ਵੇਲੇ ਕੁੱਝ ਗੋਰਖ ਪੰਥੀਆਂ ਨਾਲ ਚਰਚਾ ਹੋਈ। "ਤੁਸੀਂ ਤਾਂ ਨਿਰੰਕਾਰ ਦੇ ਉਪਾਸਕ ਹੋ; ਫਿਰ ਇਸ ਮੰਦਰ ਵਿੱਚ ਕਿਉਂ ਆਏ ਹੋ?" ਬਾਬੇ ਨੇ ਗਾਉੜੀ ਵਿੱਚ ਕੁੱਝ ਇਸ ਤਰ੍ਹਾਂ ਉੱਤਰ ਦਿੱਤਾ :

ਰਾਹ ਦੋਵੈ ਖਸਮੁ ਏਕੋ ਜਾਣੁ॥ ਗੁਰ ਕੈ ਸਬਦਿ ਹੁਕਮਿ ਪਛਾਣੁ॥
ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥

ਰਮੇਸ਼ਵਰਮ ਤੋਂ ਰਾਮਨਾਦਪੁਰਮ ਤੇ ਤ੍ਰਿਵਨਮਲਾਏ ਤੋਂ ਹੁੰਦੇ ਹੋਏ ਉਹ ਸਮੁੰਦਰ ਤੋਂ ਥੋੜ੍ਹੀ ਦੂਰ ਟ੍ਰਿਉ ਅਨੰਤਪੁਰਮ ਪੁੱਜੇ। (ਜਿਸਦਾ ਭਾਵ ਸੀ ਅਨੰਤਾ ਜੀ ਪਵਿੱਤਰ ਨਗਰ) ਇੱਥੇ ਹੀ ਅਨੰਤਾ ਪਦਮਾਨਾਭਾ ਸੁਆਮੀ ਦਾ ਇੱਕ ਪੁਰਾਣਾ ਮੰਦਰ ਸੀ। ਇਸੇ ਨਗਰ ਦੇ ਨੇੜੇ ਉੱਤਰ ਪੱਛਮ ਵੱਲ ਦੋ ਛੋਟੇ ਨਗਰ ਪਾਲਮ ਤੇ ਕੋਟਾਇਮ ਸਨ। ਇੱਥੇ ਇੱਕ ਪੁਰਾਣਾ ਜੋਗੀਆਂ ਦਾ ਡੇਰਾ ਸੀ; ਜਿੱਥੇ ਉਨ੍ਹਾਂ ਰਾਤ ਕੱਟੀ। ਉਨ੍ਹਾਂ ਦੇ ਖਾਣ ਲਈ ਇੱਕ ਤਿਲ ਭੇਟ ਕੀਤਾ ਗਿਆ। ਤਿਲ ਕੁੱਟ ਕੇ ਮਰਦਾਨੇ ਨੂੰ ਸਭ ਨੂੰ ਵਰਤਾਉਣ ਲਈ ਕਿਹਾ ਗਿਆ। ਦੂਜੇ ਦਿਨ ਜਦੋਂ ਉਹ ਪਾਲਕ ਕੋਟਾਇਮ ਤੋਂ ਉੱਤਰ ਵੱਲ ਟੁਰੇ ਤਾਂ ਮਰਦਾਨੇ ਨੂੰ ਅਨਾਮਲਾਏ ਕੋਲੋਂ ਲੰਘਦਿਆਂ ਆਪਣੇ ਹਿੱਸੇ ਆਇਆ ਤਿਲ ਦਾ ਤਿਣਕਾ ਦਿਸਦਾ ਰਿਹਾ। ਉਨ੍ਹਾਂ ਸਾਹਮਣੇ ਪੱਛਮੀ ਘਾਟ ਦੇ ਪਹਾੜਾਂ ਦਾ ਇੱਕ ਹਿੱਸਾ ਖੜ੍ਹਾ ਸੀ। ਇਸਨੂੰ ਹਾਥੀ ਪਹਾੜ ਵੀ ਕਹਿੰਦੇ ਸਨ। ਇਨ੍ਹਾਂ ਪਹਾੜਾਂ ਦੀਆਂ ਉਤਰਾਈਆਂ ਵਿੱਚ ਸਦੀਆਂ ਤੋਂ ਜਾਂਗਲੀ ਲੋਕ ਰਹਿੰਦੇ ਸਨ। ਇਨ੍ਹਾਂ ਨੂੰ ਕਾਡਾਨ (ਕਾਉਡਾ-ਰਾਕਸ਼) ਕਹਿੰਦੇ ਸਨ। ਇਹ ਪਹਾੜਾਂ ਦੀਆਂ ਕੰਦਰਾਂ ਵਿੱਚ ਰਹਿੰਦੇ ਤੇ ਜੰਗਲੀ ਉਪਜ 'ਤੇ ਗੁਜ਼ਾਰਾ ਕਰਦੇ ਸਨ। ਇਹ ਅਕਸਰ ਬਾਹਰੋਂ ਆਏ ਮਨੁੱਖ ਨੂੰ ਮਾਰ ਦੇਂਦੇ ਸਨ। ਇਸ ਰਾਹ ਵਿੱਚ ਉਨ੍ਹਾਂ ਨੂੰ ਕਈ ਵਾਰ ਰੋਕਿਆ ਗਿਆ। ਉਹ ਪਹਿਲਾਂ ਮਰਦਾਨੇ ਵੱਲ ਉਲਰਦੇ; ਸ਼ਾਇਦ ਰਬਾਬ ਨੂੰ ਉਹ ਕੋਈ ਹਥਿਆਰ

ਸਮਝ ਰਹੇ ਸਨ। ਇੱਕ ਦਿਨ ਤਾਂ ਬਹੁਤ ਭਿਆਨਕ ਲੰਘਿਆ ਸੀ। ਉਹ ਮਰਦਾਨੇ ਨੂੰ ਫੜ੍ਹ ਕੇ ਦੂਰ ਲੈ ਗਏ ਸਨ। ਉਹ ਰਬਾਬ ਦੀ ਤਾਰ ਨੂੰ ਛੇੜਦੇ ਦੂਰ ਭੱਜ ਲੈਂਦੇ। ਇਸ ਦਿਨ ਦੇ ਚਾਰੇ ਪਹਿਰ ਕਦੀ ਨਹੀਂ ਭੁੱਲ ਸਕਦੇ।

ਨੀਲਗਰੀ ਪਰਬਤ ਮਾਲਾਬਾਰ ਇਲਾਕੇ 'ਚੋਂ ਲੰਘਦੇ ਹੋਏ ਉਹ ਬਿਦਰ ਪਹੁੰਚੇ। ਚੁਫ਼ੇਰੇ ਬਾਂਸਾਂ ਦਾ ਜੰਗਲ ਸੀ। ਇਸ ਇਲਾਕੇ 'ਤੇ ਅਮੀਰ ਬਰੀਦ ਦਾ ਰਾਜ ਸੀ। ਸ਼ਹਿਰ ਦੇ ਉੱਤਰ ਪੂਰਬ ਵੱਲ ਤੇ ਪੱਛਮ ਵੱਲ ਮਕਬਰੇ ਸਨ। ਉਹ ਸ਼ਹਿਰ ਦੇ ਉੱਤਰ ਵਾਲੇ ਜੰਗਲ ਵੱਲ ਗਏ। ਇਸ ਇਲਾਕੇ ਵਿੱਚ ਦੋ ਫ਼ਕੀਰ ਜਲਾਲਦੀਨ ਤੇ ਸੱਯਦ ਯਾਕੂਬ ਅਲੀ ਰਹਿੰਦੇ ਸਨ। ਦੋਵਾਂ ਨਾਲ ਇੱਕ ਪਹਿਰ ਤੱਕ ਗੋਸ਼ਟੀ ਚੱਲੀ। ਫਿਰ ਉਹ ਬਿਦਰ ਤੋਂ ਉੱਤਰ ਵੱਲ ਨਾਂਦੇੜ ਵੱਲ ਚੱਲ ਪਏ। ਇੱਥੇ ਕਾਕਟੀਆ ਰਾਜਿਆਂ ਦਾ ਇੱਕ ਪੁਰਾਣਾ ਕਿਲ੍ਹਾ ਨਾਂਨਗਿਰੀ ਸੀ। ਜਿਸ ਤੋਂ ਇਸ ਨਗਰ ਦਾ ਨਾਂ ਨਾਂਦੇੜ ਪਿਆ ਸੀ। ਉਹ ਨਾਂਦੇੜ ਤੋਂ ਉੱਤਰ ਪੂਰਬ ਵੱਲ ਤਿੰਨ ਮੀਲ ਦੂਰ ਬੈਠੇ ਸਨ। ਇੱਥੇ ਕੁੱਝ ਰਾਤਾਂ ਫ਼ਕੀਰ ਸੱਯਦ ਸ਼ਾਹ ਹੁਸੈਨ ਲਕੜ ਨਾਲ ਕੱਟੀਆਂ। ਇੱਥੋਂ ਉਹ ਉੱਤਰ ਪੱਛਮ ਵੱਲ ਪ੍ਰਸਿੱਧ ਨਗਰ ਦੇਵਗਿਰੀ ਪਹੁੰਚੇ। ਇੱਥੋਂ ਨਰਬਦਾ ਦੇ ਕੰਢੇ ਜਿੱਥੇ ਨਰਬਦਾ ਅਰਬ ਸਾਗਰ ਵਿੱਚ ਮਿਲਦਾ ਸੀ; ਬੜੋਚ ਬਹੁਤ ਪੁਰਾਣਾ ਨਗਰ ਸੀ। ਪੁਰਾਣ ਮੱਤ ਅਨੁਸਾਰ ਵਾਮਨ ਨੇ ਰਾਜਾ ਬਲ ਤੋਂ ਇੱਥੇ ਹੀ ਢਾਈ ਕਰਮ ਜ਼ਮੀਨ ਮੰਗੀ ਸੀ। ਇੱਥੇ ਇੱਕ ਗਿਰੀ ਸੰਨਿਆਸੀ ਬੜੀ ਜਗਿਆਸਾ ਨਾਲ ਬਾਬੇ ਨਾਲ ਗੱਲਾਂ ਕਰਦਾ ਰਿਹਾ। ਉਹਨੇ ਸ਼ਾਮ ਦਾ ਕੀਰਤਨ ਵੀ ਚੁੱਪਚਾਪ ਬੈਠ ਕੇ ਸੁਣਿਆ। ਇਹ ਪਹਿਲਾ ਸੰਨਿਆਸੀ ਸੀ ਜਿਸਨੇ ਆਪਣੇ ਆਪ ਨੂੰ ਪੁੱਛਣ ਤੋਂ ਰੋਕ ਲਿਆ ਸੀ। ਗਿਰੀ ਨੇ ਮਰਦਾਨੇ ਨੂੰ ਦੱਸਿਆ ਸੀ; ਇੱਥੋਂ ਸਭ ਪਾਸੇ ਨੂੰ ਬੇੜੀਆਂ ਤੇ ਬਾਦਬਾਨੀ ਜਹਾਜ਼ ਚੱਲਦੇ ਸਨ। ਗਿਰੀ ਉੱਨੀ ਦੇਰ ਬੇੜੀ ਵਿੱਚ ਬੈਠਾ ਰਿਹਾ ਜਦੋਂ ਤੱਕ ਉਹ ਤੁਰੀ ਨਹੀਂ। ਤੁਰਨ ਵੇਲੇ ਛਾਲ ਮਾਰ ਉਹ ਕੰਢੇ ਉੱਤੇ ਖੜ੍ਹਾ ਬਾਬੇ ਵੱਲ ਵੇਖਣ ਲੱਗਾ। ਬੜੋਚ ਤੋਂ ਬੇੜੀ ਚੜ੍ਹ ਉਹ ਪਰਭਾਸ ਦੇ ਪੱਤਣ ਪੁੱਜ ਗਏ। ਇਸ ਪੱਤਣ ਦੇ ਕੋਲ ਹੀ ਸੋਮਨਾਥ ਦਾ ਮੰਦਿਰ ਸੀ। ਮਹਿਮੂਦ ਦਾ ਢਾਹਿਆ ਤੇ ਕਮਾਰ ਪਾਲਾ ਦਾ ਬਣਾਇਆ ਮੰਦਰ ਮਰਦਾਨੇ ਨੇ ਸਾਹਮਣੇ ਬੈਠ ਕੇ ਵੇਖਿਆ। ਇਹ ਤੀਰਥਾਂ ਨੂੰ ਢਾਉਣ ਵਾਲੀ ਨਜ਼ਰ ਸਾਹਮਣੇ ਕਦੇ ਬਾਬੇ ਵਰਗੀ ਨਜ਼ਰ ਕਿਉਂ ਨਹੀਂ ਆਈ? ਉਹਨੇ ਆਲੇ-ਦੁਆਲੇ ਖੰਡਰਾਂ ਵਿੱਚ ਘੁੰਮ ਕੇ ਕਈ ਵਾਰ ਸੋਚਿਆ। ਖੰਡਰਾਂ ਦੇ ਵਿਚਕਾਰ ਖੜ੍ਹ ਕੇ ਇਕੱਲਿਆਂ ਰਬਾਬ ਵਜਾਈ। ਉਸੇ ਸ਼ਾਮ ਉਹ ਗਿਰਨਾਰ ਪਰਬਤ ਵੱਲ ਚੱਲ ਪਏ। "ਇਹ ਸੋਰਠ ਦੇਸ ਏ ਮਰਦਾਨਿਆ... ਇੱਥੇ ਸੋਰਠ ਬੀਜਾ ਨਾਮ ਦੇ ਪ੍ਰੇਮੀ ਹੋਏ ਨੇ... ਰਬਾਬ ਰਾਹੀਂ ਇੱਕ ਵਾਰ ਸੋਰਠ ਰਾਗ ਵਜਾ...।" ਕੁੱਝ ਦੇਰ ਰਬਾਬ 'ਤੇ ਸੋਰਠ ਰਾਗ ਵੱਜਦਾ ਰਿਹਾ; ਫਿਰ ਬਾਬੇ ਦੀ ਆਵਾਜ਼ ਵੀ ਆ ਰਲੀ :

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ॥

ਇੱਥੋਂ ਹਾਲੇ ਗਿਰਨਾਰ ਦੇ ਪਰਬੱਤ ਦਸ ਮੀਲ ਦੂਰ ਸਨ। ਕੁੱਝ ਦੂਰੀ ਸੋਰਠ ਰਾਗ ਦੇ ਰਸ ਨਾਲ ਤਹਿ ਕਰ ਲੈਣੀ ਸੀ; ਬਾਕੀ ਸਰੀਰ ਨੇ ਆਪੇ ਝੱਲ ਲੈਣੀ ਸੀ। ਮਰਦਾਨਾ ਹੌਸਲੇ ਨਾਲ ਬਾਬੇ ਤੋਂ ਅੱਗੇ ਟੁਰਨ ਲੱਗਾ।

ਗਿਰਨਾਰ ਦੇ ਪਰਬਤ ਸ਼ੁਰੂ ਹੋ ਗਏ ਸਨ। ਮਰਦਾਨੇ ਦੇ ਪਿੱਛੇ ਚੱਲਦਾ ਜੋਗੀ

ਨਵੇਂ ਬਣੇ ਪੰਥੀਆਂ ਨੂੰ ਜੋਗੀਆਂ ਦੀਆਂ ਪੀੜ੍ਹੀਆਂ ਬਾਰੇ ਦੱਸ ਰਿਹਾ ਸੀ।

"ਗੁਰੂ ਦਤਾਤ੍ਰੇ, ਮਛਿੰਦਰ ਨਾਥ ਦਾ ਗੁਰੂ ਹੋਇਆ। ਉਹਨੇ ਮਛਿੰਦਰ ਨਾਥ ਨੂੰ ਦੀਖਿਆ ਦਿੱਤੀ। ਮਛਿੰਦਰ ਨੇ ਗੋਰਖ ਨਾਥ ਜੀ ਨੂੰ; ਦਤਾਤ੍ਰੇ ਦਾ ਅਸਥਾਨ ਉੱਤਲੀ ਚੋਟੀ ਉੱਤੇ ਹੈ। ਗਿਰਨਾਰ ਪਰਬਤ ਉੱਤੇ ਪੰਜ ਚੋਟੀਆਂ ਨੇ... ਅੰਬਾ ਮਾਤਾ, ਗੋਰਖ ਨਾਥ, ਓਹਗਦ ਸਿਖਰ, ਗੁਰੂ ਦਤਾਤ੍ਰੇ ਤੇ ਕਾਲਕਾ ਜੀ...।"

"ਇਹ ਰਸਤੇ ਵਿੱਚ ਜੋ ਮੰਦਰ ਆ ਰਹੇ ਨੇ?" ਨਵੇਂ ਜੋਗੀ ਨੇ ਪੁੱਛਿਆ।

"ਇਹ ਕਦੇ ਜੈਨੀਆਂ ਦੇ ਮੰਦਰ ਸਨ... ਹੁਣ ਅੰਬਾ ਜੀ ਬਿਰਾਜਮਾਨ ਨੇ...।"

ਇੱਕ ਮੋੜ 'ਤੇ ਉਹ ਅੰਬਾ ਦੇ ਮੰਦਰ ਵਿੱਚ ਜਾ ਵੜੇ। ਅੱਗੇ ਕਾਲਕਾ ਜੀ ਦੀ ਚੋਟੀ ਆ ਰਹੀ ਸੀ। ਇਹ ਅਘੋਰੀ ਸਾਧਾਂ ਦਾ ਸਥਾਨ ਸੀ। ਇਹ ਖਾਣ-ਪੀਣ ਦੀ ਪਵਿੱਤਰਤਾ ਵਿੱਚ ਵਿਸ਼ਵਾਸ ਨਹੀਂ ਸੀ ਰੱਖਦੇ। ਲੋੜ ਪੈਣ ਤੇ ਮਨੁੱਖੀ ਮਾਸ ਵੀ ਖਾ ਲੈਂਦੇ ਸਨ। ਚੁਫ਼ੇਰਿਉਂ ਅਜਿਹੀ ਗੰਧ ਆ ਰਹੀ ਸੀ, ਜਿਸ ਨੂੰ ਵੇਖ ਕੇ ਲਿਬੜੇ ਸਾਧਾਂ ਦੀ ਨੀਰਸਤਾ ਵੇਖ ਕੇ ਕਚਿਆਣ ਆਉਂਦੀ ਸੀ। ਬਹੁਤ ਹੀ ਮੈਲੇ-ਕੁਚੈਲੇ ਚਿਹਰਿਆਂ ਨੂੰ ਵੇਖ ਕੇ ਕਚਿਆਣ ਹੋਰ ਵਧ ਜਾਂਦੀ ਸੀ। ਇਨ੍ਹਾਂ ਘੋਰੀ ਚੇਹਰਿਆਂ ਵਿਚੋਂ ਝਾਕਦੀਆਂ ਚਮਕਦੀਆਂ ਅੱਖਾਂ ਸਰੀਰ ਦੇ ਮੈਲੇਪਣ ਤੋਂ ਅਣਜਾਣ ਦਿਸਦੀਆਂ ਸਨ।

"ਕਿਹੜੇ ਕੁੰਡ ਜਾਣਾ ਏ?"

"ਕਿੰਨੇ ਕੁੰਡ ਨੇ?" ਚੱਲਦੇ-ਚੱਲਦੇ ਮਰਦਾਨੇ ਨੇ ਪੁੱਛਿਆ।

"ਤਿਨ... ਗੋਰਖ ਮੁੱਖੀ ਕੁੰਡ... ਹਨੂਮਾਨ ਧਾਰਾ ... ਕਰਮੰਡਲ ਕੁੰਡ ..।" ਨਾ ਦੱਸਣ ਵਾਲ਼ਾ ਅੱਗੇ ਚਲਿਆ ਤੇ ਨਾ ਸੁਣਨ ਵਾਲ਼ਾ ਰੁਕਿਆ। ਅਗਲਾ ਮੋੜ ਪਹਾੜੀ ਨੇ ਢੱਕ ਲਿਆ। ਉਨ੍ਹਾਂ ਰਾਤ ਕੁੰਡ ਦੀ ਸ਼ਕਲ ਵਰਗੇ ਕਰਮੰਡਲ ਉੱਤੇ ਕੱਟੀ। ਬਹੁਤ ਸਾਰੇ ਨਾਥ ਇਕੱਠੇ ਹੋ ਗਏ ਸਨ। ਕੀਰਤਨ ਤੋਂ ਬਾਅਦ ਬਹੁਤ ਸਾਰੇ ਨਾਥ ਰਾਤ ਨੂੰ ਉੱਥੇ ਹੀ ਪੈ ਗਏ ਸਨ।

ਗਿਰਨਾਰ ਪਰਬਤ ਤੇ ਜੂਨਾਗੜ੍ਹ ਤੋਂ ਪਹਿਲਾਂ ਉੱਤਰ ਤੇ ਫੇਰ ਪੂਰਬ ਵੱਲ ਸਫ਼ਰ ਕਰਦੇ ਉਹ ਅਸ਼ਾਵਲ (ਅਹਿਮਦਾਬਾਦ) ਤੋਂ ਹੁੰਦੇ ਹੋਏ ਉਜੈਨ ਪਹੁੰਚੇ। ਪੱਛਮੀ ਸਮੁੰਦਰੀ ਕੰਢੇ ਤੋਂ ਵਪਾਰੀ ਅਸ਼ਾਵਲ ਤੋਂ ਉਜੈਨ ਵਿਚਕਾਰ ਸਫ਼ਰ ਕਰਦੇ ਸਨ। ਦੋਵੇਂ ਨਗਰ ਵਪਾਰ ਦੇ ਵੱਡੇ ਕੇਂਦਰ ਸਨ। ਅਵੰਤੀ ਨਦੀ ਦੇ ਕੰਢੇ ਵਸੇ ਅਵੰਤੀਪੁਰੇ (ਉਜੈਨ) ਪੁੱਜ ਕੇ ਮਰਦਾਨੇ ਨੂੰ ਕੋਈ ਬਹੁਤ ਯਾਦ ਆ ਰਿਹਾ ਸੀ। ਉਹਨੇ ਸ਼ਹਿਰ ਦੇ ਚੁਫ਼ੇਰੇ ਸਪੀਲ ਨੂੰ ਹੱਥ ਲਾਕੇ ਛੂਹਿਆ। ਪਰ ਉਹਨੇ ਤਾਂ ਜਦ ਇੱਕ ਵਾਰ ਸ਼ਹਿਰ ਦੀਆਂ ਸਪੀਲਾਂ ਟੱਪੀਆਂ ਸਨ; ਕਦੇ ਪਰਤ ਕੇ ਨਹੀਂ ਸੀ ਵੇਖਿਆ। ਉਹਦੇ ਜਾਣ ਦੇ ਰਾਹ ਦਿਸ ਤਾਂ ਨਹੀਂ ਸੀ ਸਕਦੇ ਪਰ ਕਲਪਨਾ ਵਿੱਚ ਉਨ੍ਹਾਂ ਰਾਹਾਂ ਤੋਂ 'ਭਰਥਰੀ ਹਰੀ' ਸ਼ਹਿਰ ਵਿੱਚੋਂ ਨਿਕਲਦਾ ਤਾਂ ਵੇਖਿਆ ਹੀ ਜਾ ਸਕਦਾ ਸੀ। 'ਭਰਥਰੀ ਹਰੀ' ਲਈ ਖੜ੍ਹ ਕੇ ਗਾਉਣ ਨੂੰ ਜੀਅ ਕੀਤਾ। ਅਵੰਤੀ ਨਦੀ ਦੇ ਕੰਢੇ-ਕੰਢੇ ਚੱਲਦਾ ਬਾਬਾ ਸ਼ਹਿਰ ਤੋਂ ਬਾਹਰ 'ਭਰਥਰੀ ਹਰੀ' ਦੀ ਗੁਫ਼ਾ ਸਾਹਮਣੇ ਆ ਕੇ ਰੁਕ ਗਿਆ। ਗਰਦ ਨਾਲ਼ ਭਰਿਆ ਲੰਬੇ ਸਫ਼ਰਾਂ ਨਾਲ਼ ਝੰਬਿਆ ਬਾਬੇ ਦਾ ਸਰੀਰ ਕੁੱਝ ਦੇਰ ਉਵੇਂ ਹੀ ਖੜ੍ਹਾ ਰਿਹਾ...। ਮਰਦਾਨੇ ਨੇ ਬਾਬੇ ਪਿੱਛੇ ਖੜ੍ਹ ਕੇ ਦੋਵਾਂ ਲਈ ਇਕੱਠੇ ਹੀ ਸਿਜਦਾ ਕੀਤਾ :

"ਵੇਖ ਭਰਥਰੀ ਹਰੀ ਤੂੰ ਦੁਨੀਆਂ ਤੋਂ ਨਿਰਾਸ਼ ਹੋ ਕੇ ਘਰੋਂ ਨਿਕਲ ਪਿਆ ਸੀ;

ਆਹ ਵੇਖ ਕੋਈ ਨਿਰਾਸ਼ ਦੁਨੀਆਂ ਨੂੰ ਇਕੱਲਾ ਹੀ ਸੋਧਣ ਨਿਕਲ ਪਿਆ ਏ।"

ਬੈਠਦੀ ਸਾਰ ਮਰਦਾਨੇ ਨੇ ਰਬਾਬ ਨਾਲ ਭਰਥਰੀ ਹਰੀ ਦੇ ਛੰਦ ਗਾਉਣੇ ਸ਼ੁਰੂ ਕਰ ਦਿੱਤੇ। ਉੱਠ ਕੇ ਬਾਬੇ ਨੇ ਉਹਦੀ ਪਿੱਠ ਪਲੋਸੀ:

"ਵਾਹ ਮਰਦਾਨਿਆ ਤੂੰ ਤੇ ਸਾਰੀ ਥਕਾਵਟ ਹੀ ਲਾਹ ਛੱਡੀ ਏ।"

"ਬਾਬਾ ਹੁਣ ਮੇਰੀ ਥਕਾਵਟ ਕੌਣ ਲਾਹੇਗਾ।" ਫਿਰ ਬਾਬੇ ਦੀ ਆਵਾਜ਼ ਆਈ:

ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥
ਐਸਾ ਜੋਗੀ ਜੁਗਤ ਬੀਚਾਰੈ॥ ਪੰਚ ਮਾਰਿ ਸਾਚੁ ਉਰਿਧਾਰੈ॥

ਰਾਤ ਸੌਣ ਵੇਲੇ ਬਾਬੇ ਨੇ ਕਿਹਾ ਸੀ : "ਕੱਲ੍ਹ ਆਪਾਂ ਘਨੱਈਆ ਦੀ ਨਗਰੀ ਵੱਲ ਤੁਰਾਂਗੇ।" ਮਰਦਾਨੇ ਨੇ ਭਰਥਰੀ ਦੀ ਗੁਫ਼ਾ ਅੱਗੇ ਦੀਵਾ ਬਲਦਾ ਵੇਖਿਆ। ਗੁਫ਼ਾ ਦੇ ਅੰਦਰਵਾਰ ਜਿੱਥੇ ਤੱਕ ਚਾਨਣ ਜਾ ਸਕਦਾ ਸੀ ਗਿਆ, ਉਸ ਤੋਂ ਅੱਗੇ ਫਿਰ ਹਨ੍ਹੇਰਾ ਸੀ...। ਇਹ ਅੱਖਾਂ ਵੀ ਕਿੰਨਾਂ ਕੁੱਝ ਵੇਖ-ਵੇਖ ਹੰਢਾ ਚੁੱਕੀਆਂ ਸਨ; ਫਿਰ ਵੀ ਜਿੱਥੇ ਤੱਕ ਚਾਨਣ ਸੀ; ਉਸ ਤੋਂ ਅੱਗੇ ਨਹੀਂ ਸੀ ਸਰਕ ਸਕਦੀਆਂ। ਇਨ੍ਹਾਂ ਤੀਰਥਾਂ ਦੇ ਸਫ਼ਰਾਂ ਨਾਲ ਅੰਦਰ (ਗਿਆਨਾਂ) ਵਾਟਾਂ ਦੀਆਂ ਬਾਉਲੀਆਂ ਵਰਗੀਆਂ ਢਲਾਣਾਂ ਬਣ ਗਈਆਂ ਸਨ। ਹਰ ਬਾਉਲੀ ਦੀ ਢਲਾਣ ਥੱਲੇ ਪਾਣੀ ਤਾਂ ਦਿਸਦਾ ਸੀ; ਪਰ ਉਤਰੇ ਕਿਸ ਵੱਲ? ਥੱਲੇ ਉਤਰਨ ਤੋਂ ਪਹਿਲਾਂ ਵਾਪਸ ਮੁੜਣ ਵਾਲੀ ਖੜ੍ਹੀ ਚੜ੍ਹਾਈ ਦਿਸਣ ਲੱਗ ਪੈਂਦੀ ਏ। ਇਹ ਤੀਰਥ ਵੀ ਛੱਡਣ ਵੇਲੇ ਇਸ ਤਰ੍ਹਾਂ ਹੀ ਜਾਪਦੇ ਨੇ। ਕਈ ਵਾਰੀ ਇਹ ਦੂਰ ਤੱਕ ਆਪਣਾ ਚਿਹਰਾ ਪਿੱਛੇ ਛੱਡ ਦੇਂਦੇ ਨੇ। ਕਿੰਨੀ ਵਾਰ ਭੁਲੇਖਾ ਪੈਂਦਾ ਜਿਵੇਂ ਕੋਈ ਤੀਰਥ ਪਿੱਛਾ ਕਰ ਰਿਹਾ ਹੋਵੇ।

ਉਜੈਨ ਤਿੰਨ ਪਹਿਰ ਪਿੱਛੇ ਰਹਿ ਗਿਆ ਸੀ। ਬਹੁਤ ਸਾਰੇ ਛੋਟੇ ਪਿੰਡ ਆਏ। ਇਸ ਵਾਰੀ ਗਰਮੀਆਂ ਬਹੁਤ ਤਪੀਆਂ ਸਨ। ਸੂਰਜ ਸਿੱਧਾ ਤਾਲੂਏ ਉੱਪਰ ਵੱਜਦਾ ਸੀ। ਹੁਣ ਇਹ ਸ਼ੁਰੂ ਦੀ ਠੰਢ ਬਹੁਤ ਸੁਆਦਲੀ ਲੱਗ ਰਹੀ ਸੀ। ਦੁਪਹਿਰ ਦੀ ਗਜ਼ਾ ਲਈ ਉਹ ਰੁਕੇ ਨਹੀਂ ਸਨ। ਉਂਝ ਵੀ ਕਿਸੇ ਤੀਰਥ ਨੂੰ ਛੱਡਣ ਤੋਂ ਸਰੀਰ ਜ਼ਿਆਦਾ ਨਹੀਂ ਸੀ ਥੱਕਦਾ; ਸਿਰਫ਼ ਯਾਦਾਂ ਥਕਾਵਟ ਮਹਿਸੂਸ ਕਰਦੀਆਂ ਸਨ। ਉਹ ਉਜੈਨ ਤੋਂ ਚਤੌੜ ਤੇ ਅਜਮੇਰ ਵਿੱਚੋਂ ਦੀ ਹੁੰਦੇ ਹੋਏ ਮੱਥਰਾ ਪੁੱਜੇ ਸਨ। ਇੱਥੇ ਵੀ ਕਦੇ ਬੋਧੀ ਵਿਚਾਰਾਂ ਦੇ ਭਿਖਸ਼ੂਆਂ ਦੀਆਂ ਰੌਣਕਾਂ ਲੱਗਦੀਆਂ ਸਨ। ਹੁਣ ਇਹ ਵਿਸ਼ਨੂੰ ਮੱਤ ਦਾ ਕੇਂਦਰ ਸੀ। ਇਹ ਪੱਛਮੀ ਇਲਾਕਾ ਸੀ ਜਿਸ ਨੂੰ ਬ੍ਰਿਜ ਭੂਮੀ ਕਿਹਾ ਜਾਂਦਾ ਸੀ। ਜਿੱਥੇ ਕ੍ਰਿਸ਼ਨ ਦੇ ਜਨਮ ਸਥਾਨਾਂ ਦੀਆਂ ਬਹੁਤ ਸਾਰੀਆਂ ਯਾਦਗਾਰਾਂ ਸਨ। ਕਿਤੇ-ਕਿਤੇ ਮਹਿਮੂਦ ਗਜ਼ਨਵੀ ਦਾ ਢਾਹਿਆ ਖੰਡਰ ਹਾਲੇ ਖੜ੍ਹਾ ਸੀ। ਉਹ ਦੁਪਹਿਰ ਵੇਲੇ ਮੱਥਰਾ ਦੇ ਕੇਸ਼ਵ ਦੇਵਾ ਮੰਦਰ ਪਹੁੰਚੇ। ਮੰਦਰ ਦੀ ਇਮਾਰਤ ਕਾਫ਼ੀ ਛੋਟੀ ਸੀ। ਛੇਤੀ ਹੀ ਕੁੱਝ ਵੈਸ਼ਨੋ ਲੋਕ ਬਾਬੇ ਦੇ ਆਲ਼ੇ-ਦੁਆਲ਼ੇ ਬੈਠ ਸੁਆਲ ਕਰਨ ਲੱਗ ਪਏ ਸਨ। ਉਨ੍ਹਾਂ ਦੇ ਉੱਤਰ ਬਾਬੇ ਨੇ ਰਾਗ ਸਾਰੰਗ ਵਿੱਚ ਦਿੱਤੇ।

ਮਰਦਾਨੇ ਨੇ ਸਿਰ ਉੱਪਰ ਨਜ਼ਰ ਮਾਰੀ। ਚਿੱਟੇ ਤਲ ਉੱਤੇ ਉੱਪਰ ਤੈਰਦੇ ਬੱਦਲਾਂ ਦੇ ਗੋਹੜੇ ਜਿਵੇਂ ਲੱਸੀ ਉੱਪਰੋਂ ਬੀਬੀ ਨਾਨਕੀ ਮੱਖਣ ਉਤਾਰਦੀ ਸੀ। ਉਹਨੇ ਅੱਗੇ ਚੱਲਦੇ ਬਾਬੇ ਨੂੰ ਛੇੜਿਆ :

"ਹੁਣ ਤਾਂ ਬਹੁਤ ਦੇਰ ਹੋ ਗਈ ਏ ਬੀਬੀ ਨਾਨਕੀ ਨੂੰ ਮਿਲਿਆਂ...।"

"ਅਸੀਂ ਉਸ ਤਰਫ਼ ਹੀ ਜਾ ਰਹੇ ਹਾਂ...।"

"ਬਾਬਾ ਅੱਜ ਜਦੋਂ ਆਪਾਂ ਮਥਰਾ ਦੀਆਂ ਗਲੀਆਂ ਵਿੱਚ ਫਿਰ ਰਹੇ ਸਾਂ... ਤਾਂ ਮਾਖਣਿ ਚੋਰ ਦੀ ਅੰਮੀ ਬੜੀ ਯਾਦ ਆਈ।"

"ਮਾਂ ਦੀ ਯਾਦ ਵਿੱਚ ਕੋਈ ਪਰੇਸ਼ਾਨੀ ਨਹੀਂ ਹੋਣੀ ਚਾਹੀਦੀ ਮਰਦਾਨਿਆ...।"

"ਪਰ ਬਾਬਾ ਯਾਦਾਂ ਸਤਾਉਂਦੀਆਂ ਨੇ...।"

"ਯਾਦਾਂ ਨੂੰ ਗਿਆਨ ਵਿੱਚੋਂ ਦੀ ਗੁਜ਼ਰਨ ਦਿਆ ਕਰ ... ਵੇਖੀਂ ਭਿੱਜ ਕੇ ਕਿਹੋ ਜਹੀਆਂ ਨਿਕਲਣਗੀਆਂ।"

"ਬਾਬਾ ਇਸ ਵਾਰੀ ਤਾਂ ਸਫ਼ਰਾਂ ਨੇ ਕਿਸੇ ਨੂੰ ਵਾਰੀ ਹੀ ਨਹੀਂ ਆਉਣ ਦਿੱਤੀ...।" ਸਾਹਮਣੇ ਨਜ਼ਰ ਮਾਰੀ। ਪਹਾੜੀਆਂ ਝੁਕ ਕੇ ਅਸਮਾਨ ਅੱਗੇ ਓਟੀਏ ਵਾਂਗ ਖੜ੍ਹੀਆਂ ਸਨ। ਉਸ ਪਾਰ ਸ਼ਾਇਦ ਅੰਮੀ ਦੀ ਰਸੋਈ ਸੀ। ਮੋਢੇ 'ਤੇ ਲਟਕਦੀ ਰਬਾਬ ਦੀ ਜਗ੍ਹਾ ਬਦਲੀ।

ਮਜਨੂੰ ਦੇ ਟਿੱਲੇ 'ਤੇ ਸਿਜਦਾ ਕਰਦੇ ਲੋਕਾਂ ਨੇ ਦੋ ਦੀਵਾਨਿਆਂ ਨੂੰ ਮਜ਼ਾਰ ਵੱਲ ਗਾਉਂਦਿਆਂ ਵੇਖਿਆ।

ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥

ਦਿੱਲੀ ਤੋਂ ਚੱਲਦਿਆਂ ਅਗਲੇ ਦੋ ਦਿਨਾਂ ਵਿੱਚ ਉਹ ਅੱਠ ਪੜਾਵਾਂ ਰਾਹੀਂ ਪਾਣੀਪਤ ਪਹੁੰਚੇ। ਇਸ ਵਾਰੀ ਫ਼ਕੀਰ ਬੂਅਲੀ ਕਲੰਦਰ ਸ਼ੇਖ ਸਰਫ਼ਉ-ਦੀਨ ਦੀ ਮਜ਼ਾਰ 'ਤੇ ਟਿਕਾਣਾ ਕੀਤਾ। ਸ਼ਾਹ ਸਰਫ਼ ਦਾ ਮਜ਼ਾਰ ਸੂਫ਼ੀ ਫ਼ਕੀਰਾਂ ਨਾਲ ਭਰਿਆ ਪਿਆ ਸੀ। ਚੱਲਣ ਤੋਂ ਇੱਕ ਦਿਨ ਪਹਿਲਾਂ ਮਜ਼ਾਰ ਦੇ ਸੂਫ਼ੀ ਸ਼ੇਖ ਈਦੂਲ ਕਬੀਰ ਨਾਲ ਬੈਠਕ ਹੋਈ। ਉਹਦੇ ਚੇਲੇ ਉਹਨੂੰ 'ਸ਼ੇਖ ਟਟੀਹਰ' ਵੀ ਕਹਿ ਰਹੇ ਸਨ। ਉਹਦੇ ਕੀਤੇ ਸੁਆਲ ਪਹਿਲਾਂ ਵੀ ਅਨੇਕਾਂ ਵਾਰ ਸੁਣੇ ਸਨ। ਪਰ ਮਰਦਾਨੇ ਨੇ ਵੇਖਿਆ ਉਹ ਏਨੇ ਸਰਲ ਹੋ ਕੇ ਨਹੀਂ ਸੀ ਕੀਤੇ ਗਏ। ਪੁੱਛਣ ਲਈ ਕਿੰਨਾ ਸਰਲ ਹੋਣਾ ਚਾਹੀਦਾ ਇਹ ਉਸ ਚਿਹਰੇ ਦੀ ਝਲਕ ਤੋਂ ਦਿਸਦਾ ਸੀ।

"ਤੁਸੀਂ ਫ਼ਕੀਰੀ ਬਾਣੇ ਵਿੱਚ ਹੋ ... ਫਿਰ ਵੀ ਸਿਰ ਉੱਤੇ ਕੇਸ ਰੱਖ ਕੇ... ਘਰ ਬਾਰ ਵੀ ਛੱਡਿਆ... ਆਖ ਰਹੇ ਹੋ ਛੱਡਿਆ ਵੀ ਨਹੀਂ... ਤੁਸੀਂ ਕੌਣ ਫ਼ਕੀਰ ਹੋ?"

"ਫ਼ਕੀਰੀ ਮਨ ਦਾ ਮੰਨਣਾ ਹੈ... ਸਰੀਰ ਦਾ ਨਹੀਂ...।"

"ਤੁਹਾਡੀ ਕਫ਼ਨੀ ਕਿਸ ਮਜ਼ਹਬ ਦੀ ਹੈ?"

"ਕਫ਼ਨੀ ਤਾਂ ਜੁਗਤ ਹੈ ... ਜੁਗਤ ਦਾ ਇੱਕ ਹੀ ਮਜ਼ਹਬ ਹੁੰਦਾ ਏ ... ਸੱਚ...।"

"ਹੇ ਦਰਵੇਸ਼ ਤੇਰੇ ਨੰਗੇ ਪੈਰਾਂ ਦਾ ਕੀ ਪਹਿਰਾਵਾ ਹੈ?"

"ਜਿਵੇਂ ਧਰਤੀ ਉੱਤੇ ਨੰਗੇ ਪੈਰੀਂ ਉੱਗੇ ਬਿਰਛ ਖੜ੍ਹੇ ਰਹਿੰਦੇ ਨੇ ਤੇ ਸਹਿਜ ਸਧਾਰਣ ਰੀਤੀ ਧਾਰਨ ਕਰਦੇ ਨੇ... ਇਹੋ ਮੇਰੇ ਪੈਰਾਂ ਦਾ ਪਹਿਰਾਵਾ ਹੈ।"

"ਸਾਂਈ ਤੁਸੀਂ ਇੱਕ ਵਾਰ ਪੀਰ ਦੀ ਮਜ਼ਾਰ 'ਤੇ ਸਿਜਦਾ ਤਾਂ ਕਰਦੇ ਜਾਓ...।"

"ਹੁਣ ਤੱਕ ਸਿਜਦੇ ਵਿੱਚ ਹੀ ਹਾਂ...।"

"ਕੋਈ ਸਿਜਦੇ ਦੀ ਝਲਕ ਤਾਂ ਵਿਖਾਓ ...।"

"ਚਲ ਮਰਦਾਨਿਆਂ ਸਿਜਦਿਆਂ ਨੂੰ ਗਾਈਏ।"

ਤੂ ਸੁਲਤਾਨ ਕਹਾ ਹਉ ਮੀਆਂ ਤੇਰੀ ਕਵਨ ਵਡਾਈ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨਾ ਜਾਈ ॥
ਤੇਰੇ ਗੁਣ ਗਾਵਾ ਦੇਹ ਬੁਝਾਈ॥
ਜੈ ਸੱਚ ਮਹਿ ਰਹਾਉ ਰਜਾਈ॥

# ਕਾਂਡ :ਉਨੱਤੀਵਾਂ

ਦੇਸ ਪੰਜਾਬ ਦੇ ਪਹਿਲੇ ਪੜਾਅ ਉੱਤੇ ਮਰਦਾਨੇ ਨੇ ਕੰਠ ਕੀਤੇ ਫ਼ਰੀਦ ਦੇ ਸਲੋਕ ਰਬਾਬ ਦੀ ਸੰਗਤ ਨਾਲ ਗਾਏ। ਇਹ ਪੰਜਾਬ ਦੀ ਸਰਹੱਦ ਅੰਦਰ ਪਹਿਲਾ ਕੀਰਤਨ ਸੀ। ਕੋਲ ਬੈਠੇ ਬਾਬੇ ਨੇ ਅੱਖਾਂ ਖੋਹਲ ਉਹਦੀ ਪਿੱਠ ਪਲੋਸੀ। ਉਜਾੜ ਮੁੱਕ ਗਈ ਸੀ। ਅੱਗੇ ਹਰੀਆਂ-ਭਰੀਆਂ ਜੂਹਾਂ ਦਿਸਣ ਲੱਗ ਪਈਆਂ ਸਨ। ਅੱਸੂ ਦੇ ਅੰਤਲੇ ਦਿਨ ਸਨ। ਪੰਜਾਬ ਦੇ ਦਰਿਆ ਲਹਿ ਗਏ ਸਨ। ਜਿੱਥੇ ਨੇੜੇ-ਨੇੜੇ ਪਾਣੀ ਚੜ੍ਹਿਆ ਸੀ, ਉੱਥੇ ਸਿਰਫ਼ ਸਲ੍ਹਾਬ ਹੀ ਰਹਿ ਗਈ ਸੀ। ਵਗਦੇ ਪਾਣੀ ਨੀਵੇਂ ਹੋ ਗਏ ਸਨ। ਪਰ ਨਾਲ ਹੀ ਠੰਢੇ ਵੀ ਹੋ ਗਏ ਸਨ। ਲੰਘੀ ਬਰਸਾਤ ਨਾਲ ਧੋਤੇ ਨਦੀਆਂ, ਚੋਏ, ਚੋਈਆਂ ਦੇ ਤਲ ਹੁਣ ਧੁੱਪ ਸੇਕ ਰਹੇ ਸਨ। ਪੱਥਰਾਂ ਦੀ ਪਿੱਠ ਥੱਲੇ ਦੀ ਸਲ੍ਹਾਬ ਹੁਣ ਸੁੱਕ ਰਹੀ ਸੀ। ਆਪਣੇ ਨਾਲ ਲੈ ਕੇ ਆਈਆਂ ਨਦੀਆਂ ਓਪਰੀ ਮਿੱਟੀ ਦੀਆਂ ਪਰਤਾਂ ਨੂੰ ਤਲਾਂ ਦੀ ਮਿੱਟੀ ਨਾਲ ਸੁਕਾ ਰਹੀਆਂ ਸਨ। ਸਿਰ ਉੱਤੇ ਉੱਠਦੇ ਰੰਗ-ਬਰੰਗੇ ਸਿਆਲੂ ਬੱਦਲ ਦੁਪਹਿਰ ਤੱਕ ਅਸਮਾਨ ਵਿੱਚੋਂ ਗਾਇਬ ਹੋ ਜਾਂਦੇ। ਪਰ ਰਾਹੀਆਂ ਦੀਆਂ ਗੱਲਾਂ ਹੁਣ ਪੂਰੀਆਂ ਸਮਝ ਆ ਰਹੀਆਂ ਸਨ। ਹੁਣੇ ਉਹ ਇੱਕ ਛੋਟੇ ਜਹੇ ਪੇਂਡੂ ਮੇਲੇ ਵਿੱਚ ਦੀ ਲੰਘੇ ਸਨ। ਹਿਰਦੇ ਤੋਂ ਬਿਨਾਂ ਨੱਚਦੀਆਂ ਕਾਠ ਦੀਆਂ ਪੁਤਲੀਆਂ ਦੇ ਇਸ਼ਾਰੇ ਮਰਦਾਨੇ ਨੂੰ ਬੜੇ ਭਾਵਹੀਨ ਜਾਪੇ...। ਉਹ ਕਿੰਨੀ ਦੇਰ ਅਸਮਾਨ ਉੱਪਰ ਇੱਕ ਪੰਛੀ ਨੂੰ ਖੁੱਲ੍ਹੇ ਪੰਖ ਛੱਡ ਜ਼ਮੀਨ ਵੱਲ ਖੁੱਲ੍ਹ ਲੈਂਦਿਆਂ ਵੇਖਦਾ ਰਿਹਾ। ਅਜਿਹੇ ਪੰਛੀ ਦਿਸੇ ਤਾਂ ਪਹਿਲਾਂ ਵੀ ਬਹੁਤ ਸਨ; ਪਰ ਅੱਜ ਜ਼ਮੀਨ ਵੱਲ ਉਤਰਦੇ ਬੜੇ ਚੰਗੇ ਲੱਗ ਰਹੇ ਸਨ। ਅਜਿਹੀਆਂ ਲੰਬੀਆਂ ਉਡਾਣਾਂ ਭਰਨ ਤੋਂ ਬਾਅਦ ਉਹਨੇ ਵੀ ਹੁਣ ਤਲਵੰਡੀ ਉੱਤੇ ਉਤਰਨਾ ਸੀ।

ਪਾਣੀਪੱਤ ਤੋਂ ਉਹ ਥਾਨੇਸਰ ਪਹੁੰਚੇ। ਥਾਨੇਸਰ ਤੋਂ ਅਗਲੀ ਰਾਤ ਇੱਕ ਮੂਰਤੀ ਤਰਾਸ਼ ਕੋਲ ਕੱਟੀ। ਉਹ ਦੇਰ ਰਾਤ ਤੱਕ ਬਾਬੇ ਨਾਲ ਗੱਲਾਂ ਕਰਦਾ ਰਿਹਾ। ਜਦੋਂ ਮਰਦਾਨੇ ਦੀ ਸਵੇਰੇ ਜਾਗ ਖੁੱਲ੍ਹੀ ਤਾਂ ਬੁੱਤ ਤਰਾਸ਼ ਨੇ ਇੱਕ ਵੱਡੇ ਪੱਥਰ ਵੱਲ ਇਸ਼ਾਰਾ ਕਰਕੇ ਕਿਹਾ:

"ਤੂੰ ਤਾਂ ਰਾਤ ਸੌਂ ਗਿਆ ਸੀ... ਆ ਪੱਥਰ ਵੇਖ ਇਹਦੇ ਚੋਂ ਤੈਨੂੰ ਤਰਾਸ਼ਣਾ ਏਂ।"

ਮਰਦਾਨੇ ਨੇ ਧਿਆਨ ਨਾਲ ਉਸ ਬਿਰਧ ਵੱਲ ਵੇਖਿਆ।

"ਲਹੌਰ ਦੇ ਵੇਸਵਾ ਮੰਦਰ ਵਿੱਚ ਉਹ ਅਧੂਰਾ ਬੁੱਤ ਤੂੰ ਹੀ ਛੱਡ ਕੇ ਆਇਆਂ...?"

"ਹਾਂ... ਮੇਰੇ ਬੁੱਤ ਉੱਤੋਂ ਜੇ ਕੁੱਤੇ ਉੱਤੇ ਬੈਠੀ ਘੁੱਗੀ ਉੱਡ ਜਾਂਦੀ ਤਾਂ ਮੇਰੇ ਕੋਲ ਕੀ ਬਚਣਾ ਸੀ।"

"ਕਦੇ-ਕਦੇ ਬੁੱਤਾਂ ਨੂੰ ਤਰਾਸ਼ਦੇ ਸੰਗੀਤ ਨੂੰ ਵੀ ਵਰਤ ਕੇ ਵੇਖ ਲੈਣਾ...।"

"ਰਾਤ ਇਹੋ ਪੁੱਛਦਾ ਰਿਹਾ ਪੁਰਖਿਆਂ ਕੋਲੋਂ ...।"

ਥਾਨੇਸਰ ਤੋਂ ਸੰਗਰੂਰ ਵੱਲ ਜਾਂਦੇ ਰਸਤੇ ਵਿੱਚ ਉਹ ਕਾਫ਼ੀ ਦੂਰ ਤੱਕ ਉਨ੍ਹਾਂ ਨਾਲ ਤੁਰਦਾ ਗਿਆ।

"ਬਜ਼ੁਰਗੋ ਹੁਣ ਤੁਸੀਂ ਮੁੜ ਜਾਓ ...।" ਮਰਦਾਨੇ ਨੇ ਕਿਹਾ।

"ਮੈਂ ਤਾਂ ਪਿੱਛੇ ਬੁੱਤ ਹੀ ਛੱਡ ਕੇ ਆਇਆਂ; ਉਹ ਆਪਣੀ ਜਗ੍ਹਾ ਤੋਂ ਉੱਠ ਨਹੀਂ ਸਕਦੇ।"

ਜਦੋਂ ਉਹ ਰੁਕਿਆ ਤਾਂ ਕਾਫ਼ੀ ਦੇਰ ਰੁਕਿਆ ਹੀ ਰਿਹਾ। ਮਰਦਾਨੇ ਨੇ ਕਈ ਵਾਰ ਪਿੱਛੇ ਮੁੜ ਕੇ ਵੇਖਿਆ। ਦੂਜੇ ਦਿਨ ਜਦੋਂ ਉਹ ਤਖ਼ਤੂਪੁਰਾ ਪਹੁੰਚੇ ਤਾਂ ਦੁਪਹਿਰ ਹੋ ਚੁੱਕੀ ਸੀ। ਪੱਤਣ ਉੱਤੇ ਬੇੜੀ ਵੇਖਣ ਗਿਆ ਮਰਦਾਨਾ ਕਿੰਨੀ ਦੇਰ ਸਤਲੁਜ ਦੇ ਕੰਢੇ ਧੋਤੇ ਹੋਏ ਰੇਤੇ ਉੱਤੇ ਤੁਰਦਾ ਰਿਹਾ। ਬਰਸਾਤਾਂ ਦੇ ਪਾਣੀਆਂ ਨਾਲ ਧੋਤੇ ਹੋਏ ਕਿਨਾਰੇ ਉਹਨੂੰ ਹਮੇਸ਼ਾ ਚੰਗੇ ਲੱਗਦੇ ਸਨ। ਕੰਢੇ ਉੱਤੇ ਬੇੜੀ ਖੜ੍ਹੀ ਸੀ ਪਰ ਅੱਜ ਮਲਾਹ ਨਹੀਂ ਸੀ ਆਇਆ। ਅੱਜ ਦੀ ਰਾਤ ਇੱਥੇ ਹੀ ਕੱਟਣੀ ਪੈਣੀ ਸੀ। ਬਾਰ੍ਹਾਂ ਸਾਲ ਬਾਅਦ ਅੱਜ ਥੋੜ੍ਹੀ ਅੱਗੇ ਜਾਣ ਦੀ ਕਾਹਲੀ ਸੀ। ਇਸ ਇੱਛਾ ਨੇ ਸੁਲਤਾਨਪੁਰ ਤੋਂ ਹੋ ਕੇ ਤਲਵੰਡੀ ਪਹੁੰਚਣਾ ਸੀ। ਬਰੇਤੀ 'ਤੇ ਖੜ੍ਹ ਕੇ ਉਹ ਉਤਰੇ ਪਾਣੀ ਵਾਲੇ ਕਿਨਾਰਿਆਂ ਦੇ ਵਗਦੇ ਪਾਣੀ ਵੱਲ ਝੁਕਆ ਵੇਖਦਾ ਰਿਹਾ। ਉਹਨੇ ਉਹ ਕਾਲ਼ੇ ਪੈ ਗਏ ਪੱਥਰ ਵੀ ਵੇਖੇ ਜਿਨ੍ਹਾਂ ਉੱਪਰੋਂ ਲੰਘੇ ਪਾਣੀਆਂ ਦੇ ਸਫ਼ਰਾਂ ਨੇ ਰਸਤਾ ਮੰਗਿਆ ਸੀ। ਰਬਾਬ ਵਜਾਉਣ ਨੂੰ ਜੀਅ ਕੀਤਾ। ਪਰ ਰਬਾਬ ਉਹ ਬਾਬੇ ਕੋਲ ਛੱਡ ਆਇਆ ਸੀ। ਜਦੋਂ ਉਹ ਵਾਪਸ ਪਹੁੰਚਿਆ ਤਾਂ ਕੁੱਝ ਲੋਕਾਂ ਵਿਚਕਾਰ ਬੈਠਾ ਬਾਬਾ ਰਬਾਬ ਵਜਾ ਰਿਹਾ ਸੀ। ਬੇੜੀ ਉੱਤੇ ਮਲਾਹ ਨਹੀਂ ਸੀ; ਇਹ ਦੱਸਣਾ ਹੀ ਭੁੱਲ ਗਿਆ।

ਦਰਵਾਜ਼ਾ ਖੁੱਲ੍ਹਾ ਸੀ। ਟਹਿਲਣ ਨੇ ਹੈਰਾਨੀ ਨਾਲ ਵੇਖਿਆ। ਵਿਹੜੇ ਵਿੱਚ ਬੈਠੀ ਮਾਲਕਣ ਦੇ ਕਦਮਾਂ ਵੱਲ ਕੌਣ ਫ਼ਕੀਰ ਝੁਕ ਰਿਹਾ ਹੈ? ਅੱਧ ਵਿਚਕਾਰ ਰੋਕ ਉਹਨੂੰ ਗਲ਼ ਲਾਉਣ ਲਈ ਮਾਲਕਣ ਖੜ੍ਹੀ ਹੋ ਗਈ।

"ਮੈਨੂੰ ਆਉਂਦਾ ਤਾਂ ਵੇਖ ਲੈਣ ਦੇਂਦਾ।" ਮਰਦਾਨੇ ਨੇ ਮੌਕਾ ਵੇਖ ਪੂਰੇ ਕਦਮਾਂ ਨੂੰ ਛੋਹਿਆ। ਬਾਬੇ ਦੇ ਗਲ਼ ਲੱਗੀ; ਉਹਦੀ ਇੱਕ ਅੱਖ ਮਰਦਾਨੇ ਵੱਲ ਝੁਕੀ ਤੇ ਗਲਵਕੜੀ ਦਾ ਇੱਕ ਹੱਥ ਛੱਡ ਉਹਦਾ ਸਿਰ ਪਲੋਸਿਆ। ਫਿਰ ਨਾਨਕੀ ਨੇ ਬਾਹੋਂ ਫੜ੍ਹ ਸਿਰੀ ਚੰਦ ਨੂੰ ਬਾਬੇ ਅੱਗੇ ਕੀਤਾ :

"ਸਾਂਈ ਵੱਲ ਰਹੋ ...।" ਬਾਬੇ ਨੇ ਇੱਕ ਵਾਰ ਉਹਦੇ ਸਿਰ ਉੱਤੇ ਹੱਥ ਰੱਖਿਆ।

ਪਤਾ ਨਹੀਂ ਕਿਉਂ ਨਾਨਕੀ ਸਾਹਮਣੇ ਬਾਬਾ ਗਲ਼ ਦੀਆਂ ਮਾਲ਼ਾਂ ਨੂੰ ਉਤਾਰਨ ਲੱਗ ਪੈਂਦਾ ਏ? ਮਰਦਾਨੇ ਵੇਖਿਆ ਮਾਲ਼ਾ ਦਾ ਇੱਕ ਵੱਡਾ ਗੁੱਛਾ ਉਤਾਰ ਬਾਬੇ ਨੇ ਰਬਾਬ ਉੱਪਰ ਰੱਖ ਦਿੱਤਾ। ਨਾਨਕੀ ਅੰਦਰੋਂ ਇੱਕ ਥਾਲ਼ ਚੁੱਕ ਲਿਆਈ।

"ਇਸ ਥਾਲ਼ ਵਿੱਚ ਰੱਖ ਦਿਉ ਦੋਵੇਂ ਆਪੋ ਆਪਣੀਆਂ... ।"

ਜਿਸ ਤਰ੍ਹਾਂ ਨਾਨਕੀ ਉੱਚੀ-ਉੱਚੀ ਹੱਸਦੀ ਖ਼ੁਸ਼ੀ ਜ਼ਾਹਰ ਕਰ ਰਹੀ ਸੀ; ਉਹਨੂੰ ਸੁਣ ਕੁੱਝ ਗੁਆਂਢਣਾਂ ਵੀ ਆ ਪਹੁੰਚੀਆਂ ਸਨ। ਨੌਕਰ ਕਿਲ੍ਹੇ ਵਿੱਚ ਜੈਰਾਮ ਨੂੰ ਸੁਨੇਹਾ ਦੇ ਆਇਆ ਸੀ। ਰਸੋਈ ਵਿੱਚ ਟਹਿਲਣਾਂ ਜਲਦੀ-ਜਲਦੀ ਪਕਵਾਨਾਂ ਦੀਆਂ ਤਿਆਰੀਆਂ ਕਰ ਰਹੀਆਂ ਸਨ। ਪੂਰੇ ਵਿਹੜੇ ਵਿੱਚ ਚਹਿਲ-ਪਹਿਲ ਹੋ ਗਈ ਸੀ।

ਥੋੜ੍ਹੀ ਦੇਰ ਬਾਅਦ ਜੈਰਾਮ ਦਾ ਘੋੜਾ ਵੀ ਆ ਪਹੁੰਚਿਆ ਸੀ। ਆਲ਼ੇ-ਦੁਆਲ਼ੇ ਦੇ ਲੋਕ ਵੀ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਸਿਆਲ ਦੀ ਦੁਪਹਿਰ ਸੀ; ਧੁੱਪ ਵਿੱਚ ਖੜ੍ਹਨਾ ਚੰਗਾ ਲੱਗ ਰਿਹਾ ਸੀ। ਲੋਕੀਂ ਗੱਲਾਂ ਕਰ ਰਹੇ ਸਨ :

"ਉਹ ਫ਼ਕੀਰ ਫਿਰ ਮੁੜ ਆਇਆ... ਜਿਸਨੇ ਬਾਰ੍ਹਾਂ ਸਾਲ ਪਹਿਲਾਂ ਮੋਦੀਖਾਨੇ ਵਿੱਚ ਲਹਿਰਾਂ ਲਾਈਆਂ ਸਨ।"

ਸਭ ਤੋਂ ਪਹਿਲਾਂ ਮਰਦਾਨੇ ਦਾ ਮੋਦੀਖਾਨੇ ਨੂੰ ਵੇਖਣ ਲਈ ਜੀਅ ਕੀਤਾ। ਬਹੁਤ ਹੀ ਗ਼ਰੀਬ ਲੋਕ ਅੰਨ ਦੀ ਵਿੱਥ 'ਤੇ ਖੜ੍ਹੇ ਸਨ। ਉਹ ਬਾਹਰੋਂ ਆਏ ਸਾਉਣੀ ਦੇ ਅਨਾਜ ਨੂੰ ਊਠਾਂ ਉੱਪਰੋਂ ਉਤਰਦਾ ਵੇਖ ਰਹੇ ਸਨ। ਗੱਲਾਂ ਇੱਥੇ ਵੀ ਬਾਬੇ ਦੇ ਆਉਣ ਦੀਆਂ ਹੀ ਹੋ ਰਹੀਆਂ ਸਨ, "ਉਹ ਫ਼ਕੀਰ ਫਿਰ ਮੁੜ ਆਇਆ...?"

ਮਰਦਾਨਾ ਚੁੱਪਚਾਪ ਖੜ੍ਹਾ ਰਿਹਾ। ਕਿੰਨੇ ਸਾਲਾਂ ਬਾਅਦ ਉਹਨੇ ਮੋਦੀਖਾਨੇ ਲਈ ਫਿਰ ਪਹਿਲਾਂ ਵਾਂਗ ਹੋਣ ਲਈ ਦੁਆ ਕੀਤੀ। ਇੱਕ ਬਹੁਤ ਹੀ ਗ਼ਰੀਬ ਬੰਦਾ ਉਹਦੇ ਕੋਲ ਆਇਆ :

"ਵੇਖ ਮੋਦੀਖਾਨੇ ਵਿੱਚ ਅਨਾਜਾਂ ਦੇ ਭੰਡਾਰ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਨੇ ਪਰ ਨਾਨਕ ਵਾਂਗ ਵੰਡਦਾ ਕੋਈ ਨਹੀਂ...।" ਉਹਨੂੰ ਵੇਖ ਇੱਕ ਜਣਾ ਹੋਰ ਆਇਆ:

"ਆਪਣੇ ਸਾਂਈ ਨੂੰ ਕਹੀਂ ਇੱਕ ਵਾਰ ਮੋਦੀਖਾਨੇ ਫੇਰਾ ਪਾ ਜਾਵੇ..."

ਅਜਿਹੀਆਂ ਗੱਲਾਂ ਸੁਣਦਾ ਉਹ ਵਾਪਸ ਨਾਨਕੀ ਦੇ ਘਰ ਵੱਲ ਮੁੜ ਪਿਆ।

ਵਿਹੜੇ ਵਿੱਚ ਸਿਰੀ ਚੰਦ ਦਾ ਹੱਥ ਫੜੀ ਨਾਨਕੀ ਗੁਣਗੁਣਾ ਰਹੀ ਸੀ। ਉਹਦੀ ਦਰਵਾਜ਼ੇ ਵੱਲ ਪਿੱਠ ਸੀ।

"ਹੁਣ ਤਾਂ ਪਿਤਾ ਜੀ ਆ ਗਏ ਨੇ... ਭੂਆ ਜੀ ਅੱਜ ਕੋਈ ਹੋਰ ਗੀਤ ਸੁਣਾਉ।" ਸ੍ਰੀ ਚੰਦ ਨੇ ਕਿਹਾ।

"ਅਸੀਂ ਦੁਨਿਆਵੀ ਲੋਕ ਹਾਂ... ਹੱਥ ਔਲਾਦ ਦਾ ਹੀ ਫੜਦੇ ਹਾਂ... ਉਨ੍ਹਾਂ ਦੋਵਾਂ ਵਾਂਗ ਥੋੜ੍ਹੀ ਖਲਕਤ ਦੀ ਬਾਂਹ ਫੜ ਸਕਦੇ ਹਾਂ।" ਪਿੱਠ ਪਿੱਛੇ ਖੜ੍ਹੇ ਮਰਦਾਨੇ ਨੂੰ ਆਪਣਾ ਰੁਤਬਾ ਸੁਣ ਘੁਮੇਰ ਆ ਗਈ। ਉਹ ਭੈਣ ਦੀ ਦੇਹਲੀ ਅੰਦਰ ਡਿੱਗਣਾ ਵੀ ਨਹੀਂ ਸੀ ਚਾਹੁੰਦਾ। ਦਿਸਣ ਲਈ ਉਹਨੇ ਕੁੱਝ ਕਦਮ ਨਾਨਕੀ ਵੱਲ ਪੁੱਟੇ।

"ਵੱਡੇ ਵੀਰ ਹੁਣ ਵੀਰ ਘਰ ਨਹੀਂ ਹੈ; ਤੂੰ ਮੈਨੂੰ ਇਕੱਲੀ ਰਬਾਬ ਵਜਾ ਕੇ ਵਿਖਾ... ਵੇਖਾਂ ਵੀਰ ਕੀ ਸੁਣਦਾ ਰਹਿੰਦਾ ਏ ਮਰਦਾਨੇ ਕੋਲੋਂ...।"

"ਮੈਨੂੰ ਪਤਾ ਬੀਬੀ... ਮੇਰੇ ਸਾਂਈ ਦੀ ਭੈਣ ਬਣ ਕੇ ਜੀਣਾਂ ਸੌਖਾ ਨਹੀਂ ਹੈ।"

"ਤੂੰ ਮੈਨੂੰ ਬਹੁਤਾ ਨਾ ਵਡਿਆ... ਮੈਂ ਭੈਣ ਦੀ ਤ੍ਰਿਸ਼ਨਾ ਤੋਂ ਦੂਰ ਨਹੀਂ ਜਾਣਾ।" ਉਹਨੇ ਮੁਸਕਰਾ ਕੇ ਮਰਦਾਨੇ ਵੱਲ ਵੇਖਿਆ:

"ਮੈਂ ਦੋ ਭਾਈਆਂ ਦੀ ਭੈਣ ਹਾਂ... ਬਾਕੀ ਮੋਹ ਉੱਪਰ ਛੱਡ ਦੇ...।" ਫਿਰ ਉਹ ਇੱਕੋ ਮੰਜੇ 'ਤੇ ਬੈਠੇ ਗੱਲਾਂ ਕਰਦੇ ਰਹੇ। ਬਾਬੇ ਨੂੰ ਕੁੱਝ ਲੋਕ ਬਾਹਰ ਸਤਸੰਗ ਲਈ ਲੈ ਗਏ ਸਨ। ਸ੍ਰੀ ਚੰਦ ਸਭ ਕੁੱਝ ਚੁੱਪਚਾਪ ਕੋਲ ਖੜ੍ਹਾ ਸੁਣਦਾ ਰਿਹਾ।

"ਬਚਪਨ ਵਿੱਚ ਇੱਕ ਵਾਰ ਤੈਨੂੰ ਤਾਂ ਸੋਝੀ ਹੋਣੀ ਏ... ਜਦ ਵੀਰ ਹਰ ਚੀਜ਼ ਨੂੰ ਏਦਾਂ ਚੁੱਕਦਾ ਸੀ ਜਿਵੇਂ ਵੱਜਦੀ ਹੋਵੇ... ਇਹ ਉਹ ਦਿਨ ਸਨ ਜਦੋਂ ਉਹ ਪਹਿਲੇ ਲਫ਼ਜ਼ ਹਾਲੇ ਬੋਲਣ ਹੀ ਲੱਗਿਆ ਸੀ।"

"ਬੀਬੀ ਉਦੋਂ ਮੈਨੂੰ ਅੰਮੀ ਜ਼ਿਆਦਾ ਨੇੜੇ ਨਹੀਂ ਸੀ ਜਾਣ ਦੇਂਦੀ... ਬੇਦੀਆਂ ਦੀ

ਸੁੱਚ ਚੇਤੇ ਕਰਾਉਂਦੀ ਰਹਿੰਦੀ ਸੀ।"

"ਅੰਮੀ ਨੂੰ ਕੀ ਪਤਾ ਸੀ ਕਿ ਬੇਦੀਆਂ ਦੀ ਸੁੱਚ ਦਾ ਪਹਿਰੇਦਾਰ ਇਹਨੇ ਹੀ ਬਣਨਾ...।"

"ਬੀਬੀ ਇਸ ਤਰ੍ਹਾਂ ਨਾ ਬੋਲ... ਮੇਰਾ ਰੁਤਬਾ ਹਾਲੇ ਵੀ ਮਰਾਸੀ ਦਾ ਹੀ ਹੈ।"

"ਵੱਡੇ ਵੀਰ ਤੇ ਛੋਟੇ ਵੀਰ ਵਿੱਚ ਕੀ ਰਿਸ਼ਤਾ ਹੈ; ਇਹ ਤਾਂ ਨਾਨਕੀ ਵੀ ਨਹੀਂ ਬਦਲ ਸਕਦੀ।" ਮਰਦਾਨਾ ਚੁੱਪ ਹੋ ਗਿਆ।

"ਚੱਲ ਮੂੰਹ ਚੁੱਕ ਉਤਾਂਹ... ਭੈਣਾਂ ਅੱਗੇ ਨਹੀਂ ਰੋਈਦਾ... ਮੈਨੂੰ ਵੇਖ ਮੈਂ ਤੁਹਾਨੂੰ ਫਿਰ ਜਾਂਦਿਆਂ ਵੇਖਣਾ...।"

ਸੁਲਤਾਨਪੁਰ ਵਿੱਚ ਫ਼ੈਲਦੀ ਖ਼ਬਰ ਦੂਰ ਤੱਕ ਫ਼ੈਲ ਗਈ ਸੀ। ਬਹੁਤ ਸਾਰੇ ਲੋਕ, ਫ਼ਕੀਰ, ਸਾਧ ਅਕਸਰ ਨਾਨਕੀ ਦੇ ਦਰ 'ਤੇ ਆ ਕੇ ਦਿਨ ਭਰ ਪੁੱਛਦੇ ਰਹਿੰਦੇ। ਕੱਲ੍ਹ ਸ਼ਾਮ ਤੋਂ ਬਾਬੇ ਨੇ ਘਰ ਦੇ ਸਾਹਮਣੇ ਬਰੋਟੇ ਥੱਲੇ ਆਪਣਾ ਡੇਰਾ ਜਮਾ ਲਿਆ ਸੀ। ਅੱਜ ਦੁਪਹਿਰ ਦੀ ਰੋਟੀ ਵੀ ਮਰਦਾਨਾ ਉੱਥੇ ਹੀ ਲੈ ਕੇ ਗਿਆ ਸੀ। ਅੱਜ ਸਵੇਰੇ ਮੈਲਸੀਂਏ ਤੋਂ ਭਗੀਰਥ ਵੀ ਆ ਪਹੁੰਚਿਆ ਸੀ। ਦਿਨੇ ਜੈ ਰਾਮ ਵੀ ਹੁਣ ਕਈ ਵਾਰ, ਘਰ ਚੱਕਰ ਲਾਉਣ ਆ ਜਾਂਦਾ। ਸਤਸੰਗ ਲਈ ਅੰਨ ਦੁੱਧ ਦੇ ਲੰਗਰ ਤੋਂ ਉਹਨੇ ਕੁੱਝ ਨਹੀਂ ਕਿਹਾ। ਰੋਜ਼ਾਨਾ ਰਾਤ ਨੂੰ ਕੀਰਤਨ ਸਮੇਂ ਨਾਨਕੀ ਦੇ ਘਰ ਤੱਕ ਸਾਰੀ ਜਗ੍ਹਾ ਭਰ ਜਾਂਦੀ। ਇੱਕ ਦਿਨ ਸਵੇਰੇ ਕੀਰਤਨ ਤੋਂ ਬਾਅਦ ਜਦੋਂ ਮਰਦਾਨਾ ਘਰ ਆਇਆ ਤਾਂ ਦੇਹਲ਼ੀ ਦੇ ਦੋਵੇਂ ਪਾਸੇ ਚੋਇਆ ਤੇਲ ਵੇਖਿਆ। ਡਿਉਢੀ ਵਿੱਚ ਨਾਨਕੀ ਖੜ੍ਹੀ ਸੀ।

"ਵੀਰ ਨੂੰ ਤਲਵੰਡੀ ਦੇ ਬਾਹਰ ਨਾ ਬੈਠਣ ਦੇਵੀਂ... ਭਾਬੀ ਕੋਲ਼ ਛੱਡ ਕੇ ਆਵੀਂ।"

"ਬੀਬੀ... ਸਾਂਈ ਨੂੰ ਤੋਰਨਾਂ ਮੇਰੇ ਵੱਸ ਹੈ? ਤੂੰ ਇੱਕ ਮਰਾਸੀ ਨੂੰ ਹੀ ਕਿਉਂ ਕਹਿ ਰਹੀ ਏਂ?"

"ਜੇ ਤੂੰ ਮੈਨੂੰ ਮਰਾਸੀ ਲੱਗੇ ਤਾਂ ਏ ਨਾ। ਤੇਰੇ ਬਿਨਾਂ ਉਹਨੂੰ ਕੋਈ ਹੋਰ ਰੋਕ ਸਕਦਾ?... ਲੈ ਸੱਚ ਦੱਸੀਂ...?"

"ਭੈਣ ਉਦੋਂ ਮੈਂ ਪਹਿਲਾਂ ਕੁੱਝ ਸੋਚ ਕੇ ਥੋੜ੍ਹੀ ਰੱਖਿਆ ਹੁੰਦੈ... ਬੇਫਿਕਰੀ ਵਿੱਚ ਬੋਲ ਪੈਂਦਾ ਹਾਂ... ਜੋ ਵੀ ਯਾਦ ਆਉਂਦਾ।"

"ਚਲ ਫਿਰ ਉਸ ਤਰ੍ਹਾਂ ਆ ਜਿਵੇਂ ਰਬਾਬ ਖਰੀਦਣ ਵੇਲੇ ਆਇਆ ਸੀ।"

"ਉਦੋਂ ਤਾਂ ਮੈਂ ਸਵਾਲੀ ਬਣਕੇ ਆਇਆ ਸੀ।" ਮਰਦਾਨਾ ਉੱਚੀ-ਉੱਚੀ ਹੱਸਿਆ।

"ਅੱਜ ਮੈਂ ਸਵਾਲੀ ਹਾਂ...।"

"ਨਾ ਹੁਣ ਤੂੰ ਕਿਉਂ ਅੱਖਾਂ ਭਰ ਆਇਆ ?... ਵੇ ਕਾਹਦਾ ਮਰਾਸੀ ਏਂ; ਲੋਕਾਂ ਨੂੰ ਹਸਾਉਣ ਦੀ ਜਗ੍ਹਾ ਅੱਥਰੂ ਵਿਖਾਉਣ ਲੱਗ ਪੈਂਦਾ...।"

"ਇੱਕ ਤਾਂ ਤੁਸੀਂ ਦੋਵੇਂ ਭੈਣ ਭਾਈ...।" ਉਹ ਕੁੱਝ ਹੋਰ ਕਹਿੰਦਾ; ਦਰਵਾਜ਼ੇ ਅੰਦਰ ਬਾਬਾ ਆਉਂਦਾ ਦਿਸਿਆ।

"ਅਸੀਂ ਦੋਵੇਂ ਤੈਨੂੰ ਇੱਕ ਗੱਲ ਕਹੀਏ...।" ਨਾਨਕੀ ਕੁੱਝ ਹੋਰ ਕਹਿੰਦੀ ਬਾਬੇ ਨੇ 'ਹਾਂ' ਦੀ ਜ਼ੁੰਮੇਵਾਰੀ ਨਾਲ਼ ਸਿਰ ਝੁਕਾ ਲਿਆ।

ਦੂਰ ਕਿਸੇ ਮੰਦਰ ਦੇ ਸੰਖ ਦੀ ਆਵਾਜ਼ ਸੁਣੀ। ਖ਼ਤਮ ਹੁੰਦੀ ਰਾਤ ਨਾਲ ਚੰਨ ਚਾਨਣੀ ਵੱਧ ਰਹੀ ਸੀ। ਘਰ ਦੇ ਸਾਹਮਣੇ ਵਾਲੇ ਖੂਹ ਉੱਤੇ ਬਾਬਾ ਇਸ਼ਨਾਨ ਕਰਦਾ ਦਿਸ ਰਿਹਾ ਸੀ। ਆਪ ਮਰਦਾਨਾ ਪਹਿਲਾਂ ਨਹਾ ਚੁੱਕਾ ਸੀ। ਦਲਾਨ ਵਿੱਚ ਬਲਦੇ ਦੋ ਛੋਟੇ ਦੀਵਿਆਂ ਸਾਹਮਣੇ ਨਾਨਕੀ ਸਫ਼ਰਾਂ ਲਈ ਸਮਾਨ ਇਕੱਠਾ ਕਰਦੀ ਨਾਲ-ਨਾਲ ਮਰਦਾਨੇ ਨੂੰ ਦੱਸਦੀ ਵੀ ਜਾਂਦੀ ਸੀ :

"ਆਹ ਮੈਂ ਪਿੱਤਲ ਦੀ ਨਵੀਂ ਦੁਆਤ ਵਿੱਚ ਸਿਆਹੀ ਘੋਲ ਕੇ ਰੱਖ ਦਿੱਤੀ ਏ... ਕਲਮ ਉਹ ਆਪੇ ਘੜ ਲਵੇਗਾ।" ਤਾਜ਼ੀ ਪੱਕਦੀ ਰੋਟੀ ਦੀ ਖ਼ੁਸ਼ਬੋ ਵੀ ਆ ਰਹੀ ਸੀ।

"ਇਹ ਸਰਦੀਆਂ ਦੇ ਚੋਗੇ ਨੇ... ਮੈਂ ਕਈ ਵਾਰ ਸੋਚਿਆ ਪੁਰਾਣਾ ਮੇਚ ਏ, ਪਤਾ ਨਹੀਂ ਵੀਰ ਲਿੱਸੇ ਹੋ ਗਏ ਹੋਣਗੇ?" ਮਰਦਾਨੇ ਨੇ ਦੋਵਾਂ ਚਿਰਾਗਾਂ ਵਿਚਕਾਰ ਖੜ੍ਹੀ ਭੈਣ ਨੂੰ ਵੇਖਿਆ। ਭੈਣਾਂ ਦੀਆਂ ਨੁਹਾਰਾਂ ਪਤਾ ਨਹੀਂ ਕਦੋਂ 'ਨਾਨਕੀ' ਹੋ ਜਾਂਦੀਆਂ ਨੇ। ਹੁਣ ਚੁੱਪ ਨਾ ਰਿਹਾ ਗਿਆ।

"ਛੋਟੀ ਬੀਬੀ ਨੇ ਵੇਖਕੇ ਪਛਾਣ ਲੈਣਾ ਕਿ ਵੱਡੀ ਬੀਬੀ ਕੋਲੋਂ ਹੋ ਕੇ ਆਏ ਨੇ...।" ਉਹ ਮੁਸਕਰਾ ਕੇ ਅੰਦਰ ਚਲੀ ਗਈ। ਵਿਹੜੇ ਵਿੱਚ ਇਸ਼ਨਾਨ ਕਰਕੇ ਆਉਂਦਾ ਮੁਸਕਰਾਉਂਦਾ ਬਾਬਾ ਦਿਸਿਆ। ਬਿਨਾਂ ਚੋਗੇ ਤੋਂ ਵੀ ਬਾਬਾ ਕਿੰਨਾ ਸੋਹਣਾ ਲਗ ਰਿਹਾ ਸੀ। ਨਾਨਕੀ ਦੇਹਲੀ ਤੋਂ ਬਾਹਰ ਪਿੱਪਲ ਤੱਕ ਛੱਡਣ ਆਈ। ਹਾਲੇ ਲੋਕ ਘਰੋਂ ਬਾਹਰ ਨਹੀਂ ਸੀ ਨਿਕਲੇ। ਚੰਨ ਚਾਨਣੀ ਸੀ; ਜਾਂਦੀਆਂ ਪਿੱਠਾਂ ਕਾਫ਼ੀ ਦੂਰ ਤੱਕ ਦਿਸਦੀਆਂ ਰਹੀਆਂ। ਤੁਰਨ ਵੇਲੇ ਵੀ ਉਹ ਕਹਿਣਾ ਨਹੀਂ ਸੀ ਭੁੱਲੀ :

"ਵੀਰ ਤਲਵੰਡੀ ਵਿੱਚਦੀ ਲੰਘੀਂ...?" ਇਸ ਆਵਾਜ਼ ਨਾਲ ਸੁਲਤਾਨਪੁਰ ਪਿੱਛੇ ਰਹਿ ਗਿਆ...। ਹੌਲੀ-ਹੌਲੀ ਉਹ ਅੱਗੇ ਲੰਘ ਗਏ।

ਚਾਨਣ ਹੋ ਗਿਆ ਸੀ। ਆਕਾਰਾਂ ਨੇ ਨੁਹਾਰਾਂ ਵਿੱਚ ਬਦਲ ਕੇ ਦਿਸਣ ਲੱਗ ਪੈਣਾ ਸੀ। ਸਭ ਤੋਂ ਪਹਿਲਾਂ ਬਾਬੇ ਦੀ ਦਾਹੜੀ ਵਿੱਚ ਕਿਤੇ-ਕਿਤੇ ਰੰਗ ਬਦਲਦਾ ਵਾਲ ਦਿਸਿਆ। ਇਹ ਕਾਲੇ ਵਾਲਾਂ ਦੀ ਸੁਹੱਪਣ ਵਿੱਚ ਵਾਧਾ ਸੀ। ਚਾਨਣ ਵੀ ਤਾਂ ਹਾਲੇ ਟਾਵਾਂ-ਟਾਵਾਂ ਹੋ ਰਿਹਾ ਸੀ। ਅੱਜ ਨਾਨਕੀ ਨੇ ਦੋਵਾਂ ਨੂੰ ਇਵੇਂ ਸਜਾ ਕੇ ਭੇਜਿਆ ਜਿਵੇਂ ਦੋ ਸ਼ਾਹੀ ਫ਼ਕੀਰ ਦਰਬਾਰਾਂ ਵੱਲ ਮੁੜ ਰਹੇ ਹੋਣ। ਅੱਜ ਦੋਵਾਂ ਦੇ ਇੱਕੋ ਜਹੇ ਭਗਵੇਂ ਚੋਗੇ ਪਾਏ ਸਨ; ਇੱਕੋ ਜਹੀਆਂ ਪਗੜੀਆਂ ਸਨ।

"ਇਹ ਰਾਹ ਲਾਲੋ ਦੇ ਪਿੰਡ ਨੂੰ ਜਾਂਦਾ ਏ ਮਰਦਾਨਿਆ...।" ਸੁਲਤਾਨਪੁਰ ਤੋਂ ਬਾਹਰ ਨਿਕਲ ਕੇ ਪਹਿਲੀ ਵਾਰ ਬਾਬਾ ਬੋਲਿਆ। ਮਰਦਾਨੇ ਨੇ ਇਸ ਰਾਹ ਉੱਤੇ ਉੱਗੀ ਬਨਸਪਤੀ ਨੂੰ ਦੂਰ ਤੱਕ ਨਿਹਾਰਿਆ। ਇਹ ਲਾਲੋ ਦੇ ਘਰ ਨੂੰ ਜਾਂਦੇ ਰੁੱਖਾਂ ਨੇ ਵਿਛੋੜੇ ਦੀਆਂ ਜੜ੍ਹਾਂ ਮਿੱਟੀ ਹਵਾਲੇ ਕਰ ਆਪਣੇ ਸਿਰਾਂ ਉੱਪਰ ਕਿਵੇਂ ਹਰਿਆਲੀ ਉਗ੍ਹਾ ਲਈ ਸੀ? ਇਹ ਬਾਬੇ ਨੇ ਕਿਹੜੀ ਤਾਨ ਛੇੜ ਦਿੱਤੀ ਸੀ? ਸਾਹਮਣੇ ਸੁੰਨੇ ਖਲਵਾੜੇ ਦਿਸਣ ਲੱਗ ਪਏ ਸਨ। ਵਾਹੇ ਹੋਏ ਖੇਤਾਂ ਦੀਆਂ ਠੀਮਾਂ ਥੱਲਿਉਂ ਅਨਾਜ ਲੱਭਦੇ ਕੀੜੇ ਮਿੱਟੀ ਚੋਂ ਅੰਨ ਦੀ ਖ਼ੁਸ਼ਬੂ ਤਲਾਸ਼ ਰਹੇ ਸਨ। ਮਰਦਾਨੇ ਨੂੰ ਖ਼ਿਆਲ ਆਇਆ; ਕੋਈ ਅਜਿਹਾ ਹਲ ਦਿਸੇ ਜੋ ਲਾਲੋ ਦੇ ਹੱਥਾਂ ਦਾ ਬਣਿਆ ਹੋਵੇ। ਕਿਰਤ ਨੂੰ ਛੂਹਣ ਲਈ ਕੀ ਲਾਲੋ ਦੀ ਗਲੀ ਵਿੱਚੋਂ ਦੀ ਲੰਘਣਾ ਪਵੇਗਾ? ਅਗਲੇ ਮੋੜ ਉੱਤੇ ਭਗੀਰਥ ਦੇ ਪਿੰਡ ਮੈਲਸੀਂਹੇ ਨੂੰ ਜਾਂਦੀ ਡੰਡੀ ਦਿਸੀ। ਇਨ੍ਹਾਂ ਰਿਸ਼ਤਿਆਂ ਨਾਲ ਅੰਦਰ

ਥੱਕਦੀ ਤਾਕਤ ਮੁੜ ਜਾਗ ਪੈਂਦੀ ਏ। ਕਈ ਵਾਰ ਇਹ ਜਾਪਦਾ ਹੈ; ਉਹਦੇ ਅੰਦਰ ਇੱਕ ਤਾਕਤ ਹੈ ਜਿਸ ਨੂੰ ਉਹ ਇਸਤੇਮਾਲ ਨਹੀਂ ਕਰ ਸਕਿਆ। ਇਨ੍ਹਾਂ ਰਿਸ਼ਤਿਆਂ ਨਾਲ਼ ਉਹ ਊਰਜਾ ਦੁਬਾਰਾ ਆਪਣੀ ਯਾਦ ਚੇਤੇ ਕਰਾ ਦੇਂਦੀ ਹੈ।

ਸਾਹਮਣੇ ਵਗਦੇ ਬਿਆਸ ਦਾ ਤਲ ਚਮਕਿਆ। ਹੁਣ ਦਰਿਆਵਾਂ ਨੂੰ ਵੇਖ ਕੇ ਮਨ ਉੱਨਾ ਉਤਾਵਲਾ ਨਹੀਂ ਹੁੰਦਾ, ਉਹਨੇ ਸਮੁੰਦਰ ਵੇਖ ਲਿਆ ਸੀ। ਪੱਤਣ ਉੱਤੇ ਫਿਰਦੀ ਨੰਗੀ ਪਿੱਠ ਉੱਪਰ ਚਮਕਦਾ ਜਨੇਊ ਚੰਗਾ ਲੱਗਿਆ। ਬਾਬਾ ਇੱਕ ਬੇੜੀ ਕੋਲ਼ ਬੈਠੇ ਮਲਾਹ ਕੋਲ਼ ਬਿਨਾਂ ਕੁੱਝ ਕਹੇ ਚੁੱਪਚਾਪ ਬੈਠ ਗਿਆ। ਬਾਬੇ ਦੇ ਤਿਲਕ ਉੱਪਰ ਨਾਨਕੀ ਦੇ ਲਾਏ ਇੱਕ ਹੋਰ ਟਿੱਕੇ ਨਾਲ਼ ਉਹ ਕਈ ਰੰਗਾ ਹੋ ਗਿਆ ਸੀ। ਚੱਲਦੇ ਪਾਣੀ ਵਿੱਚ ਮਰਦਾਨੇ ਨੇ ਵੇਖਿਆ; ਅਜਿਹਾ ਟਿੱਕਾ ਤਾਂ ਬੀਬੀ ਨਾਨਕੀ ਨੇ ਉਹਦੇ ਵੀ ਲਾਇਆ ਸੀ। ਦਰਿਆ ਪਾਰੋਂ ਪੱਕਦੇ ਗੁੜ ਦੀ ਖ਼ੁਸ਼ਬੂ ਆ ਰਹੀ ਸੀ। ਮਲਾਹ ਨਾ ਤੁਰਨ ਲੱਗੇ ਨਾ ਦਰਿਆ ਵਿੱਚ ਕੁੱਝ ਬੋਲਿਆ। ਪੱਤਣ ਦੇ ਉਸ ਪਾਰ ਜਾ ਕੇ ਵੀ ਉਹਨੇ ਬੇੜੀ ਬੰਨ੍ਹੀ ਤੇ ਚੁੱਪਚਾਪ ਸਾਹਮਣੇ ਟਿੱਬੀ ਉੱਤੇ ਦਿੱਸਦੀ ਝੌਂਪੜੀ ਵੱਲ ਚੱਲ ਪਿਆ। ਬਾਬਾ ਵੀ ਚੁੱਪਚਾਪ ਚੀਨਾ ਪੱਟੀ ਨੂੰ ਜਾਂਦੇ ਰਾਹ ਵੱਲ ਚੱਲ ਪਿਆ। ਪਿਛਲੇ ਕੁੱਝ ਦਿਨਾਂ ਤੋਂ ਹਰ ਰੋਜ਼ ਠੰਢ ਵੱਧ ਰਹੀ ਸੀ। ਢਲਦੀ ਸ਼ਾਮ ਦੇ ਪਰਛਾਵਿਆਂ ਨਾਲ਼ ਠਾਰੀ ਵੱਧ ਰਹੀ ਸੀ। ਦੂਰ ਕਿਸੇ ਹਵੇਲੀ ਵਿੱਚ ਕਾਂਸੀ ਦਾ ਭਾਂਡਾ ਗਿਰਿਆ। ਅਗਲਾ ਪੜਾਅ ਸ਼ਾਇਦ ਇਸੇ ਪਿੰਡ ਹੋਵੇਗਾ।

ਸੁਲਤਾਨਪੁਰ ਤੋਂ ਉੱਤਰ ਪੱਛਮ ਵੱਲ ਉਹ ਬਿਆਸ ਦਰਿਆ ਪਾਰ ਕਰਕੇ ਚੀਨਾ ਪੱਟੀ ਨਗਰ ਪਹੁੰਚੇ। ਪੱਟੀ ਦੇ ਘੜਿਆਲੀ ਨੇ ਦੁਪਹਿਰ ਦੀ ਘੜਿਆਲ ਵਜਾਈ। ਕਿਲ੍ਹੇ ਅੱਗੇ ਪਿੱਪਲ ਥੱਲੇ ਇੱਕ ਥੱਕਿਆ ਮਦਾਰੀ ਆਪਣੇ ਰਿੱਛ ਨਾਲ਼ ਬੈਠਾ ਦਿਸਿਆ। ਉਹਦਾ ਬਾਂਦਰ ਛੁੱਟ ਕੇ ਪਠਾਣਾਂ ਦੀ ਗੜ੍ਹੀ ਵਿੱਚ ਜਾ ਵੜਿਆ ਸੀ। ਅੰਦਰੋਂ ਇੱਕ ਗੁਸੈਲ ਸਿਪਾਹੀ ਆਇਆ :

"ਬਾਂਦਰ ਤੇਰਾ ਏ...?"

"ਨਹੀਂ...।" ਮਰਦਾਨਾ ਚੁੱਪਚਾਪ ਮਦਾਰੀ ਵੱਲ ਵੇਖਦਾ ਰਿਹਾ...। ਥੋੜ੍ਹਾ ਆਰਾਮ ਕਰਕੇ ਜਦੋਂ ਉਹ ਤੁਰੇ ਤਾਂ ਮਦਾਰੀ ਹਾਲੇ ਵੀ ਬਾਂਦਰ ਦੇ ਆਉਣ ਦਾ ਇੰਤਜ਼ਾਰ ਕਰ ਰਿਹਾ ਸੀ। ਉਹਨੂੰ ਪਤਾ ਸੀ ਪਠਾਣਾਂ ਦੇ ਕਿਲ੍ਹੇ ਵਿੱਚ ਬਾਂਦਰ ਜ਼ਿਆਦਾ ਦੇਰ ਨਹੀਂ ਟਿਕ ਸਕਦਾ। ਪੱਟੀ ਤੋਂ ਬਾਹਰ ਖੁੱਲ੍ਹੇ ਖੇਤ ਦਿਸਣ ਲੱਗ ਪਏ ਸਨ। ਕਈ ਪਠਾਣੀ ਚਿਹਰੇ ਉਨ੍ਹਾਂ ਕੋਲੋਂ ਕੁੱਝ ਪੁੱਛਦੇ-ਪੁੱਛਦੇ ਲੰਘ ਗਏ। ਮਰਦਾਨੇ ਨੂੰ ਪਤਾ ਸੀ ਜਿੰਨੇ ਹਲ਼ ਚੱਲ ਰਹੇ ਨੇ; ਬਾਬੇ ਦੇ ਸੁਆਸ ਮਿੱਟੀ ਨਾਲ਼ ਜ਼ਰੂਰ ਠਹਿਕਣਗੇ। ਕੁੱਝ ਜੋੜੀਆਂ ਜਿਨ੍ਹਾਂ ਦੇ ਜੋਤਾਂ ਨੂੰ ਪਿੱਤਲ ਦੇ ਕੁੰਡੇ ਸਨ। (ਮਾਲਕਾਂ ਦੇ ਹਲ਼) ਉਨ੍ਹਾਂ ਤੋਂ ਅੱਗੇ ਬਾਬਾ ਇੱਕ ਸਧਾਰਨ ਹਾਲੀ ਕੋਲ਼ ਰੁੱਕਿਆ।

"ਕੀ ਵੇਖਦੇ ਹੋ? ਤੁਹਾਡੇ ਵਰਗੇ ਸਾਧਾਂ ਸੰਤਾਂ ਨੂੰ ਰੋਟੀ ਖੁਆਉਂਦੇ ਹਾਂ... ਟੱਬਰ ਪਾਲ਼ਦੇ ਹਾਂ... ਸਾਕਾਂ ਸੰਬੰਧੀਆਂ ਨਾਲ਼ ਵਰਤਦੇ ਹਾਂ...।" ਕਿਸਾਨ ਨੇ ਹਲ਼ ਰੋਕ ਲਿਆ ਸੀ।

"ਇਹਦੇ ਨੇੜੇ-ਤੇੜੇ ਇੱਕ ਹੋਰ ਕਿਰਸਾਨੀ ਵੀ ਹੈ... ਆਤਮਾ ਦੀ ਕਿਰਸਾਨੀ... ਦੋਵਾਂ ਦੀ ਮਿਲ ਕੇ ਖੇਤੀ ਕਰਿਆ ਕਰੋ।" ਥੋੜ੍ਹੀ ਦੇਰ ਲਈ ਬਾਬਾ ਖੇਤ ਦੀ ਵੱਟ ਉੱਤੇ ਬੈਠ ਗਿਆ। ਇਸ ਤੋਂ ਬਾਅਦ ਉਹ ਖਾਲੜੇ ਤੇ ਘਵਿੰਡੀ ਦੇ ਨਗਰਾਂ ਵਿੱਚੋਂ ਦੀ ਲੰਘੇ।

ਅੱਗੇ ਰੇਤੀਲੇ ਟਿੱਬੇ ਦੀ ਚੜ੍ਹਾਈ ਸੀ।

"ਬਾਬਾ ਤਲਵੰਡੀ ਨੂੰ ਜਾਂਦੇ ਵਕਤ ਖੜਾਵਾਂ ਨਹੀਂ ਚਾਹੀਦੀਆਂ ... ਆਉਂਦੇ ਵਕਤ ਭਾਵੇਂ ਪਈਆਂ ਹੋਣ...।" ਮਰਦਾਨੇ ਦੀ ਟਿੱਚਰ ਨਾਲ਼ ਬਾਬੇ ਦਾ ਸਿਰ ਹਿਲਦਾ ਦਿਸਿਆ। ਇਹ ਪਤਾ ਨਹੀਂ ਸੀ ਇਹ ਆਉਣ ਲਈ ਸੀ ਜਾਂ ਜਾਣ ਲਈ ਸੀ।

ਅੱਗੇ ਚੌੜੇ ਪੱਟ ਦੀ ਓਹੀ ਨਦੀ ਆ ਗਈ ਜੋ ਵਿਚਕਾਰੋਂ ਇਕੱਠੀ ਹੁੰਦੀ ਚਲੀ ਜਾਂਦੀ ਸੀ। ਇਹ ਹਰ ਬਰਸਾਤ ਵਿੱਚ ਆਪਣੇ ਹੀ ਰੇਤੇ ਦੇ ਢੇਰ ਬਣਾ ਆਪਣਾ ਰਸਤਾ ਰੋਕ ਲੈਂਦੀ ਸੀ। ਲੰਬੀ ਬਰਸਾਤ ਤੋਂ ਬਾਅਦ ਹੁਣ ਇਸ ਤਰ੍ਹਾਂ ਹੀ ਸੀ। ਇਸ ਤੋਂ ਅੱਗੇ ਉਹ ਜਾਣੇ-ਪਛਾਣੇ ਪਿੰਡ ਸ਼ੁਰੂ ਹੋ ਜਾਣੇ ਸਨ ਜਿਨ੍ਹਾਂ ਤੱਕ ਉਹ ਅੱਬਾ ਨਾਲ਼ ਕਈ ਵਾਰ ਪਿੰਡ ਕਮਾਉਣ ਆਇਆ ਸੀ। ਪਰ ਇਸ ਵਾਰੀ ਬਾਰਾਂ ਸਿਆਲ ਤੇ ਬਾਰਾਂ ਗਰਮੀਆਂ ਬਾਅਦ ਉਹ ਪਿੰਡ ਵੇਖਣੇ ਸਨ। ਪਿੰਡ ਤਾਂ ਉਵੇਂ ਜਿਵੇਂ ਹੀ ਸਨ; ਪਰ ਗੜ੍ਹੀਆਂ, ਕਿਲ੍ਹੇ ਉੱਚੇ ਹੋ ਗਏ ਸਨ। ਬਹੁਤ ਹੀ ਸੁਭਾਵਕ ਆਵਾਜ਼ਾਂ ਆ ਤਾਂ ਰਹੀਆਂ ਸਨ, ਪਰ ਪਹਿਲਾਂ ਨਾਲ਼ੋਂ ਘੱਟ ਸਨ। ਉਚਾਣਾਂ-ਨਿਵਾਣਾਂ ਨੇ ਆਪਣੇ ਆਪ ਨੂੰ ਉਵੇਂ ਜਿਵੇਂ ਹੀ ਸਾਂਭ ਰੱਖਿਆ ਸੀ। ਪਿਛਲੇ ਪਿੰਡ ਦੇ ਖੂਹ ਉੱਤੇ ਕੀਤੇ ਇਸ਼ਨਾਨ ਦਾ ਕਾਂਬਾ ਹਾਲੇ ਹਟਿਆ ਨਹੀਂ ਸੀ। ਮਰਦਾਨੇ ਦਾ ਜੀਅ ਕਰਦਾ ਸੀ; ਹਾੜ੍ਹੀ ਲਈ ਸੋਧੀ ਧਰਤੀ ਨੂੰ ਵੇਖੀ ਜਾਵਾਂ; ਨਿੱਘ ਮਾਣਾਂ। ਪਰ ਬੋਹਲਾਂ ਦੀਆਂ ਸੁੰਨੀਆਂ ਖ਼ਾਲੀ ਥਾਵਾਂ ਦੱਸਦੀਆਂ ਸਨ ਕਿ ਇਨਸਾਫ਼ ਨਹੀਂ ਹੋਇਆ। ਹੁਣੇ ਉਹਨੇ ਕਮੀਣਾਂ ਕੋਲ਼ੋਂ ਧਾਣਕ ਜਾਤ ਦੇ ਲੋਕ ਹੱਥ ਅੱਡ ਕੇ ਮੰਗਦੇ ਵੇਖੇ ਸਨ। ਇੱਕ ਵਾਰ ਤਾਂ ਉਹਦਾ ਜੀਅ ਵੀ ਕੀਤਾ ਕਿ ਬਾਬੇ ਨੂੰ ਪੁੱਛਾਂ : "ਬਾਬਾ ਤਲਵੰਡੀ ਜਾਣ ਲਈ ਕੋਈ ਹੋਰ ਵੀ ਰਸਤਾ ਹੈਗਾ?" ਫਿਰ ਸਾਹਮਣੇ ਨਜ਼ਰ ਮਾਰੀ; ਬਾਬਾ ਰਾਏ ਬੁਲਾਰ ਦੀ ਅੱਧੀ ਦਾਨ ਕੀਤੀ ਭੂਮੀ ਉੱਪਰ ਫ਼ਕੀਰਾਂ ਵਾਂਗ ਲੰਘ ਰਿਹਾ ਸੀ...। ਉਹਨੇ ਵੱਟ 'ਤੇ ਖੜ੍ਹੀ ਕਿੱਕਰ ਦੇ ਗੂੰਦ ਵਿੱਚ ਫਸੀ ਕੀੜੀ ਦੀ ਟੰਗ ਬਾਹਰ ਕੱਢੀ...।

"ਤਲਵੰਡੀ ਦੇ ਨੇੜੇ ਆ ਕੇ ਕਿੰਨਾਂ ਦਿਸਣ ਲੱਗ ਪੈਂਦਾ ਏ... ਬਾਬਾ...?" ਬਾਬੇ ਨੇ ਪਹਿਲਾਂ ਵਾਂਗ ਹੀ ਸਿਰ ਹਿਲਾਇਆ। ਜਦੋਂ ਉਹ ਤਲਵੰਡੀ ਦੀਆਂ ਗਲ਼ੀਆਂ ਵਿੱਚ ਵੜੇ ਤਾਂ ਵੇਹੜਿਆਂ ਵਿੱਚ ਹਾੜ੍ਹੀ ਦੇ ਬੀਜ ਸੁੱਕ ਰਹੇ ਸਨ। ਬਾਸੂ ਘਰਾਂ ਦੀਆਂ ਆਵਾਜ਼ਾਂ ਸੁਣ ਰਹੀਆਂ ਸਨ।

# ਕਾਂਡ : ਤੀਹਵਾਂ

ਤਲਵੰਡੀ ਨੂੰ ਵੇਖ ਕੇ ਮਰਦਾਨੇ ਨੂੰ ਮਿੱਠੇ-ਮਿੱਠੇ ਕਾਂਬੇ ਆਏ; ਪਿੱਛੇ ਰਹਿ ਗਏ ਅਣਜਾਣੇ ਸਫ਼ਰਾਂ ਨੇ ਇਹਦੀ ਸਾਦਗੀ ਨੂੰ ਸਮਝਣ ਲਈ ਉਕਸਾਇਆ। ਸ਼ਾਇਦ ਤਾਂ ਹੀ ਬਾੜਿਆਂ ਵਿੱਚ ਹਲਾਂ ਉੱਤੇ ਬੰਨ੍ਹੀਆਂ ਖੰਬਣੀਆਂ ਨਾਲ ਲਟਕਦਾ ਗੁੜ ਦਿਸਿਆ। ਹਾੜ੍ਹੀ ਦੀ ਤਿਆਰੀ ਮੁਕੰਮਲ ਹੋ ਚੁੱਕੀ ਸੀ। ਕੋਈ-ਕੋਈ ਬਿਰਧ ਬੌਲਦਾਂ ਦੀ ਜੋੜੀ ਪਛਾਣੀ ਜਾ ਸਕਦੀ ਸੀ। ਪਹਿਲੇ ਹੀ ਚੁਰਾਹੇ ਤੋਂ ਬਾਅਦ ਬਾਬਾ ਰੁਕ ਗਿਆ :

"ਸਿੱਧਾ ਆਪਣੇ ਘਰ ਵੱਲ ਜਾ ਮਰਦਾਨਿਆ...।" ਇਸ ਆਦੇਸ਼ ਵਿੱਚ ਸ਼ਾਇਦ ਪਿੱਛੇ ਮੁੜਕੇ ਵੀ ਨਾ ਵੇਖਣ ਦਾ ਹੁਕਮ ਸੀ। ਉਹ ਆਪਣੀ ਭੀੜੀ ਗਲੀ ਦਾ ਪਹਿਲਾ ਮੋੜ ਮੁੜ ਗਿਆ। ਸਭ ਤੋਂ ਪਹਿਲਾਂ ਕੁੱਬੀ ਹੋਈ ਮਾਸੀ ਦੌਲਤਾਂ ਆਉਂਦੀ ਦਿਸੀ। ਉਹ ਵੇਖਦੇ ਸਾਰ ਬੋਲਣ ਲੱਗ ਪਈ :

"ਬੱਲੇ... ਬੱਲੇ... ਆ ਗਈਆਂ ਮਾਂਵਾਂ ਦੀਆਂ ਭੁੱਲਾਂ...।"

ਮਰਦਾਨੇ ਨੇ ਝੁਕ ਕੇ ਪੈਰੀਂ ਹੱਥ ਲਾਉਣਾ ਚਾਹਿਆ, ਪਰ ਉਹਦੇ ਝੁਕੇ ਸਿਰ ਨੇ ਪੈਰਾਂ ਤੱਕ ਹੱਥ ਨਹੀਂ ਜਾਣ ਦਿੱਤੇ। ਫਿਰ ਉਹ ਬਦਲਵੀਂ ਆਵਾਜ਼ ਵਿੱਚ ਬੋਲੀ :

"ਦੱਸੋ ਵੇ ਤਲਵੰਡੀ ਆਕੇ ਕਿਉਂ ਵਿਛੋੜੇ ਪਾ ਲੈਂਦੇ ਹੋ... ਵੇ ਦੱਸੋ?"

"ਮਾਸੀ ਮੈਂ ਤਾਂ ਤੇਰੇ ਸਾਹਮਣੇ ਇਕੱਲਾ ਖੜ੍ਹਾਂ...।"

"ਹੱਟ ਵੇ ਡੂੰਮਾਂ... ਜੀਹਨੂੰ ਤੂੰ ਗੁਰੂ ਮੰਨਦਾਂ ਏਂ ਮੈਂ ਉਹਦੀ ਦਾਈ ਆਂ।" ਹੁਣੇ 'ਢੇਹ' ਕਬੀਲੇ ਦੀਆਂ ਤੀਵੀਆਂ ਕੋਲੋਂ ਜਿਹੜਾ ਛੱਜ ਲਿਆ ਸੀ; ਉਹ ਵਾਪਸ ਉਨ੍ਹਾਂ ਨੂੰ ਫੜਾ ਦਿੱਤਾ।

"ਹੁਣ ਮੈਂ ਮਹਿਤਾ ਜੀ ਦੇ ਘਰ ਛੱਜ ਲੈ ਕੇ ਨਹੀਂ ਜਾਣਾ... ਦੱਸਾਂ ਤਾਂ ਸਹੀ ਤ੍ਰਿਪਤਾ ਨੂੰ ਮੁੜ ਆਇਆ ਤੇਰਾ ਨਾਨਕ...।"

ਮਰਦਾਨਾ ਉਹਨੂੰ ਲੰਬੇ ਕਦਮੀਂ ਬਾਬੇ ਦੀ ਗਲੀ ਵੱਲ ਜਾਂਦਿਆਂ ਵੇਖਦਾ ਰਿਹਾ।

"ਬਾਬਾ ਤੂੰ ਕਿਤੇ ਛਿਪ ਸਕਦਾਂ...।" ਉਹ ਆਪਣੀ ਗਲੀ ਵੱਲ ਚੱਲ ਪਿਆ।

ਘਰ ਦਾ ਦਰਵਾਜ਼ਾ ਤਾਂ ਹਮੇਸ਼ਾ ਵਾਂਗ ਖੁੱਲ੍ਹਾ ਸੀ। ਅਸੀਸ ਦੀ ਤਾਂਘ ਵਿੱਚ ਉਹਦਾ ਸਿਰ ਅੰਮੀ ਕੋਲ ਜਾ ਕੇ ਝੁੱਕਿਆ। ਵਿਹੜੇ ਵਿੱਚ ਹੋਰ ਵੀ ਸਨ; ਪਰ ਕੁੱਝ ਦੇਰ ਲਈ ਅੱਖਾਂ ਆਪਣੇ ਆਪ ਬੰਦ ਹੋ ਗਈਆਂ।

"ਮੈਂ ਹੁਣੇ ਬੈਠੀ ਸੋਚ ਰਹੀ ਸਾਂ ਕਿ 'ਆਇਤਲ ਕੁਰਸੀ' ਪੜ੍ਹ ਲਵਾਂ।" (ਸ਼ੈਤਾਨ ਨੂੰ ਭਜਾਉਣ ਲਈ ਦੁਆ) ਅੰਮੀ ਨੇ ਸਿਰ ਪਲੋਸਣਾ ਛੱਡ ਦਿੱਤਾ। ਸਾਹਮਣੇ ਮਰਾਸਣ ਨਾਲ ਨਜ਼ਰ ਮਿਲੀ। ਉਹਦੀਆਂ ਅੱਖਾਂ ਦੀ ਝਲਕ ਵਿੱਚ ਇੱਕ ਟਿਕਟਿਕੀ ਜੁੜੀ ਹੋਈ ਸੀ; ਜੋ ਲਗਾਤਾਰ ਨਜ਼ਰ ਵਿੱਚ ਕਾਇਮ ਸੀ। ਉਹਦੇ ਪਿੰਡੇ ਦਾ ਰੰਗ ਰੇਤਲੀ ਭੋਏਂ ਵਰਗਾ ਹੋ ਗਿਆ ਸੀ। ਉਹਦੀ ਠੋਡੀ ਦੀ ਗੱਭਲੀ ਧਾਰੀ ਕਿਤੇ ਗੁੰਮ

ਹੋ ਗਈ ਸੀ। ਜਿਨ੍ਹਾਂ ਮੁਹਾਂਦਰਿਆਂ ਨੂੰ ਛੋਟਾ ਸਮਝ ਕੇ ਵਿਸਾਰ ਦਿੱਤਾ ਸੀ, ਉਹ ਹੁਣ ਕੱਦ ਕਾਠ ਕਰ ਰਹੇ ਸਨ। ਮਰਦਾਨੇ ਦਾ ਜੀਅ ਕੀਤਾ ਕਿ ਕੁੱਝ ਅਜਿਹਾ ਬੋਲਾਂ ਜਿਸ ਨਾਲ ਉਹਦੀ ਰੂਹ ਤੇ ਪਸਰੀ ਥਕਾਵਟ ਉਤਰ ਜਾਵੇ।

"ਤੂੰ ਚੰਗੀ ਏਂ ਮੀਰ ਜਾਦੀਏ... ਮੇਰੇ ਵਰਗੇ ਫੱਕਰ ਨਾਲ ਕੱਟ ਗਈ...।" ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਉਹ ਬੋਲ ਪਈ:

"ਸਭ ਰਿਸ਼ੀਆਂ ਪੀਰਾਂ ਦੀਆਂ ਘਰਵਾਲੀਆਂ ਦੀ ਬਾਰਾਂ ਸਾਲ ਬਾਅਦ ਸੁਣੀ ਜਾਂਦੀ ਏ... ਤੈਨੂੰ ਤਾਂ ਇਹ ਵੀ ਨਹੀਂ ਪਤਾ ਹੋਣਾ; ਅੱਜ ਸੱਤ ਦਿਨ ਟੱਪ ਗਏ ਨੇ ਬਾਰਾਂ ਤੋਂ...?"

"ਪਹਿਲਾਂ ਪਾਣੀ ਪੀਲੈ ਅੱਬੂ...।" ਇੱਕ ਛੋਟੀ ਜਹੀ ਕੁੜੀ ਉਹਦੇ ਸਾਹਮਣੇ ਖੜ੍ਹੀ ਸੀ।

"ਆਹ ਨਿਆਣਾ ਕਿਸਦਾ ਏ ਅੰਮੀ?"

"ਤੂੰ ਨਾਨਾ ਬਣ ਗਿਆਂ ਪੁੱਤ...।"

"ਫਿਰ ਕਾਕੋ ਕਿੱਥੇ ਏ?"

"ਉਹ ਤੇਰੇ ਅੱਬਾ ਨਾਲ ਵਿਆਹ ਕਮਾਉਣ ਗਈ ਏ।" ਆਪਣੇ ਆਪ ਗੋਦੀ ਵਿੱਚ ਬੈਠੀ ਬੱਚੀ ਨੂੰ ਉਹਨੇ ਧਿਆਨ ਨਾਲ ਵੇਖਿਆ। ਥੋੜ੍ਹੀ ਦੇਰ ਲਈ ਹੀ ਸਹੀ ਉਹਨੇ ਸਾਹਸ ਭਰ ਦਿੱਤਾ ਸੀ।

"ਤੈਨੂੰ ਪਤਾ ਏ ਮੈਂ ਕੌਣ ਹਾਂ?"

"ਮੇਰੀ ਅੰਮੀ ਦੇ ਅੱਬੂ...।" ਉਹਨੇ ਉਹਦਾ ਸਿਰ ਪਲੋਸਿਆ। ਹੁਣ ਦੁਬਾਰਾ ਮੀਰਜਾਦੀ ਵੱਲ ਵੇਖਿਆ ਜਾ ਸਕਦਾ ਸੀ। ਉਸ ਤੋਂ ਪਹਿਲਾਂ ਅੰਮੀ ਉਹਦੇ ਚੋਗੇ ਦਾ ਪੱਲਾ ਫੜ੍ਹਦੀ ਬੋਲੀ:

"ਨਾਨਕੀ ਕੋਲੋਂ ਹੋ ਕੇ ਆਏ ਹੋ?"

"ਹਾਂ ਅੰਮੀ...।"

"ਹੋਰ ਧੀਆਂ ਨੂੰ ਮੋਹ ਹੁੰਦਾ... ਅੱਲਾ ਜੇ ਉਹਨੂੰ ਵੀ ਇੱਕ ਚੂਆਂ ਬਖਸ਼ ਦੇਂਦਾ... ਬਹੁਤੇ ਰੂਹ ਵਾਲੀ ਕੁੜੀ ਏ...।"

"ਉਹਨੇ ਤਾਂ ਸ੍ਰੀ ਚੰਦ ਗੋਦ ਲੈ ਕੇ ਭਾਰ ਹੌਲਾ ਕਰ ਦਿੱਤਾ... ਸਾਡੇ ਤਾਂ ਉਹ ਵੀ ਨਹੀਂ ਕੋਈ।" ਬਾਹਰੋਂ ਆਏ ਸਾਜਿਦ, ਵਾਜਿਦ ਨਾਲ ਅੱਲਾ ਰੱਖੀ ਦੀ ਗੱਲ ਉੱਥੇ ਹੀ ਰੁਕ ਗਈ। ਦੋਵਾਂ ਨੂੰ ਗਲਵਕੜੀ ਲੈ ਕੇ ਉਹ ਬੋਲਿਆ:

"ਦੋ ਜਣਿਆਂ ਕੋਲ ਇੱਕ ਹੀ ਸਾਰੰਗੀ ਏ...?"

"ਹਾਂ... ਅੱਬਾ ਤੁਹਾਡੇ ਦੋਵਾਂ ਕੋਲ ਵੀ ਇੱਕ ਹੀ ਹੈ।"

"ਸਾਜਿਦ ਹੁਣ ਈਦਾਂ ਉਰਸਾਂ ਤੇ ਗਾ ਲੈਂਦਾ ਏ...।"

"ਨਾ ਦੱਸ ਅੰਮੀ...।" ਇਸ ਵਾਰੀ ਮੀਰਜਾਦੀ ਦੀ ਤਲਖ ਟੋਕ ਸੁਣੀ।

ਮਰਦਾਨੇ ਨੇ ਆਪਣੇ ਖੂਹ ਕੋਲ ਆ ਕੇ ਬਾਰਾਂ ਸਾਲ ਬਾਅਦ ਨਜ਼ਰ ਘੁੰਮਾਈ। ਭੰਗੀ ਵਾਲੀ ਜਗ੍ਹਾ ਖਾਲੀ ਸੀ; ਪਰ ਬੇਰੌਣਕੀ ਨਹੀਂ ਸੀ। ਪਰ੍ਹੇ ਘੁਮਿਆਰ ਦੇ ਕੱਚੇ ਭਾਂਡੇ ਧੁੱਪ ਸੇਕਦੇ ਦਿਸੇ। ਤਖਾਣ ਦੇ ਅੱਡੇ ਉੱਤੇ 'ਠੱਕ-ਠੱਕ' ਦੀ ਆਵਾਜ਼ ਸੁਣੀ। ਨਿੰਮ ਨੇ ਝੁਕ ਕੇ ਛੌਰਾ ਕਰ ਦਿੱਤਾ ਸੀ। ਪਿੰਜਿਆਂ ਦੀ ਗਲੀ ਵਿੱਚ ਫਿਰਦੇ ਬੱਚਿਆਂ ਨੂੰ ਇੱਕ ਬਿਰਧ ਸਰੀਰ ਵੇਖ ਰਿਹਾ ਸੀ। ਕਦੇ-ਕਦੇ ਕੋਈ ਟੁਣਕਾਰ ਵੀ ਸੁਣਦੀ।

ਕੋਲ਼ ਹੀ ਲੱਕ ਜਿੰਨੀ ਉੱਚੀ ਮਸੀਤ ਨੇ ਅੰਦਰ ਲਾਲੋ ਦੇ ਘਰ ਵਰਗਾ ਨਿੱਘ ਹਾਲੇ ਵੀ ਸਾਂਭ ਰੱਖਿਆ ਸੀ। ਇੱਥੇ ਸਿਜਦੇ ਦੀ ਜ਼ਰੂਰਤ ਨਹੀਂ ਸੀ; ਅੰਦਰ ਜਾਣਾ ਹੀ ਝੁਕ ਕੇ ਪੈਣਾ ਸੀ। ਮਸੀਤ ਅੰਦਰੋਂ ਨਿਕਲ ਉਹਨੇ ਫਿਰ ਆਲੇ-ਦੁਆਲ਼ੇ ਵੇਖਿਆ। ਦੋ ਪਹਿਰ ਲੰਘ ਚੁੱਕੇ ਸਨ। ਉਹਨੂੰ ਜ਼ਰੂਰ ਇੱਕ ਵਾਰ ਬਾਬੇ ਘਰ ਜਾ ਕੇ ਪਤਾ ਕਰਨਾ ਚਾਹੀਦਾ। ਇੱਕ ਗੁੱਛਾ-ਮੁੱਛਾ ਪਰਛਾਂਵਾਂ ਉਹਦੇ ਕੋਲੋਂ ਲੰਘਿਆ।

"ਨੱਥੂ...ਆ।"

"ਕੌਣ?" ਫ਼ਕੀਰਾਂ ਵਾਲਾ ਲਿਬਾਸ ਵੇਖ ਉਹ ਝੁਕਿਆ:

"ਸਾਂਈ ਪੈਰੀ ਪੈਂਦਾਂ...।"

"ਮੈਂ ਮਰਦਾਨਾ ਹਾਂ...।"

"ਓ..ਓ..ਓ... ਹੋ..ਹੋ..ਹੋ...?"

"ਨਾ ਹੁਣ ਵੀ ਸੁਨੇਹਾ ਦੇਣ ਨੂੰ ਜੀਅ ਕਰਦਾ; ਬਰਬਾਦ ਫਸਲਾਂ ਦਾ...।"

"ਬਿਰਧ ਹੋ ਗਿਆ ਸਰੀਰ... ਤੂੰ ਦੇ ਖ਼ਬਰ... ਮੈਂ ਰਾਣੀ ਖੋਖਰਾਂ ਦਾ ਸੁਨੇਹਾ ਲੈ ਕੇ ਜਾਣਾ... ਔਖਿਆ ਫਿਰ...।"

ਅੱਗੇ ਖੁੱਲ੍ਹਾ ਚੁਰਾਹਾ ਆ ਗਿਆ ਸੀ। ਗੜ੍ਹੀ ਵੱਡੀ ਹੋ ਗਈ ਸੀ; ਮਸੀਤ ਉੱਚੀ ਹੋ ਗਈ ਸੀ। ਮੰਦਰ ਪਹਿਲਾਂ ਵਰਗਾ ਹੀ ਸੀ। ਮੂਰਤੀਆਂ ਵਿੱਚ ਹਾਲੇ ਵੀ ਬਿਨਾਂ ਬੰਸਰੀ ਤੋਂ ਕ੍ਰਿਸ਼ਨ ਦੀ ਮੂਰਤੀ ਖੜ੍ਹੀ ਸੀ। ਸਾਹਮਣੇ ਬਾਬੇ ਦਾ ਘਰ ਦਿਸਣ ਲੱਗਾ। ਬਾਬੇ ਦੇ ਘਰ ਦੀ ਦੇਹਲੀ ਉੱਤੇ ਚੋਇਆ ਤੇਲ ਵੇਖ ਪਤਾ ਹੀ ਨਹੀਂ ਲੱਗਾ ਕਦੋਂ ਉਹ ਅੰਦਰ ਜਾ ਪਹੁੰਚਿਆ। ਤ੍ਰਿਪਤਾ ਸਾਹਮਣੇ ਬੈਠੇ ਬਾਬੇ ਨੂੰ ਵੇਖ ਕੇ ਯਾਦ ਆਇਆ; "ਫ਼ਕੀਰ ਕਿੰਨੇ ਸਰਲ ਹੁੰਦੇ ਨੇ।"

"ਲੈ ਆ ਗਿਆ ਦੂਜਾ ਵੀ... ਇੱਕ ਦਿਸਦਾ ਦੂਜਾ ਲੁਕਦਾ...।" ਦੌਲਤਾਂ ਹੱਸਦੀ-ਹੱਸਦੀ ਖੜ੍ਹੀ ਹੋ ਗਈ।

"ਨਾ ਹੁਣ ਤੱਕ ਨਹੀਂ ਆਇਆ...?" ਦੌਲਤਾਂ ਮਾਸੀ ਨੇ ਦੂਜਾ ਸੁਆਲ ਕੀਤਾ। ਮਰਦਾਨੇ ਨੇ ਉੱਤਰ ਦਿੱਤੇ ਬਿਨਾਂ ਤ੍ਰਿਪਤਾ ਦੇ ਪੈਰੀਂ ਹੱਥ ਲਾਇਆ। ਮਾਤਾ ਨੇ ਰੋ-ਰੋ ਕੇ ਗਿੱਲੀਆਂ ਹੋਈਆਂ ਅੱਖਾਂ ਵਾਲੇ ਚਿਹਰੇ ਉੱਤੇ ਹਲਕਾ ਜਿਹਾ ਮੁਸਕਾਉਣ ਦੀ ਕੋਸ਼ਿਸ਼ ਕੀਤੀ।

"ਦਰਵਾਜ਼ਾ ਭੇੜ ਆ ਦੌਲਤਾਂ...।" ਮਾਂ ਹਾਲੇ ਪੁੱਤ ਨੂੰ ਇਕੱਲਿਆਂ ਹੀ ਵੇਖਣਾ ਚਾਹੁੰਦੀ ਸੀ...। ਚੱਲਦੀ ਗੱਲ ਦਾ ਪਹਿਲਾ ਹਿੱਸਾ ਲੰਘ ਚੁੱਕਿਆ ਸੀ। ਦੌਲਤਾਂ ਉਸ ਤੋਂ ਅੱਗੇ ਦੀ ਗੱਲ ਸੁਣਾ ਰਹੀ ਸੀ। ਬਾਬੇ ਨੂੰ ਚੰਦਰਭਾਨ ਦੇ ਖੂਹ ਤੋਂ ਰਾਏ ਬੁਲਾਰ ਹਵੇਲੀ ਲੈ ਗਿਆ ਸੀ। ਇੱਕ ਪਹਿਰ ਖੂਬ ਉਹਨੇ ਸਫ਼ਰਾਂ ਦੀਆਂ ਗੱਲਾਂ ਸੁਣੀਆਂ। ਫਿਰ ਆਪ ਹੀ ਬਾਬੇ ਨੂੰ ਇੱਕ ਵਾਰ ਆਪਣੇ ਘਰ ਜਾਣ ਦੀ ਬੇਨਤੀ ਕੀਤੀ। ਵਾਅਦਾ ਕਰਕੇ ਬਾਬਾ ਇਕੱਲਾ ਹੀ ਘਰ ਆ ਪਹੁੰਚਿਆ। ਪਿਤਾ ਕਾਲੂ ਅਤੇ ਚਾਚਾ ਲਾਲੂ ਪਹਿਲਾਂ ਹੀ ਘਰ ਪਹੁੰਚ ਚੁੱਕੇ ਸਨ। ਦੌਲਤਾਂ ਬੋਲਦੀ ਜਾ ਰਹੀ ਸੀ। ਉਹ ਰੋ ਕੇ ਥੱਕੀ ਤ੍ਰਿਪਤਾ ਨੂੰ ਧਾਰਸ ਦੁਆ ਰਹੀ ਸੀ। ਫਿਰ ਜਦੋਂ ਤ੍ਰਿਪਤਾ ਨੇ ਮਰਦਾਨੇ ਵੱਲ ਟਿਕਟਿਕੀ ਲਗਾਈ ਤਾਂ ਦੌਲਤਾਂ ਚੁੱਪ ਹੋ ਗਈ।

"ਇਸ ਵਾਰੀ ਤਾਂ ਮਰਦਾਨਿਆਂ ਤੁਸੀਂ ਹੱਦ ਹੀ ਕਰ ਦਿੱਤੀ। ਵੇ ਚੰਦਰਿਆ ਤੂੰ ਵੀ ਇਹਦੇ ਪਿੱਛੇ-ਪਿੱਛੇ ਤੁਰਦਾ ਰਿਹਾਂ... ਰੋਕ ਲੈਂਦਾ ਰੁਕ ਜਾਂਦਾ... ਤਲਵੰਡੀ ਵੱਲ

ਆਪ ਮੁੜ ਆਉਂਦਾ।" ਫਿਰ ਉਹਨੇ ਲੰਬਾ ਸਾਹ ਭਰਕੇ ਭਾਰੀ ਆਵਾਜ਼ ਵਿੱਚ ਕਿਹਾ:

"ਨਾ ਤੁਹਾਡਾ ਦੋਵਾਂ ਦਾ ਇਕੱਲਿਆਂ ਦਾ ਹੀ ਰੱਬ ਏ... ਜਿਹੜਾ ਅੱਗੇ-ਅੱਗੇ ਟੁਰੀ ਗਿਆ...।" ਉਹਨੇ ਇੱਕ ਵਾਰ ਫਿਰ ਚੁੰਨੀ ਨਾਲ ਅੱਖਾਂ ਸਾਫ਼ ਕੀਤੀਆਂ:

"ਨਾ ਤੁਹਾਨੂੰ ਮਾਂਵਾਂ ਦਾ; ਨਾ ਤੁਹਾਨੂੰ ਬਿਗਾਨੀਆਂ ਧੀਆਂ ਦਾ... ਸ਼ਕਲਾਂ ਵੇਖੀਆਂ ਜਿਨ੍ਹਾਂ ਨੂੰ ਸੇਹਰੇ ਬੰਨ੍ਹ ਕੇ ਵਿਆਹੁਣ ਗਏ ਸੀ...।" ਤ੍ਰਿਪਤਾ ਨੇ ਅੰਦਰ ਵੱਲ ਝਾਕਿਆ।

"ਤੂੰ ਕਿਉਂ ਅੰਦਰ ਵੜੀ ਬੈਠੀ ਏਂ? ਇੱਧਰ ਬਾਹਰ ਆ... ਇੱਕ ਹੋਰ ਆ ਗਿਆ... ਇੱਕ ਵਾਰ ਦੋਵਾਂ ਨੂੰ ਇਕੱਠਿਆਂ ਤਾਂ ਵੇਖ ਲੈ...। ਹੁਣ ਨਹੀਂ ਇਹ ਬੋਲਦੇ... ਇਨ੍ਹਾਂ ਦੀ ਗੁਰਬਤ ਵੇਖ ਸੁਲੱਖਣੀਏ...।" ਅੰਦਰੋਂ ਹਉਂਕਿਆਂ ਦੀ ਆਵਾਜ਼ ਤਾਂ ਸੁਣੀ ਪਰ ਉਹ ਬਾਹਰ ਨਹੀਂ ਨਿਕਲੀ।

"ਨਾ ਹੁਣ ਦੂਜੀ ਵਾਰੀਂ ਪੈਰੀਂ ਹੱਥ ਕਿਸ ਗੱਲੋਂ ਲਾਇਆ?" ਤ੍ਰਿਪਤਾ ਨੇ ਪੈਰਾਂ ਵੱਲ ਝੁਕਦੇ ਮਰਦਾਨੇ ਕੋਲੋਂ ਪੁੱਛਿਆ।

"ਅੰਮੀ ਮੇਰੇ ਕੋਲ ਬਚਿਆ ਹੀ ਇਹ ਹੈ...।" ਤ੍ਰਿਪ-ਤ੍ਰਿਪ ਚੋਂਦੇ ਅੱਥਰੂਆਂ ਨੂੰ ਪੋਚਣ ਲਈ ਉਹਨੇ ਚੋਗੇ ਦਾ ਪੱਲਾ ਉੱਪਰ ਚੁੱਕਿਆ; ਪਰ ਨਾਨਕੀ ਨੂੰ ਯਾਦ ਕਰਕੇ ਉਹਨੇ ਅੱਖਾਂ ਅੱਗੇ ਆਇਆ ਪੱਲਾ ਛੱਡ ਦਿੱਤਾ। ਕੁੱਝ ਅੱਥਰੂ ਜਿਹੜੇ ਸਾਬਤ ਧਰਤੀ ਉੱਤੇ ਡਿੱਗੇ ਸਨ; ਮਰਦਾਨੇ ਨੇ ਵੇਖਿਆ ਬਾਬੇ ਨੇ ਉਨ੍ਹਾਂ ਵੱਲ ਕੁੱਝ ਦੇਰ ਤੱਕ ਵੇਖਿਆ। ਫਿਰ ਉਹੀ ਨਿਮਰ ਆਵਾਜ਼ ਸੁਣੀ:

"ਮਰਦਾਨਿਆ ਤੂੰ ਚੱਲ ਘਰਾਂ ਨੂੰ...।"

"ਵੇਖੋ ਤਾਂ ਸਹੀ ਦੋਵਾਂ ਨੂੰ ਇੱਕ ਦੂਜੇ ਦਾ ਕਿੰਨਾਂ ਫਿਕਰ ਏ...?" ਇਸ ਵਾਰੀ ਅੰਦਰੋਂ ਸੁਲੱਖਣੀ ਦੀ ਆਵਾਜ਼ ਆਈ। ਬਿਲਕੁਲ ਬੱਚਿਆਂ ਵਾਂਗ ਬੈਠੇ ਬਾਬੇ ਨੂੰ ਛੱਡ ਉਹ ਚੁੱਪਚਾਪ ਵਾਪਸ ਆਪਣੀ ਗਲੀ ਵੱਲ ਚੱਲ ਪਿਆ।

ਜੀਅ ਤਾਂ ਕੀਤਾ ਸੀ ਪਹਿਲਾਂ ਰਾਏ ਬੁਲਾਰ ਵੱਲ ਘੁੰਮ ਕੇ ਆਵਾਂ। ਪਰ ਬਾਬੇ ਨੇ ਕਿਹਾ ਸੀ 'ਆਪਣੇ ਘਰ ਜਾ'। ਫਿਰ ਵੀ ਗੜ੍ਹੀ ਦੀਆਂ ਬਦਲੀਆਂ ਨੁਹਾਰਾਂ ਨੂੰ ਗੌਰ ਨਾਲ ਵੇਖਿਆ। ਰਾਏ ਬੁਲਾਰ ਦੀ ਹਵੇਲੀ ਨੂੰ ਵੀ ਫ਼ੈਲਣਾ ਪੈਂਦਾ ਏ? ਨਾਲ ਹੀ ਕਿਸੇ ਘਰੋਂ ਚੱਕੀ ਪੀਂਹਦੀ ਸੁਆਣੀ ਦੇ ਗਾਉਣ ਦੀ ਆਵਾਜ਼ ਸੁਣੀ। ਆਪਣੇ ਗਲ਼ ਵਿਚਲੇ ਤਬੀਤਾਂ ਨੂੰ ਹਲਕੇ ਜਹੇ ਝਟਕੇ ਨਾਲ ਛਣਕਾਇਆ। ਬਹੁਤ ਸਾਲਾਂ ਬਾਅਦ ਇਨ੍ਹਾਂ ਗਲੀਆਂ ਵਿਚੋਂ ਗੁਜ਼ਰਦਿਆਂ ਪਤਾ ਹੀ ਨਹੀਂ ਲੱਗਾ; ਉਹ ਕਦੋਂ ਆਪਣੀ ਗਲੀ ਵਿੱਚ ਪਹੁੰਚ ਗਿਆ। ਖੂਹ ਉੱਤੇ ਖਾਲੀ ਘੜੇ ਪਏ ਸਨ। ਭੰਗੀ ਆਪਣੀ ਜਗ੍ਹਾ ਉੱਤੇ ਆ ਬੈਠਾ ਸੀ। ਕੁਮ੍ਹਿਆਰ ਦਾ ਚੱਕ ਗਿੜ ਰਿਹਾ ਸੀ। ਮਾਂਵਾਂ ਅੱਗੇ ਬੈਠਣ ਦੀ ਅੰਤਿਮ ਵਿਧੀ ਤਾਂ ਉਹ ਨਾਨਕ ਕੋਲੋਂ ਸਿੱਖ ਆਇਆ ਸੀ; ਪਰ ਇਨ੍ਹਾਂ ਅੱਗੇ ਕਿਵੇਂ ਬੈਠੇ? ਉਹਨੇ ਹੱਡੀਆਂ ਦੀ ਮੁੱਠ ਬਣੇ ਭੰਗੀ ਦੇ ਸਾਹਮਣੇ ਵਾਲੀ ਧਰਤੀ ਨੂੰ ਮੱਥਾ ਲਾਇਆ:

"ਨਾ ਨਾ ਨਾ... ਸਾਰੇ ਤੀਰਥਾਂ ਦਾ ਭਾਰ ਮੇਰੇ ਉੱਤੇ ਨਾ ਸੁੱਟ...?" ਉਹਦੀਆਂ ਸੁੱਕੀਆਂ ਬਾਹਾਂ ਸਿੱਧੀਆਂ ਅਸਮਾਨ ਵੱਲ ਖੜ੍ਹੀਆਂ ਹੋ ਗਈਆਂ। ਫਿਰ ਮਰਦਾਨਾ ਕੁਮ੍ਹਿਆਰ ਦੇ ਗਿੜਦੇ ਚੱਕ ਵੱਲ ਘੁੰਮਿਆ। ਬਿਰਧ ਕੁਮ੍ਹਿਆਰ ਉੱਚੀ-ਉੱਚੀ

ਹੱਸਿਆ:

"ਲੈ ਵੀ ਮਰਦਾਨਿਆਂ ਅੱਜ ਤੂੰ ਮੇਰੀ ਜਗ੍ਹਾ ਚੱਕ ਨੂੰ ਮੱਥਾ ਟੇਕ ਦਿੱਤਾ ਏ...।"

"ਸੁਣਾ ਕੋਈ ਭਰਮਣਾਂ ਦੀ ਗੱਲ।" ਇਸ ਵਾਰ ਭੰਗੀ ਦੀ ਆਵਾਜ਼ ਸੁਣੀ। ਸਫਰਾਂ ਵਿੱਚੋਂ ਕੋਈ ਗੱਲ ਨਹੀਂ ਸੀ ਫੁਰ ਰਹੀ। ਮਰਦਾਨਾ ਦੋਵਾਂ ਦੇ ਵਿਚਕਾਰ ਜਾ ਬੈਠਾ।

"ਦੱਸਦਾ ਨਹੀਂ ਕੁੱਝ; ਮਰਾਸੀ ਦਾ ਗੁੱਡਾ ਬਣ ਕੇ ਹੀ ਫਿਰਦਾ ਰਿਹੈਂ।" ਭੰਗੀ ਨੇ ਦੂਜੀ ਵਾਰੀ ਕਿਹਾ। ਗਿੜਦੇ ਚੱਕ ਦੀ ਛਿਣਾਂ ਦੀ ਵੇਹਲ ਨਾਲ ਕੁਮ੍ਹਿਆਰ ਦੀਆਂ ਅੱਖਾਂ ਦੀ ਕਦੇ-ਕਦੇ ਕੰਬਣੀ ਦਿਸਦੀ।

"ਕੀ ਵੇਖਦਾਂ ਚੱਕ ਹੀ ਗਿੜ ਰਿਹੈ? ਜਿਵੇਂ ਛੱਡ ਕੇ ਗਿਆ ਸੀ।" ਤਲਵੰਡੀ ਏਦਾਂ ਦੇ ਸੰਜੀਦਾ ਸੁਆਲ ਵੀ ਕਰੇਗੀ? ਜਾਂ ਮੇਰੀ ਹੀ ਸੁਣਨ ਦੀ ਇੱਛਾ ਬਦਲ ਗਈ ਹੈ। ਪ੍ਰਸ਼ਨ ਕਿਤੇ ਹੋਰ ਵੱਡੇ ਹੋਕੇ ਤਾਂ ਨਹੀਂ ਸੁਣਨ ਲੱਗ ਪਏ? ਮਰਦਾਨੇ ਨੇ ਮੂੰਹ ਵਿੱਚ ਕਿਹਾ: "ਚੱਕ ਗਿੜ ਰਿਹਾ ਹੈ।" ਗੁੰਨੀ ਮਿੱਟੀ ਦਾ ਥੋਬਾ ਚੁੱਕ ਕੇ ਚੱਕ ਉੱਪਰ ਰੱਖਦਾ ਰਾਂਈ ਫਿਰ ਬੋਲਿਆ:

"ਵੇਖ ਮਰਦਾਨਿਆਂ ਭਾਂਡਾ ਸਾਜ ਕੇ ਕੁਮ੍ਹਿਆਰ ਦੁਬਾਰਾ ਉਹਨੂੰ ਮਿੱਟੀ ਨਹੀਂ ਕਹਿੰਦਾ।"

"ਤਾਇਆ ਤੂੰ ਤਾਂ ਲੱਖਾਂ ਭਾਂਡੇ ਸਾਜ ਲਏ ਹੋਣੇ ਨੇ।" ਮਰਦਾਨਾ ਮਿੱਟੀ ਨੂੰ ਭਾਂਡਿਆਂ ਵਿੱਚ ਰੂਪਾਂਤਰਿਤ ਹੁੰਦੇ ਵੇਖਦਾ ਰਿਹਾ। ਫਿਰ ਚੁੱਪਚਾਪ ਘਰ ਵੱਲ ਚੱਲ ਪਿਆ। ਪਿੱਠ ਪਿੱਛੋਂ ਭੰਗੀ ਦੀ ਆਵਾਜ਼ ਸੁਣੀ।

"ਵੇਖ ਲੈ ਆਪਣੇ ਸਾਂਈ ਦੀ ਜ਼ਰਾ ਵੀ ਕੋਈ ਗੱਲ ਦੱਸ ਕੇ ਨਹੀਂ ਗਿਆ।"

"ਮੁੜ ਕੇ ਆਵਾਂਗਾ।"

"ਵੇਖ ਲੈ ਜਿੰਨਾ ਚੰਨ ਦੂਰ ਹੁੰਦਾ ਉੱਨਾ ਹੀ ਪਰਛਾਵਾਂ ਲੰਬਾ ਹੁੰਦਾ ਏ...।"

ਭੰਗੀ ਦੀ ਆਵਾਜ਼ ਮੋੜ ਤੱਕ ਪਿੱਛਾ ਕਰਦੀ ਰਹੀ।

ਗਲ਼ੇ ਮਿਲਣ ਨਾਲ ਇੱਕ ਦੂਜੇ ਦੇ ਹੰਝੂ ਆਪਸ ਵਿੱਚ ਮਿਲੇ।

"ਹੁਣ ਤਾਂ ਪੁੱਤ ਖ਼ਬਰੇ ਤੇਰੇ ਵੱਸ ਈ ਨਾ ਰਿਹਾ ਹੋਵੇ... ਰੁੱਕਣਾ...।" ਮਰਦਾਨੇ ਨੇ ਅੱਬਾ ਦਾ ਪੱਥਰ ਰੰਗਾ ਚਿਹਰਾ ਗ਼ੌਰ ਨਾਲ ਵੇਖਿਆ। ਅਜਿਹੀਆਂ ਸ਼ਕਲਾਂ ਨਾਲ਼ ਦੂਹਰੀਆਂ ਦਿੱਕਤਾਂ ਆਉਂਦੀਆਂ ਨੇ, ਜਿਨ੍ਹਾਂ ਦੇ ਪਿੰਡਿਆਂ ਉੱਪਰ ਵਿਛੋੜੇ ਦੇ ਅੱਟਣ ਪਏ ਹੋਣ। ਅੰਮੀ ਨੂੰ ਅੱਬਾ ਦੀ ਕਿਸੇ ਪੁਰਾਣੀ ਗੱਲ ਦੀ ਖਿੱਝ ਆਈ ਸੀ। ਉਹਨੇ ਕੁੱਝ ਰੁੱਖੀ ਆਵਾਜ਼ ਨਾਲ਼ ਪੁੱਛਿਆ:

"ਬਹੁਤ ਛੇਤੀ ਮੁੜ ਆਇਆ?"

"ਜਜਮਾਨ ਕਹਿੰਦੇ ਤੇਰੇ ਘਰ ਸਾਂਈ ਆਇਆ...।"

"ਹੈਅ?" ਫਿਰ ਮਰਦਾਨੇ ਨੇ ਮੁੱਦਤਾਂ ਬਾਅਦ ਮਿਲੀ, ਪਿੱਛੇ ਖੜ੍ਹੀ ਕਾਕੋ ਦਾ ਸਿਰ ਪਲੋਸਿਆ। ਬਿਲਕੁਲ ਬੇਪਛਾਣ ਚਿਹਰਾ ਸੀ; ਸਿਰਫ਼ ਆਵਾਜ਼ ਤੋਂ ਪਛਾਣੀ ਜਾ ਰਹੀ ਸੀ।

"ਅੱਬਾ ਤੂੰ ਵੀ...।" ਉਹ ਪਿੱਠ ਕਰਕੇ ਰੋਣ ਲੱਗ ਪਈ।

"ਮੁੜ ਕੇ ਧੀ ਵੱਲ ਮੂੰਹ ਵੀ ਨਹੀਂ ਕੀਤਾ ਅੱਬਾ।"

"ਕਾਹਦਾ ਨਹੋਰਾ ਕਾਕੋ... ਦੱਸ ਤਾਂ ਸਹੀ... ਇਹਨੇ ਤਾਂ ਕਿਸੇ ਦੀ ਵੀ ਪ੍ਰਵਾਹ

ਨਹੀਂ ਕੀਤੀ...।" ਅੰਦਰੋਂ ਮੀਰਜਾਦੀ ਦੀ ਆਵਾਜ਼ ਆਈ। ਸਫ਼ਰਾਂ ਵਿੱਚ ਵੇਦਾਂ, ਪੁਰਾਣਾਂ, ਕੁਰਾਨਾਂ ਦੀਆਂ ਵਿਆਖਿਆਵਾਂ ਸੁਣਦੇ ਵੀ ਇਸ ਤਰ੍ਹਾਂ ਦਾ ਘਿਰਾਓ ਨਹੀਂ ਸੀ ਪੈਂਦਾ। ਜੇ ਪਿਆ ਸੀ ਤਾਂ ਬਾਬੇ ਦੀ ਵਿਆਖਿਆ ਸਰਲ ਕਰ ਦੇਂਦੀ ਸੀ...। ਫਿਰ ਦੋਹਤੀ ਪਤਾ ਨਹੀਂ ਕਿੱਧਰੋਂ ਉਹਦੀ ਗੋਦੀ ਵਿੱਚ ਆ ਬੈਠੀ ਸੀ।

ਅੱਜ ਸਵੇਰੇ ਬਾਬਾ ਆਪ ਘਰ ਆਇਆ। ਅੰਮੀ ਦੇ ਪੈਰਾਂ ਨੂੰ ਮੱਥਾ ਲੱਗਣ ਤੱਕ ਢੂੰਹਦਾ ਰਿਹਾ। ਬੜੀ ਬੇਫਿਕਰੀ ਨਾਲ ਚੌਕੜੀ ਮਾਰ ਬੈਠ ਗਿਆ ਜਿਵੇਂ ਆਪਣਾ ਹੀ ਘਰ ਹੋਵੇ। ਮਰਾਸੀਆਂ ਦੇ ਘਰਾਂ ਦੇ ਆਲੇ-ਦੁਆਲੇ ਦੀਆਂ ਬੁੱਢੀਆਂ, ਬਜ਼ੁਰਗਾਂ ਦੀ ਖ਼ਬਰਸਾਰ ਪੁੱਛਦਾ ਰਿਹੈ। ਉਹਨੇ ਕਿੰਨੀ ਦੇਰ ਅੰਮੀ ਨੂੰ ਕੁੱਝ ਕਹਿਣ ਦਾ ਮੌਕਾ ਹੀ ਨਹੀਂ ਦਿੱਤਾ। ਫਿਰ ਮਰਦਾਨੇ ਨੇ ਇੱਕ ਅਜੀਬ ਜਹੀ ਗੱਲ ਸੁਣੀ:

"ਅੰਮੀ ਭੁੱਖ ਲੱਗੀ ਏ।" ਉਹ ਰਾਤ ਦੀ ਬਾਸੀ ਰੋਟੀ ਉੱਤੇ ਲੂਣ ਰੱਖ ਕੇ ਲੈ ਆਈ।

"ਨਾ ਤੂੰ ਹੁਣ ਚਲਾਕੀਆਂ ਵੀ ਲੱਗ ਪਿਆ ਕਰਨ... ਤੈਨੂੰ ਤ੍ਰਿਪਤਾ ਨੇ ਭੁੱਖਾ ਹੀ ਤੋਰ ਦਿੱਤਾ ਕੀ?" ਉਹ ਬੱਚਿਆਂ ਵਾਂਗ ਸ਼ਰਮਾਉਂਦਾ ਬਿਨਾਂ ਵੇਖਿਆਂ ਸੁੱਕੀ ਰੋਟੀ ਖਾਂਦਾ ਰਿਹਾ। ਜਦੋਂ ਉਹ ਦੋਵੇਂ ਘਰੋਂ ਨਿਕਲਣ ਲੱਗੇ ਤਾਂ ਪਿਛੋਂ ਅੰਮੀ ਦੀ ਆਵਾਜ਼ ਫਿਰ ਆਈ:

"ਜਿਸ ਦਿਨ ਮਾਤਾ ਨੇ ਰੋਟੀ ਨਾ ਦਿੱਤੀ; ਉਸ ਦਿਨ ਫਿਰ ਆ ਜਾਵੀਂ।"

ਮਰਾਸੀਆਂ ਦੇ ਛੋਟੇ ਜਹੇ ਦਰਵਾਜ਼ੇ ਵਿੱਚੋਂ ਨਿਕਲਦਾ ਉਹ ਉੱਚੀ-ਉੱਚੀ ਹੱਸਿਆ। ਸ਼ਾਇਦ ਮਰਾਸੀ ਵੀ ਇਸ ਤਰ੍ਹਾਂ ਹੀ ਹੱਸਦੇ ਸਨ। ਦੋਵਾਂ ਨੇ ਪਿੰਡ ਦੀ ਹਰ ਗਲੀ ਦਾ ਚੱਕਰ ਲਾਇਆ। ਜੋ ਵੀ ਖੜ੍ਹਿਆ ਉਹਦੇ ਨਾਲ ਰੱਜ ਕੇ ਗੱਲਾਂ ਕੀਤੀਆਂ। ਬੱਚਿਆਂ ਦੇ ਮੁਹਾਂਦਰੇ ਵੇਖ ਪਛਾਣ ਕਰਦੇ ਰਹੇ। ਉਨ੍ਹਾਂ ਸੁਧੇ ਪੰਡਿਤ ਤੋਂ ਲੈ ਕੇ ਭੰਗੀ ਤੱਕ ਖੁੱਲ੍ਹ ਕੇ ਗੱਲਾਂ ਕੀਤੀਆਂ। ਉਹ ਉਸ ਜਗ੍ਹਾ ਵੀ ਗਏ ਜਿਸ ਟਿੱਬੀ ਪਿੱਛੇ ਬਾਬਾ ਬੈਠਦਾ ਸੀ। ਝੌਂਪੜੀ ਤਾਂ ਹੁਣ ਉਥੇ ਨਹੀਂ ਸੀ ਪਰ ਉਹਦੀਆਂ ਨਿਸ਼ਾਨੀਆਂ ਪਈਆਂ ਸਨ। ਝੌਂਪੜੀ ਦੇ ਖਿਲਰੇ ਪੱਥਰਾਂ ਨੂੰ ਵੇਖ ਕੇ ਮਰਦਾਨਾ ਬੋਲਿਆ:

"ਬਾਬਾ ਸਿਰਫ਼ ਸਖ਼ਤ ਆਕਾਰ ਹੀ ਨਿਸ਼ਾਨੀਆਂ ਵੱਲੋਂ ਬਚ ਜਾਂਦੇ ਨੇ?"

"ਇਹ ਦਿਸਦੇ ਨੇ... ਪਰ ਮਰਦਾਨਿਆਂ ਆਪਾਂ ਇਨ੍ਹਾਂ ਦੇ ਦਿਸਣ ਕਰਕੇ ਥੋੜ੍ਹਾ ਇੱਥੇ ਆਏ ਹਾਂ।" ਫਿਰ ਸੰਤਰੇਣ ਯਾਦ ਆਇਆ। ਉਹ ਸਮਤਲਾਂ ਦਿਸੀਆਂ ਜਿਨ੍ਹਾਂ ਵਿਚੋਂ ਉਹ ਹੱਸਦਾ ਲੰਘ ਗਿਆ ਸੀ।

"ਮਰਦਾਨਿਆ ਤੈਨੂੰ ਰਾਏ ਬੁਲਾਰ ਯਾਦ ਕਰਦੇ ਸੀ।"

"ਮੈਂ ਮਿਲ ਆਇਆ ਸਾਂ...।"

"ਫਿਰ ਯਾਦ ਕਰਿਆ ਏ ਤੈਨੂੰ।"

"ਬਾਬਾ ਤੂੰ ਵੀ ਚੱਲ ਨਾਲ... ਦੋਵੇਂ ਚੱਲਦੇ ਹਾਂ...।" ਟਿੱਬੀ ਉੱਪਰੋਂ ਉਤਰ ਉਹ ਰਾਏ ਬੁਲਾਰ ਦੀ ਹਵੇਲੀ ਵੱਲ ਚੱਲ ਪਏ। ਤਲਵੰਡੀ ਵਿੱਚ ਅਜਿਹੇ ਸੱਦੇ ਅਨੋਖੀ ਊਰਜਾ ਭਰ ਦੇਂਦੇ ਨੇ।

ਹਵਾ ਦਾ ਬੁੱਲਾ ਆਇਆ। ਮੀਰਜਾਦੀ ਦੀ ਪਿੱਠ ਨਾਲ ਵੱਜ ਕੇ ਦਰਵਾਜਾ ਬੰਦ ਹੋ ਗਿਆ। "ਮੇਰੇ ਮੌਲਾ ਬਖਸ਼ੀਂ...।" ਹੱਥ ਵਿੱਚ ਦਾਲ ਦੀ ਕੌਲੀ ਮਸਾਂ ਡਿੱਗਣ ਤੋਂ ਬਚੀ। ਬਾਕੀ ਸਭ ਜੀਅ ਨਾਲ ਦੇ ਪਿੰਡ ਵਿਆਹ ਕਮਾਉਣ ਗਏ ਸਨ। ਅੱਜ ਅੰਮੀ

ਵੀ ਸਵੇਰੇ ਹੀ ਲੰਘ ਗਈ ਸੀ। ਉਹ ਪੁਰਖਿਆਂ ਵੇਲੇ ਦੇ ਜਜਮਾਨ ਸਨ।

"ਪ੍ਰਾਹੁਣਿਆਂ ਵਾਲੀਆਂ ਖਾਤਰਾਂ ਕਿਉਂ ਕਰਦੀ ਏਂ?"

ਇੱਕ ਕੌਲੀ ਵਿੱਚ ਕੁੱਝ ਹੋਰ ਚੁੱਕੀ ਆਉਂਦੀ ਨੂੰ ਵੇਖ ਕੇ ਮਰਦਾਨੇ ਨੇ ਹੱਸ ਕੇ ਕਿਹਾ।

"ਫ਼ਕੀਰ ਤਾਂ ਤੈਨੂੰ ਮੈਂ ਹੁਣ ਵੀ ਨਹੀਂ ਮੰਨਦੀ...।"

"ਤਲਵੰਡੀ ਵਿੱਚ ਮੇਰਾ ਰੁਤਬਾ ਤੇਰੇ ਹੱਥ ਏ ਮੀਰਜਾਦੀਏ...।"

"ਜਿੰਨੀਆਂ ਵੱਡੀਆਂ-ਵੱਡੀਆਂ ਗੱਲਾਂ ਕਰੇਂਗਾ ਉੱਨਾ ਹੀ ਮੇਰਾ ਕਾਲਜਾ ਬੈਠੇਗਾ।"

"ਜੋ ਤੂੰ ਮੰਨਦੀ ਏ ਮੈਨੂੰ ਮਨਜ਼ੂਰ ਏ। ਬਦਰੇ ਦਾ ਮਰਾਸੀ ਮੰਨਣ ਤੋਂ ਤਾਂ ਨਹੀਂ ਮੁੱਕਰਨ ਲੱਗੀ?"

"ਤੁਸੀਂ ਦੋਵੇਂ ਕੀ ਜਾਣੋਂ ਦਿਲ ਦੀਆਂ ਪੀੜਾਂ... ਤੁਸੀਂ ਬੇਦਰਦ ਹੋ... ਤੁਹਾਡੀਆਂ ਸਲਾਹਾਂ ਦਿਲ ਚੀਰ ਦੇਂਦੀਆਂ ਨੇ।" ਉਹਨੇ ਗਾ-ਗਾ ਕੇ ਤੁਰਨ ਦਾ ਹੁਨਰ ਤਾਂ ਸਿੱਖ ਲਿਆ ਸੀ; ਪਰ ਇਹ ਬੈਠ-ਬੈਠ ਕੇ ਸਫਰਾਂ ਦੇ ਤਾਅਨਿਆਂ ਨੂੰ ਸੁਣਨਾ ਤਲਵੰਡੀ ਸਿੱਖਣ ਨਹੀਂ ਸੀ ਦੇ ਰਿਹਾ। ਯਾਦਾਂ ਦਾ ਇਹ 'ਸਕਾ' ਸ਼ਬਦ ਹਾਲੇ ਬਹੁਤ ਮਜ਼ਬੂਤ ਸੀ।

"ਤੇਰੀ ਅਟਕੀ ਗੰਢ ਬਾਰਾਂ ਸਾਲਾਂ ਵਿੱਚ ਵੀ ਨਹੀਂ ਖੁੱਲ੍ਹੀ...।" ਦਰਵਾਜ਼ੇ ਕੋਲ਼ ਖੜ੍ਹੀ ਅੰਮੀ ਸ਼ਾਇਦ ਸਭ ਕੁੱਝ ਸੁਣ ਰਹੀ ਸੀ।

"ਦੋਵੇਂ ਘਰਾਂ ਦਾ ਇੱਕੋ ਰੋਣਾ... ਮੂਲ ਚੰਦ ਤੇ ਚੰਦੋ ਮਿਲਣ ਆਏ ਸੀ।"

"ਕੀ ਕਹਿੰਦੇ ਸੀ ਫਿਰ?" ਮੀਰਜਾਦੀ ਨੇ ਪੁੱਛਿਆ।

"ਜੁਆਈ ਨੂੰ ਭਗਵਿਆਂ ਵਿੱਚ ਵੇਖਣ ਲਈ ਜਿਗਰਾ ਚਾਹੀਦਾ ਏ।" ਇੱਕ-ਇੱਕ ਕਰਕੇ ਪਤਾ ਨਹੀਂ ਫਿਰ ਕਿੰਨੇ ਕਿੱਸੇ ਸ਼ੁਰੂ ਹੋ ਗਏ। ਹੱਥਾਂ ਵਿੱਚ ਸੀਨਾ ਦਬਾ ਕੇ ਮੀਰਜਾਦੀ ਦੇਰ ਤੱਕ ਬੈਠੀ ਰਹੀ। ਫਿਰ ਬੇਗਮ ਦੀ ਥੱਕੀ ਹੋਈ ਆਵਾਜ਼ ਆਈ:

"ਉਹਨੇ ਫਿਰ ਕੁੱਝ ਦੱਸਿਆ ਨਹੀਂ?"

"ਨਾਨਕ ਫਿਰ ਜਾਣ ਨੂੰ ਕਹਿ ਰਿਹਾ...।" ਸੱਸ ਬਹੂ ਦੀ ਵਾਰਤਾ ਇੱਥੇ ਹੀ ਖ਼ਤਮ ਹੋ ਗਈ। ਹਵਾ ਨਾਲ਼ ਕਈ ਵਾਰ ਦਰਵਾਜ਼ਾ ਖੁੱਲ੍ਹਿਆ ਤੇ ਕਈ ਵਾਰ ਬੰਦ ਹੋਇਆ। ਬਾਹਰ ਖੂੰਜੇ ਵਿੱਚ ਲੱਗੇ ਮੱਕੜੀ ਦੇ ਜਾਲ਼ੇ ਨੂੰ ਚੀਰਦਾ ਤਰੇਲ ਦਾ ਤੁਬਕਾ ਆਖ਼ਰੀ ਲਟਕਣ 'ਤੇ ਪਹੁੰਚ ਗਿਆ ਸੀ। ਬੱਸ ਹਲਕੇ ਜਹੇ ਹਵਾ ਦੇ ਇੱਕ ਹੋਰ ਬੁੱਲੇ ਦੀ ਜ਼ਰੂਰਤ ਸੀ; ਉਹਨੇ ਧਰਤੀ ਉੱਤੇ ਆ ਜਾਣਾ ਸੀ।

## ਕਾਂਡ : ਇਕੱਤੀਵਾਂ

ਇਸ ਵਾਰੀ ਤਲਵੰਡੀ ਬਹੁਤ ਕਾਹਲੀ-ਕਾਹਲੀ ਪੁੱਛ ਰਿਹਾ ਸੀ, ਪਰ ਉਹ ਸਹਿਜੇ-ਸਹਿਜੇ ਉੱਤਰ ਦੇਣੇ ਚਾਹੁੰਦਾ ਸੀ। ਤਲਵੰਡੀ ਨੇ ਕੁੱਝ ਸੋਚ ਕੇ ਇਹ ਫੈਸਲਾ ਕੀਤਾ ਹੋਵੇਗਾ। ਉਹ ਵੀ ਤਾਂ ਅਤੀਤ ਬਣਨ ਵੇਲੇ ਕਿਸੇ ਦੀ ਨਹੀਂ ਸੁਣਦੇ। ਉਨ੍ਹਾਂ ਦੇ ਹੁਣ ਤੱਕ ਅਚਾਨਕ ਇਸ ਤਰ੍ਹਾਂ ਚਲੇ ਜਾਣ ਲਈ ਤਲਵੰਡੀ ਨੇ ਕਦੇ ਸਹਿਮਤੀ ਨਹੀਂ ਸੀ ਦਿੱਤੀ। ਅਜਿਹੇ ਵੇਲੇ ਸਫ਼ਰਾਂ ਦੇ ਉਹ ਚਿਹਰੇ ਬੜੇ ਯਾਦ ਆਉਂਦੇ ਨੇ; ਜੋ ਬਾਬੇ ਸਾਹਮਣੇ 'ਛਿਣ' ਵਿੱਚ ਪਾਰ ਹੋ ਗਏ ਸਨ। ਸੂਰਜ ਥੋੜ੍ਹਾ ਉੱਪਰ ਆ ਗਿਆ ਸੀ। ਇੱਕ ਪਹਿਰ ਦੀ ਤਾਂ ਗੱਲ ਸੀ; ਤਲਵੰਡੀ ਦੇ ਨੇੜੇ-ਤੇੜੇ ਦੇ ਮੁਹਾਂਦਰੇ ਵੀ ਨਜ਼ਰ ਨਹੀਂ ਸਨ ਆਉਣੇ। ਮਰਦਾਨੇ ਨੇ ਪਿੱਛੇ ਦੂਰ ਤਲਵੰਡੀ ਉੱਪਰ ਡੱਬ ਖੜੱਬੇ ਬੱਦਲਾਂ ਦਾ ਚਿੱਬ ਵੇਖਿਆ। ਇਹ ਜਿਉਂਦੇ ਸਰੀਰ ਵਿੱਚ ਨਜ਼ਰ ਕਿੰਨੀ ਛੋਟੀ ਸੀ; ਇੱਥੋਂ ਵੀ ਤਲਵੰਡੀ ਤੱਕ ਅਸਮਾਨ ਨੂੰ ਸਮਤਲ ਨਹੀਂ ਵੇਖ ਸਕਦੀ। ਕੱਲ੍ਹ ਤਾਰਿਆਂ ਭਰੇ ਅਸਮਾਨ ਵੱਲ ਆਖ਼ਰੀ ਰਾਤ ਵਜੋਂ ਵੀ ਇਵੇਂ ਹੀ ਦਿਸਿਆ ਸੀ। ਜਿੱਥੋਂ ਕਿਧਰੇ ਜਾਣਾ ਹੁੰਦਾ ਉਧਰ ਵੱਲ ਹੀ ਅਸਮਾਨ ਝੁਕਿਆ ਦਿਸਦਾ। ਇਹ ਜਨਮ ਭੂਮੀ ਛੱਡਣ ਵੇਲੇ ਉਦਾਸੀ ਚਿਹਰਿਆਂ ਤੋਂ ਜਗ੍ਹਾਵਾਂ ਵਿੱਚ ਕਿਵੇਂ ਉਤਰ ਜਾਂਦੀ ਹੈ...?

ਅਗਲਾ ਪਿੰਡ ਛੇਤੀ ਆ ਰਿਹਾ ਸੀ। ਇਹ ਸਾਹਮਣੇ ਦਿਸਦੇ ਖੇਤਾਂ ਤੋਂ ਪਤਾ ਲੱਗਦਾ ਸੀ। ਕਮਾਏ ਹੋਏ ਖੇਤਾਂ ਵਿੱਚੋਂ ਲੰਘਦੇ ਉਹ ਉਸ ਖੇਤ ਦੀ ਵੱਟ ਉੱਤੇ ਚੜ੍ਹ ਜਾਂਦੇ ਜਿਸ ਵਿੱਚ ਹਾੜ੍ਹੀ ਜੰਮੀ ਦਿਸਦੀ। ਕਦੇ-ਕਦੇ ਉੱਠ ਗਏ ਬੋਹਲਾਂ ਦੀਆਂ ਖ਼ਾਲੀ ਥਾਂਵਾਂ ਦਿਸਦੀਆਂ। ਆਖ਼ਰੀ ਦਾਣਿਆਂ ਦੀ ਘਾਸ ਦੁਆਲੇ ਕੀੜੇ ਫਿਰਦੇ ਦਿਸਦੇ। ਅਜਿਹੀਆਂ ਥਾਂਵਾਂ ਕਿੰਨੀਆਂ ਸੱਖਣੀਆਂ ਜਾਪਦੀਆਂ ਸਨ। ਮਰਦਾਨਾ ਕਈ ਵਾਰੀ ਅਜਿਹੇ ਪਿੜਾਂ 'ਚੋਂ ਰੁੱਕ-ਰੁੱਕ ਕੇ ਲੰਘਿਆ। ਫਿਰ ਵੀ ਕੀੜੀਆਂ ਨੇ ਇਸ ਜਗ੍ਹਾ ਨੂੰ ਹਾਲੇ ਜੀਵਤ ਰੱਖਿਆ ਹੋਇਆ ਸੀ। ਚੜ੍ਹੇਰੇ ਛੈਲੇ ਖੇਤ ਸ਼ਾਇਦ ਇਸੇ ਆਸ ਵਿੱਚ ਸਨ। ਜੰਮ ਕੇ ਤਿਆਰ ਹੋ ਕੇ ਅਨਾਜ ਨੂੰ ਇੱਕ ਵਾਰ ਫਿਰ ਇਨ੍ਹਾਂ ਪਿੜਾਂ ਵਿੱਚ ਹੀ ਆਉਣਾ ਪੈਣਾ ਸੀ।

ਤਲਵੰਡੀ 'ਚੋਂ ਨਿਕਲਦੇ ਸਾਰ ਅੱਜ ਬੱਚੇ ਬਹੁਤ ਦਿਸੇ ਸਨ। ਜਿਸ ਪਿੰਡ ਕੋਲੋਂ ਵੀ ਉਹ ਲੰਘੇ; ਪਹਿਲਾਂ ਬੱਚੇ ਹੀ ਮਿਲੇ। ਉਹ ਪਿੰਡ ਦੇ ਰਿਵਾਜ਼ੀ ਸੁਭਾਅ ਵਿੱਚ ਬੋਲੇ, ਹੱਸੇ ਤੇ ਚੁੱਪ ਹੋ ਗਏ। ਪਿਛਲੇ ਪਿੰਡ ਉਹਨੂੰ ਮਖੌਲ ਵਿੱਚ ਬੱਚਿਆਂ ਨੇ ਪੁੱਛਿਆ ਸੀ:

"ਬਾਬਾ ਆ ਮੋਢੇ ਉੱਤੇ ਮੇਮਣਾ ਜਿਹਾ ਕੀ ਲਟਕਦਾ ਏ?"

"ਇਹ ਰਬਾਬ ਏ ਬੱਚਿਉ...।"

"ਇਹਦੇ ਨਾਲ ਆਹ ਛੋਟਾ ਜਿਹਾ ਕੀ ਹੈ...?"

"ਇਹਦਾ ਇਹ ਕਿਹਾ ਮੰਨਦੀ ਏ।" (ਮਿਜ਼ਰਾਬ)

ਮਰਦਾਨੇ ਨੇ ਥੋੜ੍ਹਾ ਜਿਹਾ ਰਬਾਬ ਨੂੰ ਛੇੜਿਆ ਤੇ ਉਹ ਖਿੜ੍ਹ-ਖਿੜ੍ਹਾ ਕੇ ਹੱਸ

ਪਏ।

"ਤੈਨੂੰ ਸਾਹ ਨਹੀਂ ਵਜਾਉਣਾ ਆਉਂਦਾ...?" ਉਹ ਪਿੱਪਲ ਦੀਆਂ ਪੀਪਣੀਆਂ ਵਜਾਉਂਦੇ ਉਨ੍ਹਾਂ ਦੇ ਨਾਲ ਤੁਰਨ ਲੱਗੇ। (ਉਨ੍ਹਾਂ ਸ਼ਾਇਦ ਪਹਿਲਾਂ ਪੀਪਣੀ ਤੋਂ ਵੱਡਾ ਸਾਜ਼ ਹਾਲੇ ਨਹੀਂ ਸੀ ਵੇਖਿਆ) ਪਿੱਪਲ ਦਾ ਇੱਕ ਪੱਤਾ ਚੁੱਕ ਮਰਦਾਨੇ ਨੇ ਇੱਕ ਛੋਟੇ ਜਹੇ ਬੱਚੇ ਨੂੰ ਬਣਾਉਣ ਲਈ ਕਿਹਾ।

"ਇਹ ਤਾਂ ਬਾਸੀ ਹਰਾ ਏ, ਮੈਂ ਨਵੇਂ ਦਾ ਬਣਾਉਂਦਾਂ...।" ਇੱਕ ਹਰਾ ਪੱਤਾ ਤੋੜ ਕੇ ਉਹਨੇ ਪੀਪਣੀ ਬਣਾ ਮਰਦਾਨੇ ਹੱਥ ਫੜਾ ਦਿੱਤੀ। ਫਿਰ ਉਹ ਹੱਸਦੇ-ਹੱਸਦੇ ਪਿੱਛੇ ਮੁੜ ਗਏ। "ਸਾਧਾਂ ਨੂੰ ਪੀਪਣੀ ਵੀ ਨਹੀਂ ਬਣਾਉਣੀ ਆਉਂਦੀ।"

ਅਗਲੇ ਪਿੰਡ ਤੱਕ ਮਰਦਾਨਾ ਉਹਨੂੰ ਵਜਾਉਂਦਾ ਗਿਆ। ਇਹ ਜੁਗਤਾਂ ਤਲਵੰਡੀ ਵਿੱਚ ਕਿਉਂ ਨਹੀਂ ਦਿਸੀਆਂ? ਫਿਰ ਤਲਵੰਡੀ ਦਾ ਉਹ ਬੱਚਾ ਯਾਦ ਆਇਆ; ਜਿਸ ਨੇ ਹੱਥੋਂ ਡਿੱਗੀ ਸ਼ੈਅ ਨੂੰ ਵੇਖਿਆ ਤੱਕ ਨਹੀਂ ਸੀ; ਪਰ ਖ਼ਾਲੀ ਹੱਥਾਂ ਵੱਲ ਵੇਖ ਰੋਈ ਜਾ ਰਿਹਾ ਸੀ। ਇਹ ਪਿੰਜਿਆਂ ਦੀ ਗਲ਼ੀ ਦੀ ਘਟਨਾ ਸੀ...। ਅੱਗੇ ਖੇਤ ਖ਼ਤਮ ਹੋ ਗਏ ਸਨ; ਪਗਡੰਡੀ ਇੱਕ 'ਵਣੀ' ਵਿੱਚ ਜਾ ਵੜੀ ਸੀ। ਝਾੜਾਂ ਦੇ ਬੂਰਾਂ ਨੂੰ ਬੇਰ ਪੈ ਗਏ ਸਨ। 'ਵਣੀ' ਲੰਘ ਇੱਕ ਹੋਰ ਪਿੰਡ ਦਿਸਣ ਲੱਗ ਪਿਆ ਸੀ। ਮਰਦਾਨੇ ਦੇ ਹੱਥ ਵਿੱਚ ਹਾਲੇ ਵੀ ਉਹ ਪੀਪਣੀ ਸੀ...। ਸਿਰ ਉੱਤੇ ਇੱਕ ਛੋਟੀ ਜਹੀ ਪੰਡੋਕਲੀ ਸੀ; ਜਿਸ ਵਿੱਚ ਕੁੱਝ ਸਿਆਲੂ ਕੱਪੜੇ ਤੇ ਪੋਥੀਆਂ ਸਨ।

ਜਦੋਂ ਮਰਦਾਨਾ ਦੁਪਹਿਰ ਦੀ ਗ਼ਜਾ ਕਰਕੇ ਮੁੜਿਆ ਤਾਂ ਬਾਬਾ ਉੱਥੇ ਨਹੀਂ ਸੀ। ਫਿਰ ਉਹ ਤ੍ਰਿਵੈਣੀ ਥੱਲੇ ਨਿਆਣਿਆਂ ਦੇ ਝੁੰਡ ਵਿੱਚ ਖੇਲੀਂ ਪਿਆ ਦਿਸਿਆ। ਛੋਟੇ ਬੱਚੇ ਗੋਦੀ ਵਿੱਚ ਬੈਠੇ ਸਨ ਤੇ ਕੁੱਝ ਉਹਦੇ ਮੋਢੇ ਦਾ ਸਹਾਰਾ ਲੈ ਕੇ ਖੜ੍ਹੇ ਸਨ। ਸਾਹਮਣੇ ਖੜ੍ਹੇ ਕੁੱਝ ਬੱਚੇ ਉਹਨੂੰ ਕੋਈ ਲੋਕ ਖੇਡ ਸਿਖਾ ਰਹੇ ਸਨ। ਹਰ ਵਾਰੀ ਬਾਬਾ ਉੱਕ ਜਾਂਦਾ ਤੇ ਵਿੱਚੋਂ ਕੋਈ ਬੋਲ ਪੈਂਦਾ:

"ਇੱਕ ਵਾਰੀ ਹੋਰ... ਕੋਈ ਗੱਲ ਨਹੀਂ...।" ਬਾਬਾ ਝੁਕ-ਝੁਕ ਗਲਤੀ ਮੰਨਦਾ। ਉਹ ਬੱਚਿਆਂ ਵਿੱਚ ਕਿੰਨਾਂ ਗ਼ਾਲਤੂ ਹੋ ਗਿਆ ਸੀ। ਜਿਸ ਆਵਾਜ਼ ਨੂੰ ਸੁਣਨ ਲਈ ਅੱਠ-ਅੱਠ ਪਹਿਰ ਗੁਜ਼ਰ ਜਾਂਦੇ ਸਨ; ਉਹ ਆਵਾਜ਼ ਬੱਚਿਆਂ ਨਾਲੋਂ ਵੀ ਵੱਧ ਸੁਣ ਰਹੀ ਸੀ।

"ਤੂੰ ਤੇ ਬੁੱਧੂ ਏਂ...।" ਬਾਬੇ ਦੀ ਗੋਦੀ ਵਿੱਚ ਬੈਠੀ ਇੱਕ ਤੋਤਲੀ ਆਵਾਜ਼ ਬੋਲੀ। ਬਾਬੇ ਨੇ ਰੋਣਹਾਕੇ ਹੋਏ ਉਸ ਬੱਚੇ ਤੋਂ ਮੁਸਕਰਾ ਕੇ ਮਾਫ਼ੀ ਮੰਗੀ।

"ਔਛਿਆ ਚੱਲ ਆਖ਼ਰੀ ਵਾਰ ਦੱਸਦੇ...।" ਬੱਚਾ ਬਾਬੇ ਦਾ ਚੋਗਾ ਫੜ੍ਹ ਖੜ੍ਹਾ ਹੋ ਗਿਆ। ਉਹਨੂੰ ਪਿੱਛੇ ਖੜ੍ਹਾ ਮਰਦਾਨਾ ਦਿਸਿਆ; ਉਹਨੇ ਬੜੀ ਉਤਸੁਕਤਾ ਨਾਲ਼ ਪੁੱਛਿਆ ਜਿਵੇਂ ਬਾਬੇ ਨੂੰ ਉਹ ਪਹਿਲਾਂ ਹੀ ਜਾਣਦਾ ਹੋਵੇ।

"ਆ... ਆਹ... ਭਾਈ ਦੂਜਾ ਭਾਈ ਕੌਣ ਏ?" ਮਰਦਾਨੇ ਦਾ ਅੰਦਰੋਂ ਦਿਲ ਧੜਕਿਆ। ਬੱਚੇ ਵੱਲ ਵੇਖ ਕੇ ਮੁਸਕਰਾਉਣ ਦੀ ਕੋਸ਼ਿਸ਼ ਵੀ ਕੀਤੀ। ਬਾਕੀ ਸਾਰੇ ਬੱਚੇ ਵੀ ਮਰਦਾਨੇ ਵੱਲ ਜਗਿਆਸਾ ਨਾਲ਼ ਵੇਖ ਰਹੇ ਸਨ। ਉਹ ਆਪ ਕਿਵੇਂ ਉੱਤਰ ਦੇਵੇ?

"ਬੁੱਝੋ ਖਾਂ ਕੌਣ ਏ?" ਬਾਬੇ ਦੀ ਆਵਾਜ਼ ਸੁਣੀ।

"ਅਸੀਂ ਕਿਵੇਂ ਬੁੱਝੀਏ ਇਹ ਤਾਂ ਤੁਹਾਡੇ ਵਰਗਾ ਹੀ ਹੈ।" ਬਹੁਤੇ ਬੱਚਿਆਂ

ਦੇ ਕੋਮਲ ਹੱਥ ਬਾਬੇ ਦੇ ਚੋਗੇ ਨੂੰ ਜਾ ਛੂਹੇ।

"ਤੁਸੀਂ ਬੁੱਝ ਲਿਆ...।" ਉੱਚੀ-ਉੱਚੀ ਹੱਸਦੇ ਬਾਬੇ ਨਾਲ਼ ਬੱਚੇ ਵੀ ਉੱਚੀ-ਉੱਚੀ ਹੱਸਣ ਲੱਗੇ। ਬੱਚੇ ਬਹੁਤ ਛੋਟੇ ਸਨ; ਪਿੰਡੋਂ ਬਾਹਰ ਛੱਡਣ ਨਹੀਂ ਸੀ ਜਾ ਸਕਦੇ। ਤੁਰਦੇ ਮਰਦਾਨੇ ਨੇ ਜਦੋਂ ਪਿੱਛੇ ਮੁੜ ਕੇ ਵੇਖਿਆ ਤਾਂ ਇੱਕ ਨਿੱਕੇ ਜਹੇ ਹੱਥ ਨੇ ਯੁੱਗਾਂ ਜਿੱਡੀ ਚਾਲ ਨੂੰ ਰੋਕ ਲਿਆ ਸੀ। ਮਰਦਾਨਾ ਖੜ੍ਹ ਕੇ ਬਾਬੇ ਦੀ ਉਡੀਕ ਕਰਨ ਲੱਗਾ।

ਜਿੰਨੀ ਦੇਰ ਬਾਬਾ ਨਾ ਆਇਆ; ਅਸਮਾਨ ਵੱਲ ਵੇਖਦਾ ਰਿਹਾ। ਅਸਮਾਨ ਦੀ ਨੀਲੱਤਣ ਵਿੱਚ ਮੌਜ ਦੀ ਵੇਹਲ ਸੀ। ਹੁਣੇ ਕੁੱਝ ਵੀ ਨਾ ਕਰਨ ਦੀ ਕੋਸ਼ਿਸ਼ ਵਿੱਚ ਕਿਹੋ ਜਿਹਾ ਮਿਲਣੀਆਂ ਦਾ ਤਰਾਨਾ ਸੁਣਿਆ ਸੀ। ਪਿੰਡੇ ਉੱਪਰੋਂ ਯਾਦਾਂ ਦਾ ਕੁਫ਼ਰ ਝੜ ਰਿਹਾ ਸੀ। ਹੁਣ ਤੱਕ ਤਹਿ ਕੀਤਾ ਪੈਂਡਾ ਤੇ ਅਗਲਾ ਤਹਿ ਹੋਣ ਵਾਲਾ ਪੈਂਡਾ ਕਿੰਨਾਂ ਸੌਖਾ ਲੱਗ ਰਿਹਾ ਸੀ। ਇਸ ਪਿੰਡ ਦੇ ਬੰਨੇ 'ਤੇ ਜਾ ਕੇ ਮਰਦਾਨੇ ਨੇ ਪਹਿਲਾ ਸੁਆਲ ਕੀਤਾ:

"ਬਾਬਾ ਇਸ ਤਰ੍ਹਾਂ ਬਿਨਾਂ ਕਾਰਣ ਤੋਂ ਕਿਵੇਂ ਹੁੰਦਾ ਏ?"

"ਅੱਖ ਮਨ ਦੀ ਭੈਣ ਹੈ; ਜੇ ਸਿਰਫ਼ ਅੱਖ ਨਾਲ ਹੀ ਖੋਜੇਂਗਾ ਤਾਂ ਕਾਰਣ ਤਾਂ ਦਿਸਦਾ ਹੀ ਰਵ੍ਹੇਗਾ।"

"ਖੋਜ ਤੋਂ ਬਿਨਾਂ ਕੀ ਸੱਚ ਸੰਭਵ ਹੈ?"

"ਸੱਚ ਤਾਂ ਅਸੀਂ ਲੈ ਕੇ ਹੀ ਜੰਮਦੇ ਹਾਂ। ਫਿਰ ਜਦ ਤੱਕ ਮਨ ਹੈ; ਖੋਜ ਤੋਂ ਬਿਨਾਂ ਸੱਚ ਨਹੀਂ ਪਾਇਆ ਜਾ ਸਕਦਾ।"

"ਫਿਰ ਇਹ ਗਿਆਨ ਦੀ ਉਦਾਸੀ ਕੀ ਹੈ? ਹੇ ਸਮਝਾਂ ਦੇ ਸਾਂਈਂ!"

"ਜਿਵੇਂ ਅੰਦਰ ਜਾਣ ਵਾਲਾ ਸਾਹ ਹੀ ਸੁਆਸ ਬਣਦਾ ਹੈ; ਬਾਕੀ ਸਭ ਹਵਾ ਹੈ। ਇਸੇ ਤਰ੍ਹਾਂ ਹੀ ਮਰਦਾਨਿਆ ਮਨ ਤੱਕ ਪਹੁੰਚਿਆ ਗਿਆਨ ਉਦਾਸੀ ਵੱਲ ਹੀ ਜਾਂਦਾ ਹੈ। ਉਦਾਸੀ ਮਨ ਦਾ ਸੁਆਸ ਹੈ।"

"ਬਾਬਾ ਵੇਖਿਆ ਸੱਚ ਜ਼ਿਆਦਾ ਦੇਰ ਕਿਉਂ ਨਹੀਂ ਟਿੱਕਦਾ?"

"ਸੁਰਤ ਨੂੰ ਅੱਗੇ ਰੱਖਿਆ ਕਰ ਮਰਦਾਨਿਆ...।" ਇਸ ਵਾਰੀ ਫਿਰ ਅਗਲੇ ਪਿੰਡ ਦੇ ਚੁਰਾਹੇ ਕੋਲ ਇੱਕ ਬੱਚੇ ਦੀ ਆਵਾਜ਼ ਆਈ:

"ਲਾਹੌਰ ਤੋਂ ਆਏ ਹੋ?"

"ਨਹੀਂ... ਲਹੌਰ ਜਾ ਰਹੇ ਹਾਂ।" ਮਰਦਾਨੇ ਨੇ ਮੁਸਕਰਾ ਕੇ ਉੱਤਰ ਦਿੱਤਾ। ਪਿਆਸ ਲੱਗੀ ਸੀ; ਉਹ ਘੁੰਮਕੇ ਪਿੰਡ ਦੇ ਖੂਹ ਵੱਲ ਮੁੜ ਗਏ।

ਇਸ ਪਿੰਡ ਦੇ ਲੋਕਾਂ ਦੀਆਂ ਅੱਖਾਂ ਕੁੱਝ ਡੂੰਘਾਈ ਵਿੱਚ ਜਾ ਕੇ ਟਿਕੀਆਂ ਸਨ। ਉਹ ਅੰਨ ਦਾ ਨਾਂ ਲੈਣ ਤੋਂ ਪਹਿਲਾਂ ਹੀ ਮੂੰਹ ਖੋਲ੍ਹ ਲੈਂਦੇ...। ਵਰਨਾਂ ਦੇ ਤਰਕਾਂ ਨਾਲ ਘੁੱਟੀਆਂ ਆਵਾਜ਼ਾਂ ਸੁਆਲ ਪੁੱਛਣ ਤੋਂ ਪਹਿਲਾਂ ਆਪ ਹੀ ਉੱਤਰ ਦੇ ਰਹੀਆਂ ਸਨ: "ਅਸੀਂ ਕਮੀਣ ਹਾਂ...।"

ਉਹ ਖੂਹ ਉੱਤੇ ਪਾਣੀ ਨਾਲ ਭਰੇ ਚਮੜੇ ਦੇ ਡੋਲ ਵੱਲ ਇਸ਼ਾਰਾ ਕਰਦੇ। ਰਾਤ ਦੇ ਪੜਾਅ ਲਈ ਬਾਬੇ ਨੇ ਖੂਹ ਕੋਲ ਹੀ ਪੜਾਅ ਲਾ ਲਿਆ ਸੀ। ਕੁੱਝ ਦੂਰੀ ਉੱਤੇ ਖੜ੍ਹੇ ਲੋਕ ਵੇਖਦੇ ਰਹੇ; ਜਦੋਂ ਬਾਬੇ ਨੇ ਆਪ ਕੱਢ ਕੇ ਪਹਿਲਾਂ ਮਰਦਾਨੇ ਨੂੰ ਪਾਣੀ ਪਿਲਾਇਆ ਤੇ ਫਿਰ ਆਪ ਪੀਤਾ। ਮਰਦਾਨੇ ਦਾ ਪੂਰੇ ਦਿਨ ਦੀ ਥਕਾਵਟ ਨਾਲ

ਉੱਠਣ ਨੂੰ ਜੀਅ ਨਹੀਂ ਸੀ ਕਰਦਾ; ਪਰ ਬਾਬੇ ਦਾ ਹੁਕਮ ਸੀ। ਉਨ੍ਹਾਂ ਹਰ ਘਰ ਸਾਹਮਣੇ ਜਾ ਕੇ ਆਪ ਗਾਇਆ। ਉੱਚੀਆਂ-ਨੀਵੀਆਂ ਗਲੀਆਂ ਵਿੱਚ ਹਨ੍ਹੇਰਾ ਸੀ। ਕਿਸੇ-ਕਿਸੇ ਘਰ ਦੇ ਚੁੱਲ੍ਹੇ ਵਿੱਚ ਅੱਗ ਸੀ। ਘਰਾਂ ਅੰਦਰੋਂ ਡਰੇ-ਡਰੇ ਚਿਹਰੇ ਗਲੀ ਵਿੱਚੋਂ ਆਉਂਦੀਆਂ ਮਿੱਠੀਆਂ ਆਵਾਜ਼ਾਂ ਸੁਣਨ ਲਈ ਦਰਵਾਜ਼ਿਆਂ ਤੱਕ ਆਉਂਦੇ, ਝੁਕਦੇ ਪਰ ਉਨ੍ਹਾਂ ਦੇ ਨੇੜੇ ਨਹੀਂ ਸੀ ਆ ਰਹੇ। ਇਸ ਰਾਤ ਦਾ ਕੀਰਤਨ ਚੰਨ ਚੜ੍ਹਣ ਤੱਕ ਜਾਰੀ ਰਿਹਾ। ਜਦੋਂ ਉਹ ਵਾਪਸ ਪੜਾਅ 'ਤੇ ਆਏ ਤਾਂ ਮਰਦਾਨੇ ਨੂੰ ਬਾਬੇ ਵਾਲੇ ਕਾਸੇ ਚੋਂ ਅੰਨ ਦੀ ਖੁਸ਼ਬੂ ਆਈ। ਕੀਰਤਨ ਕਰਦੇ ਬਾਬੇ ਨੇ ਕਦੋਂ ਕਾਸਾ ਅੱਗੇ ਕਰ ਦਿੱਤਾ ਸੀ; ਪਤਾ ਨਹੀਂ ਸੀ ਲੱਗਿਆ। ਇਸ ਵੇਲੇ ਕੌਣ 'ਯਾਦ' ਵਿੱਚ ਆਉਣ ਦੀ ਕੋਸ਼ਿਸ਼ ਕਰ ਰਿਹਾ? ਉਹ ਹਾਂ... ਲਾਲੋ ਯਾਦ ਆ ਗਿਆ।

ਦੂਰ ਲਹੌਰ ਦੀਆਂ ਮਸਜਿਦਾਂ ਦੀਆਂ ਮਮਟੀਆਂ ਤੇ ਮੀਨਾਰ ਦਿਸਣ ਲੱਗੇ। ਆਲੇ-ਦੁਆਲੇ ਕੁੱਝ ਗੜਬੜ ਚੱਲ ਰਹੀ ਸੀ। ਨਵੇਂ ਜਜ਼ੀਏ ਕਾਰਣ ਰਾਹਾਂ 'ਤੇ ਗੱਡੇ, ਖੱਚਰ, ਊਠ ਬਹੁਤ ਘੱਟ ਦਿਸ ਰਹੇ ਸਨ। ਲੋਕਾਂ ਦੀਆਂ ਗੱਲਾਂ ਵਿੱਚ ਕੁੱਝ ਬਦਲਾਅ ਸੀ। ਭੈਅ ਵਿੱਚੋਂ ਲੰਘਦੇ ਸ਼ਬਦ ਕੁੱਝ ਇਸ ਤਰ੍ਹਾਂ ਦੀ ਵਾਕ ਬਣਤਰ ਵਿੱਚ ਸੁਣ ਰਹੇ ਸਨ:

"ਭਲਾਂ ਪੇਟ ਨਾਲ ਝਗੜਾ ਕਰਨ ਨੂੰ ਕਿਸੇ ਦਾ ਜੀਅ ਕਰਦਾ...?"

ਪਰ ਮਰਦਾਨੇ ਨੇ ਇੱਕ ਗੱਲ ਹੋਰ ਵੇਖੀ। ਲੋਕ ਇਨ੍ਹਾਂ ਨੂੰ ਜਾਣੀ-ਪਛਾਣੀ ਨਜ਼ਰ ਨਾਲ ਵੇਖ ਰਹੇ ਸਨ। ਬਾਬੇ ਨੂੰ ਕੀਤੇ ਬਹੁਤੇ 'ਨਮਸਕਾਰ' ਜਾਣੂਆਂ ਵਾਂਗ ਸਨ।

"ਹਜ਼ੂਰ ਦਾ ਨਾਂ ਕਿਤੇ ਨਾਨਕ ਸ਼ਾਹ ਤਾਂ ਨਹੀਂ?"

"ਨਾਨਕ ਵਜ਼ੀਰ ਦੇ ਪੈਰੀਂ ਪੈਂਦੇ ਹਾਂ ਜੀ...।" ਫਿਰ ਮਰਦਾਨੇ ਨੂੰ ਯਾਦ ਆਇਆ ਕਿ ਮਨਸੁਖ ਨੇ ਉਨਾਂ ਦੇ ਆਉਣ ਦਾ ਪਹਿਲਾਂ ਹੀ ਲਹੌਰ ਵਿੱਚ ਰੌਲਾ ਪਾ ਦਿੱਤਾ ਸੀ। ਪਹਿਲਾ ਪੜਾਅ ਉਨ੍ਹਾਂ ਸ਼ਹਿਰ ਤੋਂ ਬਾਹਰ ਇੱਕ ਬਾਗ ਵਿੱਚ ਕੀਤਾ। ਹਨ੍ਹੇਰਾ ਹੋਣ ਤੋਂ ਪਹਿਲਾਂ ਬਹੁਤ ਸਾਰੇ ਲੋਕ ਉਨ੍ਹਾਂ ਨੂੰ ਵੇਖਣ ਆਏ। ਫਿਰ ਅਗਲੇ ਦਿਨ ਦੁਨੀ ਚੰਦ ਕਰੋੜੀ ਦੇ ਪਿਤਾ ਜੀ ਦੇ ਸਰਾਧ ਦਾ ਸੱਦਾ ਆਇਆ। ਉਹਦੀ ਵੱਡੀ ਹਵੇਲੀ ਅੱਗੇ ਉਨ੍ਹਾਂ ਨੂੰ ਵੇਖਣ ਲਈ ਪਹਿਲਾਂ ਹੀ ਭੀੜ ਖੜ੍ਹੀ ਸੀ। ਬਾਕੀ ਦੇ ਦਿਨ ਖੂਬ ਕਰੋੜੀ ਸ਼ਾਹ ਦੇ ਘਰੋਂ ਸੁਆਦੀ ਭੋਜਨ ਆਉਂਦਾ ਰਿਹਾ। ਦੁਨੀ ਚੰਦ ਕਈ ਵਾਰ ਦੇਰ ਰਾਤ ਤੱਕ ਬੈਠਾ ਕੀਰਤਨ ਸੁਣਦਾ ਰਹਿੰਦਾ। ਇਸ ਵਾਰੀ ਲਹੌਰ ਵਿੱਚ ਧੂਮਾਂ ਪੈ ਗਈਆਂ ਸਨ। ਇੱਕ ਦਿਨ ਅਚਾਨਕ ਲਹੌਰ ਤੋਂ ਗੁੰਮ ਹੋ ਜਾਣ ਦੀ ਭਾਲ ਵਿੱਚ ਲੋਕਾਂ ਨੇ ਇੱਕ ਦੂਜੇ ਤੋਂ ਪੁੱਛਣਾ ਸ਼ੁਰੂ ਕੀਤਾ। "ਕਿਸੇ ਨੇ ਨਾਨਕ ਫ਼ਕੀਰ ਵੇਖਿਆ ਹੈ?" ਇਸ ਗੁਆਚੀ ਝਲਕ ਨੇ ਲੋਕਾਂ ਵਿੱਚ ਹਲਚਲ ਮਚਾ ਦਿੱਤੀ ਸੀ। ਫਿਰ ਇੱਕ ਦਿਨ ਕਿਸੇ ਨੇ ਦੱਸਿਆ ਉਹ 'ਵੈਰੋਵਾਲ' ਵੇਖੇ ਗਏ ਸਨ। ਜਦੋਂ ਵੈਰੋਵਾਲ ਸੁਨੇਹੇ ਪਹੁੰਚਣ ਲੱਗੇ ਉਦੋਂ ਤੱਕ ਉਹ ਪੱਤਣ ਪਾਰ ਕਰਕੇ ਜਲੰਧਰ, ਹੁਸ਼ਿਆਰਪੁਰ ਵਿੱਚੋਂ ਲੰਘਦੇ ਉੱਤਰ-ਪੱਛਮ ਵੱਲ ਚਲੇ ਗਏ ਸਨ।

## ਕਾਂਡ : ਬੱਤੀਵਾਂ

ਸਾਹਮਣੇ ਰੋਪੜ ਦੀਆਂ ਪਹਾੜੀਆਂ ਦਿਸਣ ਲੱਗੀਆਂ। ਉਚਾਈ ਉੱਤੇ ਜਾ ਕੇ ਦੂਰ ਸਤਲੁਜ ਦੇ ਪਾਣੀ ਦੀਆਂ ਚਿਲਕੋਰਾਂ ਚਮਕੀਆਂ। ਇੱਥੇ ਅਚਾਨਕ ਪਹਾੜੀ ਉਹਲਿਓਂ ਪਿੰਡ ਨਿਕਲ ਆਉਂਦਾ। ਥੋੜ੍ਹੀ ਬੋਲੀ ਬਦਲ ਗਈ ਸੀ। ਆਪਣੇ ਰਾਉਂ ਵਿੱਚ ਬੋਲਦੇ ਲੋਕ ਥੋੜ੍ਹੇ ਧਿਆਨ ਨਾਲ਼ ਸੁਣਨ ਤੋਂ ਹੀ ਸਮਝ ਆਉਂਦੇ। ਪਿੰਡਾਂ ਦੇ ਰਿਵਾਜ਼ੀ ਸੁਭਾਅ ਧੀਮੇ ਸਨ। ਕਿਸੇ ਗੱਲ ਉੱਤੇ ਜ਼ੋਰ ਦੇਣ ਲਈ ਤਲਵੰਡੀ ਵਰਗੀ ਜੋਸ਼ੀਲੀ ਆਵਾਜ਼ ਨਹੀਂ ਸੀ ਕੱਢਦੇ; ਸਗੋਂ ਆਖਰੀ ਲਫ਼ਜ਼ ਦੀ ਹਵਾ ਢਿੱਲੀ ਕਰ ਦੇਂਦੇ। ਪੱਧਰੇ ਖੇਤ ਸਿਰਫ਼ ਪਿੰਡਾਂ ਦੇ ਨਜ਼ਦੀਕ ਹੀ ਦਿਸਦੇ। ਦੂਰ ਹੁੰਦੇ ਖੇਤ ਨਿਵਾਣਾਂ ਢਲਾਣਾਂ ਨਾਲ਼ ਹੀ ਆਪਣੀਆਂ ਦੂਰੀਆਂ ਵਿਖਾਉਂਦੇ। ਕਣਕਾਂ ਗੋਭ 'ਤੇ ਆ ਗਈਆਂ ਸਨ। ਕਿਤੇ-ਕਿਤੇ ਬੱਲਾਂ ਜਿੱਥੇ ਨਿਕਲ ਵੀ ਆਈਆਂ ਸਨ; ਆਪਣੇ ਆਪ ਨੂੰ ਸੰਭਾਲ ਨਹੀਂ ਸੀ ਰਹੀਆਂ। ਮੀਂਹ ਦੀ ਉਡੀਕ ਵਿੱਚ ਕਿਸਾਨਾਂ ਦੀ ਨਜ਼ਰ ਅਸਮਾਨ ਵੱਲ ਸੀ। ਵੈਰੋਵਾਲ ਤੋਂ ਇੱਥੇ ਤੱਕ ਕਿਸੇ ਪੜਾਅ ਵਿੱਚ ਕਿਤੇ ਵੀ ਮੀਂਹ ਪਿਆ ਨਜ਼ਰ ਨਹੀਂ ਸੀ ਆਇਆ। ਕੀਰਤਨ ਵੇਲੇ ਲੋਕਾਂ ਇਸ ਉਡੀਕ ਲਈ ਕਿਹਾ ਵੀ ਸੀ: "ਸਾਈਂ ਮੀਂਹ ਵੀ ਗਾ ਦੇਣਾ।" ਅੱਜ ਸਵੇਰੇ ਜਿਸ ਪਿੰਡ ਉਹ ਰੁਕੇ ਸਨ; ਤੁਰਨ ਵੇਲੇ ਇੱਕ ਬਿਰਧ ਚਿਹਰੇ ਨੇ ਉਹਨੂੰ ਆਵਾਜ਼ ਮਾਰੀ:

"ਮੇਰਾ ਇੱਕੋ ਪੁੱਤ ਤਾ ਓਹੀ ਫ਼ਕੀਰ ਹੋ ਗਿਆ...।" ਆਵਾਜ਼ ਅੰਮੀ ਵਰਗੀ ਸੀ। ਪਰ ਮਰਦਾਨੇ ਨੇ ਹੈਰਾਨੀ ਨਾਲ਼ ਵੇਖਿਆ; ਬਾਬਾ ਅੱਗੇ ਲੰਘ ਗਿਆ ਸੀ।

"ਮੈਂ ਬਥੇਰਾ ਪੁੱਛਿਆ ਤੂੰ ਕਿਹੜੀ ਬੇੜੀ ਤਾਰਨੀ ਏ ਮੈਨੂੰ ਦੱਸ ਤਾਂ ਸਹੀ?" ਉਹਨੇ ਮਾਂ ਅੱਗੇ ਬੈਠੇ ਬਾਬੇ ਨੂੰ ਯਾਦ ਕਰਕੇ ਆਪਣੇ ਅੰਦਰ ਕੁੱਝ ਸਾਹਸ ਭਰਿਆ। ਪਰ ਅਜਿਹਾ ਉੱਤਰ ਤਾਂ ਉਹ ਵੀ ਸੁਣਨਾ ਨਹੀਂ ਸੀ ਚਾਹੁੰਦੀ।

"ਤੂੰ ਵੀ ਕਦੇ ਮਾਂ ਨੂੰ ਛੱਡਿਆ ਹੋਣਾ... ਕੀ ਕਹਿ ਕੇ ਆਇਆਂ? ... ਦੱਸ ਵੇ ਬੇਦਰਦਾ...?" ਏਨਾਂ ਕਹਿ ਉਹ ਵਾਪਸ ਮੁੜ ਗਈ ਸੀ। ਪਰ ਹੁਣ ਅੱਗੇ ਵਾਲੇ ਸਫ਼ਰ ਲਈ ਕਿਸੇ ਨਵੇਂ ਸਾਹਸ ਦੀ ਜ਼ਰੂਰਤ ਸੀ। ਉਹਨੇ ਇਸੇ ਬਹਾਨੇ ਕਈ ਵਾਰ ਲਾਲੋ ਨੂੰ ਯਾਦ ਕੀਤਾ। "ਕਿਤੇ ਦੂਰ ਜਾ ਰਹੇ ਹਾਂ; ਪਤਾ ਨਹੀਂ ਲਾਲੋ ਸਫ਼ਰਾਂ ਦੀਆਂ ਗੱਲਾਂ ਸੁਣਾਉਣ ਦਾ ਮੁੜ ਕਦੋਂ ਮੌਕਾ ਮਿਲੇ...।" ਸ਼ੁਰੂ ਵਿੱਚ ਇੱਕ ਸਾਏ ਵਰਗਾ ਹਨ੍ਹੇਰਾ ਘੁੰਮਣ ਲੱਗ ਜਾਂਦਾ ਸੀ; ਉਹ ਤਾਂ ਨਹੀਂ ਘੁੰਮਿਆ, ਪਰ ਮਮਤਾ ਦਾ ਸਾਹਸ ਲੈ ਕੇ ਅੱਜ ਕਈ ਵਾਰੀ ਆਪਣੇ ਅੰਦਰ ਜਾਣ ਲਈ ਪੁੱਛਿਆ। ਫਿਰ ਤਲਵੰਡੀ ਵੱਲ ਘੁੰਮਿਆ। ਉਹ ਵੀ ਬਾਰਾਂ ਸਾਲ ਬਾਅਦ ਸਭ ਅਧੂਰੀਆਂ ਗੱਲਾਂ ਦੇ ਸਿਰੇ ਉਵੇਂ ਜਿਵੇਂ ਰੱਖੀ ਬੈਠਾ ਦਿਸਿਆ। ਕੱਚੀਆਂ ਫਸਲਾਂ ਦੀ ਸਰਸਰਾਹਟ ਨਾਲ ਧਿਆਨ ਅੱਗੇ ਗਿਆ। ਕੋਈ ਪਿੰਡ ਨੇੜੇ ਹੀ ਦਿਸ ਰਿਹਾ ਸੀ। ਗੱਡਿਆਂ ਦਾ ਰਾਹ ਸੀ। ਲੋਕ ਰੋਪੜ

ਵਲੋਂ ਖ਼ਰੀਦਦਾਰੀ ਕਰ ਵਾਪਸ ਮੁੜ ਰਹੇ ਸਨ। ਪੰਡਿਤ ਹਰੀਦਿਆਲ ਦੇ ਮੁੰਡੇ ਦੀ ਸ਼ਕਲ ਵਰਗਾ ਇੱਕ ਨੌਜਵਾਨ ਸਾਧ ਪਿੰਡ ਵੱਲੋਂ ਆਉਂਦਾ ਦਿਸਿਆ;

"ਦੋਵਾਂ ਦੀਆਂ ਮਾਂਵਾਂ ਨੂੰ ਨਮਸਕਾਰ...।"

"ਸਾਡੇ ਬਹਾਨੇ ਤੇਰੀ ਮਾਂ ਨੂੰ ਵੀ ਨਮਸਕਾਰ...।" ਪਹਿਲੇ ਪਲ ਤਾਂ ਮਰਦਾਨਾ ਬਹੁਤ ਉੱਚੀ ਹੱਸਿਆ; ਪਰ ਦੂਜੇ ਪਲ ਉਹ ਚੁੱਪ ਕਰ ਗਿਆ। ਪਰ ਉਸ ਨੌਜਵਾਨ ਸਾਧੂ ਦੀ ਹਾਸੀ ਉਦੋਂ ਤੱਕ ਸੁਣਦੀ ਰਹੀ ਜਦੋਂ ਤੱਕ ਦੂਰੀ ਨੇ ਉਹਨੂੰ ਸੁਣਨੋਂ ਨਾ ਹਟਾਇਆ।

ਬਾਬੇ ਨੇ ਪਿੱਛੇ ਮੁੜ ਕੇ ਨਹੀਂ ਸੀ ਵੇਖਿਆ। ਅੱਗੇ ਵਾਂਗ ਸਰੀਰ ਦਾ ਕੋਈ ਹਿੱਸਾ ਹਿਲਦਾ ਵੀ ਨਹੀਂ ਸੀ ਦਿਸਿਆ; ਜਿਸ ਤੋਂ ਮਰਦਾਨਾ ਕੋਈ ਅੰਦਾਜ਼ਾ ਲਾ ਸਕਦਾ। ਪਿੰਡ ਪਿੱਛੇ ਰਹਿ ਗਿਆ ਸੀ। ਮਰਦਾਨੇ ਨੂੰ ਆਪਣੇ ਕਹੇ ਲਫ਼ਜ਼ਾਂ ਨਾਲ਼ ਕੁੱਝ ਅਸਹਿਮਤੀ ਸੀ। ਜੀਅ ਕਰਦਾ ਸੀ ਬਾਬਾ ਇਹਦੇ ਬਾਰੇ ਕੁੱਝ ਕਵ੍ਹੇ। ਆਪਣੇ ਅੰਦਰ ਜਮਾਂ ਹੋਈ ਸ਼ਕਤੀ ਇਸ ਵਾਰੀ ਰੋਕੀ ਕਿਉਂ ਨਹੀਂ ਗਈ? ਅਜਿਹੀਆਂ ਲੜੀਆਂ ਤਾਂ ਪਹਿਲਾਂ ਵੀ ਬਹੁਤ ਚੱਲੀਆਂ ਸਨ। ਇਹ ਮਾਂ ਦਾ ਵਿਛੋੜਾ ਤਾਂ ਤਲਵੰਡੀ ਤੋਂ ਪਿੱਛਾ ਕਰਦਾ ਆ ਹੀ ਰਿਹਾ ਸੀ। ਬਾਬਾ ਵੀ ਤਾਂ ਚੁੱਪ ਸੀ; ਮੈਨੂੰ ਇਸ ਵਾਰੀ ਕਾਹਲ ਕਿਉਂ ਪਈ ਸੀ? ਟਿੱਚਰਾਂ ਤਾਂ ਅਨੇਕਾਂ ਕੀਤੀਆਂ ਸਨ; ਪਰ ਇਸ ਵਾਰੀ ਇਹ ਕਿਸੇ ਮਰਾਸੀ ਦੀ ਟਿੱਚਰ ਨਹੀਂ ਸੀ। ਬਾਬਾ ਹਾਲੇ ਵੀ ਅੱਗੇ ਚੱਲ ਰਿਹਾ ਸੀ। ਇੱਕ ਤਾਂ ਬਾਬੇ ਨਾਲ਼ ਇਹ ਬੜੀ ਮੁਸ਼ਕਲ ਹੈ; ਉਹ ਕੋਈ ਰੁਕਾਵਟ ਹੀ ਨਹੀਂ ਖੜ੍ਹੀ ਕਰਦਾ; ਕਿਤੋਂ ਵਰਜਦਾ ਹੀ ਨਹੀਂ। ਐਨੀ ਖੁੱਲ੍ਹ... ਆਪਣੇ ਆਪ ਥੱਕ ਜਾਈਦਾ। ਕੋਈ ਸੀਮਾ ਕੋਈ ਘੇਰਾ ਤਾਂ ਹੋਵੇ। ਇਹ ਮਰਾਸੀ ਬ੍ਰਹਿਮੰਡ ਥੋੜ੍ਹੀ ਏ...। ਫਿਰ ਉਹਨੂੰ ਯਾਦ ਆਇਆ ਕਿ ਉਹਨੂੰ ਕੁੱਝ ਦੱਸਣ ਲਈ ਬਾਬੇ ਨੇ ਕੁੱਝ ਹੋਰ ਵੀ ਦਿੱਤਾ ਹੈ। ਉਹਨੇ ਛੋਟੇ ਬੱਚੇ ਵਾਂਗ ਰਬਾਬ ਛਾਤੀ ਉੱਪਰ ਕੀਤੀ...। ਰਬਾਬ ਵੱਜੀ; ਅੱਗਿਓਂ ਉੱਤਰ ਸ਼ੁਰੂ ਹੋ ਗਿਆ। ਰਾਹੀਆਂ ਨੇ ਫਿਰ ਦੋ ਜਣੇ ਸਤਲੁਜ ਵੱਲ ਗਾਉਂਦੇ ਜਾਂਦੇ ਵੇਖੇ।

"ਇਸ ਵੇਲੇ ਪੱਤਣ 'ਤੇ ਮਲਾਹ ਨਹੀਂ ਹੁੰਦੇ...।" ਅਜਨਬੀ ਸਮਝ ਸਾਧਾਰਨ ਲੋਕਾਂ ਪਿੱਛੋਂ ਆਵਾਜ਼ਾਂ ਮਾਰੀਆਂ। ਫਿਰ ਵੀ ਸਤਲਜ ਦੇ ਪੱਤਣ 'ਤੇ ਰਬਾਬ ਵੱਜਦੀ ਸੁਣਦੀ ਰਹੀ।

ਪਹਿਲੀ ਬੇੜੀ ਉੱਤੇ ਚੜ੍ਹਣ ਵਾਲਿਆਂ ਲਈ ਉਨ੍ਹਾਂ ਸਵੇਰ ਦਾ ਕੀਰਤਨ ਕੀਤਾ। ਹਲਕਾ-ਹਲਕਾ ਚਾਨਣ ਹੋ ਰਿਹਾ ਸੀ। ਜੋ ਵੀ ਪੱਤਣ 'ਤੇ ਆਉਂਦਾ, ਸੁਰੀਲੀ ਆਵਾਜ਼ ਸੁਣ ਉੱਥੇ ਹੀ ਖੜ੍ਹ ਜਾਂਦਾ। ਫਿਰ ਉਨ੍ਹਾਂ ਦਰਿਆ ਪਾਰ ਕੀਤਾ। ਅੱਗੇ ਪੱਤਣ ਦੇ ਰਸਤੇ ਨੂੰ ਕਈ ਪਗਡੰਡੀਆਂ ਮਿਲਦੀਆਂ ਸਨ। ਉਤਰਦੇ ਸਾਰ ਹੀ ਇੱਕ ਵਗਦਾ ਰਸਤਾ ਪਹਾੜਾਂ ਵੱਲ ਜਾਂਦਾ ਦਿਸਿਆ। ਥੋੜ੍ਹੀ ਦੂਰ ਤੱਕ ਦਰਿਆਈ ਪੰਖੇਰੂਆਂ ਦੀਆਂ ਆਵਾਜ਼ਾਂ ਸੁਣੀਆਂ; ਫਿਰ ਰਾਹੀਆਂ ਦੀਆਂ ਘਰੇਲੂ ਗੱਲਾਂ ਸੁਣਨ ਲੱਗੀਆਂ। ਇਕਤਾਰੇ ਨਾਲ਼ ਗਾਉਂਦੀ ਇੱਕ ਮੰਡਲੀ ਉਨ੍ਹਾਂ ਕੋਲੋਂ ਲੰਘੀ। ਪਰ ਮਰਦਾਨੇ ਦਾ ਧਿਆਨ ਅੱਗੇ ਸੀ। ਉਹਦੇ ਅੱਗੇ ਚੱਲਦੇ ਇੱਕ ਫ਼ਕੀਰ ਅੱਗੇ ਇੱਕ ਕੁੱਤਾ ਤੁਰ ਰਿਹਾ ਸੀ। ਕੁੱਤੇ ਦੇ ਮੂੰਹ ਵਿੱਚ ਫ਼ਕੀਰ ਦਾ ਕਾਸਾ ਸੀ। ਫ਼ਕੀਰ ਥੋੜ੍ਹੀ ਦੇਰ ਬਾਅਦ ਹੱਸਦਾ ਤੇ ਅੱਗੇ ਚੱਲਦੇ ਕੁੱਤੇ ਨੂੰ ਕਹਿ ਦੇਂਦਾ:

"ਜਦ ਭੁੱਖ ਲੱਗੀ ਖਾ ਲਵੀਂ, ਮੰਗਤੇ ਇੱਕ ਦੂਜੇ ਨੂੰ ਭੋਜਨ ਲਈ ਘੱਟ ਹੀ ਪੁੱਛਦੇ ਹੁੰਦੇ ਨੇ...।"

"ਵਾਹ ਫ਼ਕੀਰੋ ਏਨੀ ਦਯਾ... ਸੱਤਯੁੱਗੀ ਹੋ...।" ਇੱਕ ਰਾਹੀ ਦੀ ਜ਼ਜਬਾਤੀ ਆਵਾਜ਼ ਸੁਣੀ।

"ਬਦੋ ਬਦੀ ਸਵਰਗ ਵਿੱਚ ਨਾ ਸੁੱਟ... ਸਾਰੀ ਉਮਰ ਸਰੀਰ ਜਿੰਨੀ ਵਿੱਥ 'ਤੇ ਰਹਿ ਕੇ ਗੁਆ ਦਿੱਤੀ ਏ...।" ਬਾਕੀ ਦੀ ਆਵਾਜ਼ ਸਾਹਮਣਿਓਂ ਆਉਂਦੀ ਇੱਕ ਹੋਰ ਸਾਧਾਂ ਦੀ ਟੋਲੀ ਦੀਆਂ ਟੱਲੀਆਂ ਤੇ ਖੜਤਾਲਾਂ ਵਿੱਚ ਰੁਲ ਗਈ। ਕੁੱਤੇ ਦੀ ਪੂਛ ਸਿੱਧੀ ਹੋ ਰਹੀ ਸੀ ਤੇ ਵਾਲ ਖੜ੍ਹੇ ਹੋ ਰਹੇ ਸਨ। ਉਹ ਸਹਿਮਤੀ ਲਈ ਕਦੇ-ਕਦੇ ਪਿੱਛੇ ਵੱਲ ਵੀ ਵੇਖਦਾ।

"ਚਲ ਲਿਆ ਫੜਾ ਕਾਸਾ... ਤੇਰਾ ਭੌਂਕਣ ਨੂੰ ਜੀਅ ਕਰਦਾ ਭੌਂਕ ਲੈ...।" ਉਹਨੇ ਹੌਲੀ ਜਹੇ ਉਹਦੇ ਮੂੰਹ 'ਚੋਂ ਕਾਸਾ ਫੜ੍ਹ ਲਿਆ। ਕਾਸਾ ਸੱਚਮੁਚ ਹੀ ਭੋਜਨ ਨਾਲ ਭਰਿਆ ਸੀ। ਕੁੱਤੇ ਦੀ ਭੌਂਕ ਦੇਰ ਤੱਕ ਪਿੱਠ ਪਿੱਛੇ ਸੁਣਦੀ ਰਹੀ। ਪਰ ਮਨ ਤਾਂ ਉਸ ਸਾਧ ਦੀ ਅਗਲੀ ਗੱਲ ਸੁਣਨ ਲਈ ਮਚਲ ਰਿਹਾ ਸੀ।

ਸਾਹਮਣੇ ਪਹਾੜੀ ਦੀ ਵੱਖੀ 'ਚੋਂ ਬੱਕਰੀਆਂ ਦਾ ਇੱਜੜ ਉਤਰਦਾ ਦਿਸਿਆ। ਸਤਲੁਜ ਦੇ ਪਾਣੀ ਦੀ ਭਾਫ਼ ਹੁਣ ਉੱਚਾਈ 'ਤੇ ਜਾ ਕੇ ਨੀਵੀਂ ਦਿਸਣ ਲੱਗੀ। ਮੋੜ ਕੱਟਦੀ ਸਾਰ ਨੇੜੇ ਹੀ ਟਿੱਬੀ ਉੱਤੇ ਇੱਕ ਸੁੰਨਸਾਨ ਝੌਂਪੜੀ ਦਿਸਣ ਲੱਗੀ:

"ਫ਼ਕੀਰੋ ਲੰਘ ਨਾ ਜਾਣਾ... ਦੁੱਧ ਪੀਕੇ ਜਾਣਾ...।" ਸਾਹਮਣੇ ਵਾਲੀ ਪਹਾੜੀ ਤੋਂ ਇੱਕ ਆਜੜੀ ਨੇ ਆਵਾਜ਼ ਮਾਰੀ। ਜਦੋਂ ਉਹ ਝੌਂਪੜੀ ਵਿੱਚ ਪਹੁੰਚੇ ਉਦੋਂ ਤੱਕ ਆਜੜੀ ਦੁੱਧ ਵੀ ਲੈ ਆਇਆ। ਮੁੱਦਤਾਂ ਬਾਅਦ ਉਜਾੜ ਵਿੱਚ ਇਸ ਤਰ੍ਹਾਂ ਦਾ ਤਾਜ਼ਾ ਦੁੱਧ ਪੀਤਾ ਸੀ। ਮਰਦਾਨੇ ਨੇ ਵੇਖਿਆ, ਆਜੜੀ ਬਾਬੇ ਵੱਲ ਬਹੁਤ ਧਿਆਨ ਨਾਲ ਵੇਖ ਰਿਹਾ ਸੀ।

"ਇਕੱਲੇ ਹੀ ਰਹਿੰਦੇ ਹੋ?" ਬਾਬੇ ਦੀ ਆਵਾਜ਼ ਸੁਣੀ।

"ਹਾਂ ਸਾਂਈ... ਗ੍ਰਿਹਸਥੀਆਂ ਨਾਲੋਂ ਤਾਂ ਇਕਾਂਤ ਹੀ ਭਲੀ ਹੈ।"

"ਫਿਰ ਖਰਿਆਂ ਨਾਲ ਕਦੋਂ ਮਿਲੋਗੇ?" ਆਜੜੀ ਚੁੱਪ ਹੋ ਗਿਆ। ਫਿਰ ਜਦੋਂ ਉਹ ਬੱਕਰੀਆਂ ਦਾ ਮੋੜਾ ਲਾ ਕੇ ਮੁੜਿਆ; ਉਦੋਂ ਤੱਕ ਬਾਬਾ ਕੋਲ ਪਏ ਉੱਚੇ ਪੱਥਰ ਉੱਤੇ ਜਾ ਬੈਠਿਆ ਸੀ।

"ਸਾਂਈ ਬਹੁਤ ਲੋਕ ਸੁਮੇਰ ਪਰਬਤ ਵੱਲ ਜਾਂਦੇ ਮੇਰੇ ਕੋਲ ਰੁਕਦੇ ਜਾਂਦੇ ਨੇ... ਪਤਾ ਨਹੀਂ ਮੁੜਦੇ ਹੋਏ ਸੰਸਾਰ ਲਈ ਕੀ ਲੈ ਕੇ ਆਉਂਦੇ ਨੇ... ਫਿਰ ਉਹ ਕੁੱਝ ਦੱਸ ਕੇ ਵੀ ਨਹੀਂ ਜਾਂਦੇ।"

"ਹੁਣ ਤੂੰ ਮੋੜਾ ਲਾ ਕੇ ਆਇਆਂ... ਕਦੇ ਮਨ ਦੇ ਮੋੜੇ ਵੀ ਲਾਏ ਨੇ...?"

"ਲਾਉਂਦਾ ਹਾਂ ਸਾਂਈ ਕਦੇ-ਕਦੇ... ਇਸ ਇੱਜੜ ਵਾਂਗ ਫਿਰ ਖਿੰਡ ਜਾਂਦਾ ਹਾਂ...।"

"ਇੱਕ ਮੋੜਾ ਐਸਾ ਲਾਂਵੀਂ; ਮੁੜ ਕੇ ਮੋੜਾ ਹੀ ਨਾ ਲਾਉਣਾ ਪਵੇ...।"

"ਸਾਂਈ ਉਹ ਵਿਧੀ ਦੱਸ ਦਿਉ ... ਮੇਰੇ ਕੋਲ ਤਾਂ ਇੱਜੜ ਹੀ ਬਹੁਤ ਵੱਡਾ ਹੈ।"

ਅੱਜ ਸੁੰਨਸਾਨ ਜਗ੍ਹਾ ਵਿੱਚ ਦੂਰ ਤੱਕ ਵੱਜਦੀ ਰਬਾਬ ਨਾਲ ਪਰਬਤਾਂ ਨੇ

ਮੋੜਵੀਆਂ ਸਹਿਮਤੀਆਂ ਦਿੱਤੀਆਂ। ਦੂਜੇ ਦਿਨ ਰਾਹੀਆਂ ਨੇ ਇਵੇਂ ਵੇਖਿਆ ਜਿਵੇਂ ਤਿੰਨੋਂ ਬਹੁਤ ਦੇਰ ਤੋਂ ਜਾਣੇ-ਪਛਾਣੇ ਹੋਣ। ਤੁਰਨ ਵੇਲੇ ਤੱਕ ਬਾਬਾ ਉਹਨੂੰ ਨਾਂ ਲੈ ਕੇ ਬੁਲਾਉਣ ਲੱਗ ਪਿਆ ਸੀ: "ਬੁੱਢਣਸ਼ਾਹ...।" ਵਿਦਾਈ ਵੇਲੇ ਜਦੋਂ 'ਬੁੱਢਣਸ਼ਾਹ' ਦੂਰ ਤੱਕ ਜਾਣ ਲਈ ਤੁਰਿਆ ਤਾਂ ਬਾਬੇ ਦੀ ਬਹੁਤ ਹੀ ਨਿਮਰ ਆਵਾਜ਼ ਸੁਣੀ: "ਬੁੱਢਣਸ਼ਾਹ ਇੱਜਤ ਗੁੰਮ ਹੋ ਜਾਵੇਗਾ।" ਮਰਦਾਨੇ ਨੇ ਵੇਖਿਆ ਉਹਨੇ ਅਜਿਹਾ ਕੀ ਸੁਣ ਲਿਆ ਸੀ ਕਿ ਥੋੜ੍ਹੀ ਦੇਰ ਪਹਿਲਾਂ ਵਿਦਾਈ ਦੇ ਵੈਰਾਗ ਵਿੱਚ ਉਦਾਸ ਦਿਸਦਾ ਬੁੱਢਣਸ਼ਾਹ ਦਾ ਚਿਹਰਾ ਮੁੜ ਬੱਕਰੀਆਂ ਦੇ ਨਾਂ ਲੈ ਕੇ ਮੋੜੇ ਲਾਉਣ ਲੱਗ ਪਿਆ ਸੀ। ਅਜਿਹੀਆਂ ਆਵਾਜ਼ਾਂ ਅਗਲੀਆਂ ਕਈ ਟਿੱਬੀਆਂ ਤੱਕ ਸੁਣਦੀਆਂ ਰਹੀਆਂ। ਉਹਦੇ ਰੱਖੇ ਨਾਂ ਕਿੰਨੇ ਜੱਚਦੇ ਸਨ : "ਸੁੰਦਰੀ, ਡੱਬੀ, ਭੋਡੀ, ਲਾਖੀ...।"

ਬਹੁਤ ਦਿਨਾਂ ਤੋਂ ਸੁਪਨੇ ਵਿੱਚ ਭਿਖਸ਼ੂ (ਭਗਵੇਂ) ਨਹੀਂ ਸੀ ਦਿਸੇ। ਅੱਜ ਫਿਰ ਅਨੰਦ ਦਿਸਿਆ। ਕੰਢਾ ਤਾਂ ਦਰਿਆ ਦਾ ਹੀ ਸੀ; ਪਰ ਜਿਸ ਜਗ੍ਹਾ ਉਹ ਰੁਕਿਆ ਉਸ ਕਿਨਾਰੇ 'ਤੇ ਛੋਟੀ ਜਹੀ ਬੇੜੀ ਖੜ੍ਹੀ ਸੀ। ਇਸ ਤੋਂ ਪਹਿਲਾਂ ਕਿ ਮਰਦਾਨਾ ਪੁੱਛਦਾ "ਚੱਪੂ ਕਿੱਥੇ ਨੇ?" ਉਸ ਤੋਂ ਪਹਿਲਾਂ ਹੀ ਉਹਦੀ ਆਵਾਜ਼ ਸੁਣੀ:

"ਮਰਦਾਨਿਆਂ ਤੈਨੂੰ ਵੀ ਮੇਰੇ ਵਾਂਗ ਦਿਸਦਾ ਨਹੀਂ; ਜਦੋਂ ਦਿਸਦਾ ਹੈ...?"

ਦਰਿਆ ਦੀ ਪਿੱਠ ਪਿੱਛੇ ਪਾਣੀ ਦਾ ਸ਼ੋਰ ਸੁਣ ਰਿਹਾ ਸੀ...। ਇਸ ਸ਼ੋਰ ਵਿੱਚ ਹੀ ਜਾਗ ਖੁੱਲ੍ਹ ਗਈ। ਕੋਲ ਬਾਬਾ ਸੁੱਤਾ ਪਿਆ ਸੀ। ਉਹ ਪੱਥਰ ਦੀ ਛੋਟੀ ਜਹੀ ਗੁਫ਼ਾ ਤੋਂ ਬਾਹਰ ਨਿਕਲਿਆ...। ਕੱਲ੍ਹ ਬੁੱਢਣਸ਼ਾਹ ਦੀ ਝੌਂਪੜੀ ਤੋਂ ਜਿਹੜੀ ਨੈਣਾਂ ਦੇਵੀ ਦੂਰ ਦਿਸਦੀ ਸੀ; ਅੱਜ ਉਹਦੇ ਬਿਲਕੁਲ ਬਰਾਬਰ ਰਾਤ ਕੱਟ ਰਹੇ ਸਨ। ਉੱਥੇ ਹੀ ਕਹਿਲੂਰ ਦੇ ਰਾਜੇ ਦੇ ਕਿਲੇ ਦੀਆਂ ਮਸ਼ਾਲਾਂ ਦਾ ਚਾਨਣ ਚਮਕਦਾ ਸੀ...। ਅੱਜ ਦੇ ਸਫ਼ਰ ਤੋਂ ਬਾਅਦ ਇਨ੍ਹਾਂ ਪਿੱਠ ਪਿੱਛੇ ਰਹਿ ਜਾਣਾ ਸੀ। ਅੱਜ ਦਿਨੇ ਦੁਪਹਿਰ ਵੇਲੇ ਇੱਕ ਸਾਧੂ ਕਹਿ ਰਿਹਾ ਸੀ "ਬੜੀ ਸੁੰਦਰ ਜਗ੍ਹਾ ਹੈ... ਇਨ੍ਹਾਂ ਰਾਜਿਆਂ ਲਈ...।" ਪਿੱਠ ਪਿੱਛੇ ਭਾਰ ਚੁੱਕੀ ਆਉਂਦੇ ਰਾਹੀ ਨੇ ਮੋੜਵਾਂ ਉੱਤਰ ਦਿੱਤਾ ਸੀ: "ਤੈਨੂੰ ਕੀ ਪਤਾ ਸਾਧਾ... ਪਹਾੜੀਆਂ ਦੇ ਦਰਦ ਤਾਂ ਮੈਦਾਨਾਂ ਤੱਕ ਵੀ ਨਹੀਂ ਜਾਂਦੇ... ਆਪ ਹੀ ਸੁਣਦੇ ਹਾਂ ਤੇ ਆਪ ਹੀ ਉੱਤਰ ਦੇਂਦੇ ਹਾਂ।" ਇੱਕ ਠੰਢੇ ਬੁੱਲੇ ਦੀ ਸੀਤ ਨਾਲ ਮਰਦਾਨਾ ਗੁਫ਼ਾ ਅੰਦਰ ਚਲਾ ਗਿਆ। ਉਮੀਦ ਤਾਂ ਇਹੋ ਸੀ ਕਿ ਹੁਣ ਨੀਂਦ ਨਹੀਂ ਆਵੇਗੀ। ਫਿਰ ਵੀ ਉਹਨੇ ਅੱਖਾਂ ਮੀਚ ਲਈਆਂ। ਇਹ ਕੋਈ ਸੰਜੋਗ ਸੀ ਜਾਂ ਜਾਣ ਬੁੱਝ ਕੇ ਬਾਬਾ ਹੁਣ ਬਹੁਤ ਕਠਿਨ ਮਿਲਣੀਆਂ ਕਰਾ ਰਿਹਾ ਸੀ। ਇਹ ਕੋਈ ਪ੍ਰੀਖਿਆ ਦੀ ਆਖ਼ਰੀ ਘੜੀ ਸੀ? ਮਿਲਣੀ ਤਾਂ ਲੰਘ ਜਾਂਦੀ ਸੀ ਪਰ ਉਹਦੇ ਲਈ ਅਗਲੇ ਪਲ ਬਹੁਤ ਸੰਭਲ ਕੇ ਚੱਲਣ ਵਾਲੇ ਹੁੰਦੇ ਸਨ।

ਪਹਾੜੀ ਪਿੰਡ ਸਨ; ਜਿੰਨੇ ਨੇੜੇ ਦਿਸਦੇ ਨੇ ਉਨੇ ਨਜ਼ਦੀਕ ਹੁੰਦੇ ਨਹੀਂ। ਪਹੁੰਚਣ ਦੀ ਕਲਪਨਾ ਨਾਲੋਂ ਹਮੇਸ਼ਾ ਤੁਰਕੇ ਜ਼ਿਆਦਾ ਦੇਰ ਲੱਗਦੀ। ਘੁੰਮ-ਘੁੰਮ ਕੇ ਪਗਡੰਡੀਆਂ ਅੱਗੇ ਦਿਸਦਾ ਪਿੰਡ ਓਨੀ ਹੀ ਦੂਰ ਨਜ਼ਰ ਆਉਂਦਾ ਰਹਿੰਦਾ। ਇਹ ਮੈਦਾਨਾਂ ਵਿੱਚ ਪਿੰਡ ਨਾ ਦਿਸਣ ਦੀ ਤਾਂਘ ਨਾਲੋਂ ਤਾਂ ਸੌਖਾ ਸੀ; ਪਰ ਸਰੀਰਕ ਥਕਾਵਟ ਬਹੁਤ ਹੋ ਰਹੀ ਸੀ। ਪਹਾੜਾਂ ਤੋਂ ਨੀਵੀਂ ਉਤਰਦੀ ਹਰਿਆਈ ਅੱਖਾਂ ਨੂੰ ਬਥੇਰਾ ਭਾਉਂਦੀ...। ਉੱਚੀਆਂ ਪਹਾੜੀਆਂ ਦੀਆਂ ਕਤਾਰਾਂ ਦੂਰ ਸਹਿੰਦੇ-ਸਹਿੰਦੇ ਉੱਚੀਆਂ ਹੁੰਦੀਆਂ ਦਿਸਦੀਆਂ। ਕਦੇ ਪਹਾੜਾਂ ਦੀਆਂ ਨੰਗੀਆਂ ਚੋਟੀਆਂ, ਦੂਰੋਂ ਘਰਾਂ ਦੀਆਂ ਨੁਹਾਰਾਂ

ਵਰਗੀਆਂ ਦਿਸਦੀਆਂ। ਪਰ ਫਿਰ ਵੀ ਸਾਰਾ ਦਿਨ ਚੱਲਦਿਆਂ ਸਰੀਰ ਥੱਕ ਕੇ ਚੂਰ ਹੋ ਜਾਂਦਾ। ਰਾਤ ਦੇ ਪੜਾਵਾਂ ਵਿੱਚ ਬਹੁਤ ਘੱਟ ਲੋਕ ਹੁੰਦੇ ਸਨ। ਬਹੁਤ ਹੀ ਛੋਟੇ-ਛੋਟੇ ਮਾਜਰੇ ਸਨ। ਨਿਵਾਣਾਂ-ਉਚਾਣਾਂ ਦੇ ਮਿਲਣ ਨੂੰ ਹੀ ਪੱਧਰੀ ਜਗ੍ਹਾ ਮੰਨ ਕੇ ਵਸੇ ਪਿੰਡਾਂ ਦੇ ਖੇਤ ਦੂਰੋਂ ਬੱਚਿਆਂ ਦੀਆਂ ਖੇਡਾਂ ਵਰਗੇ ਦਿਸਦੇ। ਛੋਟੇ ਕੱਦ ਦੇ ਲੋਕਾਂ ਅੱਗੇ ਡੰਗਰ ਵੀ ਛੋਟੇ ਕੱਦ ਦੇ ਸਨ। ਪਿੰਡਾਂ 'ਚੋਂ ਬਹੁਤ ਘੱਟ ਆਵਾਜ਼ਾਂ ਆਉਂਦੀਆਂ ਸਨ। ਪਿੰਡ ਤੋਂ ਬਾਹਰ ਲੋਕ ਇੱਕ ਦੂਜੇ ਨੂੰ ਦੂਰੀ ਤੋਂ ਕੂਕ ਮਾਰਦੇ ਸੱਦਦੇ। ਆਮ ਤੌਰ 'ਤੇ ਭਾਰ ਲੋਕਾਂ ਦੀਆਂ ਪਿੱਠਾਂ ਉੱਤੇ ਟਿਕਿਆ ਦਿਸਦਾ! ਸਾਹਮਣੇ ਵਾਲੇ ਨਾਲ਼ ਗੱਲ ਕਰਨ ਲਈ ਉਨ੍ਹਾਂ ਦੀਆਂ ਅੱਖਾਂ ਜ਼ੋਰ ਨਾਲ਼ ਉੱਪਰ ਵੱਲ ਖੁੱਲ੍ਹਦੀਆਂ ਦਿਸਦੀਆਂ। ਪਰ ਉਨ੍ਹਾਂ ਦੀ ਨਿਮਰ ਬੋਲੀ ਸੁਣ ਕੇ ਘੂਰਦੀਆਂ ਅੱਖਾਂ ਦਾ ਸ਼ੱਕ ਦੂਰ ਹੋ ਜਾਂਦਾ। ਹੁਣ ਕਹਿਲੂਰ ਦੀ ਰਿਆਸਤ ਪਿੱਛੇ ਰਹਿ ਗਈ ਸੀ। ਫਿਰ ਵੀ ਕਈ ਵਾਰ ਸਤਲੁਜ ਪਹਾੜੀਆਂ ਕੋਲੋਂ ਖਹਿ ਕੇ ਲੰਘਦਾ ਦਿਸਿਆ। ਪੂਰਬ ਵੱਲ ਸੁਕੇਤ ਲੰਘਕੇ ਉਹ ਉਸ ਥਾਂ ਪੁੱਜੇ ਜਿੱਥੇ ਮੰਡੀ ਨਗਰ ਆਬਾਦ ਸੀ। ਏਨੀ ਉੱਚੀ ਜਗ੍ਹਾ ਵਪਾਰੀਆਂ ਦਾ ਇਕੱਠ ਵੇਖ ਕੇ ਮਰਦਾਨਾ ਹੈਰਾਨ ਹੋ ਗਿਆ ਸੀ; ਉੱਚਾਈਆਂ ਉੱਤੇ ਸਿਰਫ਼ ਸਾਧੂ ਹੀ ਇਕੱਠੇ ਨਹੀਂ ਹੁੰਦੇ।

ਇਹ ਮੈਦਾਨੀ ਇਲਾਕਿਆਂ ਵਰਗਾ ਵਪਾਰ ਕੇਂਦਰ ਸੀ। ਇੱਥੋਂ ਲੇਹ, ਯਾਰਕੰਦ, ਕਾਂਗੜਾ ਤੋਂ ਆਉਂਦੇ ਰਸਤੇ ਮਿਲਦੇ ਸਨ। ਇਥੋਂ ਹੁਸ਼ਿਆਰਪੁਰ, ਬਿਲਾਸਪੁਰ, ਸੁਕੇਤ ਤੋਂ ਵਪਾਰੀ ਵਪਾਰ ਲਈ ਆਉਂਦੇ ਸਨ। ਇਸ ਸਥਾਨ ਦਾ ਨਾਂ ਮੰਡੀ ਇਸੇ ਕਰਕੇ ਪਿਆ ਸੀ। ਤੀਜੇ ਦਿਨ ਉਹ ਦਸ ਮੀਲ ਪੱਛਮ ਵੱਲ ਸਿਕੰਦਰ ਧਾਰ ਦੇ ਕੁੰਭ ਰਵਾਲਸਰ ਪਹੁੰਚੇ। ਰਵਾਲਸਰ ਹੁੰਦੇ ਹੋਏ ਮੰਡੀ ਤੋਂ ਉੱਤਰ ਪੱਛਮ ਵੱਲ ਚੱਲ ਕੇ ਜਵਾਲਾ ਜੀ ਪਹੁੰਚ ਗਏ। ਜਵਾਲਾ ਜੀ ਬਿਆਸ ਵਾਦੀ ਦੇ ਉੱਤਰੀ ਹਿੱਸੇ ਵਿੱਚ ਉਸ ਰਸਤੇ 'ਤੇ ਸੀ ਜੋ ਦੱਖਣ ਤੋਂ ਕਾਂਗੜੇ ਨੂੰ ਜਾਂਦਾ ਸੀ। ਨਦੌਣ ਤੋਂ ਜਵਾਲਾਮੁਖੀ ਥੋੜ੍ਹੀ ਦੂਰ ਉੱਤਰ ਵਿੱਚ ਸੀ। ਜਵਾਲਾ ਜੀ ਦੇ ਮੰਦਰ ਕਿਸੇ ਮੂਰਤੀ ਦੀ ਪੂਜਾ ਨਹੀਂ ਸੀ ਹੁੰਦੀ। ਪਹਾੜ ਦੀ ਚੋਟੀ ਉੱਤੇ ਇੱਕ ਲਾਟ ਨਿਕਲਦੀ ਦਿਸਦੀ; ਜਿਸਦੀ ਲੋਕ ਪੂਜਾ ਕਰਦੇ ਸਨ। ਦੋ ਮੰਜਿਆਂ ਜਿੰਨੀ ਇੱਕ ਛੋਟੀ ਜਹੀ ਟਿੱਬੀ ਉੱਤੇ ਉਹ ਦੋਵੇਂ ਬੈਠ ਗਏ। ਹਨ੍ਹੇਰਾ ਵੱਧਣ ਨਾਲ਼ ਉਸ ਲਾਟ ਦੀ ਚਮਕ ਵੱਧਣ ਲੱਗੀ ਸੀ। ਠੰਢ ਵੀ ਕਾਫ਼ੀ ਵੱਧ ਗਈ ਸੀ। ਰਾਤ ਦੇ ਹਨ੍ਹੇਰੇ ਨਾਲ਼ ਲਾਟ ਦੀ ਚਮਕ ਹੋਰ ਵੱਧ ਗਈ ਸੀ। ਰਾਤ ਦੇ ਟਿਕਾਣੇ ਲਈ ਹਾਲੇ ਕੋਈ ਛੱਤ ਲੱਭਣੀ ਸੀ। ਜਦੋਂ ਉਹ ਬੁੱਢਣਸ਼ਾਹ ਕੋਲੋਂ ਤੁਰੇ ਸਨ: ਉਸ ਦਿਨ ਪੰਦਰਾਂ ਵਿਸਾਖ ਸੀ। ਹਰ ਚੜ੍ਹਾਈ ਨਾਲ ਪਸੀਨਾ ਆਉਂਦਾ ਸੀ। ਹੌਲੀ-ਹੌਲੀ ਉਹ ਥਾਂਵਾਂ ਆਉਣ ਲੱਗੀਆਂ ਜਿੱਥੇ ਪਸੀਨਾ ਤਾਂ ਆਉਂਦਾ ਸੀ ਪਰ ਉਹਦੇ ਨਾਲ਼ ਹੀ ਠੰਢ ਲੱਗਣ ਲੱਗ ਪੈਂਦੀ ਸੀ। ਫਿਰ ਤਲਵੰਡੀ ਦੇ ਪੋਹ ਮਾਘ ਵਰਗੀਆਂ ਸਰਦ ਹਵਾਵਾਂ ਚੱਲਣ ਲੱਗੀਆਂ। ਹਾਲੇ ਜੇਠ ਦਾ ਮਹੀਨਾ ਚੱਲ ਰਿਹਾ ਸੀ...। ਕੁੱਝ ਦਿਨ ਇੱਥੇ ਰਹਿ ਕੇ ਇੱਕ ਸਵੇਰ ਉਹ ਨਦੌਣ ਵਿੱਚ ਦੀ ਲੰਘਦੇ ਕਾਂਗੜੇ ਵਾਲੇ ਰਾਹ ਚੱਲ ਪਏ। ਰਸਤੇ ਵਿੱਚ ਕਾਂਗੜੇ ਨੂੰ, ਰਾਹੀਆਂ ਨੇ 'ਨਗਰ ਕੋਟ' ਤੇ ਕਿਸੇ 'ਭੀਮ ਕੋਟ' ਬੋਲਿਆ। ਇੱਕ ਦੁਪਹਿਰ ਉਹ ਕਾਂਗੜੇ ਦੇ ਬਹੁਤ ਹੀ ਪੁਰਾਣੇ ਮੰਦਰ ਕੋਲ ਪਹੁੰਚੇ। ਪ੍ਰਦੇਸੀ ਵੇਖ ਇੱਕ ਪਾਂਡਾ ਮਰਦਾਨੇ ਨਾਲ਼ ਗੱਲੀਂ ਪੈ ਗਿਆ।

"ਕਾਂਗੜੇ ਦੀ ਧਰਤੀ ਦੀ ਸ਼ਕਲ ਕੰਨ ਵਰਗੀ ਹੈ। ਮਹਾਂ ਮਾਇਆ ਜੋ ਮਹਾਂਦੇਵ

ਦੀ ਘਰ ਵਾਲੀ ਸੀ, ਜਦੋਂ ਸਤੀ ਹੋਈ ਤਾਂ ਉਹਦੇ ਸਰੀਰ ਦੇ ਅੰਗ ਅੱਡ-ਅੱਡ ਜਗ੍ਹਾ ਡਿੱਗੇ ਸਨ। ਉਸਦਾ ਕੰਨ ਤੇ ਸਿਰ ਇੱਥੇ ਡਿੱਗਿਆ ਜਿਥੇ ਆਹ ਮੰਦਰ ਬਣਿਆ ਦਿਸਦਾ ਏ।" ਮਰਦਾਨਾ ਵੀ ਵੇਹਲ ਕੱਢ ਉਹਦੇ ਨਾਲ ਗੱਲੀਂ ਪੈ ਗਿਆ। ਪਾਂਡੇ ਵੀ ਆਪਣਾ ਪਿਛੋਕੜ ਲਹੌਰ ਕੋਲ ਹੀ ਦੱਸਿਆ। ਜਦ ਵੀ ਕੀਰਤਨ ਤੋਂ ਬਾਅਦ ਉਹ ਮਰਦਾਨੇ ਨੂੰ ਮਿਲਦਾ ਤਾਂ ਹਰ ਵਾਰੀ ਇਹੋ ਕਹਿੰਦਾ: "ਯਾਰ ਗੌਣ ਵੇਲੇ ਤੂੰ ਕੁੱਝ ਹੋਰ ਹੀ ਹੋ ਜਾਂਦਾ ਏ।" ਉਹ ਵੇਹਲ ਕੱਢ ਬਾਬੇ ਨਾਲ ਵੀ ਗੱਲਾਂ ਕਰ ਲੈਂਦਾ। ਉਹ ਕਾਂਗੜੇ ਤੋਂ ਕਾਫ਼ੀ ਦੂਰ ਤੱਕ ਛੱਡਣ ਵੀ ਆਇਆ ਸੀ। ਰਸਤੇ ਵਿੱਚ ਉਹਨੇ ਕੈਲਾਸ਼ ਪਰਬਤ ਤੱਕ ਸਾਰੇ ਸੌਖੇ ਰਾਹ ਦੱਸ ਦਿੱਤੇ ਸਨ। ਪਰ ਮੁੜਦੇ ਹੋਏ ਉਹ ਅਜੀਬ ਗੱਲ ਕਹਿ ਗਿਆ ਸੀ।

"ਮੈਂ ਤਾਂ ਕਾਂਗੜੇ ਦੇ ਰਾਜੇ ਰਾਮਨੰਦ ਦਾ ਜਾਸੂਸ ਹਾਂ... ਤੇਰਾ ਪਹਿਰਾਵਾ ਵੇਖ ਸ਼ੱਕ ਪੈ ਗਈ ਸੀ... ਮੈਨੂੰ ਕੀ ਪਤਾ ਸੀ ਤੂੰ ਉੱਪਰਲੇ ਦਾ ਜਾਸੂਸ ਏਂ।"

"ਦੋਵੇਂ ਇੱਕ ਵਾਰ ਫਿਰ ਮਿਲ ਲਵੋ...।" ਮਰਦਾਨੇ ਨੇ ਬਾਬੇ ਦਾ ਹੱਸਦਾ ਚਿਹਰਾ ਵੇਖਿਆ। ਦੋਵੇਂ ਪਗਡੰਡੀ ਦੇ ਮੋੜ ਉੱਤੇ ਗਲਵੱਕੜੀ ਪਾ ਕੇ ਮਿਲੇ। ਉਹਨੇ ਬਾਬੇ ਦੇ ਪੈਰੀਂ ਹੱਥ ਲਾਏ।

"ਲੈ ਹੁਣ ਮੈਂ ਕੀੜਗਰਾਮ ਤੱਕ ਤੁਹਾਡੇ ਨਾਲ ਜਾਵਾਂਗਾ।" ਉਹ ਤਿੰਨੋਂ ਪੂਰਬ ਵੱਲ ਜਾਂਦੀ ਪਗਡੰਡੀ 'ਤੇ ਚੱਲ ਪਏ। ਕਾਂਗੜੇ ਤੇ ਕੀੜਗਰਾਮ ਵਿਚਕਾਰ ਧਰਤੀ ਪੱਧਰੀ ਸੀ। ਪਹਾੜੀਆਂ ਦੀ ਥਕਾਵਟ ਇੱਥੇ ਲਹਿ ਗਈ ਸੀ। ਰਾਹਾਂ ਦਾ ਉਹ ਭੇਤੀ ਉਨ੍ਹਾਂ ਨੂੰ ਛੋਟੀਆਂ ਗੁਫ਼ਾਵਾਂ ਵਰਗੀਆਂ ਸਰਾਵਾਂ ਵਿੱਚ ਰਾਤ ਦੇ ਟਿਕਾਣੇ ਦੱਸਦਾ ਗਿਆ। ਉਂਝ ਵੀ ਕੀੜਗਰਾਮ ਤੱਕ ਉਹਦੇ ਹੀ ਰਾਜੇ ਦਾ ਰਾਜ ਸੀ। ਰਸਤੇ ਵਿੱਚ ਕਈ ਪੜਾਵਾਂ 'ਤੇ ਕੀਰਤਨ ਕੀਤਾ। ਕੀੜਗਰਾਮ (ਬੈਜਨਾਥ) ਵਿੱਚ ਦੋ ਪ੍ਰਸਿੱਧ ਮੰਦਰ ਸਨ। ਕਦੇ ਇੱਥੇ 'ਕੀੜ ਕੌਮ' ਵਰਗੀ ਪ੍ਰਸਿੱਧ ਕੌਮ ਦਾ ਵਾਸਾ ਸੀ। ਇਸੇ ਕਰਕੇ ਇਹਦਾ ਨਾਂ ਕੀੜਗਰਾਮ ਸੀ। ਦੋਵੇਂ ਮੰਦਰਾਂ ਅੱਗੇ ਸਵੇਰੇ ਸ਼ਾਮ ਕੀਰਤਨ ਸੁਣਨ ਲਈ ਬਹੁਤ ਸਾਰੇ ਲੋਕ ਇਕੱਠੇ ਹੋ ਜਾਂਦੇ ਸਨ। ਇੱਕ ਦਿਨ ਇੱਥੋਂ ਵੀ ਦੂਲਚੀ ਦਰ੍ਰੇ ਵੱਲ ਚਾਲੇ ਪਾ ਦਿੱਤੇ।

## ਕਾਂਡ : ਤੇਤੀਵਾਂ

ਦੋ ਇੱਕ ਦੂਜੇ ਨੂੰ ਘੁੱਟਦੀਆਂ ਪਹਾੜੀਆਂ ਵਿਚਕਾਰ ਉੱਚੇ ਚੌਂਤਰੇ ਵਰਗਾ ਇੱਕ ਰਸਤਾ ਦਿਸਦਾ ਸੀ, ਜਿਸ ਵਿੱਚ ਸਾਹਮਣੇ ਬਹੁਤ ਹੀ ਉੱਚਾ ਪਹਾੜ ਏਨਾਂ ਨੇੜੇ ਜਾਪਦਾ ਜਿਵੇਂ ਤੁਸੀਂ ਉਹਦੇ ਨਾਲ ਕਿਸੇ ਵੀ ਪਲ ਜਾ ਟਕਰਾਓਗੇ। ਇਸ ਰਸਤੇ ਵਿੱਚ ਇੱਕ ਵਾਰ ਬੋਲਿਆ ਸ਼ਬਦ ਕਈ-ਕਈ ਵਾਰ ਪਰਤ ਕੇ ਸੁਣਦਾ। ਤੇ ਸੁਣਦਾ ਵੀ ਇਸ ਤਰ੍ਹਾਂ ਜਿਵੇਂ ਕਈ ਜਣੇ ਇੱਕ ਦੂਜੇ ਦੀ 'ਤਪਸ' ਦੇ ਉੱਤਰ ਦੇ ਰਹੇ ਹੋਣ। ਆਮ ਰਾਹੀ ਇਸ ਰਸਤੇ ਵਿੱਚੋਂ ਨਹੀਂ ਸੀ ਲੰਘਦੇ। ਉਹ ਇਹਦੇ ਨਾਲ ਹੀ ਇੱਕ ਡੂੰਘੀ ਢਲਾਣ ਵਿੱਚੋਂ ਲੰਘਦੇ ਇਨ੍ਹਾਂ ਪਹਾੜਾਂ ਦੀਆਂ ਪਿੱਠਾਂ ਪਿੱਛੇ ਜਾ ਨਿਕਲਦੇ। ਅਜਨਬੀ ਰਾਹੀਆਂ ਨੂੰ ਭਾਵੇਂ ਉਹ ਭਗਵਿਆਂ ਵਿੱਚ ਵੀ ਕਿਉਂ ਨਾ ਹੋਣ, ਸਥਾਨਕ ਪਿੰਡਾਂ ਦੇ ਲੋਕ ਇੱਧਰ ਜਾਣ ਤੋਂ ਰੋਕ ਦੇਂਦੇ ਸਨ। ਮਰਦਾਨੇ ਵੇਖਿਆ ਬਾਬਾ ਤਾਂ ਉਸ ਰਾਹ ਵੱਲ ਹੀ ਜਾ ਰਿਹਾ ਸੀ। ਪਿੱਛੋਂ ਕਈ ਟੋਕਾਂ ਸੁਣੀਆਂ। ਮੋੜ ਮੁੜਦੀ ਸਾਰ ਉਹ ਚੌਂਤਰੇ ਵਰਗਾ ਰਾਹ ਵੀ ਦਿਸਣ ਲੱਗਾ ਸੀ। ਉਨ੍ਹਾਂ ਦੇ ਪਿੱਛੇ ਭਗਵਿਆਂ ਵਿੱਚ ਦੋ ਹੋਰ ਫ਼ਕੀਰ ਆ ਰਹੇ ਸਨ। ਉਚਾਣਾਂ 'ਤੇ ਫਿਰਦੇ ਕੁੱਝ ਅਜੀਬ ਜਹੇ ਸਾਧੂ ਫਿਰਦੇ ਤਾਂ ਦਿਸੇ ਸਨ; ਪਰ ਮਰਦਾਨੇ ਨੂੰ ਪਹਿਲੀ ਨਜ਼ਰ ਇਹ ਇੱਕ ਭਰਮ ਹੀ ਜਾਪਿਆ। ਪਰ ਹੁਣ ਇਹੋ ਭਰਮ ਇਸ ਰਾਹ ਉੱਤੇ ਉਹਦੇ ਸਾਹਮਣੇ ਦਿਸ ਰਿਹਾ ਸੀ। ਸਿਰਫ਼ ਲੰਗੋਟੇ ਨਾਲ ਤੁਰੇ ਜਾਂਦੇ ਇੱਕ ਸਾਧੂ ਦੇ ਬਿਲਕੁਲ ਸਮਾਨਅੰਤਰ ਇੱਕ ਕੁਆਰੀ ਕੰਨਿਆ ਤੁਰ ਰਹੀ ਸੀ। (ਸਾਧੂਆਂ ਦੀ ਇੱਕ ਪ੍ਰਥਾ ਜਿਸ ਵਿੱਚ ਸਾਧੂ ਤੇ ਕੁਆਰੀ ਕੰਨਿਆ ਨਾਲ-ਨਾਲ ਚੱਲਦੇ ਸਨ। ਸਾਰਾ ਸੰਸਾਰ ਵਾਸ਼ਨਾ ਨੂੰ ਇਸ ਤਰ੍ਹਾਂ ਨਾਲ ਤੋਰ ਰਿਹਾ, ਅਜਿਹਾ ਉਨ੍ਹਾਂ ਦਾ ਸੋਚਣਾ ਸੀ) ਪਿੱਛੇ ਚੱਲਦੇ ਦੋਵੇਂ ਫ਼ਕੀਰ ਤੇਜ਼ੀ ਨਾਲ ਮਰਦਾਨੇ ਕੋਲੋਂ ਲੰਘੇ। ਪਹਾੜਾਂ ਨੇ ਕਦਮਾਂ ਦੀ ਆਵਾਜ਼ ਨੂੰ ਵੀ ਕਈ ਵਾਰ ਸੁਣਾਇਆ। ਬਰਾਬਰ ਜਾ ਕੇ ਕੁੱਝ ਇਸ ਤਰ੍ਹਾਂ ਗੱਲਬਾਤ ਸ਼ੁਰੂ ਹੋਈ:

"ਰਿਸ਼ਤਾ ਕੀ ਏ?"

"ਰਿਸ਼ਤਾ ਹੀ ਤਾਂ ਹੈ ਨਹੀਂ।"

"ਫਿਰ ਨਾਲ ਕਿਉਂ ਚੱਲ ਰਿਹਾਂ?"

"ਹਵਾ ਵੀ ਤਾਂ ਚੱਲ ਰਹੀ ਹੈ।"

"ਉਹਨੇ ਤਾਂ ਸੁਆਸ ਬਣਨਾ ਏ।"

"ਕੀ ਪਤਾ ਇਹ ਸੁਆਸ ਤੋਂ ਬਾਅਦ ਦੀ ਸੁਰਤ ਹੋਵੇ।"

"ਸੁਰਤ ਤੋਂ ਪਹਿਲਾਂ ਹੀ ਦਾਵਾ ਕਿਉਂ?"

"ਐਨੀ ਛੇਤੀ ਪ੍ਰਸ਼ਨ ਪੁੱਛਦੇ ਹੋ? ਐਨੀ ਛੇਤੀ ਤਾਂ ਬੰਦਾ ਥੁੱਕਦਾ ਵੀ ਨਹੀਂ। ਕਹੇ ਸ਼ਬਦਾਂ ਦਾ ਜ਼ਰਾ ਰਸ ਤਾਂ ਮਾਣ ਲਿਆ ਹੁੰਦਾ।"

ਮਰਦਾਨੇ ਨੂੰ ਆਵਾਜ਼ਾਂ ਦੀ ਗੂੰਜ ਸੁਣੀ। ਉਹ ਆਵਾਜ਼ਾਂ ਨੂੰ ਇੱਕ ਵਾਰ ਫਿਰ

ਵਾਪਸ ਪਰਤਣ ਤੇ ਵੀ ਸੁਣਨਾ ਚਾਹੁੰਦਾ ਸੀ। ਪੁੱਛਣ ਵਾਲਾ ਫ਼ਕੀਰ ਉਨ੍ਹਾਂ ਦੇ ਬਿਲਕੁਲ ਪਿੱਠ ਕੋਲ ਚਲਾ ਗਿਆ। ਪਰ ਉਹ ਸਾਧੂ ਸਜੀ ਸੰਵਰੀ ਕੰਨਿਆ ਦੇ ਬਿਲਕੁਲ ਨਾਲ ਚੱਲਣ ਦੀ ਕੋਸ਼ਿਸ਼ ਕਰ ਰਿਹਾ ਸੀ; ਜਿਵੇਂ ਉਹਦਾ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਹੀ ਨਹੀਂ ਸੀ। ਦੋਵੇਂ ਸਾਧੂਆਂ ਦੇ ਪ੍ਰਸ਼ਨਾਂ ਦਾ ਅਗਲਾ ਪੜਾਅ ਸ਼ੁਰੂ ਹੋ ਗਿਆ ਸੀ:

"ਤ੍ਰਿਸ਼ਨਾ ਤੋਂ ਤਾਂ ਜਾਗਣਾ ਹੁੰਦਾ ਏ; ਸਰੀਰ ਨੂੰ ਕਾਮ ਬਣਾ ਕੇ ਬਰਾਬਰ ਕਿਉਂ ਤੋਰਿਆ?"

"ਤੇਰੇ ਲਈ ਸਰੀਰ ਹੋਵੇਗਾ; ਮੇਰੇ ਲਈ ਤਾਂ ਇਹ ਯਾਦ ਹੈ...।"

"ਬੰਧਨ ਵਿੱਚ ਸੁਖਿਧਾ ਏ ਨਾ?"

ਅੱਗੇ ਪਹਾੜ ਆ ਗਿਆ ਸੀ। ਆਪਣੀ ਕੁਟੀਆ ਤੱਕ ਮੁੜਦੇ ਰਾਹ ਵੱਲ ਮੁੜਕੇ ਕੁੜੀ ਨਾਲ ਤੁਰਦਾ ਉਹ ਸਾਧੂ ਪਿੱਛੇ ਵੱਲ ਘੁੰਮਿਆ :

"ਜੋ ਤੈਨੂੰ ਚੀਸ ਲੱਗੀ ਏ, ਉਹ ਮੇਰਾ ਸੋਗ ਨਹੀਂ ਬਣਨ ਲੱਗੀ...।"

ਪੁੱਛਣ ਵਾਲਾ ਹਾਲੇ ਉੱਥੇ ਹੀ ਖੜ੍ਹਾ ਸੀ। ਚੜ੍ਹਦੀ ਚੜ੍ਹਾਈ ਵੱਲ ਜਾਂਦਾ ਰਾਹ ਹੁਣ ਸੌਖਾ ਨਹੀਂ ਸੀ। ਹੁਣ ਉਹ ਸਾਧੂ ਉਸ ਕੁੜੀ ਦੇ ਸਮਾਨਅੰਤਰ ਹੋਣ ਦੀ ਕੋਸ਼ਿਸ਼ ਕਰ ਰਿਹਾ ਸੀ। ਮਰਦਾਨਾ ਵੀ ਇਹ ਸਭ ਕੁੱਝ ਖੜ੍ਹ ਕੇ ਵੇਖਦਾ ਰਿਹਾ। ਬਾਬਾ ਥੋੜ੍ਹਾ ਅੱਗੇ ਲੰਘ ਗਿਆ ਸੀ।

ਪਹਾੜ ਦੀਆਂ ਢਲਾਣਾਂ ਸ਼ੁਰੂ ਹੋ ਗਈਆਂ ਸਨ। ਸਾਰਾ ਦਿਨ ਚੜ੍ਹਾਈ ਚੜ੍ਹਦੀ ਰਹੀ ਸੀ। ਰਸਤੇ ਵਿੱਚ ਸਿਰਫ਼ ਦੋ ਚਰਵਾਹੇ ਮਿਲੇ ਸਨ। ਸੋਚਾਂ ਵਿੱਚ ਨਾ ਚੜ੍ਹਾਈ ਦਾ ਪਤਾ ਲੱਗਾ ਤੇ ਨਾ ਹੁਣ ਉਤਰਾਈ ਮਹਿਸੂਸ ਹੋ ਰਹੀ ਸੀ। ਅੱਜ ਕੁਦਰਤ ਨੇ ਬਹੁਤ ਮਨਾਉਣ ਦੀ ਕੋਸ਼ਿਸ਼ ਕੀਤੀ। ਕੋਲੋਂ ਵਹਿੰਦੇ ਝਰਨੇ ਲੰਘੇ... ਪਹਾੜਾਂ ਨੇ ਆਪਣੀ ਸਹਿਜ ਉੱਚਾਈ ਤੋਂ ਉਤਰਦੀਆਂ ਹਰਿਆਲੀਆਂ ਵਿਖਾਈਆਂ। ਇਕੱਲਿਆਂ ਹੀ ਖਿੜਨ ਦੀ ਮਰਿਆਦਾ ਵਿੱਚ ਮਹਿਕਦੇ ਜੰਗਲੀ ਫੁੱਲ ਦਿਸੇ। ਢਲਾਣ ਚੜ੍ਹਦਿਆਂ ਅਸਮਾਨ ਵਿੱਚ ਪੌੜੀਆਂ ਬਣਾਉਂਦੇ ਬੱਦਲ ਦਿਸੇ। ਫਿਰ ਬੱਦਲਾਂ ਨੇ ਨਿਮਰਤਾ ਦੇ ਸਰੂਰ ਵਿੱਚ ਆਪਣੇ ਆਪ ਨੂੰ ਵਰਸਕੇ ਵੀ ਵਿਖਾਇਆ। ਅੱਗੇ ਚੱਲਦਾ ਬਾਬਾ ਇਨ੍ਹਾਂ ਪਹਾੜਾਂ ਦੀਆਂ ਪਗਡੰਡੀਆਂ ਵਿੱਚ ਪੈਰਾਂ ਦੀ ਲਿਪੀ ਨਾਲ ਵਾਟ ਮੁਕਾਉਂਦਾ ਵੀ ਦਿਸਿਆ। ਪਰ ਮਰਦਾਨੇ ਨਾਲ ਉਸ ਕੁੜੀ ਦਾ ਚਿਹਰਾ ਪਹਾੜਾਂ ਦੀਆਂ ਪਾਲਾਂ ਨਾਲ ਤੁਰਦਾ ਗਿਆ।

"ਬਾਬਾ ਤੂੰ ਉਸ ਕੁੜੀ ਵੱਲੋਂ ਕਿਉਂ ਨਹੀਂ ਬੋਲਿਆ? ਆਪਣੀਆਂ ਵਾਸ਼ਨਾਵਾਂ ਦਾ ਤਾਪ ਮੰਨਕੇ ਕੋਈ ਕਿਸੇ ਨੂੰ ਨਾਲ ਕਿਉਂ ਤੋਰ ਰਿਹੈ? ਬਾਬਾ ਕੋਈ ਆਪਣੀ ਚੀਸ ਕਿਸੇ ਹੋਰ ਦੀ ਦੇਹ ਵਿੱਚ ਵੇਖ ਰਿਹਾ ਸੀ। ਕਿਸੇ ਦੀ ਤ੍ਰਿਸ਼ਨਾ ਬਣ ਕੇ ਚੱਲਣਾ ਉਸ ਕੁੜੀ ਲਈ ਕਿੰਨਾ ਔਖਾ ਹੋਵੇਗਾ ਬਾਬਾ? ਬਾਬਾ ਤੂੰ ਉਸ ਬੱਚੀ ਦਾ ਚਿਹਰਾ ਵੇਖਿਆ ਸੀ? ਉਹ ਮਰਿਆਦਾ ਸਹਿੰਦੀ-ਸਹਿੰਦੀ ਬਹੁਤ ਥੱਕ ਗਈ ਸੀ ਬਾਬਾ...। ਬਾਬਾ ਤੂੰ ਤਾਂ ਬੱਚੇ ਦੇ ਖੰਘਣ 2ਨਾਲ ਰੁਕ ਜਾਂਦਾ ਏ। ਮੈਥੋਂ ਹਾਲੇ ਆਪਣਾ ਆਪ ਨਹੀਂ ਸੰਭਲ ਰਿਹਾ। ਹਾਲੇ ਮੈਨੂੰ ਰਬਾਬ ਵਜਾਉਣ ਲਈ ਨਾ ਕਹੀਂ... ਮੇਰੇ ਹੱਥ ਕੰਬ ਰਹੇ ਨੇ ਬਾਬਾ...।" ਮਰਦਾਨਾ ਸੋਚਦਾ ਗਿਆ।

ਦੁਲਚੀ ਦਰ੍ਹੇ ਵਿੱਚੋਂ ਲੰਘ ਕੇ ਅੱਗੇ ਪਿੰਡ ਹੋਰ ਵੀ ਛੋਟੇ ਹੋ ਗਏ ਸਨ। ਦੂਰ

ਪਹਾੜੀ ਉੱਪਰ ਤਿਰਛੀਆਂ ਛੱਤਾਂ 'ਚੋਂ ਨਿਕਲਦਾ ਧੂੰਆਂ ਤਾਂ ਦਿਸਦਾ ਪਰ ਉਥੇ ਜਾਣ ਲਈ ਰਸਤਾ ਨਹੀਂ ਸੀ ਲੱਭਦਾ। ਰਸਤੇ ਵਿੱਚ ਕਈ ਜਗ੍ਹਾ ਜੋਗੀਆਂ ਦੀਆਂ ਸੇਕੀਆਂ ਧੂਣੀਆਂ ਦਿਸਦੀਆਂ। ਕਦੇ-ਕਦੇ ਕੋਈ ਰਾਹੀ ਖੱਚਰਾਂ ਤੇ ਗਧਿਆਂ ਨਾਲ ਮਿਲਦਾ ਝੁਕ ਕੇ ਨਮਸਕਾਰ ਕਰਦਾ ਲੰਘ ਜਾਂਦਾ। ਇੱਕ ਖੜ੍ਹੀ ਚੜ੍ਹਾਈ ਦੀ ਮਖ਼ਮਲੀ ਮਿੱਟੀ ਨੂੰ ਪਾਰ ਕਰਦਿਆਂ ਢਲਾਣ ਉੱਪਰ ਚੁਫੇਰਿਓਂ ਪਗਡੰਡੀਆਂ ਦਾ ਇੱਕ ਗੁੱਛਾ ਆਉਂਦਾ ਦਿਸਿਆ। ਇਹ ਦੂਰ ਪਿੰਡਾਂ ਤੋਂ ਆਉਂਦੇ ਰਾਹ ਸਨ ਜੋ ਇਸ ਜਗ੍ਹਾ ਆ ਕੇ ਮਿਲਦੇ ਸਨ। ਇਹ ਰਾਹ ਅੱਗੇ ਕੁੱਲੂ ਦੀ ਰਾਜਧਾਨੀ 'ਨਗਰ' ਨੂੰ ਜਾਂਦਾ ਸੀ। ਸਾਹਮਣਿਓਂ ਆਉਂਦਾ ਇੱਕ ਬੰਦਾ ਹੱਸਦੇ-ਹੱਸਦੇ ਹਰ ਰਾਹੀ ਦੇ ਕੋਲ ਆ ਕੇ ਕੁੱਝ ਪੁੱਛਦਾ। ਜਾਣੇ-ਪਛਾਣੇ ਰਾਹੀ ਉਹਨੂੰ ਸਿਰਫ਼ ਹੱਥ ਜੋੜ ਕੇ ਖੜ੍ਹ ਜਾਂਦੇ। ਉਹ ਨੇੜੇ ਆਇਆ ਤਾਂ ਉਹਦੀ ਆਵਾਜ਼ ਵੀ ਸੁਣਨ ਲੱਗੀ।

"ਮਾਂ ਦੀ ਯਾਦ ਆਉਂਦੀ ਏ?" ਉਹਨੇ ਮਰਦਾਨੇ ਦੇ ਕੰਨ ਕੋਲ ਆ ਕੇ ਇਸ ਤਰ੍ਹਾਂ ਹੀ ਕਿਹਾ। ਫਿਰ ਵੀ ਉਹਦੇ ਮੂੰਹੋਂ ਇਹ ਪੁੱਛਣਾ ਪ੍ਰਸ਼ਨ ਨਹੀਂ ਸੀ ਬਣ ਰਿਹਾ।

"ਮਾਂ ਵੀ ਯਾਦ ਆਉਂਦੀ ਏ?" ਸੁਣ ਕੇ ਮਰਦਾਨੇ ਦੀਆਂ ਅੱਖਾਂ ਭਰ ਆਈਆਂ।

"ਬਾਬਾ...?" ਉਹ ਏਨਾਂ ਹੀ ਕਹਿ ਸਕਿਆ।

"ਹਾਂ ਮਰਦਾਨਿਆ... ਇੱਕ ਰਾਹ ਮਾਂ ਕੋਲੋਂ ਵੀ ਲੰਘਦਾ ਏ...।" ਅੱਗੇ ਤੇਜ਼ ਪਾਣੀ ਦੀਆਂ ਧਾਰਾਂ ਆ ਗਈਆਂ ਸਨ। ਬਰਫ਼ੀਲੇ ਪਾਣੀ ਨਾਲ ਸੁੰਨ ਹੋਈਆਂ ਲੱਤਾਂ ਥੋੜ੍ਹੀ ਦੇਰ ਲਈ ਆਪੇ ਤੋਂ ਬਾਹਰ ਹੁੰਦੀਆਂ ਜਾਪੀਆਂ। ਕੋਲੋਂ ਲੰਘਦੇ ਪਹਾੜੀ ਲੋਕ ਵੇਖਣ ਨੂੰ ਤਾਂ ਹੌਲੀ ਚੱਲਦੇ ਜਾਪਦੇ; ਪਰ ਉਨ੍ਹਾਂ ਨਾਲ ਮਿਲ ਕੇ ਚੱਲਣ ਤੋਂ ਪਤਾ ਲੱਗਦਾ ਉਹ ਕਿੰਨੀ ਤੇਜ਼ ਚੱਲ ਰਹੇ ਸਨ।

"ਇਸ ਬੀਜ ਨੂੰ ਮਿੱਟੀ ਮਿਲ ਗਈ ਸੀ ਬਾਬਾ?" (ਮਾਂ ਦੀ ਯਾਦ ਨੂੰ ਪੁੱਛਣ ਵਾਲੇ ਸਾਧੂ ਬਾਰੇ)

"ਜਾਗਣ ਦੇ ਅਨੇਕ ਰਾਹ ਹੋ ਸਕਦੇ ਨੇ; ਪਰ ਸਭ ਜਾਗੇ ਹੋਏ ਲੋਕ ਇੱਕੋ ਜਹੇ ਹੁੰਦੇ ਨੇ...।"

"ਫਿਰ ਮਰਦਾਨਾ ਕੀ ਕਰੇ?"

"ਤੂੰ ਕੋਈ ਤਰਾਨਾ ਗਾ ਜਿਸ ਨੂੰ ਆਪਣੇ ਲਈ ਗੌਣ ਨੂੰ ਜੀਅ ਕਰੇ।"

"ਇੱਕ ਗੀਤ ਏ ਬਾਬਾ ਅੰਮੀ ਗਾਉਂਦੀ ਹੁੰਦੀ ਸੀ...।" ਏਨਾਂ ਕਹਿ ਉਹਨੇ ਰਬਾਬ ਛੇੜ ਦਿੱਤੀ।

ਹੁਣ ਉਹ ਸਪਿੱਤੀ ਕੁੱਲੂ ਦੇ ਉੱਤਰ ਪੂਰਬ ਵੱਲ ਤੇ ਲਹੌਲ ਸਪਿੱਤੀ ਦੇ ਪੱਛਮ ਵੱਲ ਸਨ। ਕੁੱਲੂ ਤੋਂ ਲਾਹੌਲ ਜਾਣ ਵਾਸਤੇ ਰੋਹਤਾਂਗ ਦੱਰ੍ਹੇ ਵਿੱਚ ਦੀ ਹੋ ਕੇ ਜਾਣਾ ਪੈਂਦਾ ਸੀ; ਪਰ ਸਪਿੱਤੀ ਜਾਣ ਵਾਸਤੇ ਰੋਹਤਾਂਗ ਦੇ ਪੂਰਬ ਵੱਲ ਹਮਤੂ ਤੇ ਸ਼ੀਗਰੀ ਦਰਿਆ ਵਿੱਚੋਂ ਲੰਘਣਾ ਪੈਂਦਾ ਸੀ। ਰੋਹਤਾਂਗ ਤੋਂ ਪੰਜੀ ਮੀਲ ਦੂਰ ਪੂਰਬ ਵੱਲ ਹਸਤੂ ਜਾਂ ਚੰਦਰ-ਕਲਾ ਦਰ੍ਹਾ ਸੀ। ਇਸ ਵਿੱਚੋਂ ਲੰਘਦੇ ਉਹ ਸਪਿੱਤੀ ਇਲਾਕੇ ਵਿੱਚ ਪਹੁੰਚੇ। ਚੰਦਰ-ਕਲਾ ਦਰ੍ਹੇ ਕੋਲ ਉਨ੍ਹਾਂ 'ਮਲਾਨਾ' ਪਿੰਡ ਵਿੱਚ ਪੜਾਅ ਕੀਤਾ। ਪਿੰਡ ਕੋਲੋਂ ਲੰਘਦੇ ਕੈਲਾਸ਼ ਪਰਬਤ ਨੂੰ ਜਾਣ ਵਾਲੇ ਯਾਤਰੀਆਂ ਦੀ ਇੱਥੇ ਖ਼ੂਬ ਸੇਵਾ ਕੀਤੀ ਜਾਂਦੀ ਸੀ। ਪਿਛਲੇ ਸਰਦ ਰਸਤਿਆਂ ਦੀ ਠਾਰੀ ਦੂਰ ਕਰਨ ਲਈ ਮਰਦਾਨੇ ਨੇ ਇੱਥੇ ਖ਼ੂਬ

ਅੱਗ ਸੇਕੀ। ਇੱਥੇ ਹੀ ਮਰਦਾਨੇ ਨੂੰ ਉਸ ਦਿਨ ਵਾਲੀ ਜਾਣੀ-ਪਛਾਣੀ ਆਵਾਜ਼ ਫਿਰ ਸੁਣਾਈ ਦਿੱਤੀ। (ਜਿਸਨੇ ਕੁਆਰੀ ਕੰਨਿਆਂ ਨਾਲ਼ ਜਾਂਦੇ ਸਾਧੂ ਨੂੰ ਕਮਾਲ ਦੇ ਸੁਆਲ ਕੀਤੇ ਸਨ) ਏਨੇ ਦਿਨਾਂ ਤੋਂ ਵਾਸ਼ਨਾਂ ਉੱਪਰ ਚੱਲਦੀ ਬਹਿਸ ਹਾਲੇ ਖ਼ਤਮ ਨਹੀਂ ਸੀ ਹੋਈ? ਉਹਦੀ ਆਵਾਜ਼ ਵਿੱਚ ਪਹਿਲਾਂ ਵਾਲੀ ਹੀ ਤੀਬਰਤਾ ਸੀ।

"ਉਹ ਆਪਣੀ ਤ੍ਰਿਸ਼ਨਾ ਨੂੰ ਕਿਸੇ ਹੋਰ ਵਿੱਚ ਕਿਉਂ ਵੇਖ ਰਿਹਾ ਸੀ?"

"ਪਰ ਉਹਨੇ ਇਹਦਾ ਉੱਤਰ ਤੈਨੂੰ ਦੇ ਦਿੱਤਾ ਸੀ?" ਇਹ ਨਾਲ਼ ਦੇ ਬੰਦੇ ਦੀ ਆਵਾਜ਼ ਸੀ।

"ਕੀ ਉੱਤਰ ਸੀ?"

"ਜੋ ਮੈਂ ਨਹੀਂ ਖੋਜ ਰਿਹਾ; ਉਹ ਤੈਨੂੰ ਕਿਵੇਂ ਦਿਸਿਆ...?"

"ਹਾਂ... ਇਹ ਤਾਂ ਕਿਹਾ ਸੀ।"

"ਤੂੰ ਹਰ ਪੜਾਅ 'ਤੇ ਕਿਉਂ ਭੁੱਲ ਜਾਂਦਾ ਏਂ?" ਫਿਰ ਬਹਿਸ ਚੁੱਪ ਹੋ ਗਈ। ਦੇਰ ਰਾਤ ਤੱਕ ਚੁਫ਼ੇਰੇ ਧੂਣੀਆਂ ਜਲਦੀਆਂ ਰਹੀਆਂ...। ਇਸ ਪਿੰਡ ਦੇ ਲੋਕ ਆਪਣੇ ਵਿੱਤ ਤੋਂ ਜ਼ਿਆਦਾ ਰਾਹੀਆਂ ਦੀ ਸੇਵਾ ਕਰ ਰਹੇ ਸਨ। ਅਗਲੀ ਸਵੇਰ ਬਹੁਤ ਸਾਰੇ ਟੋਲੇ ਅਗਲੇ ਪੜਾਅ ਲਈ ਚਲੇ ਗਏ। ਪਰ ਬਾਬਾ ਇੱਥੇ ਕੁੱਝ ਦਿਨ ਰੁਕਣਾ ਚਾਹੁੰਦਾ ਸੀ।

ਸ਼ਿਪਕੀ ਦੱਰੇ ਕੋਲ ਬਹੁਤ ਸਾਰੇ ਤਿੱਬਤੀ ਵਿਖਾਈ ਦਿੱਤੇ। ਖੱਚਰਾਂ ਉੱਤੇ ਵੇਚਣ ਯੋਗ ਵਸਤਾਂ ਪਿੱਛੇ ਚੱਲਦੇ ਵਪਾਰੀ ਆਮ ਲੋਕਾਂ ਨਾਲੋਂ ਪਹਿਰਾਵੇ ਵਿੱਚ ਚੰਗੇ ਦਿਸ ਰਹੇ ਸਨ। ਸਪਿੱਤੀ ਦੇ ਕੁੱਝ ਇਲਾਕੇ ਤਿੱਬਤ ਨਾਲ਼ ਲੱਗਦੇ ਸਨ। ਇਹ ਦੱਰ੍ਹੇ ਸ਼ਿਪਕੀ ਦੱਰ੍ਹੇ ਦੇ ਉੱਤਰ ਵੱਲ ਤੇ ਸੋਮਗਰੀ ਝੀਲ ਦੇ ਪੂਰਬ ਵੱਲ ਸਨ। ਇਸ ਨੂੰ ਸਪਰੰਗ ਜਾਂ ਪਰੰਗ ਦੱਰ੍ਹੇ ਵੀ ਕਿਹਾ ਜਾਂਦਾ ਸੀ। ਦਿਨ ਵਿੱਚ ਕਦੇ-ਕਦੇ ਸੂਰਜ ਦਿਸਦਾ। ਜਿਸ ਦਿਨ ਪੂਰਾ ਦਿਨ ਧੁੱਪ ਰਹਿੰਦੀ, ਲੋਕ ਸੂਰਜ ਦੇਵਤੇ ਦੇ ਗੁਣ ਗਾਉਂਦੇ ਲੰਘਦੇ। ਉੱਚੀਆਂ ਟੀਸੀਆਂ 'ਤੇ ਰਾਤਾਂ ਨੂੰ ਤਾਰੇ ਰਾਹੀਆਂ ਨੂੰ ਪਤਾਸ਼ਾਂ ਵਾਂਗ ਦਿਸਦੇ। ਸਰਦ ਰਸਤਿਆਂ ਦਾ ਇਹ ਸਫ਼ਰ ਸਵੇਰੇ ਸ਼ਾਮ ਬਹੁਤ ਠੰਢਾ ਹੋ ਜਾਂਦਾ...। ਇੱਕ ਦੁਪਹਿਰ ਉਹ ਚੂਰਿਤ, ਚੋਮੂਰਤੀ ਤੇ ਥੋਲਿੰਗ ਦੇ ਅਸਥਾਨਾਂ ਤੋਂ ਲੰਘਦੇ ਹੋਏ ਮਾਨਸਰੋਵਰ ਦੇ ਕੈਲਾਸ਼ ਪਰਬਤ ਪੁੱਜ ਗਏ।

ਮਾਨਸਰੋਵਰ ਦੇ ਤਲ ਨੂੰ ਵੇਖਦੇ ਸਾਰ ਮਰਦਾਨੇ ਮੂੰਹੋਂ ਆਪ-ਮੁਹਾਰੇ ਹੀ ਨਿਕਲ ਗਿਆ। "ਬਾਬਾ ਕਿੱਥੋਂ ਸ਼ੁਰੂ ਕਰਾਂ?"

"ਹਾਲੇ ਵੇਖ... ਸ਼ੁਰੂ ਕਰਨ ਦੀ ਕਾਹਲ ਨਾ ਕਰ...।" ਥੋੜ੍ਹੀ ਦੇਰ ਮਰਦਾਨਾ ਬਾਬੇ ਦੇ ਵੇਖਣ ਨੂੰ ਵੇਖਦਾ ਰਿਹਾ...। ਫਿਰ ਚੁਫ਼ੇਰੇ ਫ਼ੈਲੇ ਪਰਬਤਾਂ ਵਿਚਕਾਰ ਸੁਨਿਹਰੀ ਜਲ ਦੀ ਸਮਾਧੀ ਵੇਖਣ ਲੱਗਾ। ਦੂਰ ਤੱਕ ਪਹਾੜਾਂ ਦੇ ਪੈਰਾਂ ਥੱਲੇ ਵਿਛੀਆਂ ਨਦੀਆਂ ਇਨ੍ਹਾਂ ਟੀਸੀਆਂ ਤੋਂ ਵਹਿਣ ਲੈਕੇ ਥੱਲੇ ਮੈਦਾਨਾਂ ਵੱਲ ਤੁਰੀਆਂ ਸਨ। ਇਸ ਝੀਲ ਦੇ ਪਾਣੀ 'ਚੋਂ ਵੀ ਕਿੰਨੀਆਂ ਹੀ ਧਾਰਾਂ ਥੱਲੇ ਵੱਲ ਜਾ ਰਹੀਆਂ ਸਨ। ਪਾਣੀ ਤਾਂ ਬਹੁਤ ਵੇਖੇ ਸਨ। ਨਦੀ, ਦਰਿਆ, ਸਮੁੰਦਰ ਸਭ ਕੋਲੋਂ, ਸਭ ਵਿੱਚੋਂ ਲੰਘਕੇ ਵੇਖਿਆ ਸੀ। ਪਰ ਪਾਣੀ ਦੇ ਸ਼ੌਕ ਹਰ ਜਗ੍ਹਾ ਇੱਕੋ-ਜਹੇ ਹੀ ਸਨ। ਨਿਵਾਣ ਵੱਲ ਵਗਣਾ ਤੇ ਤਪਸ ਨੂੰ ਉੱਡਣ ਦੇ ਸ਼ੌਕ ਲਾ ਦੇਣੇ। ਕਿੰਨੀ ਦੇਰ ਮਰਦਾਨਾ ਹਲਕੀ-ਹਲਕੀ ਉੱਡਦੀ ਭਾਫ਼ ਨੂੰ ਵੇਖਦਾ ਰਿਹਾ...। ਅਨੰਤ ਦੂਰੀ ਤੋਂ ਉਤਰਦੀ ਨੀਲਾਤਣ

ਪਹਾੜਾਂ ਦੀਆਂ ਟੀਸੀਆਂ ਨੂੰ ਛੂੰਹਦੀ ਵੇਖਦਾ ਰਿਹਾ। ਹਵਾ ਨਾਲ ਪਹਾੜਾਂ ਉੱਪਰ ਸੂਫ਼ੀਆਂ ਵਾਂਗ ਟਪੂਸੀਆਂ ਮਾਰਦੇ ਬੱਦਲਾਂ ਦੇ ਗੋਹੜੇ ਨਜ਼ਰ ਆਉਂਦੇ ਰਹੇ। ਪਿੱਛੇ ਮੁੜ ਬਾਬੇ ਵੱਲ ਵੇਖਿਆ; ਉਹ ਤਾਂ ਸਮਾਧੀ ਵਿੱਚ ਉਤਰ ਗਿਆ ਸੀ।

ਕੈਲਾਸ਼ ਪਰਬਤ ਦੀ ਪਰਿਕਰਮਾ ਕਰਦਿਆਂ ਬਹੁਤ ਸਾਰੀਆਂ ਸਾਧਾਂ ਦੀਆਂ ਮੰਡਲੀਆਂ ਮਿਲੀਆਂ। ਚੌਹਠ ਮੀਲ ਦੀ ਪਰਿਕਰਮਾ ਵਿੱਚ ਕਈਆਂ ਨੇ ਪੁੱਛਿਆ:

"ਐਨੇ ਬਿਖੜੇ ਪੈਂਡੇ ਕਿਵੇਂ ਆਏ ਹੋ?"

"ਓਸ ਇੱਕ ਦੀ ਟੇਕ ਉੱਤੇ।" ਬਹੁਤ ਸਾਰੇ ਸਾਧੂਆਂ ਨੇ ਦੇਸ ਪੰਜਾਬ ਦਾ ਹਾਲ-ਚਾਲ ਪੁੱਛਿਆ। ਪਿੱਛੋਂ ਇੱਕ ਟੋਲਾ ਥੋੜ੍ਹੀ ਦੇਰ ਬਾਅਦ ਸਿੰਙੀ ਵਿੱਚ ਫੂਕ ਮਾਰ ਦੇਂਦਾ; ਜਿਸ ਨਾਲ ਚੁਫ਼ੇਰੇ ਪਹਾੜੀਆਂ ਦੀ ਗੂੰਜ ਸੁਣਦੀ। ਸ਼ਾਮ ਪੈ ਰਹੀ ਸੀ। ਪੈਂਡੇ ਦਾ ਆਖਰੀ ਪੜਾਅ ਸੀ। ਥੋੜ੍ਹੀ ਹੀ ਦੂਰ ਝੀਲ ਉੱਤੇ ਸੂਰਜ ਦੀਆਂ ਕਿਰਨਾਂ ਚਮਕ ਰਹੀਆਂ ਸਨ। ਮਾਨਸਰੋਵਰ ਦੇ ਨੇੜੇ ਪੁੱਜਦਿਆਂ ਹੀ ਇੱਕ ਰੋਹਬਦਾਰ ਆਵਾਜ਼ ਸੁਣੀ।

"ਆਪਣਾ ਟਿਕਾਣਾ ਦੱਸ?"

"ਸਫ਼ਰ ਹੀ ਟਿਕਾਣਾ ਹੈ।"

"ਸਫ਼ਰ ਵਿੱਚ ਸਾਧਨਾ ਖੋਜਦੇ ਹੋ?"

"ਇਸ ਤੋਰ ਵਿੱਚ ਸੁਰਤ ਅੱਗੇ ਹੈ।"

"ਬਿਨਾਂ ਸਮਾਧੀ ਤੋਂ ਤੋਰ ਵਿਅਰਥ ਹੈ।"

"ਸਾਨੂੰ ਸਫ਼ਰਾਂ ਵਿੱਚ ਦੂਰੀਆਂ ਦੀ ਵਾਸ਼ਨਾ ਨਹੀਂ ਦਿਸਦੀ; ਅਸੀਂ ਲੰਬੇ ਸਫ਼ਰਾਂ ਦੀ ਸਾਧਨਾ ਵਿੱਚ ਸਮਾਧੀ ਉਤਾਰੀ ਹੈ।"

"ਕੁੱਝ ਵੀ ਰੁਕ ਕੇ ਨਹੀਂ ਪੁੱਛਿਆ?"

"ਦਰਿਆ ਕਦੇ ਖੜ੍ਹ ਕੇ ਸਮੁੰਦਰ ਦਾ ਰਾਹ ਪੁੱਛਦਾ ਵੇਖਿਆ?"

"ਅਸੀਂ ਕਈ ਦਿਨਾਂ ਤੋਂ ਤੁਹਾਨੂੰ ਗਾਉਂਦੇ ਵੀ ਸੁਣਿਆ... ਇਹ ਕਿਹੜੀ ਸਮਾਧੀ ਹੈ?"

"ਗੌਣ ਮੇਰੇ ਲਈ ਆਪਣੀ ਗੱਲ ਕਹਿਣ ਦੀ ਵਿਧੀ ਹੈ।"

"ਇਹ ਵੀ ਤਾਂ ਮੌਨ ਵਿੱਚ ਰੁਕਾਵਟ ਹੀ ਹੈ?"

"ਮੈਂ ਰੁਕਾਵਟਾਂ ਨੂੰ ਧਿਆਨ ਵਿੱਚ ਉਤਾਰਦਾ ਹਾਂ।"

"ਇਹ ਮੈਂ ਕੀ ਸੁਣ ਰਿਹੈਂ? ਇਹ ਤਾਂ ਰਿਸ਼ੀਆਂ ਦੀ ਕੋਈ ਪ੍ਰਥਾ ਨਹੀਂ ਹੈ?"

"ਮਨਮੁੱਖ ਨੂੰ ਸੁਣਾਈ ਬਹੁਤ ਦੇਂਦਾ ਹੈ।"

"ਫਿਰ ਤੁਹਾਡੇ ਪਰਮ ਗਿਆਨ ਦੀ ਕੀ ਵਿਸ਼ੇਸ਼ਤਾ ਹੈ?"

"ਜਦੋਂ ਪ੍ਰਸ਼ਨ ਹੀ ਗਿਰ ਜਾਵੇ।"

"ਪਰ ਇਹ ਤਾਂ ਤੁਸੀਂ ਮੰਨਦੇ ਹੋ ਕਿ ਸੱਚ ਦੀ ਤਲਾਸ਼ ਵਿੱਚ ਹਰ ਕੋਈ ਇਕੱਲਾ ਹੈ?"

"ਹਾਂ... ਪਰ ਗਿਆਨ ਪਰਮ ਗਿਆਨੀ ਕੋਲ ਜਾ ਕੇ ਖਲਕਤ ਵੱਲ ਮੁੜਨਾ ਚਾਹੀਦਾ ਏ...। ਸਾਡਾ ਪਰਮ ਗਿਆਨ ਨਵੇਂ ਸਿਰੇ ਤੋਂ ਘਰਾਂ ਵੱਲ ਮੁੜਦਾ ਹੈ...।"

"ਹੁਣ ਫ਼ਕੀਰ ਹੋ ਕੇ ਘਰਾਂ ਨੂੰ ਕਿਵੇਂ ਮੁੜੀਏ?"

"ਹੁਣ ਹੀ ਮੁੜਨ ਦਾ ਵੇਲਾ ਹੈ।" ਬਾਬੇ ਨੇ ਮਰਦਾਨੇ ਨੂੰ ਇਸ਼ਾਰਾ ਕੀਤਾ।

ਇੱਕ ਗਾਉਂਦੀ ਆਵਾਜ਼ ਪਿੱਛੇ ਸਾਧੂਆਂ ਦਾ ਸਮੂਹ ਚੱਲਣ ਲੱਗਾ। ਮਾਨਸਰੋਵਰ ਕੰਢੇ ਅੱਜ ਪਹਿਲੀ ਵਾਰ ਇੱਕ ਗਾਉਂਦੀ ਆਵਾਜ਼ ਸੁਣ ਸਾਧੂਆਂ, ਫ਼ਕੀਰਾਂ, ਸੂਫ਼ੀਆਂ ਦੇ ਝੁੰਡ ਇਕੱਠੇ ਹੋਣ ਲੱਗੇ। ਚੰਨ ਚਾਨਣੀ ਰਾਤ ਦੀਆਂ ਸਰਦ ਹਵਾਵਾਂ ਨੂੰ ਰਬਾਬ ਤੇ ਆਵਾਜ਼ ਨੇ ਨਿੱਘਾ ਕਰ ਦਿੱਤਾ ਸੀ।

ਮਾਨਸਰੋਵਰ ਦੇ ਕੰਢੇ ਬੈਠ ਕੇ ਕੁਦਰਤ ਦੇ ਸ਼ੁੱਧ ਰੂਪ ਨੂੰ ਵੇਖਣ ਦਾ ਵੱਖਰਾ ਅਨੁਭਵ ਸੀ। ਪਲਾਂ ਵਿੱਚ ਸਰਦ ਹਵਾਵਾਂ ਚੱਲ ਪੈਂਦੀਆਂ; ਸਿਰ ਉੱਤੇ ਬੱਦਲਾਂ ਦੇ ਸਾਏ ਘੁੰਮਣ ਲੱਗਦੇ। ਸਰੀਰ ਨੂੰ ਅਚਾਨਕ ਗਰਮੀ ਦੀ ਲੋੜ ਮਹਿਸੂਸ ਹੋਣ ਲੱਗਦੀ। ਮਰਦਾਨਾ ਇਸ ਤਰ੍ਹਾਂ ਕਈ ਵਾਰ ਕੰਢੇ ਉੱਤੇ ਬੈਠਿਆ। ਹਰ ਵਾਰੀ ਸਰੀਰ ਦਾ ਤਾਲਮੇਲ ਠਰ ਜਾਂਦਾ। ਤੇ ਉਹ ਪਹਾੜੀ ਪਿੱਛੇ ਪੱਥਰਾਂ ਦੀ ਓਟ ਵਿੱਚ ਚਲਾ ਜਾਂਦਾ। ਅੱਜ ਸਵੇਰ ਤੋਂ ਧੁੱਪ ਨਿਕਲੀ ਸੀ। ਹਵਾ ਵੀ ਸੰਜਮ ਵਿੱਚ ਰਹੀ। ਅੱਜ-ਕੱਲ੍ਹ ਬਾਬਾ ਤਾਂ ਕੀਰਤਨ ਤੋਂ ਬਾਅਦ ਵੀ ਵੇਹਲਾ ਨਹੀਂ ਸੀ ਹੁੰਦਾ। ਪਹਿਲਾਂ ਹੀ ਸਾਧਾਂ ਦੀ ਕੋਈ ਮੰਡਲੀ ਉਹਨੂੰ ਸੱਦਣ ਲਈ ਖੜ੍ਹੀ ਦਿਸਦੀ। ਵਾਪਸ ਆ ਕੇ ਬਾਬਾ ਸਮਾਧੀ ਵਿੱਚ ਚਲਾ ਜਾਂਦਾ, ਉਦੋਂ ਤੱਕ ਅਗਲੇ ਕੀਰਤਨ ਦਾ ਸਮਾਂ ਹੋ ਜਾਂਦਾ। ਕੱਲ੍ਹ ਉਹਨੂੰ ਇਕੱਲਾ ਬੈਠਾ ਵੇਖ ਲੰਘਦੇ ਸਾਧੂਆਂ ਨੇ ਕਿਹਾ ਸੀ:

"ਭਾਈ ਸਾਧੂਆ ਇਸ ਪੰਦਰਵਾੜੇ ਵਿੱਚ ਥੱਲੇ ਉਤਰ ਜਾਵੀਂ... ਬਰਸਾਤਾਂ ਨੇ ਫਿਰ ਲੰਘਣ ਨਹੀਂ ਦੇਣਾ...।" ਇਹ ਫਿਕਰ ਤਾਂ ਉਹਨੇ ਬਾਬੇ ਉੱਤੇ ਛੱਡ ਦਿੱਤਾ; ਪਰ ਸਾਹਮਣੇ ਉੱਚੀਆਂ ਪਹਾੜੀਆਂ ਵਿੱਚ ਚੱਲਦੀਆਂ ਹਵਾਵਾਂ ਦੀ ਗੂੰਜ ਸੁਣਨ ਲੱਗਾ। ਠੰਢੀਆਂ ਹਵਾਵਾਂ ਪਹਾੜਾਂ ਦੀਆਂ ਵਿਰਲਾਂ 'ਚੋਂ ਲੰਘਦੀਆਂ ਕਿੰਨੀਆਂ ਸੁਰੀਲੀਆਂ ਹੋ ਗਈਆਂ ਸਨ। ਥੋੜ੍ਹੀ ਦੇਰ ਪਹਿਲਾਂ ਬਾਬਾ ਵੀ ਉਹਦੇ ਸਾਹਮਣੇ ਵਾਲੇ ਪੱਥਰ ਉੱਤੇ ਆ ਬੈਠਾ ਸੀ।

ਇਹ ਗੁਫ਼ਾ ਪਹਾੜੀ ਦੀ ਠੋਡੀ ਥੱਲੇ ਸੀ। ਇੱਕ ਲੰਬਾ ਪੱਥਰ ਜਿਹੜਾ ਪਹਿਲਾਂ ਜੀਭ ਵਾਂਗ ਬਾਹਰ ਨਿਕਲਿਆ ਸੀ; ਨੇੜੇ ਆ ਕੇ ਉਹਦੀ ਦੇਹਲੀ ਬਣ ਗਈ ਸੀ। ਕਈ ਦਿਨਾਂ ਤੋਂ ਇੱਕ ਸ਼ਿਸ਼ ਆਪਣੇ ਗੁਰੂ ਨੂੰ ਮਿਲਾਉਣ ਲਈ ਬਾਬੇ ਨੂੰ ਬੇਨਤੀ ਕਰ ਰਿਹਾ ਸੀ। ਅੱਜ ਉਹ ਆਪਣੇ ਗੁਰੂ ਵੱਲ ਬਾਬੇ ਨੂੰ ਤੋਰਨ ਵਿੱਚ ਸਫ਼ਲ ਹੋ ਗਿਆ ਸੀ। ਗੁਫ਼ਾ ਥੱਲਿਉਂ ਉੱਪਰ ਵੱਲ ਚੜ੍ਹ ਰਹੀ ਸੀ। ਹਰ ਮੋੜ ਉੱਤੇ ਜਲਦੀਆਂ ਲੱਕੜਾਂ ਦਾ ਚਾਨਣ ਸੀ। ਉੱਪਰ ਵੱਲ ਚੜ੍ਹਦਿਆਂ ਦੋਵੇਂ ਪਾਸੇ ਕਾਸਿਆਂ ਦੀ ਲੰਬੀ ਕਤਾਰ ਸੀ।

"ਇਹ ਸਭ ਗੁਜ਼ਰ ਗਏ ਫ਼ਕੀਰਾਂ ਦੇ ਕਾਸੇ ਨੇ...।" ਜਿਸ ਤਰ੍ਹਾਂ ਉਹ ਗੁਫ਼ਾ ਅੰਦਰ ਉੱਪਰ ਵੱਲ ਚੜ੍ਹ ਰਹੇ ਸਨ; ਜਾਪਦਾ ਸੀ ਇਸ ਪਹਾੜੀ ਦੀ ਚੋਟੀ ਖ਼ਤਮ ਹੋ ਜਾਵੇਗੀ। ਅਖ਼ੀਰ ਵਿੱਚ ਮਰਦਾਨੇ ਨੂੰ ਸਿਰ ਉੱਪਰ ਇੱਕ ਮੋਘਾ ਦਿਸਿਆ; ਜਿੱਥੋਂ ਸੂਰਜ ਦੀ ਰੋਸ਼ਨੀ ਆ ਰਹੀ ਸੀ। ਸਾਹਮਣੇ ਇੱਕ ਬਹੁਤ ਹੀ ਬਿਰਧ ਸਰੀਰ ਪੱਥਰ ਦੇ ਆਸਣ ਉੱਤੇ ਬੈਠਾ ਸੀ।

"ਕਦੇ ਇਹ ਆਸਣ ਮੈਂ ਮੱਲਿਆ ਸੀ; ਹੁਣ ਕਿਸੇ ਲਈ ਇਹ ਨੂੰ ਛੱਡ ਵੀ ਨਹੀਂ ਸਕਦਾ।"

"ਮੈਂ ਛੱਡਿਆ ਮੰਨ ਲਿਆ...।" ਏਨਾਂ ਕਹਿ ਬਾਬਾ ਤੇ ਮਰਦਾਨਾ ਸਾਹਮਣੇ ਘਸੇ ਹੋਏ ਪੱਥਰਾਂ ਦੇ ਟਿਕਾਣਿਆਂ ਉੱਤੇ ਜਾ ਬੈਠੇ।

"ਮੈਂ ਤੁਹਾਡਾ ਟਿਕਾਣਾ ਨਹੀਂ ਪੁੱਛਾਂਗਾ... ਪੰਦਰਾਂ ਦਹਾਕਿਆਂ ਤੋਂ ਉੱਪਰ ਚੱਲ ਰਿਹਾਂ... ਮੇਰਾ ਸ਼ਿਸ਼ ਰੋਜ਼ ਮੈਨੂੰ ਤੁਹਾਡੀਆਂ ਗੱਲਾਂ ਦੱਸਦਾ ਸੀ... ਜਗਿਆਸਾ ਹੋ ਗਈ ਸੀ ਮਿਲਣ ਦੀ...।"

"ਸਭ ਹੁਕਮ ਦਾ ਪਸਾਰਾ ਹੈ... ਉਸੇ ਹੁਕਮ ਵਿੱਚ ਮੈਂ ਆ ਗਿਆ ਹਾਂ...।"

ਬੈਠੇ ਸਾਧੂ ਦੀ ਦਾਹੜੀ ਗੋਦੀ ਵਿੱਚ ਇਕੱਠੀ ਹੋਈ ਸੀ; ਵੇਖਣ ਲਈ ਉਹ ਆਪਣੀਆਂ ਭੇਫਣਾਂ ਹੱਥਾਂ ਨਾਲ ਅੱਖਾਂ ਤੋਂ ਪਰ੍ਹੇ ਕਰਦਾ। ਉਹਦੇ ਬਿਰਧ ਹੱਥਾਂ ਉੱਤੇ ਜੱਤ ਸੀ...। ਉੱਪਰੋਂ ਉਹ ਪੂਰੀ ਤਰ੍ਹਾਂ ਨੰਗਾ; ਸਿਰਫ਼ ਦਾਹੜੀ ਨੇ ਉਹਦਾ ਲਿੰਗ ਢੱਕਿਆ ਸੀ। ਬਾਬੇ ਵੱਲ ਵੇਖਦਾ ਉਹ ਉੱਤੇਜਿਤ ਹੁੰਦਾ ਜਾ ਰਿਹਾ ਸੀ।

"ਤੁਸੀਂ ਮੇਰੇ ਲਈ ਕੀ ਕਹਿਣਾ ਚਾਹੁੰਦੇ ਹੋ?" ਬਿਰਧ ਸਾਧੂ ਦੀ ਆਵਾਜ਼ ਆਈ।

"ਐਨੀ ਲੰਬੀ ਸਾਧਨਾ ਵਿੱਚ ਕਿੱਥੇ ਅੜਚਣ ਰਹੀ...? ਇਹ ਤੁਹਾਡਾ ਸੁਆਲ ਸਿਰਫ਼ ਤੁਹਾਡੇ ਲਈ ਹੀ ਹੈ।"

"ਹੁਣ ਤਾਂ ਸਰੀਰ ਇੱਕ ਧਰਿਆ ਹੋਇਆ ਬੋਝ ਬਣ ਰਿਹਾ; ਪੁੱਛਣਾ ਤਾਂ ਕਦੇ ਵੀ ਰੁਕ ਸਕਦਾ।"

"ਸਰੀਰ ਲਈ ਤਾਂ ਕੁੱਝ ਪੁੱਛਣਾ ਹੀ ਨਹੀਂ ਸੀ। ਇਹਦੇ ਅੰਦਰ ਪਹਿਲਾਂ ਹੀ ਬਹੁਤ ਵਿਧੀਆਂ ਨੇ।"

"ਮੈਂ ਤਾਂ ਸਾਰੀ ਉਮਰ ਜੋਗ ਨੂੰ ਸਰੀਰ ਕੋਲੋਂ ਹੀ ਪੁੱਛਦਾ ਰਿਹਾ... ਜਦੋਂ ਥੱਕ ਜਾਂਦਾ ਸਾਂ, ਅੱਕ ਜਾਂਦਾ; ਸਰੀਰ ਸੌਂ ਕੇ ਫਿਰ ਉੱਠ ਖੜ੍ਹਦਾ ਸੀ।"

"ਸਰੀਰ ਤਾਂ ਤੁਹਾਡੇ ਨਾਲੋਂ ਦੁਨਿਆਵੀ ਲੋਕਾਂ ਦਾ ਹੋਰ ਵੀ ਸੋਹਣਾ ਬੋਲ ਲੈਂਦਾ ਏ।"

"ਮੇਰਾ ਮੌਨ ਕਿਤੇ ਇਸ ਸਰੀਰ ਦੀ ਥਕਾਵਟ ਵਿੱਚ ਹੀ ਨਾ ਗੁੰਮ ਹੋ ਜਾਵੇ; ਮੈਨੂੰ ਕੋਈ ਆਖ਼ਰੀ ਵਿਧੀ ਦੱਸ ਦਿਉ।"

"ਜਿਸ ਨੂੰ ਖੋਜਣਾ ਸੀ ਉਹ ਤਾਂ ਸਰੀਰ ਹੈ ਹੀ ਨਹੀਂ ਸੀ...। ਪੁੱਛਣਾ ਇਹ ਧਿਆਨ ਵਿੱਚ ਬੈਠ ਕੇ, ਇੱਕ ਸੁਰਤ ਬੈਠੀ ਹੈ ਜੋ ਜਾਗਦੀ ਹੀ ਰਹਿੰਦੀ ਹੈ। ਬਹੁਤ ਭੁਲੇਖੇ ਪੈਣਗੇ ਜਾਗ ਉੱਠੇ ਸਰੀਰ ਦੇ ਭੇਸ ਵਿੱਚ; ਮਨ ਫਿਰ ਦੇਹ ਦੀਆਂ ਵਿਧੀਆਂ ਵੱਲ ਮੋੜੇਗਾ। ਜਦ ਵਿਧੀਆਂ ਭੁੱਲ ਗਈਆਂ; ਫਿਰ ਉਸ ਯਾਦ ਨੂੰ ਵੇਖੀਂ। 'ਯਾਦ' ਦਾ ਉਹ ਸਕਾ ਸ਼ਬਦ 'ਅਕਾਰ' ਤੋਂ ਬਾਹਰ ਵੀ ਗੂੰਜਦਾ ਸੁਣੇਗਾ।" ਥੋੜ੍ਹੀ ਦੇਰ ਲਈ ਚੁੱਪ ਪਸਰੀ ਰਹੀ। ਫਿਰ ਬਾਬਾ ਚੁੱਪ ਚਾਪ ਉੱਠ ਖਲੋਤਾ। ਰਾਹ ਦੱਸਣ ਲਈ ਸ਼ਿਸ਼ ਅੱਗੇ ਹੋ ਗਿਆ ਸੀ।

"ਇੱਕ ਵਾਰ ਫਿਰ ਮੂੰਹ ਘੁੰਮਾਇਓ ਮੈਂ ਡੰਡਾਓਤ ਕਰਨੀ ਏ।" ਮਰਦਾਨੇ ਨੇ ਇੱਕ ਬਿਰਧ ਸਰੀਰ ਅੱਗੇ ਵੱਲ ਝੁਕਦਾ ਵੇਖਿਆ।

"ਪਰਮ ਗਿਆਨ ਇਸ ਤਰ੍ਹਾਂ ਖਲਕਤ ਵੱਲ ਝੁਕਣਾ ਚਾਹੀਦਾ ਏ। ਤਿਆਗ ਨੇ ਸਾਧੂ ਪਰਜਾ ਤੋਂ ਬਹੁਤ ਦੂਰ ਕਰ ਦਿੱਤੇ ਨੇ...।" ਗੁਫ਼ਾ ਵਿੱਚ ਗਰਜਦੀ ਬਾਬੇ ਦੀ ਆਵਾਜ਼ ਉਨ੍ਹਾਂ ਤੋਂ ਪਹਿਲਾਂ ਬਾਹਰ ਨਿਕਲ ਗਈ। ਮਰਦਾਨੇ ਨੇ ਮੱਥੇ ਦੀ ਤਰੇਲੀ ਪੋਚੀ। ਅਜਿਹੇ ਸੰਵਾਦ ਕਾਂਬੇ ਛੇੜ ਦੇਂਦੇ ਨੇ, ਜਦ ਕਿਸੇ ਦੀ ਡੇਢ ਸਦੀ ਦੀ ਤਪੱਸਿਆ ਇੱਕ ਵਾਕ ਅੱਗੇ ਡੰਡਾਓਤ ਕਰਦੀ ਦਿਸਦੀ ਹੈ। ਕਈ ਵਾਰੀ ਮਰਦਾਨੇ ਨੂੰ ਜਾਪਦਾ

ਉਹ ਬਹੁਤ ਉਚਾਈ 'ਤੇ ਪੁੱਜ ਗਿਆ ਹੈ; ਪਰ ਥੱਲੇ ਉੱਤਰਦਾ ਰਾਹ ਚੜ੍ਹਣ ਵੇਲੇ ਧਿਆਨ ਨਾਲ਼ ਕਿਉਂ ਨਹੀਂ ਵੇਖਿਆ। ਬਾਬੇ ਦੇ ਸ਼ਬਦਾਂ ਵਿੱਚ ਅਜਿਹੀਆਂ ਹੀ ਧੜਕਣਾਂ ਸੁਣਦੀਆਂ ਨੇ। ਸ਼ਿਸ਼ ਹੁਣ ਉਨ੍ਹਾਂ ਦੇ ਪਿੱਛੇ ਚੱਲ ਰਿਹਾ ਸੀ। ਗੁਫ਼ਾ ਦਾ ਆਖ਼ਰੀ ਮੋੜ ਮੁੜਦਿਆਂ ਮਰਦਾਨੇ ਦੇ ਮੂੰਹੋਂ ਨਿਕਲ ਹੀ ਗਿਆ।

"ਬਾਬਾ ਤਪੱਸਿਆ ਵਿੱਚ ਅਮੁਕਤੀ ਦੀ ਟੀਸ ਵੇਖੀ ਨਹੀਂ ਜਾਂਦੀ; ਅੰਦਰ ਚੀਰ ਹੋ ਜਾਂਦਾ ਏ ਬਾਬਾ...।"

"ਬੀਜ ਨੇ ਸਿਰਫ਼ ਮਿੱਟੀ ਦੇ ਇਕਾਂਤ ਵਿੱਚ ਹੀ ਨਹੀਂ ਜੀਣਾ ਹੁੰਦਾ; ਆਪਣੀਆਂ ਹਰੀਆਂ ਸੋਝੀਆਂ ਲੈ ਕੇ ਧੁੱਪ ਵੀ ਸੇਕਣੀ ਹੁੰਦੀ ਏ...।"

"ਫਿਰ ਕੀ ਬਾਬਾ ਇਹ ਸਭ ਮਿੱਟੀ ਦੇ ਇਕਾਂਤ ਤੋਂ ਡਰੇ ਹੋਏ ਬੀਜ ਨੇ?" (ਸਾਧੂ)

"ਹਾਂ... ਤੂੰ ਠੀਕ ਸਮਝਿਆ... ਸੋਝੀਆਂ ਬੀਜ ਨੂੰ ਬਾਹਰ ਨਿਕਲ ਕੇ ਹੀ ਦਿਸਣੀਆਂ ਹੁੰਦੀਆਂ ਨੇ...।" ਉਸ ਗੁਫ਼ਾ 'ਚੋਂ ਨਿਕਲ ਕਦੋਂ ਉਹ ਆਪਣੀ ਗੁਫ਼ਾ ਵਿੱਚ ਆ ਵੜੇ ਮਰਦਾਨੇ ਨੂੰ ਪਤਾ ਹੀ ਨਹੀਂ ਲੱਗਿਆ। ਉਹ ਇਹ ਵੀ ਭੁੱਲ ਗਿਆ ਕਿ ਕੋਈ ਤੀਜਾ ਜਣਾ ਵੀ ਉਹਦੇ ਨਾਲ਼ ਚੱਲ ਰਿਹਾ ਸੀ।

"ਇਹ ਐਨੀ ਲੰਬੀ ਸਾਧਨਾ ਵੀ ਉਸ ਸਾਧੂ ਨੂੰ ਇਹ ਨਹੀਂ ਦੱਸ ਸਕੀ ਬਾਬਾ...।"

"ਬੀਜ ਮਿੱਟੀ ਵਿੱਚ ਰਹਿ ਕੇ ਵੀ ਸੜ ਸਕਦਾ ਏ...। ਅਜਿਹੀਆਂ ਘੜੀਆਂ ਲਈ ਹੀ ਤਾਂ ਗੁਰੂ ਹੁੰਦਾ ਏ।" ਗੁਫ਼ਾ ਅੰਦਰ ਨਿੱਘ ਸੀ। ਥੋੜ੍ਹੀ ਦੇਰ ਬਾਅਦ ਬਾਬੇ ਦੀ ਆਵਾਜ਼ ਆਈ:

"ਮਰਦਾਨਿਆ ਜਾਹ ਸ਼ਿਸ਼ ਬਾਹਰ ਖੜ੍ਹਾ ਹੋਵੇਗਾ...।"

"ਬਾਬਾ ਕੀ ਕਹੂੰ ਉਹਨੂੰ?"

"ਵੇਖ ਕੇ ਸੋਚ ਲਵੀਂ।" ਥੋੜ੍ਹੀ ਦੇਰ ਬਾਅਦ ਮਰਦਾਨਾ ਉਹਨੂੰ ਅੰਦਰ ਨਾਲ਼ ਲੈ ਆਇਆ। ਚੰਨ ਚਾਨਣੀ ਰਾਤ ਦੇ ਕੁੱਝ ਪਰਛਾਵੇਂ ਗੁਫ਼ਾ ਅੰਦਰ ਵੜਦੇ ਸਨ...। ਉਨ੍ਹਾਂ ਕਿਰਣਾਂ ਦੀ ਝਲਕ ਵਿੱਚ ਮਰਦਾਨੇ ਨੇ ਉਸ ਸ਼ਿਸ਼ ਦਾ ਕਈ ਵਾਰ ਚਿਹਰਾ ਵੇਖਿਆ। ਉਹ ਕੀ ਵੇਖ ਉਹਨੂੰ ਅੰਦਰ ਲੈ ਆਇਆ ਸੀ? ਗੁਫ਼ਾ ਤੋਂ ਦੋਬਾਰਾ ਬਾਹਰ ਨਿਕਲ ਕੇ ਉਹ ਸਭ ਤੋਂ ਪਹਿਲਾਂ ਇਹੋ ਵੇਖੇਗਾ।

## ਕਾਂਡ : ਚੌਤੀਵਾਂ

ਮਾਨਸਰੋਵਰ ਦੇ ਆਲੇ-ਦੁਆਲੇ ਹਰ ਰੋਜ਼ ਤੁਰਦੀਆਂ ਮੰਡਲੀਆਂ ਥੱਲੇ ਵੱਲ ਉਤਰਨੀਆਂ ਸ਼ੁਰੂ ਹੋ ਗਈਆਂ ਸਨ। ਜੇਠ ਦਾ ਅਖ਼ੀਰ ਚੱਲ ਰਿਹਾ ਸੀ। ਕੋਈ-ਕੋਈ ਜਟਾਧਾਰੀ ਸਾਧ ਉੱਪਰ ਵੱਲ ਵੇਖ ਕੇ ਕਹਿੰਦਾ: "ਯਾਤਰੀਓ ਹੁਣ ਨਿਕਲ ਪਓ... ਇਸ ਵਾਰੀ ਬਰਸਾਤ ਅਗੇਤੀ ਆਵੇਗੀ।" ਇੱਥੇ ਹੀ ਰਹਿਣ ਵਾਲੇ ਜਟਾਧਾਰੀ ਸਾਧੂ ਪਰਬਤਾਂ ਦੀਆਂ ਢਲਾਣਾਂ ਉੱਤੇ ਸਰਦੀ ਲਈ ਜੜੀਆਂ ਬੂਟੀਆਂ ਦੀ ਭਾਲ ਵਿੱਚ ਫਿਰਦੇ ਦਿਸਦੇ। ਉਹ ਮਾਨਸਰੋਵਰ ਤੇ ਕੈਲਾਸ਼ ਪਰਬਤ ਦੇ ਦੱਖਣ ਪੱਛਮ ਤੋਂ ਆਏ ਸਨ। ਕੈਲਾਸ਼ ਦੀ ਪ੍ਰਕਰਮਾ ਚੌਹਠ ਮੀਲ ਤੇ ਮਾਨਸਰੋਵਰ ਦੀ ਬੱਤੀ ਮੀਲ ਸੀ। ਅੱਜ ਉਹ ਕੈਲਾਸ਼ ਤੇ ਮਾਨਸਰੋਵਰ ਦੇ ਪੂਰਬ ਵੱਲੋਂ ਹੋ ਕੇ ਉੱਤਰ ਪੱਛਮ ਵੱਲ ਮੁੜ ਪਏ। ਉਹ ਨੇੜੇ ਹੀ ਤਿੱਬਤੀਆਂ ਦੇ ਚਾਰ ਮੰਦਰਾਂ ਵਿੱਚ ਵੀ ਗਏ। ਉੱਥੋਂ ਦੇ ਪੁਜਾਰੀ ਨੇ ਬਾਬੇ ਨੂੰ ਪਦਮਾਸੰਭਵ ਉਰਗਿਆਨ (ਇੱਕ ਫ਼ਕੀਰ ਦਾ ਨਾਂ) ਕਹਿ ਕੇ ਪੁਕਾਰਿਆ। ਤੁਰਨ ਤੋਂ ਪਹਿਲਾਂ ਬਹੁਤ ਸਾਰੇ ਜਟਾਧਾਰੀਆਂ ਦੀ ਮੰਡਲੀਆਂ ਨੇ ਇੱਥੇ ਹੀ ਰੁਕਣ ਦੀ ਬੇਨਤੀ ਵੀ ਕੀਤੀ ਸੀ। ਉਨ੍ਹਾਂ ਅਜਿਹੀ ਗੁਫ਼ਾ ਦਾ ਜ਼ਿਕਰ ਕੀਤਾ ਜਿਥੇ ਉਨ੍ਹਾਂ ਨੂੰ ਦੁਫੇਰੇ ਫ਼ੈਲੀ ਬਰਫ਼ ਦਾ ਠੰਢਾ ਇੱਕ ਬੁੱਲਾ ਵੀ ਨਹੀਂ ਛੂਹੇਗਾ। ਥੋੜ੍ਹੀ ਦੇਰ ਬਾਬਾ ਸੁਣਦਾ ਰਿਹਾ।

"ਇਨ੍ਹਾਂ ਪਰਬਤਾਂ ਲਈ ਹੀ ਅਟਕ ਜਾਓ...।" ਜਟਾਧਾਰੀਆਂ ਦਾ ਮੁੱਖੀ ਅੱਗੇ ਆਇਆ।

"ਇਹ ਤਾਂ ਅਟੱਲ ਖੜ੍ਹੇ ਨੇ... ਖੜ੍ਹੇ ਵੀ ਰਹਿਣਗੇ... ਥੱਲੇ ਜਾਣਾ ਪਵੇਗਾ, ਪੂਰੀ ਖ਼ਲਕਤ ਕਸ਼ਟ ਵਿੱਚ ਏ...।"

ਵੇਖਦਿਆਂ-ਵੇਖਦਿਆਂ ਸਾਧੂਆਂ ਦਾ ਵੱਡਾ ਇਕੱਠ ਹੋ ਗਿਆ ਸੀ। ਪਿੱਛੋਂ ਰੁਕ ਜਾਣ ਲਈ ਆਵਾਜ਼ਾਂ ਆਉਂਦੀਆਂ ਰਹੀਆਂ; ਪਰ ਉਹ ਚੁੱਪਚਾਪ ਉਨ੍ਹਾਂ ਤੋਂ ਦੂਰ ਹੁੰਦੇ ਗਏ। ਉਨ੍ਹਾਂ ਦੇ ਪਿੱਛੇ ਇੱਕ ਸ਼ਿਸ਼ ਜਿਸਨੇ ਆਪਣਾ ਨਾਂ ਸੁਮੇਰੂ ਦੱਸਿਆ ਸੀ; ਉਨ੍ਹਾਂ ਦੇ ਨਾਲ ਤੁਰਿਆ।

ਜਿੱਥੇ-ਜਿੱਥੇ ਪਰਬਤਾਂ ਦੀ ਸਹਿਜ ਉੱਚਾਈ ਦਿਸਦੀ ਸੀ; ਨਜ਼ਰਾਂ ਵਿੱਚ ਪਿੱਛੇ ਹੱਟਦੀ ਗਈ। ਉੱਚੇ-ਨੀਵੇਂ ਰਸਤਿਆਂ ਵਿੱਚ ਝਰਨੇ, ਪਾਣੀ ਦੀਆਂ ਧਾਰਾਂ ਆਉਂਦੀਆਂ ਰਹੀਆਂ। ਪਹਾੜਾਂ ਦੀਆਂ ਉਹ ਕਤਾਰਾਂ ਬਹੁਤ ਨਿਮਰ ਦਿਸਦੀਆਂ ਜਿਹੜੀਆਂ ਵਹਿੰਦੇ ਪਾਣੀ ਵੱਲ ਝੁਕਦੀਆਂ ਕੋਲ ਆ ਕੇ ਕਿਨਾਰੇ ਬਣ ਜਾਂਦੀਆਂ ਸਨ। ਫਿਰ ਵੀ ਮਰਦਾਨੇ ਦਾ ਕੁੱਝ ਪੁੱਛਣ ਨੂੰ ਜੀਅ ਕਰ ਰਿਹਾ ਸੀ। ਇਸ ਵਾਰੀ ਤਾਂ ਕੋਈ ਵਿਛੋੜਾ ਵੀ ਨਹੀਂ ਸੀ ਪਿਆ। ਕਿਤੇ ਨਾਲ ਚੱਲਦੇ ਸਿਸ਼ ਦਾ ਵਿਛੋੜਾ ਤਾਂ ਉਹਦੇ ਵਿੱਚ ਨਹੀਂ ਸੀ ਉਤਰ ਰਿਹਾ...। ਇਹ ਇੱਕ ਅਤੀਤ ਤੋਂ ਦੂਜੇ ਅਤੀਤ ਨੂੰ ਇਕੱਲਾ ਵੇਖ ਕੇ ਗੱਲੀਂ ਤਾਂ ਨਹੀਂ ਪਾਉਣਾ ਚਾਹੁੰਦਾ। "ਇਹ ਇੱਕੋ ਵਾਰ ਮੈਂ ਦੋ ਕਿਉਂ ਹੋ ਜਾਂਦਾ ਹਾਂ?"

ਮਰਦਾਨੇ ਨੇ ਪਿੱਛੇ ਤੁਰੇ ਆਉਂਦੇ ਸੁਮੇਰੂ ਵੱਲ ਵੇਖਿਆ...। ਉਹਦੇ ਨਾ ਪਿੰਡ ਦਾ ਪਤਾ ਸੀ ਨਾ ਉਹਦੇ ਰਾਹਾਂ ਦਾ... ਫਿਰ ਵੀ ਨਾਲ ਤੁਰਦਾ ਕਿੰਨਾ ਪਿਆਰਾ ਲੱਗ ਰਿਹਾ ਸੀ। ਉਹ ਖ਼ਾਲੀ ਹੱਥ ਸੀ; ਸਿਰਫ਼ ਪਹਿਨੇ ਹੋਏ ਮੋਟੇ ਚੋਗੇ ਸਨ। ਇੱਕ ਦਿਨ ਪਹਿਲਾਂ ਉਹਨੂੰ ਕਿਹਾ ਸੀ:

"ਸੁਮੇਰੂ ਕੱਲ੍ਹ ਨੂੰ ਅਸੀਂ ਇਹ ਜਗ੍ਹਾ ਛੱਡ ਰਹੇ ਹਾਂ; ਮਨ ਵਿੱਚ ਨਾ ਰੱਖੀਂ; ਜੋ ਪੁੱਛਣਾ ਬਾਬੇ ਤੋਂ ਪੁੱਛ ਲਵੀਂ...।"

"ਜੋ ਪੁੱਛਣਾ ਸੀ ਪੁੱਛ ਲਿਆ; ਜੋ ਸੁਣਨਾ ਸੀ ਸੁਣ ਲਿਆ...।" ਉਹਦੀ ਬਦਲੀ ਹੋਈ ਆਵਾਜ਼ ਸੁਣ ਮਰਦਾਨਾ ਇੱਕ ਟਿਕ ਉਹਦੇ ਵੱਲ ਵੇਖਦਾ ਰਿਹਾ ਸੀ।

"ਜਿਵੇਂ ਮਰਜ਼ੀ ਵੇਖੀ ਜਾ ਤੂੰ, ਮੈਨੂੰ ਤਾਂ ਹਾਲੇ ਬੇੜੀ ਹੀ ਦਿਸੀ ਹੈ... ਤੂੰ ਤੇ ਮਲਾਹ ਨਾਲ ਘੁੰਮ ਰਿਹਾਂ...।" ਉਹ ਮਾਨਸਰੋਵਰ ਕੰਢੇ ਠੰਢੀਆਂ ਹਵਾਵਾਂ ਵਿੱਚ ਗਲੇ ਮਿਲੇ। ਗਲਵਕੜੀ ਵੇਲੇ ਦੋਵਾਂ ਦੇ ਮੂੰਹੋਂ ਇਕੱਠੇ ਹੀ ਨਿਕਲਿਆ: "ਗੁਰਭਾਈ...।" ਮਰਦਾਨੇ ਨੂੰ ਇਹ ਸ਼ਬਦ ਹਾਕ ਵਾਂਗ ਸੁਣਿਆ ਸੀ।

ਉਹ ਗਾਰੂ (ਗੋਰਤੋਕ) ਤੋਂ ਹੁੰਦੇ ਹੋਏ ਰੁਤੋਕ ਤੇ ਪਾਨਸੌਂਗ ਝੀਲ ਕੋਲੋਂ ਲੰਘਦੇ ਚਸ਼ੂਲ ਵਾਲੇ ਰਸਤੇ ਲਦਾਖ ਪਹੁੰਚ ਗਏ। ਸੁਮੇਰੂ ਇਨ੍ਹਾਂ ਰਸਤਿਆਂ ਦਾ ਬਹੁਤ ਭੇਤੀ ਸੀ। ਇੱਕ ਜਗ੍ਹਾ ਰਾਤ ਵੇਲੇ ਉਹ ਇੱਕ ਅਜਿਹੀ ਗੁਫ਼ਾ ਵਿੱਚ ਲੈ ਕੇ ਗਿਆ; ਜਿਸਦੇ ਅੰਦਰ ਮੈਦਾਨਾਂ ਵਰਗਾ ਨਿੱਘ ਸੀ...। ਰਸਤੇ ਵਿੱਚ ਵੀ ਉਹਨੂੰ ਕਈ ਰਾਹੀਆਂ ਨੇ ਪੁੱਛਿਆ: "ਐਨੀ ਦੂਰ ਕਿਵੇਂ ਆਏ ਹੋ ਸੁਮੇਰੂ?" ਉਹਨੇ ਸਿਰਫ਼ ਹੱਸ ਕੇ ਜਵਾਬ ਦਿੱਤਾ, "ਨੇੜੇ ਹੀ ਆਇਆ ਹਾਂ।" ਰਸਤੇ ਵਿੱਚ ਜਿੰਨੀ ਵਾਰ ਉਨ੍ਹਾਂ ਕੀਰਤਨ ਕੀਤਾ; ਉਹ ਸਿਰਫ਼ ਸੁਣਦਾ ਰਿਹਾ। ਉਹਦਾ ਮੂੰਹ ਮਰਦਾਨੇ ਨੂੰ ਇੱਕ ਵਾਰ ਵੀ ਹਿਲਦਾ ਨਹੀਂ ਦਿਸਿਆ। ਹੁਣ ਪਹਾੜਾਂ ਦੀਆਂ ਚੋਟੀਆਂ 'ਤੇ ਕਿਤੇ-ਕਿਤੇ ਪਿੰਡ ਵਿਖਾਈ ਦੇਣ ਲੱਗੇ ਸਨ। ਪਲਾਂ ਵਿੱਚ ਹੀ ਉਨ੍ਹਾਂ ਉੱਪਰ ਬੱਦਲ ਘੁੰਮ ਜਾਂਦੇ। ਜਦੋਂ ਦੁਬਾਰਾ ਵੇਖਣ ਨੂੰ ਜੀਅ ਕਰਦਾ ਉਦੋਂ ਤੱਕ ਉਹ ਕਿਸੇ ਪਹਾੜੀ ਓਹਲੇ ਹੋ ਜਾਂਦੇ। ਥੋੜ੍ਹੀ ਦੇਰ ਪਹਿਲਾਂ ਉਨ੍ਹਾਂ ਕੋਲੋਂ ਖੱਚਰਾਂ ਦਾ ਇੱਕ ਕਾਫ਼ਲਾ ਵੀ ਲੰਘਿਆ ਸੀ। ਇਕੱਲੀ-ਇਕੱਲੀ ਦੇ ਗਲ ਵਿੱਚ ਕਈ-ਕਈ ਟੱਲੀਆਂ ਪਾਈਆਂ ਹੋਈਆਂ ਸਨ। ਥੋੜ੍ਹੀ ਦੇਰ ਲਈ ਇਸ ਟੁਨਕਾਰ ਨੇ ਸੁੰਨਸਾਨ ਪਹਾੜਾਂ ਵਿੱਚ ਰੌਣਕ ਲਾ ਦਿੱਤੀ ਸੀ। ਫਿਰ ਉਹ ਸਾਹਮਣੇ ਵਾਲੀ ਸਿੱਧੀ ਚੜ੍ਹਾਈ ਚੜ੍ਹਦੀਆਂ ਦਿਸੀਆਂ। ਹੁਣ ਬਹੁਤ ਸਾਰੀਆਂ ਟੱਲੀਆਂ ਗਲ ਨੂੰ ਲੱਗ ਚੁੱਪ ਹੋ ਗਈਆਂ ਸਨ। ਅਗਲੀ ਪਹਾੜੀ ਆ ਗਈ ਸੀ। ਇਨ੍ਹਾਂ ਪਹਾੜੀ ਰਾਹਾਂ ਦਾ ਇਹੋ ਤਾਂ ਸੁਭਾਅ ਏ; ਅਗਲੀ ਉੱਚਾਈ ਪਿਛਲੀ ਉੱਚਾਈ ਨੂੰ ਦਿਸਣੋਂ ਹਟਾ ਦਿੰਦੀ ਏ।

ਉਹ ਚਸ਼ੂਲ ਪਹੁੰਚ ਗਏ ਸਨ। ਕਦੇ-ਕਦੇ ਸਮੇਰੂ ਜਗ੍ਹਾ ਦਾ ਨਾਂ ਬੋਲ ਦੇਂਦਾ। ਇੱਥੋਂ ਉਹ ਉਪਸ਼ੀ ਤੋਂ ਹੁੰਦੇ ਹੋਏ ਕਾਰੂ ਨਗਰ ਪਹੁੰਚ ਗਏ, ਜੋ ਉਪਸ਼ੀ ਤੋਂ ਵੀਹ ਮੀਲ ਦੇ ਕਰੀਬ ਸੀ। ਕਾਰੂ ਦੇ ਦੱਖਣ ਪੂਰਬ ਵੱਲ ਦੂਰ ਤੱਕ ਫ਼ੈਲੇ ਛੋਟੇ-ਛੋਟੇ ਮਾਜਰੇ ਦਿਸ ਰਹੇ ਸਨ। ਇੱਕ ਮਾਜਰੇ ਵਿੱਚ ਵੜਦੀ ਸਾਰ ਇੱਕ ਖੂਹ ਤੋਂ ਪਾਣੀ ਭਰਦੀ ਮੁਟਿਆਰ ਨੇ ਲੱਜ ਦਾ ਸਹਾਰਾ ਲੈ ਕੇ ਅੱਖਾਂ ਉੱਪਰ ਚੁੱਕੀਆਂ। ਅਜਿਹੇ ਪਿੰਡਾਂ ਵਿੱਚ ਖੂਹ ਬਹੁਤ ਘੱਟ ਸਨ। ਸਭ ਪਾਣੀ ਝਰਨਿਆਂ ਤੋਂ ਆਉਂਦਾ ਸੀ।

"ਪਹਾੜਾਂ ਤੋਂ ਉਤਰੇ ਹੋ; ਵਗਦਾ ਨਹੀਂ ਖੜ੍ਹਾ ਪਾਣੀ ਪੀਕੇ ਵੇਖੋ...।" ਉਸ

ਖੂਹ ਕੋਲ ਹੀ ਬਾਬੇ ਨੇ ਆਪਣੀ ਪੰਡੋਕਲੀ ਰੱਖ ਦਿੱਤੀ। ਖੂਹ ਦੇ ਕੋਲ ਹੀ ਇੱਕ ਛੋਟੀ ਜਹੀ ਕੱਚੀ ਗੁਫ਼ਾ ਸੀ। ਇਸ ਪਿੰਡ ਉਨ੍ਹਾਂ ਤਿੰਨ ਦਿਨ ਕੀਰਤਨ ਕੀਤਾ। ਤੀਜੇ ਦਿਨ ਉੱਪਰ ਦਿਸਦੇ ਛੋਟੇ ਮਾਜਰਿਆਂ ਤੋਂ ਵੀ ਲੋਕ ਕੀਰਤਨ ਸੁਣਨ ਆਏ।

ਕਾਰੂ ਨਗਰ ਦੇ ਪੂਰਬ ਵੱਲ ਨਾਲ ਹੀ ਲੱਦਾਖ ਦੀ ਸਭ ਤੋਂ ਪੁਰਾਣੀ ਗੁਫ਼ਾ ਹੇਮਸ ਸੀ। ਇੱਕ ਵੱਡੇ ਪੱਥਰ 'ਤੇ ਬੈਠ ਕੇ ਬਾਬੇ ਨਾਲ ਇੱਥੇ ਬਹੁਤ ਸਾਰੇ ਲੋਕਾਂ ਨਾਲ ਗੋਸ਼ਟੀਆਂ ਕੀਤੀਆਂ। ਇੱਥੋਂ ਲੇਹ ਪੰਝੀ ਮੀਲ ਦੱਖਣ ਵੱਲ ਸੀ। ਉਹ ਲੇਹ ਦੇ ਇਲਾਕੇ ਕਾਰੂ ਤੇ ਹੇਮਸ ਤੋਂ ਹੋ ਕੇ ਉਸ ਰਸਤੇ ਗਏ ਜੋ ਦਰਿਆ ਸਿੰਧ ਦੇ ਨੇ ਸਕਰਦੂ ਨੂੰ ਜਾਂਦਾ ਸੀ। ਸਕਰਦੂ ਵੀ ਲੇਹ ਵਾਂਗ ਦਰਿਆ ਸਿੰਧ ਦੇ ਕੰਢੇ ਉੱਤੇ ਸੀ। ਲੇਹ ਤੋਂ ਅੱਗੇ ਨਿਮੀ ਤੇ ਨਿਮੀ ਤੋਂ ਅੱਗੇ ਵੀਹ ਕੋਹ ਉੱਤੇ ਖਾਲਸੀ ਨਗਰ ਆਬਾਦ ਸਨ। ਇਨ੍ਹਾਂ ਦੋਵਾਂ ਨਗਰਾਂ ਦੇ ਵਿਚਕਾਰ ਉਨ੍ਹਾਂ ਬਾਸਗੋ ਨਗਰ ਵਿੱਚ ਰਾਤ ਕੱਟੀ। ਉੱਥੇ ਇੱਕ ਰਾਕਸ਼ੀ ਚਿਹਰੇ ਨਾਲ ਵੀ ਮੁਲਾਕਾਤ ਹੋਈ। ਉਹਦੀਆਂ ਮਸਤ ਹਾਥੀਆਂ ਵਰਗੀਆਂ ਹਰਕਤਾਂ ਤੋਂ ਮਰਦਾਨੇ ਨੂੰ ਕਈ ਵਾਰ ਕਾਂਬੇ ਛਿੜੇ।

ਸਕਰਦੂ ਤੋਂ ਕਾਰਗਿਲ ਤੱਕ ਬਹੁਤ ਪੁਰਾਣਾ ਰਸਤਾ ਸੀ। ਇੱਥੋਂ ਚੱਲਦੇ ਆਪ ਦੱਖਣ ਨੂੰ ਮੁੜ ਗਏ ਤੇ ਇੱਕ ਸ਼ਾਮ ਕਾਰਗਿਲ ਪੁੱਜ ਗਏ। ਕਾਰਗਿਲ ਤੋਂ ਦੱਖਣ ਵੱਲ ਆਉਂਦਿਆਂ ਪੰਜਾਹ ਕੁ ਮੀਲ ਦੀ ਵਿੱਥ ਤੇ ਡਰਾਸ ਨਗਰ ਸੀ; ਜੋ ਜੋਜ਼ੀਲੇ ਦੱਰ੍ਰੇ ਦੇ ਬਿਲਕੁਲ ਨਾਲ ਸੀ। ਜੋਜ਼ੀਲੇ ਦੱਰ੍ਰੇ ਤੋਂ ਲੰਘਕੇ ਆਪ ਬਾਲਤਾਲ ਨਗਰ ਤੋਂ ਹੁੰਦੇ ਹੋਏ ਪ੍ਰਸਿੱਧ ਤੀਰਥ ਅਮਰਨਾਥ ਪੁੱਜ ਗਏ। ਅਮਰਨਾਥ ਸ਼ਿਵ ਦਾ ਅਸਥਾਨ ਸੀ। ਇਹ ਇੱਕ ਪਹਾੜੀ ਗੁਫ਼ਾ ਸੀ, ਜਿਸ ਅੰਦਰ ਟਪਕਦਾ ਪਾਣੀ ਥੱਲੇ ਡਿੱਗਣ ਨਾਲ ਬਰਫ਼ ਬਣ ਜਾਂਦਾ। ਸ਼ਿਵਲਿੰਗ ਦੇ ਆਕਾਰ ਵਰਗੀ ਬਰਫ਼ ਦੀ ਸਿਲ ਉੱਪਰੋਂ ਆਪਣਾ ਆਕਾਰ ਬਣਾਉਂਦੀ ਜਾਂਦੀ। ਚੜ੍ਹਦੇ ਹਾੜ੍ਹ ਦੇ ਦਿਨ ਸਨ। ਬਹੁਤ ਸਾਰੇ ਯਾਤਰੂ ਤੇ ਸਾਧੂਆਂ ਦੀਆਂ ਟੋਲੀਆਂ ਨਾਲ ਦੂਰ ਤੱਕ ਰੌਣਕ ਲੱਗੀ ਸੀ। ਰਸਤਿਆਂ ਵਿੱਚ ਪੈਂਦੇ ਛੋਟੇ ਮੱਠ, ਝੌਂਪੜੀਆਂ ਤੇ ਛੋਟੇ ਰਾਹਾਂ ਅੱਗੇ ਰਾਹੀ ਸਾਧੂਆਂ ਦੀਆਂ ਰਾਖ ਹੋਈਆਂ ਲੱਕੜੀਆਂ ਦਾ ਸੇਕ ਹਥੇਲੀਆਂ ਨਾਲ ਮੱਥਿਆਂ ਉੱਤੇ ਲਾਉਂਦੇ; ਅੱਗੇ ਲੰਘ ਜਾਂਦੇ। ਸਧੁੱਕੜੀ ਬੋਲੀ ਵਿੱਚ ਬੋਲਦੀ ਇੱਕ ਸਾਧੂਆਂ ਦੀ ਟੋਲੀ ਅੱਗੇ ਹਰ ਕੋਈ ਸਿਰ ਝੁਕਾ ਕੇ ਲੰਘਦਾ। ਉਨ੍ਹਾਂ ਅੱਖਾਂ, ਨੱਕ, ਕੰਨ ਤੇ ਮੂੰਹ ਸਭ ਦੇ ਆਰ-ਪਾਰ ਸੂਏ ਪਰੋਏ ਸਨ। ਅੱਗੇ ਚੱਲਦੇ ਬਿਰਧ ਨੇ ਤਾਂ ਜੀਭ ਨੂੰ ਹੇਠਲੇ ਬੁੱਲ੍ਹ ਨਾਲ ਪਰੋਇਆ ਸੀ। ਜਦੋਂ ਉਹ ਕੋਲੋਂ ਚੁੱਪਚਾਪ ਲੰਘੇ ਤਾਂ ਉਨ੍ਹਾਂ ਬਾਬੇ ਨੂੰ ਘੂਰ ਕੇ ਵੇਖਿਆ। ਅਮਰਨਾਥ ਤੋਂ ਵਾਪਸੀ ਵੇਲੇ ਜਦੋਂ ਉਹ ਅਨੰਤਨਾਗ ਦੇ ਨੇੜੇ ਪਹੁੰਚੇ ਤਾਂ ਓਹੀ ਸਾਧੂਆਂ ਦੀ ਟੋਲੀ ਇੱਕ ਮੋੜ ਉੱਤੇ ਖੜ੍ਹੀ ਸੀ। ਬਹੁਤੇ ਯਾਤਰੂ ਸਫ਼ਲ ਹੋਈ ਯਾਤਰਾ ਨੂੰ ਗਾਉਂਦੇ ਜਾ ਰਹੇ ਸਨ। ਇੱਕਤਾਰੇ ਸੰਖ, ਸਿੰਙੇ ਵੱਜ ਰਹੇ ਸਨ।

ਸਾਜ਼ਾਂ ਵਾਲੇ ਟੋਲੇ ਲੰਘਣ ਤੋਂ ਬਾਅਦ ਉਸ ਮੰਡਲੀ ਦਾ ਮੁੱਖੀ ਬਾਬੇ ਦੇ ਕੰਨ ਕੋਲ ਆ ਕੇ ਚੀਖਿਆ:

"ਆਪਣੇ ਹੋਣ ਦੀ ਤਕਲੀਫ਼ ਤਾਂ ਹੈ ਹੀ...।"

"ਚੱਲ ਮਰਦਾਨਿਆਂ ਆਪਣੇ ਹੋਣ ਦੀ ਤਕਲੀਫ਼ ਤੇ ਆਪਣੇ ਹੋਣ ਦੇ ਜਸ਼ਨ, ਦੋਵਾਂ ਨੂੰ ਇਕੱਠਿਆਂ ਹੀ ਗਾ ਦੇ...।" ਐਨੇ ਔਖੇ ਪ੍ਰਸ਼ਨ ਦਾ ਐਨਾ ਸੌਖਾ ਉੱਤਰ ਸੁਣ ਕੇ ਸਾਧੂ ਨੇ ਮੱਥੇ ਦੇ ਵੱਟ ਖੋਲ੍ਹੇ। ਉਹਨੇ ਜੀਭ ਤੇ ਬੁੱਲ੍ਹ ਨੂੰ ਚੀਰਦੇ ਸੂਏ ਕੋਲੋਂ ਅਗਲੀ

ਗੱਲ ਲਈ ਜਗ੍ਹਾ ਮੰਗੀ। ਦੋ ਜਣੇ ਗਾਉਂਦੇ ਜਾ ਰਹੇ ਸਨ। ਅਗਲੇ ਪ੍ਰਸ਼ਨ ਲਈ ਸਮਾਂ ਨਹੀਂ ਸੀ। ਸੁਣਨ ਲਈ ਉਨ੍ਹਾਂ ਪਿੱਛੇ ਤੁਰਨਾ ਪੈਣਾ ਸੀ। ਇੱਕ ਜਣਾ ਹੋਰ ਵੀ ਤਾਂ ਉਨ੍ਹਾਂ ਪਿੱਛੇ ਤੁਰਦਾ ਜਾ ਰਿਹਾ ਸੀ (ਸੁਮੇਰੂ)।

ਅਨੰਤ ਨਾਗ ਲੰਘ ਕੇ ਅੱਗੇ ਮਟਨ ਆ ਗਿਆ ਸੀ। ਕਈ ਪਾਸਿਓਂ ਮੰਦਰਾਂ 'ਚੋਂ ਘੰਟੀਆਂ ਦੀ ਆਵਾਜ਼ ਸੁਣ ਰਹੀ ਸੀ। ਇਨ੍ਹਾਂ ਮੰਦਰਾਂ ਅੱਗੇ ਪਾਂਡੇ ਆਪਣੇ ਵਹੀ ਖਾਤੇ ਲੈ ਕੇ ਜਜਮਾਨਾਂ ਦੀਆਂ ਬੰਸਾਂਵਲੀਆਂ ਦੱਸ ਰਹੇ ਸਨ। ਇੱਕ ਦਿਨ ਮੰਡਲੀਆਂ ਦੀ ਚਰਚਾ ਤੋਂ ਬਾਹਰ ਨਿਕਲ ਬਿਹਾੜੇ ਦਾ ਵਸਨੀਕ ਬ੍ਰਹਮਦਾਸ ਆਇਆ। ਜਦੋਂ ਤੱਕ ਉਹਦੇ ਚੇਲਿਆਂ ਨੇ ਗ੍ਰੰਥਾਂ ਦਾ ਭੰਡਾਰ ਉਹਦੇ ਅੱਗੇ ਨਹੀਂ ਰੱਖਿਆ; ਉਹ ਚੁੱਪਚਾਪ ਬੈਠਾ ਰਿਹਾ।

"ਦੱਸਦੇ ਸ਼ਾਸਤਰਾਂ ਦੀ ਮਰਿਆਦਾ ਹੋ; ਪਹਿਰਾਵਾ ਚਮੜੇ ਦਾ ਪਾਇਆ ਏ...?"

"ਜੇ ਬਸਤਰ ਉਤਾਰ ਵੀ ਦੇਈਏ ਤਾਂ ਇੱਕ ਹੋਰ ਚਮੜੇ ਦਾ ਪਹਿਰਾਵਾ ਨਿਕਲ ਆਵੇਗਾ; ਉਹਨੂੰ ਉਤਾਰਨ ਦੀ ਕੋਈ ਵਿਧੀ ਦੱਸੋਗੇ?" ਪਹਿਲੀ ਵਾਰ ਹੀ ਉੱਤਰ ਸੁਣ ਬ੍ਰਹਮਦਾਸ ਨੇ ਅੱਖਾਂ ਦੀ ਕੰਬਣੀ ਨੂੰ ਰੋਕਿਆ। ਬ੍ਰਹਮਦਾਸ ਚਰਚਾ ਕਰ ਰਿਹੈ; ਸੁਣਕੇ ਬਹੁਤ ਸਾਰੇ ਲੋਕ ਤੇ ਸਾਧੂ ਇਕੱਠੇ ਹੋ ਗਏ।

"ਇਹ ਤਾਂ ਸੌਖੇ ਰਾਹਾਂ ਦੇ ਉੱਤਰ ਨੇ; ਤਪੱਸਿਆ ਦੀ ਗੱਲ ਕਰੋ।"

"ਮਨ ਵੇਖਦਾ ਹੀ ਵਿਰੋਧ ਕਰਨ ਲਈ ਹੈ। ਕਸ਼ਟ ਮਨ ਦੀ ਆਰਾਮਗਾਹ ਹੈ। ਅਸੀਂ ਤਾਂ ਜਸ਼ਨ ਵਿੱਚ ਹਾਂ।"

"ਪਰ ਸ਼ਾਸਤਰਾਂ ਨੇ ਤਾਂ ਝੂਠ ਨਹੀਂ ਬੋਲਿਆ?"

"ਜੋ ਤੂੰ ਕਹਿ ਰਿਹਾਂ... ਉਹ ਤੇਰੇ ਦੁਆਰਾ ਵੇਖੇ ਸ਼ਾਸਤਰ ਨੇ...। ਵੇਖਣ ਦੁਆਰਾ ਵੀ ਅਗਿਆਨੀ ਹੋਣ ਦੀ ਸੰਭਾਵਨਾ ਹੈ।"

"ਮੇਰੇ ਗਿਆਨ ਨੂੰ ਕੌਣ ਤਹਿ ਕਰੇ?"

"ਜੋ ਇਹ ਮੰਨ ਕੇ ਚੱਲਦੇ ਨੇ ਕਿ ਅਸੀਂ ਆਪਣੇ ਆਪ ਨੂੰ ਜਾਣਦੇ ਹੀ ਹਾਂ; ਉੱਥੇ ਅਗਿਆਨ ਆਪਣਾ ਫੈਸਲਾ ਤਹਿ ਕਰ ਚੁੱਕਿਆ ਹੁੰਦਾ ਏ...।"

"ਇਹ ਤਾਂ ਤੁਸੀਂ ਸ਼ਾਸਤਰਾਂ ਨਾਲੋਂ ਵੀ ਵੱਡੀ ਉਲਝਣ ਪਾ ਰਹੇ ਹੋ।"

"ਕਿਸੇ ਦੇ ਸੱਚ ਨੂੰ ਪਕੜ ਕੇ ਬੈਠਣਾ; ਇਹ ਅਗਿਆਨਤਾ ਦੀ ਸਭ ਤੋਂ ਹਨ੍ਹੇਰੀ ਥਾਂ ਹੈ। ਇਸ ਥਾਂ 'ਤੇ ਇਕਾਗਰਤਾ ਹੰਕਾਰ ਦਾ ਵਿਸਥਾਰ ਕਰਦੀ ਹੈ।"

"ਇਹਦੇ ਲਈ ਕੁੱਝ ਤਾਂ ਸਾਫ਼ ਕਰੋ?"

"ਤੁਸੀਂ ਤਿੰਨ ਤਰ੍ਹਾਂ ਦੇ ਹੋ ਸਕਦੇ ਹੋ, ਜੋ ਦ੍ਰਿਸ਼ ਬਣ ਗਏ... ਜੋ ਦਰਸ਼ਕ ਬਣ ਗਏ... ਜੋ ਦ੍ਰਿਸ਼ਟਾ ਬਣ ਗਏ।" ਥੋੜ੍ਹੀ ਦੇਰ ਲਈ ਚੁੱਪ ਵਰਤ ਗਈ। ਲੋਕਾਂ ਨੇ ਪਹਿਲੀ ਵਾਰ ਬ੍ਰਹਮਦਾਸ ਨੂੰ ਚੁੱਪ ਹੁੰਦਿਆਂ ਵੇਖਿਆ।

"ਪਰ ਮੈਂ ਆਪਣੇ ਆਪ ਨੂੰ ਕਿੱਥੇ ਵੇਖਾਂ? ਕਿਵੇਂ ਦਿਸਾਂ?"

"ਇੱਕ ਵਿਧੀ ਹੈ ਫੁੱਲ ਦੇ ਪਿੱਛੇ ਵੱਲ ਵੇਖਣਾ ਤੇ ਇੱਕ ਹੈ ਬੀਜ ਤੋਂ ਅੱਗੇ ਵੇਖਣਾ। ਪਰ ਜੋ ਮੂਲ ਤੋਂ ਬਿਨਾਂ ਵੇਖਦੇ ਨੇ ਉੱਥੇ ਨਾ ਫੁੱਲ ਹੈ ਤੇ ਨਾ ਬੀਜ ਹੈ...।"

"ਤੁਹਾਡੀਆਂ ਏਨੀਆਂ ਸਿੱਧੀਆਂ ਗੱਲਾਂ ਡੂੰਘੀਆਂ ਕਿਉਂ ਜਾਪਦੀਆਂ ਨੇ? ਮੈਂ ਤਾਂ ਪ੍ਰਾਣਾਂ ਦਾ ਪਿਆਸਾ ਮਤਵਾਲਾ ਹਾਂ; ਇਸ ਤਰ੍ਹਾਂ ਉਧੇੜ ਕੇ ਨਾ ਛੱਡ ਜਾਣਾ। ਮੇਰੇ

ਲਈ ਸੂਈ ਧਾਗਾ ਦੇ ਕੇ ਜਾਣਾ...।" ਇਸ ਛਿਣ ਪਲ ਦੇ ਰੂਪਾਂਤਰ ਨੂੰ ਅੱਜ-ਕੱਲ੍ਹ ਮਰਦਾਨਾ ਇੱਕ ਪਲ ਲਈ ਵੀ ਓਹਲੇ ਨਹੀਂ ਸੀ ਹੋਣ ਦੇਂਦਾ। ਛਿਣਾਂ ਦੀ ਸੁਤੰਤਰਤਾ ਕਿਵੇਂ ਫੈਲਦੀ ਹੈ? ਉਹ ਇੱਕ ਟਿਕ ਬ੍ਰਹਮਦਾਸ ਵੱਲ ਵੇਖਦਾ ਰਿਹਾ। ਨਹੀਂ ਤਾਂ ਹਰ ਵਾਰੀ ਰਸਤੇ ਵਿੱਚ ਇਹੋ ਸੁਆਲ ਪਰੇਸ਼ਾਨ ਕਰਦਾ ਰਹਿੰਦਾ ਏ; "ਉਹ ਛਿਣ ਕਿਵੇਂ ਫੈਲਿਆ ਸੀ?"

"ਮੈਂ ਤਾਂ ਕੁਦਰਤ ਨਾਲ ਜੂਝਦਾ ਹੀ ਰਿਹਾ... ਮਹਾਂਰਿਸ਼ੀਓ...।" ਬ੍ਰਹਮਦਾਸ ਬਾਬੇ ਦੇ ਪੈਰਾਂ ਵੱਲ ਝੁਕਿਆ।

"ਬਾਬਾ ਆਪਣੀ ਯਾਦ ਦਾ ਕੋਈ ਆਖ਼ਰੀ 'ਸਕਾ ਸ਼ਬਦ' ਬੋਲਦੇ...।"

"ਸ਼ਬਦ ਗੁਰੂ...।"

ਇਸ ਸੰਨਾਟੇ ਤੋਂ ਬਾਅਦ ਉਹ ਤਿੰਨੋਂ ਮੰਦਰ ਤੋਂ ਹੇਠਾਂ ਉਤਰਦੇ ਰਸਤੇ ਵੱਲ ਚੱਲ ਪਏ। ਲੋਕ ਉਨ੍ਹਾਂ ਦੇ ਪਿੱਛੇ ਆਏ। "ਬ੍ਰਹਮਦਾਸ ਉੱਥੇ ਹੀ ਰੁੱਕ ਗਿਆ...।" ਕੁੱਝ ਲੋਕ ਗੱਲਾਂ ਕਰ ਰਹੇ ਸਨ। ਫਿਰ ਉਹ ਮਟਨ ਤੋਂ ਦੂਰ ਹੁੰਦੇ ਗਏ। ਮਟਨ ਤੋਂ ਦੂਰ ਹੁੰਦਿਆਂ ਉਨ੍ਹਾਂ ਗਾਉਣਾ ਸ਼ੁਰੂ ਕਰ ਦਿੱਤਾ ਸੀ।

ਆਪੀਨੈ ਆਪੁ ਸਾਜਿ ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮਾ ਗਗਨੁ ਰਹਾਇ ਸਵਾ ਨੀਸਾਣਿਆ॥
ਸੂਰਜ ਚੰਦੁ ਉਪਾਇ ਜੋਤ ਸਮਾਣਿਆ॥

ਮਟਨ ਤੋਂ ਅਨੰਤਨਾਗ ਹੁੰਦੇ ਉਹ ਸ੍ਰੀ ਨਗਰ ਪਹੁੰਚ ਗਏ। ਇੱਥੋਂ ਅਨੰਤਨਾਗ ਚਾਲੀਂ ਮੀਲ ਦੱਖਣ ਵੱਲ ਸੀ। ਇਹ ਨਗਰ ਮਹਾਰਾਜਾ ਅਸ਼ੋਕ ਦਾ ਵਸਾਇਆ ਨਗਰ ਸੀ। ਪਹਾੜੀ ਦੀ ਚੋਟੀ ਉੱਤੇ ਪ੍ਰਾਚੀਨ ਸ਼ੰਕਰਆਚਾਰੀਆ ਦਾ ਮੰਦਰ ਸੀ। ਬਹੁਤ ਸਾਰੇ ਜੋਗੀਆਂ ਦੀਆਂ ਮੰਡਲੀਆਂ ਸ਼ਾਸਤਰਾਂ, ਵੇਦਾਂ, ਪੁਰਾਣਾਂ ਉੱਤੇ ਵਿਚਾਰ ਕਰਦੀਆਂ ਸੁਣੀਆਂ। ਬ੍ਰਹਮਦਾਸ ਵਾਂਗ ਉਨ੍ਹਾਂ ਵਿੱਚੋਂ ਕਈਆਂ ਦੇ ਬਾਬੇ ਨੇ ਭਰਮ ਦੂਰ ਕੀਤੇ। ਇੱਥੋਂ ਉਹ ਦੱਖਣ ਵੱਲ ਉਸ ਰਾਹ ਉੱਤੇ ਚੱਲ ਪਏ ਜੋ ਬਾਰਾਮੂਲਾ (ਵਰਾਮੂਲਾ) ਨੂੰ ਜਾਂਦਾ ਸੀ। ਬਾਰਾਮੂਲਾ ਜਿਹਲਮ ਦਰਿਆ ਦੇ ਕੰਢੇ 'ਤੇ ਵਸਿਆ ਨਗਰ ਸੀ। ਇੱਥੋਂ ਸ੍ਰੀ ਨਗਰ ਪੈਂਤੀ ਮੀਲ ਪਿੱਛੇ ਰਹਿ ਗਿਆ ਸੀ। ਜਿਹਲਮ ਤੋਂ ਪਾਰ ਉਨ੍ਹਾਂ ਹਰਮੁੱਖ ਗੰਗਾ ਇੱਕ ਬੇੜੀ ਰਾਹੀਂ ਪਾਰ ਕੀਤੀ। ਫਿਰ ਉਹ ਬਾਰਾਮੂਲਾ ਤੋਂ ਜਿਹਲਮ ਦਰਿਆ ਦੇ ਖੱਬੇ ਪਾਸੇ ਵਾਲੇ ਰਾਹ 'ਤੇ ਚਲਦੇ ਪੱਛਮ ਦੱਖਣ ਉੜੀ ਨਗਰ ਪਹੁੰਚੇ। ਇਹ ਬਾਰਾਮੂਲਾ ਤੋਂ ਤੀਹ ਮੀਲ ਦੇ ਕਰੀਬ ਸੀ। ਇਥੋਂ ਉਹ ਅੱਗੇ ਕੋਹਾਲੇ ਪਹੁੰਚ ਗਏ। ਉਨ੍ਹਾਂ ਰਸਤਿਆਂ ਵਿੱਚ ਕਈ ਜਗ੍ਹਾ ਛੋਟੇ-ਛੋਟੇ ਮਾਜਰਿਆਂ ਵਿੱਚ ਕੀਰਤਨ ਕੀਤਾ। ਪਿਛਲੀ ਰਾਤ ਤਾਂ ਸਿਰਫ਼ ਇੱਕ ਘਰਦੇ ਸੱਤ ਜੀਆਂ ਲਈ ਗਾਇਆ। ਪਹਾੜੀ ਲੋਕ "ਮੈਦਾਨਾਂ ਦੇ ਪੀਰ ਆਏ ਨੇ" ਕਹਿ ਕੇ ਬੜੀ ਸੇਵਾ ਕਰਦੇ। ਕੋਹਾਲੇ ਤੋਂ ਉਹ ਇੱਕ ਕੱਚੇ ਚੌੜੇ ਰਸਤੇ ਰਾਹੀਂ ਹਸਨ ਅਬਦਾਲ ਪਹੁੰਚੇ। ਇੱਥੋਂ ਅਟਕ ਵੀਹ ਮੀਲ ਪੂਰਬ ਵੱਲ ਸੀ। ਦੁਫ਼ੇਰੇ ਫ਼ੈਲੀਆਂ ਪਹਾੜੀਆਂ ਵਿੱਚ ਕਿਤੇ-ਕਿਤੇ ਬਹੁਤ ਪੁਰਾਣੇ ਬੋਧੀ ਖੰਡਰ ਦਿਸ ਰਹੇ ਸਨ। ਜਿਸ ਸਰਾਂ ਵਿੱਚ ਉਨ੍ਹਾਂ ਰਾਤ ਕੱਟੀ ਉਹਦਾ ਮਾਲਕ ਇੱਕ ਹਸਨ ਨਾਂ ਦਾ ਗੁੱਜਰ ਸੀ। ਡੰਗਰ ਚਾਰਦੇ ਹਸਨ ਨੇ ਉਨ੍ਹਾਂ ਨੂੰ ਤਾਜ਼ਾ ਦੁੱਧ ਪੇਸ਼ ਕੀਤਾ। ਹਸਨ ਨੇ ਇੱਕ ਰਾਤ ਸਰਾਂ ਵਿੱਚ ਕੱਟਣ ਦੀ ਬੇਨਤੀ ਕੀਤੀ...। ਰਾਤ ਵੇਲੇ ਉਹ

ਅਖ਼ੀਰ ਤੱਕ ਕੀਰਤਨ ਸੁਣਦਾ ਰਿਹਾ। ਤੁਰਨ ਵੇਲੇ ਉਹਨੇ ਦੱਸਿਆ ਕਿ ਸਾਹਮਣੇ ਵਾਲੀ ਪਹਾੜੀ ਦੀ ਵਾਦੀ ਥੱਲਿਉਂ ਨਾ ਲੰਘਿਓ। ਉੱਥੇ ਇੱਕ 'ਵਲੀ ਕੰਧਾਰੀ' ਨਾਂ ਦਾ ਫ਼ਕੀਰ ਰਹਿੰਦਾ ਏ; ਪਤਾ ਨਹੀਂ ਕਦੋਂ ਉਹਨੂੰ ਕਰੋਧ ਚੜ੍ਹ ਜਾਵੇ। ਉਹ ਚਲਦੇ ਰਾਹੀਆਂ ਵੱਲ ਵੱਡੇ ਪੱਥਰ ਖਿਸਕਾ ਦੇਂਦਾ ਹੈ। ਮਰਦਾਨੇ ਨੇ ਵੇਖਿਆ ਬਾਬਾ ਤਾਂ ਉਸ ਪਹਾੜੀ ਵੱਲ ਹੀ ਜਾ ਰਿਹਾ ਸੀ।

ਇਸ ਘਟਨਾ ਨੂੰ ਦੋ ਪਹਿਰ ਬੀਤ ਗਏ ਸਨ। ਜਦੋਂ ਇੱਕ ਸ਼ੂਕਦਾ ਪੱਥਰ ਉਨ੍ਹਾਂ ਵੱਲ ਆਉਂਦਾ ਦਿਸਿਆ ਸੀ। ਹਸਨ ਅਬਦਾਲ ਦੀ ਗੱਲ ਸੱਚੀ ਸੀ। ਕੁੱਝ ਦੇਰ ਬਾਅਦ ਬਾਬੇ ਦੀ ਆਵਾਜ਼ ਵੀ ਆਈ ਸੀ: "ਰਬਾਬ ਵਜਾ ਮਰਦਾਨਿਆ...।" ਕੰਧਾਰੀ ਦੇ ਕੰਨਾਂ ਵਿੱਚ ਪਈਆਂ ਇਹ ਇਲਾਹੀ ਧੁਨਾਂ ਨਾਲ਼ ਸ਼ੀਆ ਮੱਤ ਦੇ ਰਾਫ਼ਜ਼ੀ ਫ਼ਿਰਕੇ ਦੀਆਂ ਸਾਰੀਆਂ ਤਲਖ਼ੀਆਂ ਥੱਲੇ ਵੱਲ ਉੱਤਰ ਆਈਆਂ ਸਨ। ਉਹ ਕਿੰਨੀ ਦੇਰ ਲੱਕ 'ਤੇ ਹੱਥ ਰੱਖ ਮਾਲਕਾਂ ਵਾਂਗ ਖੜ੍ਹਾ ਰਿਹਾ...। ਫਿਰ ਆਪਣੇ ਹੀ ਸੁੱਟੇ ਪੱਥਰ ਉੱਪਰ ਬੈਠ ਗਿਆ। ਸ਼ਬਦ ਖ਼ਤਮ ਹੋਣ ਤੋਂ ਬਾਅਦ ਉਹ ਚੁੱਪਚਾਪ ਉਹਨੂੰ ਛੱਡ ਵਾਪਸ ਆਪਣੇ ਰਾਹ ਪੈ ਗਏ ਸਨ। ਢਾਈ ਪਹਿਰ ਲੰਘ ਚੁੱਕੇ ਸਨ; ਹੁਣ ਵੀ ਜਾਪਦਾ ਉਹ ਦਿਓ ਆਕਾਰ ਸਰੀਰ ਕਦੇ ਵੀ ਸਾਹਮਣੇ ਆ ਕੇ ਪੁੱਛ ਸਕਦਾ:

"ਸੁੰਨੀ ਤੇ ਰਾਫ਼ਜ਼ੀ ਝਗੜੇ ਕੀ ਬੇਲੋੜੇ ਨੇ?" ਪਰ ਇਸ ਅੱਧੇ ਪਹਿਰ ਵਿੱਚ ਅੱਜ ਇੱਕ ਹੋਰ ਵਿਛੋੜਾ ਹੋਇਆ ਸੀ। ਕਈ ਮਹੀਨਿਆਂ ਤੋਂ ਚੁੱਪਚਾਪ ਤੁਰਿਆ ਸੁਮੇਰੂ ਅੱਜ ਇੱਕ ਚੌਰਸਤੇ 'ਤੇ ਅਚਾਨਕ ਅੱਗੇ ਆ ਗਿਆ ਸੀ। ਉਹਨੇ ਪੂਰਾ ਸਰੀਰ ਧਰਤੀ ਨਾਲ ਲਾ ਕੇ ਬਾਬੇ ਦੇ ਪੈਰਾਂ ਨੂੰ ਚੁੰਮਿਆ;

"ਇੱਥੋਂ ਮੇਰੇ ਪਿੰਡ ਦਾ ਰਾਹ ਜਾਂਦਾ ਏ ਸੋਝੀਆਂ ਵਾਲਿਆ...।"

"ਸੁਮੇਰੂ...?" ਬਾਬੇ ਨੇ ਉਹਦਾ ਚਿਹਰਾ ਹੱਥਾਂ ਵਿੱਚ ਲੈ ਲਿਆ।

"ਛੇਤੀ ਜਾ ਸੁਮੇਰੂ ਖ਼ਲਕਤ ਉਡੀਕ ਰਹੀ ਹੈ।" ਫਿਰ ਉਹਨੇ ਮਰਦਾਨੇ ਵੱਲ ਵੇਖਿਆ। ਪੈਰਾਂ ਵੱਲ ਝੁਕਦਿਆਂ ਵੇਖ, ਮਰਦਾਨੇ ਨੇ ਰਬਾਬ ਅੱਗੇ ਕਰ ਦਿੱਤੀ। ਫਿਰ ਗਿੱਲੀਆਂ ਅੱਖਾਂ ਨਾਲ ਉਹਨੂੰ ਦੇਰ ਤੱਕ ਵੇਖਦਾ ਰਿਹਾ ਜਦੋਂ ਤੱਕ ਉਹ ਦਿਸਦਾ ਰਿਹਾ। ਅਗਲੇ ਪਹਿਰਾਂ ਵਿੱਚ ਫਿਰ ਵਲੀ ਕੰਧਾਰੀ ਯਾਦ ਹੀ ਨਹੀਂ ਆਇਆ।

ਹਸਨ ਅਬਦਾਲ ਤੋਂ ਦੋ ਗੱਡਿਆਂ ਦਾ ਇੱਕ ਚੌੜਾ ਰਾਹ ਲਾਹੌਰ 'ਤੇ ਪਿਸ਼ਾਵਰ ਨੂੰ ਜਾਂਦਾ ਸੀ। ਭਾਰੀ ਲਦਾਣ ਨਾਲ ਲੱਦੇ ਗੱਡੇ, ਊਠ, ਖੱਚਰਾਂ ਤੇ ਰਥਾਂ ਨਾਲ ਰਸਤੇ ਵਿੱਚ ਧੂੜ ਉੱਡ ਰਹੀ ਸੀ। ਕਾਫ਼ੀ ਦੇਰ ਤੋਂ ਮੀਂਹ ਨਹੀਂ ਸੀ ਪਿਆ ਲੱਗਦਾ। ਉਹ ਦੱਖਣ ਪੂਰਬ ਵੱਲ ਚੱਲਦੇ ਟਿੱਲਾ ਬਾਲ-ਗੁਦਾਈਂ ਪਹੁੰਚ ਗਏ। ਗਲ਼ਾਂ ਵਿੱਚ ਬਰਦੂ ਸਿੰਙੇ, ਵੱਡੀਆਂ-ਵੱਡੀਆਂ ਕੰਨਾਂ ਵਿੱਚ ਮੁੰਦਰਾਂ, ਮਾਲ਼ਾਂ ਨਾਲ਼ ਭਰੇ ਗਲ, ਭਗਵੇਂ ਕੱਪੜੇ, 'ਅਲਖ ਨਿਰੰਜਣ' ਕਹਿੰਦੀਆਂ ਜੋਗੀਆਂ ਦੀਆਂ ਮੰਡਲੀਆਂ, ਵਿਚਾਰ-ਚਰਚਾ ਕਰਦੀਆਂ, ਕੁੱਝ ਬੈਠੀਆਂ ਤੇ ਕੁੱਝ ਘੁੰਮ ਰਹੀਆਂ ਸਨ। ਜ਼ਿਆਦਾ ਚਰਚਾ ਆਸਣਾਂ, ਵਿਧੀਆਂ ਦੀ ਚੱਲ ਰਹੀ ਸੀ। ਮਰਦਾਨੇ ਨੇ ਸੁਣਿਆ ਇਸ ਤੋਂ ਅੱਗੇ ਕੋਈ ਬੋਲ ਹੀ ਨਹੀਂ ਸੀ ਰਿਹਾ। ਜਦ ਵੀ ਕਿਸੇ ਜੋਗੀ ਬਾੜੇ ਕੋਲੋਂ ਲੰਘੇ; ਉਨ੍ਹਾਂ ਸਾਧਕਾਂ ਨੂੰ ਵਿਧੀਆਂ ਉੱਤੇ ਚਰਚਾ ਕਰਦੇ ਸੁਣਿਆ। ਅੱਜ ਸਵੇਰ ਦਾ ਕੀਰਤਨ ਵੀ ਅਜਿਹੇ ਹੀ ਸ਼ਬਦ ਨਾਲ਼ ਸ਼ੁਰੂ ਹੋਇਆ:

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥

ਪਰਸਤ ਪੈਰ ਸਿਞਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥
ਜਪ ਤਪ ਸੰਜਮ ਕਰਮ ਨਾ ਜਾਨਾ ਨਾਮੁ ਜਪੀ ਪ੍ਰਭ ਤੇਰਾ॥
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥

ਕੀਰਤਨ ਤੋਂ ਬਾਅਦ ਇੱਕ ਜੋਗੀਆਂ ਦਾ ਟੋਲਾ ਮਰਦਾਨੇ ਤੋਂ ਕੈਲਾਸ਼ ਪਰਬਤ ਤੋਂ ਲੈ ਕੇ ਜਗਨ ਨਾਥ ਦੀਆਂ ਯਾਤਰਾਵਾਂ ਬਾਰੇ ਪੁੱਛਦਾ ਰਿਹਾ। ਚਿਲਮਾਂ ਦੇ ਧੂੰਏਂ ਨਾਲ਼ ਕਈ ਵਾਰ ਮਰਦਾਨੇ ਦਾ ਸਾਹ ਰੁਕਿਆ।

"ਤੂੰ ਤਾਂ ਬਹੁਤ ਜੋਗੀਆਂ ਦੀ ਅੱਗ ਸੇਕੀ ਹੋਣੀ ਏ, ਕੋਈ ਨਵੀਂ ਵਿਧੀ ਵੀ ਸਾਧੀ...।"

"ਜਿੰਨੇ ਤੀਰਥ ਤੂੰ ਘੁੰਮਿਆਂ ਏ ਇਹ ਤੋਂ ਬਾਅਦ ਤਾਂ ਬੰਦਾ ਉਂਝ ਹੀ ਸ਼ੂਨਯ ਹੋ ਜਾਂਦਾ ਏ... ਤੂੰ ਹਾਲੇ ਵੀ ਗਾ ਰਿਹੈਂ।" ਉਹ ਲਗਾਤਾਰ ਮਰਦਾਨੇ ਨੂੰ ਸੁਆਲ ਕਰਦੇ ਰਹੇ।

"ਕਿਤੇ ਗੌਣ ਤੇਰੀ ਜੋਗ ਵਿਧੀ ਤਾਂ ਨਹੀਂ...।" ਮਰਦਾਨੇ ਨੇ ਕਿਸੇ ਦਾ ਕੋਈ ਉੱਤਰ ਨਾ ਦਿੱਤਾ। ਉਹ ਬਾਂਹ ਉੱਪਰ ਸਿਰ ਰੱਖ ਕੇ ਪਿਆ ਸੀ। ਉਸੇ ਉੱਪਰੋਂ ਸਿਰ ਘੁੰਮਾ ਬਾਬੇ ਵੱਲ ਵੇਖਦਾ ਰਿਹਾ। ਪਰ ਉੱਧਰੋਂ ਵੀ ਕੋਈ ਆਵਾਜ਼ ਨਹੀਂ ਆਈ।

"ਨਾ ਤੂੰ ਬੋਲਦਾਂ ਏ ਨਾ ਤੇਰਾ ਗੁਰੂ; ਕਿਤੇ ਵਿਧੀਆਂ ਤੋਂ ਵੀ ਪਹਿਲਾਂ ਹੀ ਤਾਂ ਨਹੀਂ ਰੁਕੇ ਹੋਏ।" ਉਹ ਬੁੜ-ਬੁੜ ਕਰਦੇ ਚਲੇ ਗਏ ਤੇ ਹੌਲ਼ੀ-ਹੌਲ਼ੀ ਉਨ੍ਹਾਂ ਨਾਲ਼ ਸੁਲਫ਼ੇ ਤੇ ਗਾਂਜੇ ਦੇ ਧੂੰਏਂ ਦਾ ਮੁਸ਼ਕ ਵੀ ਚਲਾ ਗਿਆ। ਜਿੰਨੇ ਦਿਨ ਉਹ ਰਹੇ; ਮਰਦਾਨੇ ਨੂੰ ਇਹਦੇ ਨਾਲ਼ ਦੇ ਮਿਲਦੇ-ਜੁਲਦੇ ਸੁਆਲ ਕਰਦੇ ਜੋਗੀ ਖ਼ੁਸ਼ਕ ਗਲ਼ਿਆਂ ਦਾ ਖੰਗੂਰਾ ਮਾਰਦੇ ਲੰਘ ਜਾਂਦੇ। ਇੱਕ ਸਵੇਰ ਜਦੋਂ ਉਹ ਇਸ ਟਿੱਲੇ ਤੋਂ ਉਤਰ ਇੱਕ ਕੱਚੀ ਗੜ੍ਹੀ ਕੋਲ਼ੋਂ ਲੰਘੇ ਜਿਸ ਅੱਗੇ ਚਸ਼ਮਾ ਵਗਦਾ ਸੀ ਤਾਂ ਮਰਦਾਨੇ ਨੇ ਹੌਲ਼ੀ ਜਹੇ ਗੱਲ ਛੇੜ ਲਈ;

"ਬਾਬਾ ਜੋਗੀਆਂ ਦਾ ਸਾਰਾ ਧਿਆਨ ਵਿਧੀਆਂ ਉੱਤੇ ਹੀ ਰਹਿੰਦਾ ਏ? ਵਿਧੀ ਕਿੱਥੋਂ ਤੱਕ ਨਾਲ਼ ਜਾਵੇ?"

"ਅਭਿਆਸ ਮਨ ਨੂੰ ਭਾਉਂਦਾ ਹੈ; ਵਾਰ-ਵਾਰ ਕਰਨ ਨਾਲ਼ ਮਨ ਉਸੇ ਨੂੰ ਮੋਕਸ਼ ਦੀ ਭੁੱਲ ਮੰਨਣ ਦਾ ਜਾਲ ਵੀ ਬੁਣਦਾ ਹੈ। ਮਨ ਕੋਲ਼ ਕਿਸੇ ਵੀ ਕੰਮ ਨੂੰ ਵਾਰ-ਵਾਰ ਦੁਹਰਾਉਣ ਦੀ ਵਿਵਸਥਾ ਵੀ ਹੈ।"

"ਸਾਧਕ ਲਈ ਤਾਂ ਫਿਰ ਇਹ ਬਹੁਤ ਪ੍ਰੀਖਿਆ ਦੀ ਘੜੀ ਏ?"

"ਗੁਰੂ ਅਜਿਹੀਆਂ ਘੜੀਆਂ ਲਈ ਹੀ ਹੁੰਦੇ ਨੇ...?" ਬਾਬੇ ਦੇ ਮੂੰਹੋਂ ਉਹਨੇ ਇਹ ਅੱਜ ਦੂਜੀ ਵਾਰ ਸੁਣਿਆ ਸੀ। ਬਾਬਾ ਗੁਰੂ ਦੀ ਵਿਆਖਿਆ ਸਿਰਫ਼ ਗਾ ਕੇ ਹੀ ਕਰਦਾ ਸੀ।

"ਫਿਰ ਤਾਂ ਵਿਧੀਆਂ ਦੱਸਣ ਵਾਲਾ ਵੀ ਗੁਰੂ ਤੇ ਵਿਧੀਆਂ 'ਚੋਂ ਕੱਢਣ ਵਾਲਾ ਵੀ ਗੁਰੂ...।"

"ਵਿਧੀ ਮਨ ਨੂੰ ਆਪਣੀ ਗੱਲ ਕਹਿਣ ਦਾ ਮੌਕਾ ਦੇਂਦੀ ਏ... ਉਹ ਮਨ ਦੀ ਚੋਰੀ ਫੜ੍ਹ ਕੇ ਦੱਸਦੀ ਵੀ ਹੈ। ਮਨ ਉਹਨੂੰ ਹੀ ਫੜ੍ਹ ਕੇ ਬੈਠ ਜਾਂਦਾ ਹੈ। ਇਹ ਤਾਂ ਉਹ ਚਾਹੁੰਦਾ ਏ... ਪ੍ਰਸ਼ਨ ਉੱਤਰ ਵੱਲ ਨਾ ਜਾਵੇ...।"

"ਫਿਰ ਤਾਂ ਜੋਗੀ ਸਭ ਤੋਂ ਵੱਧ ਸੰਕਟ ਵਿੱਚ ਫਸੇ ਨੇ ਬਾਬਾ...?"

"ਹਾਂ ਮਰਦਾਨਿਆਂ ਸਾਰੀਆਂ ਵਿਧੀਆਂ ਨੇ ਸਰੀਰ ਤੋਂ ਬਾਹਰ ਨਿਕਲਣਾ ਹੁੰਦਾ ਏ... ਜੋ ਅੰਦਰ ਰਹਿ ਗਈ ਉਹੀ ਬੰਧਨ...।" ਗੱਲਾਂ ਕਰਦਿਆਂ ਪਤਾ ਹੀ ਨਹੀਂ ਸੀ ਲੱਗਿਆ; ਅੱਗੇ ਜਿਹਲਮ ਦਰਿਆ ਦਾ ਪੱਤਣ ਆ ਗਿਆ ਸੀ।

ਪਹਿਲਾਂ ਜਿਹਲਮ ਤੇ ਫਿਰ ਚਨਾਬ ਦਰਿਆ ਪਾਰ ਕਰਦੇ ਉਹ ਸਾਕਲਾ (ਸਿਆਲਕੋਟ) ਨੇੜੇ ਪਹੁੰਚੇ। ਇਹ ਬਹੁਤ ਹੀ ਪੁਰਾਣਾ ਨਗਰ ਸੀ। ਕਦੇ ਇਹ ਪੰਜਾਬ ਦੀ ਰਾਜਧਾਨੀ ਰਿਹਾ ਸੀ। ਉਨ੍ਹਾਂ ਪਹਿਲਾ ਪੜਾਅ ਸ਼ਹਿਰ ਦੇ ਬਾਹਰ ਇੱਕ ਬੇਰੀ ਦੇ ਰੁੱਖ ਥੱਲੇ ਕੀਤਾ। ਸ਼ਾਮ ਵੇਲੇ ਗਜ਼ਾ ਕਰਨ ਤੁਰੇ ਮਰਦਾਨੇ ਨੂੰ ਬਾਬੇ ਨੇ ਪਿੱਛੋਂ ਆਵਾਜ਼ ਮਾਰੀ:

"ਆਉਣ ਲੱਗਿਆਂ ਸੱਚ ਤੇ ਝੂਠ ਵੀ ਖ਼ਰੀਦ ਲਿਆਵੀਂ।" ਸ਼ਹਿਰ ਵੱਲ ਜਾਂਦਾ ਮਰਦਾਨਾ ਸੋਚਦਾ ਰਿਹਾ, ਕਿਤੇ ਇਹਦੇ ਵਿੱਚ ਵਿਧੀਆਂ ਪੁੱਛਣ ਦਾ ਉੱਤਰ ਤਾਂ ਨਹੀਂ ਛੁਪਿਆ ਹੋਇਆ। ਉਹਨੇ ਚਿਹਰੇ ਵੇਖਕੇ ਕਈ ਦੁਕਾਨਦਾਰਾਂ ਕੋਲੋਂ ਇਹ ਸੁਆਲ ਪੁੱਛਿਆ। ਆਖ਼ਿਰ ਇੱਕ ਦੁਕਾਨਦਾਰ ਨੇ ਕਾਗਜ਼ ਉੱਤੇ ਲਿਖ ਕੇ ਉੱਤਰ ਦਿੱਤਾ:

"ਮਰਨਾ ਸੱਚ ਤੇ ਜਿਊਣਾ ਝੂਠ"। ਦੂਜੇ ਦਿਨ ਉਹ ਬਾਬੇ ਨਾਲ਼ ਮੂਲੇ ਦੀ ਦੁਕਾਨ ਉੱਤੇ ਗਿਆ। ਮੂਲੇ ਨੇ ਬਾਬੇ ਦੇ ਪੈਰੀਂ ਹੱਥ ਲਾਉਂਦੇ ਕਿਹਾ:

"ਮੈਂ ਤਾਂ ਸੋਚ ਲਿਆ ਸੀ ਕਿ ਇਹਦੇ ਪਿੱਛੇ ਕੋਈ ਹੋਰ ਹੱਥ ਹੈ।" ਉਸ ਦਿਨ ਉਨਾਂ ਮੂਲੇ ਦੀ ਦੁਕਾਨ ਅੱਗੇ ਗਾਇਆ। ਸਿਆਲਕੋਟ ਵਿੱਚ ਕਈ ਦਿਨਾਂ ਤੱਕ ਲੋਕਾਂ ਨਾਲ਼ ਬਚਨ ਬਿਲਾਸ ਚੱਲਦਾ ਰਿਹਾ। ਇੱਕ ਦਿਨ ਉਹ ਸਿਆਲਕੋਟ ਤੋਂ ਦੱਖਣ ਪੂਰਬ ਪਸਰੂਰ ਵੱਲ ਚੱਲ ਪਏ। ਇਸ ਵਾਰੀ ਉਹ ਫਿਰ ਤਿੰਨ ਜਣੇ ਸਨ। ਸਿਆਲਕੋਟ ਤੋਂ ਮੂਲਾ ਉਨ੍ਹਾਂ ਦੇ ਨਾਲ਼ ਹੀ ਚੱਲ ਪਿਆ ਸੀ। ਪਸਰੂਰ ਵਿੱਚ ਫ਼ਕੀਰ ਮਿੱਠਾ ਦੇ ਡੇਰੇ ਤੋਂ ਕੁੱਝ ਦੂਰੀ 'ਤੇ ਉਨ੍ਹਾਂ ਆਪਣਾ ਪੜਾਅ ਕੀਤਾ। ਕੀਰਤਨ ਸੁਣ ਇੱਕ ਦਿਨ ਮੀਆਂ ਮਿੱਠਾ ਖ਼ੁਦ ਵੇਖਣ ਆਇਆ। ਉਹਦੀ ਅਰਜ਼ 'ਤੇ ਉਹ ਇੱਕ ਰਾਤ ਲਈ ਉਹਦੇ ਡੇਰੇ ਗਏ। ਰਾਤ ਵੇਲੇ ਕਾਫ਼ੀ ਸਾਰੇ ਲੋਕ ਇਹ ਸੁਣ ਕੇ ਆ ਗਏ ਕਿ ਪੀਰ ਮਿੱਠਾ ਕਿਸ ਨੂੰ ਸੁਣ ਰਿਹਾ ਹੈ? ਚੰਨ ਚਾਨਣੀ ਰਾਤ ਵਿੱਚ ਰਬਾਬ ਨਾਲ਼ ਬਾਬੇ ਨੇ ਉਹਦੇ ਵੱਲ ਮੂੰਹ ਕਰਕੇ ਕੁੱਝ ਇਸ ਤਰ੍ਹਾਂ ਗਾਇਆ:

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥<br>
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥<br>
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥<br>
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥

ਕਈ ਸਾਲਾਂ ਬਾਅਦ ਪਹਾੜਾਂ ਦੇ ਸੂਬਾ ਦੀਆਂ ਉਚਾਣਾਂ-ਨਿਵਾਣਾਂ ਵਿੱਚੋਂ ਨਿਕਲ ਮਰਦਾਨੇ ਨੇ ਦੂਰ ਤੱਕ ਪੱਧਰੇ ਮੈਦਾਨ ਵੇਖੇ ਸਨ। ਮੈਦਾਨ ਤਾਂ ਪਿਛਲੇ ਕੁੱਝ ਦਿਨਾਂ ਤੋਂ ਸ਼ੁਰੂ ਹੋ ਗਏ ਸਨ; ਪਰ ਤਲਵੰਡੀ ਦੇ ਨੇੜੇ ਆਉਂਦਿਆਂ ਇਨ੍ਹਾਂ ਦੀ ਝਾਤ ਅੱਖਾਂ ਅੱਗੇ ਹੋਰ ਵੀ ਪੱਧਰੀ ਹੋ ਕੇ ਦਿਸਦੀ ਸੀ। ਕਦੇ ਪਹਾੜਾਂ ਦੀਆਂ ਅਟੱਲ ਉੱਚਾਈਆਂ ਸਫ਼ਰਾਂ ਵਿੱਚ ਬੜਾ ਸਤਾਉਂਦੀਆਂ ਸਨ। ਫਿਰ ਢਲਾਣਾਂ ਤੋਂ ਉਤਰਦੀਆਂ ਨਿਵਾਣਾਂ ਇਹ ਸਭ ਕੁੱਝ ਭੁਲਾ ਦੇਂਦੀਆਂ। ਹੁਣੇ ਪਿਛਲੇ ਪਿੰਡ ਤੋਂ ਉਹ ਦੁਪਹਿਰ ਦੀ ਗਜ਼ਾ ਖਾ ਕੇ ਤੁਰੇ ਸਨ। ਚੁਫ਼ੇਰੇ ਸਾਉਣੀ ਦੀਆਂ ਫਸਲਾਂ ਦੀ ਸਰਸਰਾਹਟ ਸੀ। ਸਾਉਣੀ ਦੀਆਂ ਫਸਲਾਂ ਨੂੰ ਛੂਹ ਕੇ ਆਉਂਦੀ ਹਲਕੀ ਜਹੀ ਹਵਾ ਉਨ੍ਹਾਂ ਦੇ ਚਿਹਰਿਆਂ

ਨੂੰ ਚੁੰਮ ਕੇ ਲੰਘਦੀ। ਚੁਫ਼ੇਰੇ ਸਿੱਲ੍ਹ ਸੀ। ਭਾਰੇ ਮੀਂਹ ਪੈ ਕੇ ਹੱਟੇ ਸਨ। ਫਿਰ ਵੀ ਦੋ ਦਿਨਾਂ ਦੀ ਬੱਤ ਨਾਲ ਆਠਰੀ ਹੋਈ ਜ਼ਮੀਨ ਉੱਤੇ ਆਸਾਨੀ ਨਾਲ ਤੁਰਿਆ ਜਾ ਸਕਦਾ ਸੀ। ਪਰ ਪਿਛਲੇ ਪਿੰਡ ਦੀ ਅੱਖਾਂ ਵਿਚਲੀ ਨਮੀ ਅਜੇ ਸੁੱਕੀ ਨਹੀਂ ਸੀ। ਛੋਟੇ ਜਹੇ ਮੰਦਰ ਤੇ ਨੀਵੀਂ ਜਹੀ ਮਸਜਿਦ ਵਿਚਾਲੇ ਘਰਾਂ ਦੇ ਬਾਹਰ ਕੁੱਝ ਕੰਧ ਚਿੱਤਰ ਸਨ। ਚਿੱਤਰਾਂ ਵਿੱਚ ਬਾਬੇ ਨਾਲ ਉਹ ਵੀ ਬੈਠਾ ਸੀ। ਉਹ ਤਾਂ ਰਬਾਬ ਕਰਕੇ ਪਛਾਣਿਆਂ ਗਿਆ ਸੀ; ਨਹੀਂ ਤਾਂ ਉਹਨੂੰ ਯਕੀਨ ਹੀ ਨਹੀਂ ਸੀ ਆਉਣਾ। ਇੱਕ ਵਾਰ ਉਹਦੀਆਂ ਨਜ਼ਰਾਂ ਬਾਬੇ ਨਾਲ ਮਿਲੀਆਂ; ਫਿਰ ਪਤਾ ਨਹੀਂ ਕਿਉਂ ਛੋਟੇ ਜਹੇ ਬੱਚੇ ਵਾਂਗ ਰੁੱਠ ਕੇ ਮੂੰਹ ਦੂਜੇ ਪਾਸੇ ਕਰ ਲਿਆ। ਉਹ ਚਿੱਤਰ ਦਿਸਣੇ ਵੀ ਨਹੀਂ ਸਨ; ਜੇ ਉਹ ਉੱਥੇ ਬੈਠ ਕੇ ਗਜ਼ਾ ਨਾ ਖਾਂਦੇ। ਇੱਕ ਪਹਿਰ ਲੰਘ ਗਿਆ ਸੀ; ਮੂਲੇ ਨੂੰ ਪਤਾ ਨਹੀਂ ਸੀ ਲੱਗਿਆ; ਕੀ ਦਿਸਿਆ? ਕੀ ਵਾਪਰਿਆ? ਕਈ ਵਾਰੀ ਮੂਲੇ ਨੇ ਮਰਦਾਨੇ ਨੂੰ ਬੁਲਾਇਆ ਵੀ ਪਰ ਉਹ ਚੁੱਪ ਹੀ ਰਿਹਾ। ਸਾਹਮਣੇ ਇੱਕ ਹੋਰ ਪਿੰਡ ਦਿਸਣ ਲੱਗਾ। ਮਰਦਾਨੇ ਨੇ ਵੇਖਿਆ ਬਾਬੇ ਦੇ ਹੱਥ ਵਿੱਚ ਫੜ੍ਹੇ ਕਾਸੇ ਉੱਤੇ ਕੋਈ ਛੋਟਾ ਜਿਹਾ ਪੰਛੀ ਆ ਬੈਠਾ ਸੀ। ਗਜ਼ਾ ਵਿੱਚ ਕੀ ਬਚਿਆ ਸੀ? ਇਹ ਪੰਛੀ ਨੂੰ ਜ਼ਰੂਰ ਦਿਸ ਰਿਹਾ ਹੋਵੇਗਾ। ਬਾਬੇ ਦੀ ਬਾਂਹ ਕਿਸੇ ਦਿਆਲੂ ਦਰੱਖ਼ਤ ਦੀ ਟਾਹਣੀ ਵਾਂਗ ਹਿੱਲ ਰਹੀ ਸੀ। ਕੰਧ ਚਿੱਤਰ ਵਿੱਚ ਇੱਕ ਚਿੜੀ ਵੀ ਸੀ; ਕਿਤੇ ਇਹ ਓਹੀ ਚਿੜੀ ਤਾਂ ਨਹੀਂ ਉੱਡ ਆਈ।

ਬਾਂਹ ਉੱਪਰੋਂ ਚਿੜੀ ਤਾਂ ਕਦੋਂ ਦੀ ਉੱਡ ਗਈ ਸੀ। ਪਰ ਮਰਦਾਨਾ ਹੁਣ ਪਹਿਲਾਂ ਵਾਂਗ ਨਹੀਂ ਸੀ। ਢਲਦੀ ਸ਼ਾਮ ਤੋਂ ਬਾਅਦ ਸਿਰਫ਼ ਚਾਰ ਪਹਿਰ ਹੋਰ ਤਲਵੰਡੀ ਅੱਗੇ ਰਹਿ ਗਈ ਸੀ। ਪਿੱਛੋਂ ਕਈ ਵਾਰ ਛੇੜਦੇ ਮਰਦਾਨੇ ਨੂੰ ਮੂਲੇ ਨੇ ਕਈ ਵਾਰ ਝੂਹ ਕੇ ਰੋਕਿਆ। ਸਾਉਣ ਦੀਆਂ ਦੋ ਗਾੜ੍ਹੀਆਂ ਬੱਦਲੀਆਂ ਵਿੱਚੋਂ ਲੰਘਦਾ ਸੂਰਜ ਥੋੜ੍ਹੀ ਦੇਰ ਲਈ ਠੰਢਾ ਹੋ ਗਿਆ। ਦਿਨ ਦੀ ਕੜਾਕੇ ਦੀ ਧੁੱਪ ਨਾਲ ਤਪੇ ਪਿੰਡੇ ਕੁੱਝ ਦੇਰ ਲਈ ਕੋਸੇ ਹੋ ਗਏ। ਹੁਣ ਮੂੰਹ ਹਨ੍ਹੇਰਾ ਹੋ ਗਿਆ ਸੀ। ਦੂਰ ਤੱਕ ਪਿੰਡਾਂ ਦਾ ਲਿਸ਼ਕਾਰਾ ਦਿਸ ਰਿਹਾ ਸੀ। ਚੰਨ ਵੀ ਹੁਣ ਛੋਟਾ ਹੋ ਗਿਆ ਸੀ। ਨੀਵੀਆਂ ਤੋਂ ਨੀਵੀਆਂ ਡੂੰਘਾਣਾਂ ਵਿੱਚ ਵੀ ਹੁਣ ਤਾਰੇ ਦਿਸਦੇ ਸਨ। ਬਿਲਕੁਲ ਉਨ੍ਹਾਂ ਦੇ ਸਾਹਮਣਿਓਂ ਇੱਕ ਤਾਰਾ ਟੁੱਟ ਕੇ ਲੰਘਿਆ। ਇਸ ਤੋਂ ਪਹਿਲਾਂ ਕਿ ਮਰਦਾਨਾ ਕੋਈ ਟਿੱਚਰ ਬਣਾ ਕੇ ਬਾਬੇ ਨੂੰ ਸੁਣਾਵੇ; ਮੂਲਾ ਆਪ ਪਹਿਲਾਂ ਹੀ ਬੋਲ ਪਿਆ:

"ਇਕ ਤਾਰਾ ਟੁੱਟਣ ਨਾਲ ਅਸਮਾਨ ਥੋੜ੍ਹੀ ਖ਼ਾਲੀ ਹੋਜੂ; ਇਹ ਬ੍ਰਹਿਮੰਡ ਦਾ ਸੰਜਮ ਵੀ ਤਾਂ ਅਨੰਤ ਹੈ।" ਪਰ ਮਰਦਾਨੇ ਨੇ ਬਾਬੇ ਕੋਲੋਂ ਤਾਰੇ ਗਿਣਨੇ ਨਹੀਂ; ਤਾਰਿਆਂ ਨਾਲ ਸੰਵਾਦ ਰਚਾਉਣਾ ਸਿੱਖਿਆ ਸੀ। ਉਹਨੇ ਤਾਰਿਆਂ ਦੇ ਆਪਣੇ ਹੀ ਨਾਂ ਰੱਖੇ ਸਨ। ਉਹ ਬੰਦਿਆਂ ਵਾਂਗ ਨਾਂ ਲੈ ਕੇ ਉਨ੍ਹਾਂ ਨੂੰ ਪੁਕਾਰਦਾ ਸੀ। ਦੁਬਾਰਾ ਫਿਰ ਇੱਕ ਤਾਰਾ ਟੁੱਟਦਾ ਦਿਸਿਆ:

"ਆਜੋ-ਆਜੋ ਮੈਥੋਂ ਕਿਹੜੇ ਪੁੱਛਕੇ ਗਏ ਸੀ...।" ਇਸ ਵੇਲੇ ਉਹਦੀ ਆਵਾਜ਼ ਬਿਲਕੁਲ ਮਰਾਸੀਆਂ ਵਰਗੀ ਲੱਗਦੀ ਸੀ।

"ਨਾ ਬੋਲੋ ਤੁਸੀਂ ਤਾਂ ਤਾਰੇ ਹੋ... ਰੱਬ ਦੇ ਦੀਵੇ...।" ਮੂਲੇ ਨੇ ਹੈਰਾਨੀ ਨਾਲ ਬਾਬੇ ਨੂੰ ਹੱਸਦਾ ਵੇਖਿਆ। ਬਾਬਾ ਹਾਲੇ ਵੀ ਹੱਸ ਰਿਹਾ ਸੀ...; ਵਿੱਚੋਂ ਹੀ ਉਹਨੂੰ ਮਰਦਾਨੇ ਦੀ ਆਵਾਜ਼ ਫਿਰ ਸੁਣੀ:

"ਬਾਬਾ ਏਨਾ ਨਾ ਹੱਸ; ਸਾਰੇ ਤਾਰੇ ਉੱਤਰ ਆਉਣਗੇ; ਅਸਮਾਨ ਖ਼ਾਲੀ ਹੋ ਜਾਵੇਗਾ...।" ਇਸ ਵਾਰੀ ਮੂਲਾ ਵੀ ਹੱਸ ਪਿਆ।

ਸੱਤਿਓਂ ਦਾ ਦਿਨ ਸੀ। ਹਾਲੇ ਅੱਧੀ ਦੁਪਹਿਰ ਬੀਤੀ ਸੀ। ਸਾਹਮਣੇ ਤਲਵੰਡੀ ਦਿਸਣ ਲੱਗਾ ਸੀ। ਜਿੱਥੇ ਜਿਹੜੀ ਦੂਰੀ ਛੱਡ ਕੇ ਗਏ ਸੀ; ਸਭ ਵਿੱਥਾਂ ਉੱਥੇ ਹੀ ਸਹਿਜ ਪਈਆਂ ਸਨ। ਪਰ ਇਸ ਵਾਰੀ ਖੇਤਾਂ ਵਿੱਚ ਖੜ੍ਹੀਆਂ ਫਸਲਾਂ ਪਹਿਲਾਂ ਦਿਸੀਆਂ; ਮਾਲਕਾਂ ਦੇ ਨਾਂ ਥੋੜ੍ਹੀ ਦੇਰ ਬਾਅਦ ਯਾਦ ਆਏ। ਮਰਦਾਨੇ ਨੇ ਤਲਵੰਡੀ ਦੀ ਰੂਹ ਦੇ ਫਾਸਲਿਆਂ ਦਾ ਹੌਲ ਧੁੰਨੀ ਕੋਲ ਇਕੱਠਾ ਹੋਣ ਦਿੱਤਾ ਸੀ। ਠੀਕ ਇਸੇ ਵੇਲੇ ਮੂਲੇ ਦੀ ਆਵਾਜ਼ ਆਈ:

"ਤਲਵੰਡੀ ਇਹੋ ਹੈ?" ਮੂਲਾ ਸਾਹਮਣੇ ਵੇਖ ਰਿਹਾ ਸੀ। ਬਾਬੇ ਵੱਲ ਵੇਖ ਕੇ ਮਰਦਾਨੇ ਨੇ ਮੂਲੇ ਨੂੰ ਤਲਵੰਡੀ ਵੱਲ ਇਸ਼ਾਰਾ ਕੀਤਾ:

"ਹਾਂ... ਇਸੇ ਨੂੰ ਤਲਵੰਡੀ ਕਹਿੰਦੇ ਨੇ...।"

## ਕਾਂਡ : ਪੈਂਤੀਵਾਂ

ਡੂਮਣੀਆਂ ਗਾਉਂਦੀਆਂ-ਗਾਉਂਦੀਆਂ ਬਹਿਸ ਪਈਆਂ ਸਨ। ਇਸ ਤੋਂ ਮਰਦਾਨੇ ਨੇ ਇਹ ਤਾਂ ਅੰਦਾਜ਼ਾ ਲਾ ਹੀ ਲਿਆ ਸੀ ਕਿ ਅੰਮੀ ਨੂੰ ਗਿਆਂ ਮੁੱਦਤਾਂ ਲੰਘ ਗਈਆਂ ਨੇ। ਉਹਨੇ ਸਮਾਧ ਵਰਗੇ ਸੁੰਨੇ ਘਰ ਵਿੱਚ ਅੰਮੀ ਦੀ ਕੋਈ ਤਾਜ਼ੀ ਬਚੀ ਯਾਦ ਵੇਖਣੀ ਚਾਹੀ ਸੀ। ਵਿਹੜੇ ਵਿੱਚ ਇੱਕ ਜਗ੍ਹਾ ਉਹਨੇ ਰਬਾਬ ਮੋਢਿਓਂ ਉਤਾਰ, ਆਪਣੇ ਗਲ ਦੀਆਂ ਕੌਡੀਆਂ ਵਾਲੀਆਂ ਮਾਲ਼ਾਂ ਉਹਦੇ ਉੱਪਰ ਟਿਕਾ ਦਿੱਤੀਆਂ। (ਸ਼ਾਇਦ ਇਹ ਅੰਮੀ ਲਈ ਸਰਧਾਂਜਲੀ ਵੀ ਸੀ) ਪਾਣੀ ਲੈ ਕੇ ਆਈ ਮੀਰਜਾਦੀ ਨੇ ਕਟੋਰਾ ਮੂੰਹ ਤੱਕ ਨਹੀਂ ਸੀ ਜਾਣ ਦਿੱਤਾ:

"ਤੂੰ ਕੁੱਝ ਪੁੱਛਿਆ ਨਹੀਂ; ਵੇਹੜਾ ਖ਼ਾਲੀ ਨਹੀਂ ਦਿਸਿਆ?" ਉਹਨੇ ਖੂੰਜੇ ਵਿੱਚ ਖੜ੍ਹੀ ਮੰਜੀ ਵੱਲ ਵੇਖਿਆ।

"ਕਹਿ ਕੇ ਗਈ ਸੀ, ਪੁੱਤ ਦੇ ਆਉਣ ਤੱਕ ਨਾ ਡਾਹੁਣਾ...।" ਇਨ੍ਹਾਂ ਪਲਾਂ ਦੀ ਵਿੱਥ ਵਿੱਚ ਅੰਮੀ ਨੂੰ ਦੁਬਾਰਾ ਵੇਖਣ ਦੀ ਕਿੰਨੀ ਛਟਪਟਾਹਟ ਸੀ। ਇਨ੍ਹਾਂ ਵੇਖਣੀਆਂ ਵਿੱਚ ਕਿੰਨੇ ਪੜਾਅ ਪਏ ਸਨ ਜੋ ਕਿਸੇ ਦੇ ਜਾਣ ਤੋਂ ਬਾਅਦ ਹੀ ਰਾਹਾਂ ਵਿੱਚ ਆਉਂਦੇ ਨੇ। ਜੀਅ ਤਾਂ ਕੀਤਾ ਕਿਸੇ ਬੱਚੇ ਵਾਂਗ ਰੋਵਾਂ ਜਿਸਨੇ ਚੁੱਪ ਹੋ ਕੇ ਫਿਰ ਪ੍ਰੇਮ ਵਿੱਚ ਆ ਜਾਣਾ ਹੁੰਦਾ ਏ। ਪਰ ਸਾਹਮਣੇ ਇੱਕ ਹੋਰ ਬੁੱਢੀ ਖੜ੍ਹੀ ਸੀ ਜੋ ਉਹਦੇ ਘਰ ਵਾਲੀ ਸੀ। ਉਸ ਤੋਂ ਪਰ੍ਹੇ ਅੰਮੀ ਦੀ ਮੰਜੀ ਪਈ ਸੀ, ਜਿਸ ਨੂੰ ਉਹਨੇ ਹੁਣ ਡਾਹ ਦਿੱਤਾ ਸੀ।

"ਤੂੰ ਤਾਂ ਆਪਣਾ ਰਿਸ਼ਤਾ ਵੀ ਨਹੀਂ ਪਛਾਣ ਸਕਿਆ?" ਉਹਨੇ ਖ਼ਾਲੀ ਕਟੋਰਾ ਉਹਦੇ ਹੱਥੋਂ ਲੈ ਲਿਆ।

"ਯਾਦ ਕਰਦੀ ਰਹਿੰਦੀ ਸੀ ਤੈਨੂੰ... ਮੈਨੂੰ ਵੀ ਚੰਗੀ ਲੱਗਦੀ ਸੀ... ਦੋਵੇਂ ਮਿਲਕੇ ਤੈਨੂੰ ਯਾਦ ਕਰ ਲੈਂਦੀਆਂ ਸਾਂ... ਹੁਣ ਮੈਂ ਇਕੱਲਿਆਂ ਤੇਰੀਆਂ ਯਾਦਾਂ ਨੂੰ ਕਮਾਵਾਂਗੀ।"

"ਮੈਂ ਤੇਰਾ ਦੇਣਦਾਰ ਹਾਂ ਮੀਰਜਾਦੀਏ।" ਹਵਾ ਦੇ ਬੁੱਲੇ ਨਾਲ ਮੀਰਜਾਦੀ ਦੀ ਪਿੱਠ ਉੱਪਰ ਵੱਜਿਆ ਦਰਵਾਜ਼ਾ ਬੰਦ ਹੋ ਗਿਆ। ਦੁਬਾਰਾ ਹਵਾ ਮੁੜ ਕੇ ਨਹੀਂ ਆਈ। ਦਰਵਾਜ਼ਾ ਉੱਥੇ ਹੀ ਰੁਕ ਗਿਆ।

"ਕਾਹਦੀਆਂ ਮੁਆਫ਼ੀਆਂ; ਜਿਹੜੇ ਪੁੱਤ ਨੇ ਮਾਂ ਦੀ ਨਹੀਂ ਸੁਣੀ; ਉਹ ਬਗਾਨੀ ਦੀ ਸੁਣ ਲਵੇਗਾ। ਲੰਘ ਚੱਲਿਆ ਸਮਾਂ, ਤੇਰੇ ਸਾਹਮਣੇ ਅਸੀਂ ਸਾਰਿਆਂ ਮੁੱਕ ਜਾਣਾ। ਅਗਲੀ ਵਾਰੀ ਪਤਾ ਨਹੀਂ ਤੈਨੂੰ ਕਿਸ ਨੇ ਨਹੀਂ ਦਿਸਣਾ...। ਚੰਦਰਿਆ! ਜਾਂਦਾ ਹੋਇਆ ਤਾਂ ਪਲਟ ਕੇ ਵੇਖ ਲਿਆ ਕਰ...।" ਇੱਕ ਹੰਝੂ ਮੀਰਜਾਦੀ ਦੀ ਵੱਟਦਾਰ ਖਲੜੀ ਤੋਂ ਡਿੱਗਦਾ ਥੱਲੇ ਵੱਲ ਵੱਧਦਾ ਦਿਸਿਆ, ਜਿੱਥੇ ਉਹਦੇ ਪੈਰ ਸਨ। ਉਹ ਹੰਝੂ ਅੱਖਾਂ ਵਿੱਚੋਂ ਨਿਕਲਦਾ ਨਹੀਂ ਸੀ ਦਿਸਿਆ। ਅੱਥਰੂ ਸ਼ਾਇਦ ਬਹੁਤ ਅੜੀਅਲ ਹੋ ਗਏ ਸਨ; ਮਰਦਾਨੇ ਉੱਤੋਂ ਉਨ੍ਹਾਂ ਦਾ ਭਰੋਸਾ ਉੱਠ ਗਿਆ ਸੀ।

ਉਹਨੇ ਸਫ਼ਰਾਂ ਵਿੱਚ ਅਨੇਕਾਂ ਲੋਕਾਂ ਦੀਆਂ ਅੱਖਾਂ 'ਚੋਂ ਵਹਿੰਦੇ ਅੱਥਰੂ ਵੇਖੇ ਸਨ। ਇਹ ਅੱਖਾਂ ਦੀ ਬਣਤਰ ਸੀ ਜਾਂ ਅੰਦਰਲੀ ਭਾਕ ਵਿੱਚੋਂ ਵਗਦੇ ਪਾਣੀ ਦੇ ਆਉਣ ਦੀ ਵਿਧੀ ਸੀ। ਕੁੱਝ ਅੱਥਰੂ ਤਾਜ਼ੇ ਜੰਮੇ ਬੱਚੇ ਵਰਗੇ ਜਾਪੇ ਸਨ। ਕਿਸੇ ਦੇ ਅੱਥਰੂ ਬਜ਼ੁਰਗਾਂ ਵਾਂਗ ਵੇਖਦੇ ਨਿਕਲੇ ਸਨ। ਕਿਸੇ ਦੇ ਅੱਥਰੂ ਜਾਪਦੇ ਹੀ ਨਹੀਂ ਸਨ ਜਿਵੇਂ ਨਿਰਮਲ ਸ਼ਬਦਾਂ ਦਾ ਕੋਈ ਜੋੜ ਹੋਵੇ। ਕੁੱਝ ਅੱਥਰੂ ਕਿਸੇ ਦੀਆਂ ਅੱਖਾਂ ਵਰਗੇ ਹੀ ਸਨ; ਜਿਵੇਂ ਅੱਥਰੂ ਉੱਤੇ ਡੇਲਾ ਉੱਗ ਆਇਆ ਹੋਵੇ।

"ਜੇ ਇਨ੍ਹਾਂ 'ਚੋਂ ਅੱਧੇ ਵੀ ਮਾਂ ਅੱਗੇ ਵਗਾ ਦੇਂਦਾ ਤਾਂ ਉਹ ਪੁੱਤ ਉੱਤੇ ਵਾਪਸੀ ਦੇ ਭਰੋਸੇ ਨਾਲ਼ ਮਰਦੀ...।" ਮੀਰਜਾਦੀ ਨੇ ਉਹਨੂੰ ਅੱਖਾਂ ਪੋਚਣ ਲਈ ਅੰਮੀ ਦੀ ਪਾਟੀ ਚੁੰਨੀ ਦੀ ਲੀਰ ਫੜਾਈ। ਉਹਨੇ ਕੁੱਝ ਦੇਰ ਅੱਖਾਂ ਉੱਤੇ ਉਹਨੂੰ ਉਵੇਂ ਹੀ ਟਿਕਾਈ ਰੱਖਿਆ। ਫਿਰ ਮੀਰਜਾਦੀ ਵੱਲ ਧਿਆਨ ਨਾਲ਼ ਵੇਖਿਆ।

"ਠੀਕ ਏ ਜਾਂਦੀ ਵਾਰੀ ਅੰਮੀ ਤੈਨੂੰ ਰੁਆ ਹੀ ਗਈ।" ਉਹਨੇ ਹੱਸਣ ਦੀ ਕੋਸ਼ਿਸ਼ ਕੀਤੀ।

"ਬਹੁਤ ਦਿਨ ਹੋ ਗਏ ਅੰਮੀ ਨੂੰ ਗਿਆਂ... ਹੁਣ ਨਹੀਂ ਹੋਇਆ ਜਾਂਦਾ... ਹੁਣ ਅੱਗੇ ਤੇਰਾ ਵਿਛੋੜਾ ਖੜ੍ਹਿਆ ਦਿਸਦਾ ਏ...।" ਉਹਨੇ ਗੱਲ ਪੂਰੀ ਕਰਨ ਤੋਂ ਪਹਿਲਾਂ ਆਪਣੇ ਆਪ ਨੂੰ ਰੋਕ ਲਿਆ।

"ਹੁਣ ਤਾਂ ਤੇਰੀ ਅੰਮੀ ਵੀ ਨਹੀਂ ਰਹੀ; ਉਹਦੇ ਹਿੱਸੇ ਦੇ ਫੇਰੇ ਵੀ ਘੱਟ ਜਾਣਗੇ?" ਉਹ ਦੁਬਾਰਾ ਅੱਖਾਂ ਭਰ ਆਈ।

ਬਹੁਤ ਹੀ ਨਿੱਕੀਆਂ-ਨਿੱਕੀਆਂ ਚਿੜੀਆਂ ਦਾ ਝੁੰਡ ਪਰਛਾਂਵਿਆਂ ਸਮੇਤ ਅੰਮੀ ਦੀ ਮੰਜੀ ਉੱਤੇ ਆ ਬੈਠਾ ਸੀ। ਇਹ ਵਿਛੋੜੇ ਵੀ ਕਿੰਨੇ ਅਨੁਭਵੀ ਹੁੰਦੇ ਨੇ? ਕੀ-ਕੀ ਛੱਡਣਾ ਹੈ; ਉਹਦੇ ਵਿੱਚੋਂ ਵੀ ਕੁੱਝ ਨਹੀਂ ਛੱਡਣ ਦੇਂਦੇ। ਮਾਂ ਨੂੰ ਤੱਕਣ ਦੇ ਸਾਰੇ ਅਵਸਰ ਹਾਲੇ ਖ਼ਤਮ ਨਹੀਂ ਸੀ ਹੋਏ। ਸਾਹਮਣੇ ਦਰਵਾਜ਼ੇ ਉੱਤੇ ਝੁਕ ਕੇ ਅੰਦਰ ਵੜਦਾ ਬਾਬਾ ਦਿਸਿਆ। ਇਹ ਤਾਂ ਮੇਰੇ ਜਿੰਨਾਂ ਵੀ ਘਰ ਨਹੀਂ ਠਹਿਰਿਆ ਹੋਵੇਗਾ? ਬਿਨਾਂ ਕੁੱਝ ਕਹੇ ਬਾਬਾ ਚੁੱਪਚਾਪ ਧਰਤੀ ਉੱਤੇ ਬੈਠ ਗਿਆ। ਜਿਸ ਤਰ੍ਹਾਂ ਉਹ ਸੋਚ ਕੇ ਆਇਆ ਸੀ; ਉਹਨੂੰ ਰੋਕਣ ਨੂੰ ਜੀਅ ਵੀ ਨਹੀਂ ਕੀਤਾ। ਥੋੜ੍ਹੀ ਦੇਰ ਲਈ ਅੱਖਾਂ ਬੰਦ ਕਰਕੇ ਬਾਬੇ ਨੇ ਹੌਲ਼ੀ ਜਹੇ ਪੁੱਛਿਆ:

"ਬੱਚੇ ਕਿੱਧਰ ਗਏ ਨੇ?"

"ਜੀ ਵਿਆਹ ਕਾਾਉਣ ਗਏ ਨੇ ਨਾਲ਼ ਦੇ ਪਿੰਡ...।" ਬਾਬਾ ਮੰਜੀ ਵੱਲ ਨਹੀਂ ਗਿਆ; ਜਿੱਥੇ ਚਿੜੀਆਂ ਦਾ ਝੁੰਡ ਬੈਠਾ ਸੀ।

"ਤੁਹਾਨੂੰ ਵੀ ਯਾਦ ਕਰਦੀ ਰਹਿੰਦੀ ਸੀ ਅੰਮੀ...।" ਬਾਬਾ ਦੋ ਵਾਰ ਸਿਰ ਹਿਲਾ ਕੇ ਹਲਕਾ ਜਿਹਾ ਮੁਸਕਰਾਇਆ ਤੇ ਹੌਲ਼ੀ-ਹੌਲ਼ੀ ਵਾਪਸ ਜਾਣ ਲੱਗਾ। ਮਰਦਾਨਾ ਚੁੱਪਚਾਪ ਕਬਰਾਂ ਵੱਲ ਜਾਂਦੇ ਬਾਬੇ ਨਾਲ਼ ਚੱਲ ਪਿਆ। ਸਿਰ ਉੱਪਰ ਕੱਚੀਆਂ-ਕੱਚੀਆਂ ਚਿੱਟੀਆਂ ਬੱਦਲੀਆਂ ਦਾ ਪਰਛਾਵਾਂ ਸੀ। ਉਹ ਥੋੜ੍ਹੀ ਦੇਰ ਲਈ ਅੰਮੀ ਦੀ ਕਬਰ ਕੋਲ ਖੜ੍ਹੇ। ਪਹਿਲੀ ਹੀ ਕਿਣੀ ਰਬਾਬ ਦੀਆਂ ਤਾਰਾਂ ਉੱਪਰ ਡਿੱਗੀ। ਜੇ ਬਾਬਾ ਰਬਾਬ ਚੁੱਕਣ ਲਈ ਨਾ ਕਹਿੰਦਾ ਤਾਂ ਬੇਆਰਾਮ ਹੱਥ ਕਿੰਨੇ ਭਾਰੇ ਜਾਪਣੇ ਸਨ। ਉਹਨੇ ਹੌਲ਼ੀ ਜਹੇ ਤਾਰਾਂ ਉਤਲੇ ਪਾਣੀ ਨੂੰ ਛੂਹਿਆ। ਲੰਬੀ ਉਚਾਈ ਤੋਂ ਧੁਨਾਂ ਨਾਲ਼ ਟਕਰਾਇਆ ਸੀ ਪਾਣੀ...।

"ਬਾਬਾ ਕੁੱਝ ਬੋਲ ਨਾ... ਤੂੰ ਤਾਂ ਸੋਝੀਆਂ ਦੀ ਮਾਂ ਏਂ।"

"ਇਨ੍ਹਾਂ ਆਵਾਜ਼ਾਂ ਨੇ ਵੀ ਸਰੀਰ ਵਾਂਗ ਆਪਣੀ ਜਗ੍ਹਾ ਛੱਡ ਦੇਣੀ ਏ।" ਕਬਰ ਅੱਗੇ ਗੋਡਿਆਂ ਭਾਰ ਬੈਠੇ ਮਰਦਾਨੇ ਦੇ ਬਾਬੇ ਨੇ ਪਿੱਠ ਉੱਪਰ ਹੱਥ ਫੇਰਿਆ।

"ਜਾਣ ਤੋਂ ਪਹਿਲਾਂ ਰੁੱਖ ਆਪਣਾ ਬੀਜ ਸੁੱਟ ਗਿਆ ਏ ਮਰਦਾਨਿਆ... ਉੱਠ...।"

ਪਿੰਡ ਵਾਪਸੀ ਵੇਲੇ ਉਹ ਸਾਉਣੀ ਦੀਆਂ ਕੱਚੀਆਂ ਫ਼ਸਲਾਂ ਵਿੱਚੋਂ ਦੀ ਲੰਘੇ। ਲੈਰੇ ਇੱਖਾਂ 'ਚੋਂ ਪੱਕਦੇ ਖ਼ਰਬੂਜਿਆਂ ਦੀ ਖ਼ੁਸ਼ਬੂ ਆ ਰਹੀ ਸੀ।

ਵਾਪਸੀ ਵੇਲੇ ਉਹ ਪਿੰਜਿਆਂ ਦੀ ਗ਼ਲੀ ਲੰਘ ਮਰਾਸੀਆਂ ਦੇ ਅਖ਼ੀਰਲੇ ਘਰ ਕੋਲ ਜਾ ਰੁਕੇ। ਬਿਰਧ ਦੌਲਤਾਂ ਨੇ ਵੇਖਦੇ ਸਾਰ ਬੋਲਣਾ ਸ਼ੁਰੂ ਕਰ ਦਿੱਤਾ:

"ਆ ਗਈ ਜੋੜੀ... ਹੁਣ ਸਭ ਬਿਰਧ ਹੋ ਗਏ ਕੋਈ ਨਹੀਂ ਤੁਹਾਨੂੰ ਰੋਕਣ ਵਾਲਾ... ਜਵਾਬ ਦੇ ਗਈ ਦੇਹ; ਤਿਪਰੋ... (ਤ੍ਰਿਪਤਾ) ਕੋਲ ਵੀ ਨਹੀਂ ਜਾ ਹੁੰਦਾ ਹੁਣ...।" ਦੋਵਾਂ ਨੇ ਵਾਰੀ-ਵਾਰੀ ਪੈਰੀਂ ਹੱਥ ਲਾਏ।

"ਹੁਣ ਤਾਂ ਕੋਈ ਇਹ ਵੀ ਨਹੀਂ ਕਹਿੰਦਾ ਕਿ ਬੇਦੀਆਂ ਦੇ ਮੁੰਡੇ ਦੀ ਮੱਤ ਮਾਰੀ ਗਈ ਏ। ਖ਼ਲਕਤ ਤੁਸਾਂ ਨਾਲ ਲਾ ਲਈ ਏ...।" ਦੋਵਾਂ ਵਿੱਚੋਂ ਕਿਸੇ ਨੇ ਉੱਤਰ ਨਹੀਂ ਦਿੱਤਾ। ਇੰਜ ਲੱਗਦਾ ਸੀ ਜਿਵੇਂ ਕੋਈ ਬਹੁਤ ਹੀ ਪੁਰਾਣਾ ਉਸਤਾਦ ਆਪਣੇ ਚੇਲਿਆਂ ਨੂੰ ਲਗਾਤਾਰ ਪੁਰਾਣੀਆਂ ਗ਼ਲਤੀਆਂ ਤੋਂ ਜਾਣੂ ਕਰਾ ਰਿਹਾ ਹੋਵੇ।

"ਨਾ ਤੂੰ ਚੁੱਪ ਕਰਕੇ ਬੈਠਾਂ। ਮਾਂ ਮਰੀ ਏ। ਮਰਾਸਣ ਦਾ ਪੁੱਤ ਏਂ; ਬਿਨਾਂ ਰੋਏ ਹੀ ਲੰਘ ਜਾਵੇਂਗਾ ਮਾਸੀ ਕੋਲੋਂ...।" ਫਿਰ ਉਹਨੇ ਇੱਕ ਲੰਬਾ ਹਉਕਾ ਭਰਿਆ; ਜੋ ਉਹਦੇ ਬਿਰਧ ਸਰੀਰ ਨੇ ਮਸਾਂ ਹੀ ਸੰਭਾਲਿਆ:

"ਘੁੱਗੀ ਦੇ ਬਟੇਰਾ ਕੋਈ ਕੰਮ ਨਹੀਂ ਆਇਆ।" ਦੌਲਤਾਂ ਅੱਜ ਬੋਲੀ ਜਾ ਰਹੀ ਸੀ।

"ਹੁਣ ਤਾਂ ਤੇਰਾ ਨਾਂ ਲੈਣ ਤੋਂ ਪਹਿਲਾਂ ਹੀ ਰੋ ਪੈਂਦੀ ਸੀ; ਮੈਂ ਵੀ ਪੁੱਛਣਾ ਛੱਡ ਦਿੱਤਾ ਸੀ।" ਫਿਰ ਉਹ ਅਚਾਨਕ ਚੁੱਪ ਕਰ ਗਈ। ਮਰਦਾਨੇ ਦੇ ਨੱਕ ਦੀ ਕਰੂੰਬਲ ਦੇ ਕਾਂਬੇ, ਕੋਲੋਂ ਲੰਘਦੇ ਹੰਝੂਆਂ ਨਾਲ ਸਹਿਮਤ ਸਨ। ਕੋਈ-ਕੋਈ ਹੰਝੂ ਕਰੂੰਬਲ ਦੇ ਕਾਂਬੇ ਨਾਲ ਛੇਤੀ ਧਰਤੀ ਉੱਤੇ ਆ ਡਿਗਦਾ। ਫਿਰ ਵੀ ਮਾਸੀ ਇਸ ਰੋਣੇ ਨਾਲ ਸਹਿਮਤ ਨਹੀਂ ਸੀ।

"ਮਰਾਸਣ ਦਾ ਪੁੱਤ ਏਂ... ਆਹ ਕੀ ਅਹਿਲਕਾਰਾਂ ਵਾਂਗੂੰ ਅੱਖਾਂ ਨੂੰ ਲੁਕੋ-ਲੁਕੋ ਰੋਂਦਾ ਏਂ... ਗੱਜ-ਵੱਜ ਕੇ ਕੀਰਨਾ ਪਾ... ਪਤਾ ਲੱਗੇ ਤਲਵੰਡੀ ਨੂੰ ਮਰਾਸੀ ਦੀ ਵੀ ਮਾਂ ਮਰਦੀ ਹੁੰਦੀ ਏ...।" ਦੋਵਾਂ ਨੂੰ ਉੱਠਦਿਆਂ ਦੌਲਤਾਂ ਨੇ ਬੜੀ ਗ਼ੌਰ ਨਾਲ ਵੇਖਿਆ ਸੀ। ਕਹਾਣੀਆਂ ਦੇ ਵਟਾਂਦਰੇ ਲਈ ਉਹ ਹਾਲੇ ਵੀ ਤਿਆਰ ਨਹੀਂ ਸੀ।

"ਮੈਨੂੰ ਪਤਾ ਏ ਤੁਸੀਂ ਨਹੀਂ ਰੁਕਣਾ। ਹਰ ਵਾਰੀ ਤੁਹਾਨੂੰ ਹੁਣ ਕੋਈ ਵਿਛੜਿਆ ਹੀ ਸੁਣੇਗਾ।"

ਇੱਥੋਂ ਬਾਬਾ ਵਾਪਸ ਮੁੜ ਗਿਆ। ਮਰਦਾਨਾ ਚੁੱਪਚਾਪ ਇਸ ਜਾਣੀ-ਪਛਾਣੀ ਗਲੀ ਵਿੱਚ ਤੁਰਦਾ ਗਿਆ। ਕੋਲ ਹੀ ਇੱਕ ਭੰਗਣ ਕੁੱਛੜ ਚੁੱਕੇ ਬੱਚੇ ਨੂੰ ਮੰਦਾ ਬੋਲ ਮੁੜ ਕਲੇਜੇ ਲਾ; ਕਹੇ ਲਫ਼ਜ਼ ਆਪਣੇ ਸਿਰ ਲੈਂਦੀ ਕੋਲੋਂ ਲੰਘ ਗਈ। ਅੰਮੀ ਦੀਆਂ ਕਹੀਆਂ ਛੋਟੀਆਂ-ਛੋਟੀਆਂ ਗੱਲਾਂ ਨੂੰ ਮੁੜ ਦੁਹਰਾਉਣ ਨੂੰ ਜੀਅ ਕੀਤਾ। ਮਾਂ ਦੀ ਮੌਤ

ਦਾ ਅਨੁਭਵ ਐਨੇ ਲੰਬੇ ਸਫ਼ਰਾਂ ਵਿੱਚ ਵੀ ਹਾਲੇ ਪੂਰਾ ਨਹੀਂ ਸੀ ਹੋਇਆ। ਸਾਹਮਣੇ ਫਿਰ ਮਾਂ ਦਾ ਘਰ ਆ ਗਿਆ ਸੀ।

ਇਸ ਵਾਰੀ ਤਲਵੰਡੀ ਦੀ ਮਿੱਟੀ ਬਹੁਤ ਗਿੱਲੀ ਸੀ। ਪੈਰਾਂ ਤੋਂ ਬਿਨਾਂ ਅਗਲਾ ਕਦਮ ਪੁੱਟ ਹੀ ਨਹੀਂ ਸੀ ਹੋ ਰਿਹਾ। ਹੋਰ ਕੋਈ ਤਲਵੰਡੀ ਤੋਂ ਬਾਹਰ ਨਿਕਲਦਾ ਰਸਤਾ ਵੀ ਨਹੀਂ ਸੀ। ਅੱਜ ਇਸ ਰਸਤੇ ਉੱਤੇ ਦੋ ਮਾਂਵਾਂ ਦੇ ਵੈਰਾਗ 'ਚੋਂ ਇੱਕ ਸਦਾ ਲਈ ਸੌਂ ਗਿਆ ਸੀ। ਸਿਰਫ਼ ਏਨਾ ਹੀ ਫ਼ਰਕ ਨਹੀਂ ਸੀ ਕਿ ਇਸ ਵਾਰੀ ਪੰਡ ਵਿੱਚ ਸਫ਼ਰ ਲਈ ਕੁੱਝ ਸੁੱਕੀਆਂ ਰੋਟੀਆਂ ਰੱਖਣ ਵਾਲਾ ਹੱਥ ਨਹੀਂ ਸੀ ਰਿਹਾ। ਹੁਣ ਜਦੋਂ ਤਲਵੰਡੀ ਵੱਲ ਪਿੱਠ ਸੀ ਤਾਂ ਉਸਦੇ ਆਸਰੇ ਦੀ ਕਿੰਨੀ ਕਮੀ ਸੀ। ਅੰਮੀ ਆਪਣੇ ਹੋਠਾਂ ਉੱਤੇ ਸੰਭਾਲੇ ਹੋਏ ਲਫ਼ਜ਼ ਸਦਾ ਲਈ ਨਾਲ ਲੈ ਗਈ ਸੀ:

"ਤਲਵੰਡੀ ਨੇ ਤੈਨੂੰ ਮਰਾਸੀ ਬਣਾ ਕੇ ਤੋਰਿਆ; ਇਹਨੂੰ ਮਰਾਸੀ ਹੀ ਮੋੜੀਂ।" ਏਨੇ ਲੰਬੇ ਸਫ਼ਰਾਂ ਦੀ ਕਲਪਨਾ ਵਿੱਚ ਵੀ ਤਲਵੰਡੀ ਸਾਫ਼ ਦਿਸਦਾ ਸੀ। ਸਿਰਫ਼ ਇੱਕ ਆਵਾਜ਼ ਦੇ ਫ਼ਾਸਲੇ ਉੱਤੇ ਕਿੰਨਾਂ ਕੁੱਝ ਜੀਵਤ ਪਿਆ ਸੀ। ਇਹ ਕਈ ਵਾਰੀ ਅਤੀਤ ਕਿੰਨਾਂ ਤਾਜ਼ਾ ਹੁੰਦਾ ਏ; ਵਰਤਮਾਨ ਵਿੱਚ ਵੀ ਆਪਣੀ ਸਾਧੀ ਹੋਈ ਆਵਾਜ਼ ਨੂੰ ਜੀਵਤ ਕਰ ਲੈਂਦਾ ਹੈ। ਇੱਕ ਵਾਰੀ ਤਾਂ ਜਾਪਿਆ ਸੀ ਕਿ ਤਲਵੰਡੀ ਹੁਣ ਜੁਗਤਾਂ ਦੱਸਣੋਂ ਹੱਟ ਗਿਆ ਹੈ। ਤਲਵੰਡੀ ਵਿੱਚ ਹਰ ਸਾਲ ਜਿਹੜੀਆਂ ਗੋਡੇ-ਗੋਡੇ ਫਸਲਾਂ ਹੁੰਦੀਆਂ ਨੇ ਉਹ ਅੱਜ ਵੀ ਲੱਕ ਤੱਕ ਪਹੁੰਚਣ ਵਾਲੀਆਂ ਦਿਸ ਰਹੀਆਂ ਸਨ। ਹਵਾ ਦੀ ਧੀਮੀ-ਧੀਮੀ ਰੀਵੀ ਨਾਲ ਤਰੇਲ ਕੰਬ ਰਹੀ ਸੀ। ਕਈ ਮਹੀਨਿਆਂ ਪਹਿਲਾਂ ਮਾਂ ਬਾਰੇ ਪੁੱਛਦਾ ਉਹ ਫ਼ਕੀਰ ਚੇਤੇ ਆ ਰਿਹਾ ਸੀ।

"ਮਾਂ ਯਾਦ ਆਉਂਦੀ ਏ?"

"ਕੁੱਝ ਗਾਉਣ ਨੂੰ ਜੀਅ ਕਰਦਾ ਮਰਦਾਨਿਆ ਗਾ ਲੈ...।" ਤਲਵੰਡੀ ਤੋਂ ਚੱਲ ਕੇ ਪਹਿਲੀ ਵਾਰ ਬਾਬੇ ਦੀ ਆਵਾਜ਼ ਸੁਣੀ।

"ਪਰ 'ਯਾਦ' ਤਾਂ ਅੰਮੀ ਦੀ ਹੀ ਏ।"

"ਤੂੰ ਗਾ ਤਾਂ ਸਹੀ ਯਾਦ ਨੇ ਧੁਨਾਂ ਪਿੱਛੇ ਲੱਗ ਜਾਣਾ ਏ; ਸਭ ਯਾਦਾਂ 'ਸਬਦ' ਵੱਲ ਏਦਾਂ ਹੀ ਤੁਰਦੀਆਂ ਨੇ...।"

"ਅੱਜ ਯਾਦ ਆਪਣੀ ਹਜ਼ੂਰੀ ਵਿੱਚ ਨਹੀਂ ਰੱਖ ਰਹੀ ਬਾਬਾ...।"

"ਤੂੰ ਮਰਦਾਨਾ ਏ ਸੂਰਬੀਰ; ਯੋਧਿਆਂ ਨਾਲ ਹੀ ਫੌਜਾਂ ਚੱਲਦੀਆਂ ਹੀ ਹੁੰਦੀਆਂ ਨੇ। ਤੂੰ ਅਗਵਾਈ ਕਰ, ਰਬਾਬ ਛੇੜ। ਸਭ ਯਾਦਾਂ ਨੇ 'ਹੁਕਮ' ਵਿੱਚ ਉਤਰ ਜਾਣਾ ਏ।" ਰਬਾਬ ਤੋਂ ਪਹਿਲਾਂ ਮਰਦਾਨੇ ਨੇ ਆਵਾਜ਼ ਸਾਫ਼ ਕੀਤੀ। ਵੱਜਦੀ ਰਬਾਬ ਵਿੱਚ ਫਿਰ ਬਾਬੇ ਦੀ ਆਵਾਜ਼ ਸੁਣੀ:

"ਕੋਇਲੇ ਦੇ ਸਬਰ ਦਾ ਉਹਨੂੰ ਹੀ ਪਤਾ ਹੁੰਦਾ ਏ ਕਿ ਮੈਂ ਹੀਰਾ ਬਣਨਾ ਹੈ। ਉਹਦਾ ਅਸਲੀ ਰੰਗ ਕਿਸੇ ਹੋਰ ਨੂੰ ਨਹੀਂ ਦਿਸਦਾ।" ਮਰਦਾਨੇ ਨੇ ਕਬੀਰ ਦੇ ਚੌਪਦਾ ਤੋਂ ਸ਼ੁਰੂ ਕੀਤਾ:

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥
ਏ ਬਾਰਿਕ ਕੈਸੇ ਜੀਵਹਿ ਰਘੁਰਾਈ॥

ਫਿਰ ਧੁਨਾਂ ਨੇ ਸ਼ਬਦਾਂ ਨੂੰ ਪਾਰ ਕੀਤਾ। ਹਲਕੀ-ਹਲਕੀ ਹਵਾ ਦੀ ਝੋਲ ਨਾਲ ਝੂੰਮਦੀਆਂ ਕੱਚੀਆਂ ਫਸਲਾਂ ਦੀ ਸਰਸਰਾਹਟ ਸਾਥ ਦੇਣ ਲੱਗੀ। ਉਹ ਗਾਉਂਦੇ-

ਗਾਉਂਦੇ ਬਰਾਬਰ ਹੋ ਗਏ। ਇੱਕ ਸੈਣਤ ਕਰੁਣਾ ਦੀ ਬਾਬੇ ਦੇ ਨੈਣਾਂ ਤੋਂ ਵਰਸਦੀ ਰਹੀ। ਇੱਕ ਰਮਜ਼ ਵੈਰਾਗ ਦੀ ਤਲਵੰਡੀ ਦੀ ਮਿੱਟੀ ਉੱਤੇ ਮਟਕ-ਮਟਕ ਤੁਰਦੀ ਰਹੀ। ਕੁੱਝ ਬੋਲ ਜੋ ਕਦੇ ਵੀ ਗਾਏ ਨਹੀਂ ਸੀ ਗਏ; ਆਪਣੀਆਂ ਧੁਨਾਂ ਦੀ ਯਾਦ ਕਮਾਉਣ ਲੱਗੇ। ਅਗਲੀ ਧੁਨ ਸ਼ੁਰੂ ਹੋਣ ਤੋਂ ਪਹਿਲਾਂ ਬਚੇ ਕੁੱਝ ਪਲਾਂ 'ਚੋਂ ਮਰਦਾਨੇ ਦੀ ਆਵਾਜ਼ ਫਿਰ ਆਈ:

"ਹੱਜ ਕਰਨ ਨੂੰ ਜੀਅ ਕਰਦਾ ਬਾਬਾ...।" ਬਾਬੇ ਨੇ 'ਹਾਂ' ਵਿੱਚ ਸਿਰ ਹਿਲਾ ਮੁਸਕਰਾ ਦਿੱਤਾ।

ਉਨ੍ਹਾਂ ਬੇੜੀਆਂ ਨਾਲ ਝੂਲਦਾ ਇੱਕ ਪੁਲ ਪਾਰ ਕੀਤਾ। ਦਿਨ ਵਿੱਚ ਅੱਜ ਕਈ ਤਰ੍ਹਾਂ ਦੀ ਧਰਤੀ ਲੰਘੀ ਸੀ। ਘੱਟੋ-ਘੱਟ ਗਿੱਲੀ ਜ਼ਰੂਰ ਸੀ; ਕਿਤੇ ਘੱਟ ਤੇ ਕਿਤੇ ਜ਼ਿਆਦਾ ਸੀ। ਮਰਦਾਨੇ ਨੇ ਅਸਮਾਨ ਵੱਲ ਵੇਖਿਆ। ਫਿੱਕੀ ਪਈ ਸਤਰੰਗੀ ਪੀਂਘ ਦੇ ਰੰਗ ਫਿਰ ਵਾਪਸ ਪਰਤ ਰਹੇ ਸਨ। ਉਨ੍ਹਾਂ ਅੱਗੇ ਇੱਕ ਦਾਈ ਵਰਗੀ ਬੁੱਢੀ ਚੱਲ ਰਹੀ ਸੀ। ਅਕਸਰ ਬੇੜੀਆਂ ਵਾਲੇ ਪੁਲ ਤੋਂ ਬਾਅਦ ਕੋਈ ਕਿਲਾ ਜਰੂਰ ਨਜ਼ਰ ਆਉਂਦਾ ਜਿਸਦੇ ਆਲੇ-ਦੁਆਲੇ ਦੂਰ ਤੱਕ ਪੰਛੀਆਂ ਵਾਂਗ ਬੈਠੇ ਪਿੰਡ ਨਜ਼ਰ ਆਉਣਗੇ। ਨਦੀ ਤੋਂ ਥੋੜ੍ਹੀ ਦੂਰ ਜਾਕੇ ਚੁਫ਼ੇਰਿਓਂ ਇਕੱਠੀਆਂ ਹੁੰਦੀਆਂ ਪਗਡੰਡੀਆਂ ਨੇ ਇੱਕ ਵਗਦਾ ਰਾਹ ਬਣਾ ਲਿਆ ਸੀ, ਜਿੱਥੋਂ ਗੱਡੇ ਤੇ ਰਥਾਂ ਦੀਆਂ ਲੀਹਾਂ ਨਜ਼ਰ ਆਉਣ ਲੱਗੀਆਂ। ਚੁਫ਼ੇਰੇ ਜੰਗੀ ਮਸ਼ਕਾਂ ਦੀ ਹਿਲਜੁਲ ਸੀ। ਚਿੱਟੇ ਰੰਗ ਦੇ ਲੋਧੀ ਕੁੱਝ ਪਰੇਸ਼ਾਨ ਜਾਪਦੇ ਸਨ। ਲੰਘਦੇ ਘੋੜ ਸਵਾਰ ਪੁੱਛ ਰਹੇ ਸਨ, "ਅੱਗੇ ਕਿਤੇ ਘੋੜ ਸਵਾਰ ਤਾਂ ਨਹੀਂ ਖੜ੍ਹੇ...।"

"ਕੀ ਗੱਲ ਅੱਜ ਹਰੇਕ ਆਦਮੀ ਰਸਤਾ ਪੁੱਛ ਰਿਹੈ... ਸੁੱਖ ਤਾਂ ਹੈ...।" ਇੱਕ ਬੁੱਢੇ ਨੇ ਰਾਹੀਆਂ ਵੱਲ ਵੇਖ ਕੇ ਪੁੱਛਿਆ।

"ਬਾਬਾ ਤੂੰ ਏਸ ਉਮਰ ਵਿੱਚ ਕਿੱਧਰ ਵੱਲ ਚਾਲੇ ਪਾਏ ਨੇ?" ਰਾਹੀ ਟੋਲਿਆਂ ਵਿੱਚ ਹੋ ਗਏ ਸਨ।

"ਸਾਰਾ ਪਿੰਡ ਧਾੜਵੀਆਂ ਨੇ ਲੁੱਟ ਲਿਆ ਸੀ। ਅੱਜ ਜੀਅ ਕੀਤਾ ਮੁੜ ਵੇਖ ਆਵਾਂ।"

"ਪਰ ਤੇਰੀ ਉਮਰ ਹੁਣ ਕੰਮ ਕਰਨ ਵਾਲੀ ਥੋੜ੍ਹੀ ਏ।"

"ਪਹਿਲਾਂ ਹੀ ਕੀ ਸੋਚਣਾ? ਜੇ ਖੇਤਾਂ ਵਿੱਚ ਮਨ ਲੱਗ ਗਿਆ ਤਾਂ ਆਪੇ ਬਲ ਆ ਜਾਣਾ...।" ਉਹ ਡਾਂਗ ਦੇ ਸਹਾਰੇ ਹੋਰ ਤੇਜ਼ ਤੁਰਨ ਲੱਗਾ।

ਬੜਾ ਅਜੀਬ ਪਿੰਡ ਸੀ। ਗਜਾ ਲਈ ਸਿਰਫ਼ ਕੱਚਾ ਹੀ ਅੰਨ ਦੇਂਦਾ ਸੀ। ਅਗਲੇ ਘਰ ਅੱਗੇ ਇੱਕ ਸਾਧੂ ਕਹਿ ਰਿਹਾ ਸੀ:

"ਬੀਬੀ ਕਾਸੇ ਵਿੱਚ ਕੋਇਲਾ ਵੀ ਰੱਖਦੇ; ਅੰਨ ਇਸ ਤਰ੍ਹਾਂ ਤਾਂ ਪੱਕਣਾ ਨਹੀਂ।" ਮਰਦਾਨੇ ਵੇਖਿਆ ਉਹ ਤੀਵੀਂ ਤੇਜ਼ੀ ਨਾਲ ਉਸ ਸਾਧੂ ਵੱਲ ਘੁੰਮੀ ਸੀ:

"ਜਦੋਂ ਪਿੰਡ ਉੱਤੇ ਧਾੜਵੀ ਆਉਂਦੇ ਨੇ; ਉਦੋਂ ਸਾਧੂਓ ਤੁਸੀਂ ਕਿੱਥੇ ਚਲੇ ਜਾਂਦੇ ਹੋ?"

ਮਰਦਾਨਾ ਕੁੱਝ ਦੇਰ ਉਸ ਤਰ੍ਹਾਂ ਹੀ ਖੜ੍ਹਾ ਵੇਖਦਾ ਰਿਹਾ। ਉਹ ਸਾਧੂ ਬੁੜ-ਬੁੜ ਕਰਦਾ ਲੰਘ ਗਿਆ ਸੀ। ਇਸ ਪਿੰਡ ਦੇ ਲੋਕ ਕੁੱਝ ਲੁਕੋ ਰਹੇ ਸਨ। ਪਰ ਉਨ੍ਹਾਂ ਦੀਆਂ ਗੱਲਾਂ ਤੋਂ ਜਾਪਦਾ ਸੀ ਕਿ ਪਿਛਲੇ ਸਮੇਂ ਤੋਂ ਕੁੱਝ ਚੰਗਾ ਨਹੀਂ ਸੀ ਵਾਪਰ

ਰਿਹਾ।

"ਪਹਿਲਾਂ ਲਾਹੌਰ ਨੂੰ ਦੋਸ਼ ਦੇਂਦੇ ਸੀ, ਹੁਣ ਕਹਿੰਦੇ ਨੇ ਲਹੌਰ ਵੱਲ ਕੋਈ ਆ ਰਿਹਾ। ਫਿਰ ਪਤਾ ਨਹੀਂ ਕੀ ਵਾਪਰੇਗਾ?"

"ਕੀ ਲੈ ਜਾਣਗੇ, ਅੰਨ ਹੀ ਤਾਂ ਹੈ... ਬਾਕੀ ਤਾਂ ਕੁੱਝ ਬਚਿਆ ਹੀ ਨਹੀਂ।"

"ਜਿਹੜਾ ਧਰਮ ਹੀ ਘੋੜਿਆਂ 'ਤੇ ਆਵੇ; ਉਹਨੇ ਭਗਤੀ ਕੀ ਸਮਝਣੀ ਏ?"

"ਪਰ ਫ਼ਕੀਰੋ ਤੁਸੀਂ ਤਾਂ ਸਮਝਿਆ ਏ। ਇਹ ਭਗਵਿਆਂ ਨਾਲ਼ ਉਪਦੇਸ਼ ਹੀ ਦੇਂਦੇ ਰਵੋਂਗੇ ਜਾਂ ਕੁੱਝ ਕਰੋਗੇ ਵੀ...।"

"ਅਸੀਂ ਤਾਂ ਫ਼ਕੀਰ ਹਾਂ। ਕੀ ਕਰ ਸਕਦੇ ਹਾਂ?"

"ਫਿਰ ਹੁਣ ਪਿੰਡੋਂ ਗਜਾ ਕਰਕੇ ਕਿਉਂ ਮੁੜਿਆਂ?

"ਲੱਗਦਾ ਏ ਲੋਧੀਆਂ ਨੇ ਜਿਆਦਾ ਹੀ ਸਤਾ ਦਿੱਤਾ ਤੈਨੂੰ?"

"ਗ੍ਰਿਹਸਥੀ ਹਾਂ ਸਤਾਏ ਹੋਏ ਤਾਂ ਰਹਿੰਦੇ ਹੀ ਹਾਂ; ਪਰ ਤੁਸੀਂ ਸਭ ਫ਼ਕੀਰਾਂ ਨੇ ਕਿਉਂ ਖ਼ਲਕਤ ਵੱਲ ਪਿੱਠ ਕੀਤੀ ਏ।" ਗੱਲਾਂ ਕਰਦਾ ਸਾਧ ਮਰਦਾਨੇ ਕੋਲੋਂ ਤੇਜ਼ੀ ਨਾਲ਼ ਅੱਗੇ ਲੰਘ ਗਿਆ। ਕਿਸਾਨ ਹਾਲੇ ਵੀ ਬੁੜ-ਬੁੜ ਕਰ ਰਿਹਾ ਸੀ।

"ਕਿਹੋ ਜਿਹਾ ਸਮਾਂ ਆਇਆ, ਨਾ ਰੱਬ ਸੁਣਦਾ ਤੇ ਨਾ ਫ਼ਕੀਰ ਸੁਣ ਰਹੇ ਨੇ। ਪਿੰਡਾਂ ਦੇ ਪਿੰਡ ਲੁੱਟ ਹੋ ਰਹੇ ਨੇ। ਹੇ ਰੱਬਾ! ਘੱਲ ਦੇ ਕਿਸੇ ਨੂੰ...।"

ਅੱਜ ਦੇ ਸਫ਼ਰ ਵਿੱਚ ਮਰਦਾਨੇ ਨੂੰ ਥੋੜ੍ਹੀ ਦੇਰ ਲਈ ਆਲੇ-ਦੁਆਲੇ ਵਾਪਰੀਆਂ ਘਟਨਾਵਾਂ ਨੇ ਖਿੱਚ ਲਿਆ ਸੀ। ਸੁਣਿਆ ਤਾਂ ਅੱਗੇ ਚੱਲਦੇ ਬਾਬੇ ਨੇ ਵੀ ਹੋਵੇਗਾ ਪਰ ਹਾਲੇ ਮਰਦਾਨੇ ਦਾ ਕੁੱਝ ਹੋਰ ਲੋਕਾਂ ਦੀਆਂ ਗੱਲਾਂ ਸੁਣਨ ਨੂੰ ਜੀਅ ਕਰਦਾ ਸੀ। ਆਖ਼ਰੀ ਪੜਾਅ 'ਤੇ ਇਨ੍ਹਾਂ ਸੁਣੀਆਂ ਗੱਲਾਂ ਦੇ ਉੱਤਰ ਉਹ ਬਾਬੇ ਤੋਂ ਜ਼ਰੂਰ ਪੁੱਛੇਗਾ।

ਤਿਰਛੀ ਢਲਾਣ ਉੱਤੇ ਇੱਕ ਸਿੱਧਾ ਖੜ੍ਹਾ ਰੁੱਖ ਦੂਰੋਂ ਦਿਸਦੇ ਸੁਲਤਾਨਪੁਰ ਦੀ ਪੱਕੀ ਨਿਸ਼ਾਨੀ, ਮਰਦਾਨੇ ਨੂੰ ਦੋ ਕੋਹ ਤੋਂ ਦਿਸਣ ਲੱਗ ਪਈ ਸੀ। ਇਸ ਉਚਾਣ ਕੋਲੋਂ ਲੰਘ ਕੇ ਅੱਗੇ ਕਿਲ੍ਹੇ ਦੀਆਂ ਉੱਚੀਆਂ ਦੀਵਾਰਾਂ ਨਾਲ਼ ਛੋਟੇ-ਛੋਟੇ ਘਰ ਵੀ ਦਿਸਣ ਲੱਗ ਪੈਣੇ ਸਨ। ਦੌਲਤ ਖਾਂ ਹੁਣ ਲਹੌਰ ਦਾ ਹਾਕਮ ਬਣ ਗਿਆ ਸੀ। ਕਿਲ੍ਹੇ ਦੀ ਚਾਰਦੀਵਾਰੀ ਉੱਚੀ ਕਰ ਦਿੱਤੀ ਗਈ ਸੀ। ਚੁਫ਼ੇਰੇ ਪਹਿਲਾਂ ਨਾਲੋਂ ਜ਼ਿਆਦਾ ਫੌਜੀ ਦਿਸ ਰਹੇ ਸਨ। ਜਿਸ ਤਰ੍ਹਾਂ ਉਹ ਕਿਲ੍ਹੇ ਕੋਲੋਂ ਬੇਪ੍ਰਵਾਹ ਨਿਕਲੇ ਸਨ; ਪਿਛੋਂ ਇੱਕ ਸਿਪਾਹੀ ਦੀ ਆਵਾਜ਼ ਸੁਣੀ:

"ਕਿਵੇਂ ਲੰਘੇ ਹੋ, ਨਾ ਦੁਆ ਨਾ ਸਲਾਮ। ਲਹੌਰ ਦੇ ਮਾਲਿਕ ਦਾ ਕਿਲ੍ਹਾ ਹੈ ਇਹ...।"

"ਚੁੱਪ ਕਰ ਓਏ, ਇਹ ਨਾਨਕ ਸ਼ਾਹ ਫ਼ਕੀਰ ਜਾ ਰਿਹਾ; ਤੈਨੂੰ ਨਹੀਂ ਪਤਾ?" ਪੁੱਛਣ ਵਾਲਾ ਚੁੱਪ ਕਰ ਗਿਆ।

"ਇਹ ਆਪਣੇ ਅਹਿਲਕਾਰ ਜੈ ਰਾਮ ਦੀ ਸਕੀਰੀ ਵਿੱਚੋਂ ਏ।"

ਇਸ ਵਾਰੀ ਉਹ ਮੋਦੀਖਾਨੇ ਵੱਲ ਘੁੰਮ ਕੇ ਮੁੜੇ ਸਨ। ਬਹੁਤ ਸਾਰੇ ਲੋਕਾਂ ਨੇ ਝੁਕ ਕੇ ਨਮਸਕਾਰ ਤੇ ਸਲਾਮ ਕੀਤਾ। ਪਰ ਇੱਕ ਬਿਰਧ ਹੱਥ ਜੋੜ ਕੇ ਸੁਆਲ ਕਰਨ ਲੱਗਾ।

"ਕਿਉਂ ਛੱਡੀ ਹੱਟੀ ਸੁਲਤਾਨਪੁਰ ਦੀ? ਕਦੇ ਪੁੱਛਿਆ ਮੁੜ ਕੇ? ਮੁੜ ਕੇ ਕਦੀ

ਪੂਰਾ ਅੰਨੁ ਨਹੀਂ ਮਿਲਿਆ...।"

ਕੁੱਝ ਛਿਣਾਂ ਲਈ ਬਾਬਾ ਰੁਕਿਆ। ਪਰ ਦੂਜੇ ਹੀ ਪਲ ਪੈਰਾਂ ਵਿੱਚ ਡਿੱਗਦੇ ਬਜ਼ੁਰਗ ਨੂੰ ਰੋਕਣ ਲੱਗਾ।

"ਕੁੱਝ ਮੇਹਰ ਕਰੋ ਸਾਂਈਂ ਚੁਫ਼ੇਰਿਓਂ ਮਾੜੀਆਂ ਖ਼ਬਰਾਂ ਆ ਰਹੀਆਂ ਨੇ। ਕਹਿੰਦੇ ਨੇ ਧਾੜਵੀਆਂ ਹੁਣ ਇੱਕ-ਇੱਕ ਪਿੰਡ ਲੁੱਟਣਾ ਏ ਫਿਰ ਲਹੌਰ ਉਧੇੜਨਾ ਏ।"

ਮਰਦਾਨੇ ਨੇ ਚੁਫ਼ੇਰੇ ਵੇਖਿਆ। ਪਿਛਲੇ ਕੁੱਝ ਦਿਨਾਂ ਤੋਂ ਉਹ ਹਰ ਕਿਸੇ ਦੇ ਮੂੰਹੋਂ ਅਜਿਹੇ ਖ਼ਤਰਿਆਂ ਬਾਰੇ ਸੁਣ ਰਿਹਾ ਸੀ। ਸਥਾਨਕ ਕਿਲ੍ਹੇ, ਗੜ੍ਹੀਆਂ, ਮਹਿਲਾਂ ਨਾਲੋਂ ਵੀ ਵੱਧ ਚੌਕਸ ਦਿਸੇ ਸਨ। ਬਾਬਾ ਸੁਣਦਾ, ਵੇਖਦਾ ਤੇ ਲੰਘ ਜਾਂਦਾ ਸੀ। ਪਰ ਮਰਦਾਨੇ ਨੂੰ ਕੁੱਝ ਦੇਰ ਲਈ ਇਹ ਕੰਬਣੀਆਂ ਤਲਵੰਡੀ ਦੀਆਂ ਯਾਦਾਂ ਤੋਂ ਦੂਰ ਕਰ ਦੇਂਦੀਆਂ ਸਨ। ਪਰ ਹੁਣ ਜਦੋਂ ਨਾਨਕੀ ਦਾ ਘਰ ਨੇੜੇ ਆ ਰਿਹਾ ਸੀ; ਇੱਕ ਵਾਰ ਫਿਰ ਅੰਮੀ ਦੀ ਯਾਦ ਦਾ ਵੈਰਾਗ ਵੱਧ ਗਿਆ ਸੀ। ਗਲੀ ਵਿੱਚ ਬਹੁਤ ਸਾਰੇ ਲੋਕ ਮਿਲ ਰਹੇ ਸਨ। ਪਰ ਮਰਦਾਨੇ ਨੂੰ ਸਾਹਮਣੇ ਨਾਨਕੀ ਦੇ ਘਰ ਦੀ ਡਿਓਢੀ ਦਿਸਣ ਲੱਗ ਪਈ ਸੀ। ਉਨ੍ਹਾਂ ਦੇ ਆਉਣ ਦੀ ਖ਼ਬਰ ਨਾਨਕੀ ਕੋਲ ਪਹੁੰਚ ਚੁੱਕੀ ਸੀ। ਦੇਹਲੀ ਉੱਤੇ ਪਹਿਲੇ ਪਹਿਰ ਦੀ ਧੁੱਪ ਸਾਹਮਣੇ ਖੜ੍ਹੀ ਨਾਨਕੀ ਬੋਲੀ:

"ਛੋਟੇ ਵੀਰ ਵੱਡੇ ਵੀਰ...।" ਮਰਦਾਨੇ ਦਾ ਜੀਅ ਕੀਤਾ ਕਿ ਇੱਥੋਂ ਹੀ ਖੜ੍ਹ ਕੇ ਕਹ੍ਵਾਂ:

"ਛੋਟੀ ਅੰਮੀ ਗਜਾ ਲਈ ਅੰਦਰ ਆ ਜਾਵਾਂ?" ਪਰ ਨਾਨਕੀ ਬੋਲੀ ਜਾ ਰਹੀ ਸੀ।

"ਹੇ ਰੱਬ ਸੱਚਿਆ! ਅੱਜ ਸਵੇਰ ਤੋਂ ਸਾਰੀਆਂ ਕੰਧਾਂ, ਬੂਹੇ ਦਰਵਾਜ਼ਿਆਂ ਵਾਂਗ ਦਿਸ ਰਹੀਆਂ ਸਨ। ਮੈਨੂੰ ਜਾਪਿਆਂ ਸੀ ਵੀਰ ਸੁਲਤਾਨਪੁਰ ਵੱਲ ਨੂੰ ਤੁਰ ਪਏ ਹੋਣਗੇ।" ਉਹ ਹੱਸਦੀ-ਹੱਸਦੀ ਦੇਹਲੀ ਤੋਂ ਥੱਲੇ ਉਤਰ ਆਈ।

"ਇੱਥੇ ਹੀ ਖੜ੍ਹਜੋ... ਘਰੋਂ ਅੰਦਰ ਆਉਂਦੇ ਤਾਂ ਵੇਖ ਲਵਾਂ ਵੀਰਾਂ ਨੂੰ...।" ਬਾਬਾ ਹਾਲੇ ਵੀ ਪੰਜ ਕਰਮ ਪਿੱਛੇ ਖੜ੍ਹਾ ਸੀ। ਜਦੋਂ ਤੱਕ ਨਾਨਕੀ ਨੇ ਦੋਵੇਂ ਹੱਥ ਮਰਦਾਨੇ ਦੇ ਮੋਢਿਆਂ ਉੱਪਰ ਨਹੀਂ ਰੱਖੇ ਉਦੋਂ ਤੱਕ ਬਾਬਾ ਪਿੱਛੇ ਹੀ ਖੜ੍ਹਾ ਰਿਹਾ। ਮਰਦਾਨੇ ਨੇ ਨਾਨਕੀ ਦੀਆਂ ਅੱਖਾਂ 'ਚੋਂ ਤ੍ਰਿਪ-ਤ੍ਰਿਪ ਚੋਂਦੇ ਅੱਥਰੂ ਵੇਖੇ।

"ਅੰਮੀ ਚਲੀ ਗਈ ਸੀ। ਮੈਨੂੰ ਪਤਾ ਵੀਰ ਤੈਨੂੰ ਤਲਵੰਡੀ ਨੇ ਕੀ ਕਿਹਾ ਹੋਵੇਗਾ? ਮਹੀਨੇ ਲੰਘ ਗਏ; ਕੋਈ ਸੁਨੇਹਾ ਵੀ ਤਾਂ ਨਹੀਂ ਸੀ ਦੇਣ ਲਈ; ਫੱਗਣ ਦੀ ਤੀਜੀ ਰਾਤ ਸੀ...।" ਉਹ ਗੱਲ ਜਾਰੀ ਰੱਖ ਰਹੀ ਸੀ:

"ਮੈਂ ਤੁਹਾਡੇ ਚੋਗੇ ਉਤਾਰ ਲਿਆਵਾਂ। ਅੱਜ ਹੀ ਧੁੱਪ ਵਿੱਚ ਸੁੱਕਣੇ ਪਾਏ ਸੀ...।" ਨਾਨਕੀ ਦੇ ਜਾਣ ਤੋਂ ਬਾਅਦ ਮਰਦਾਨਾ ਵੀ ਚੁੱਪ ਕਰ ਗਿਆ। ਬਾਬੇ ਨੇ ਪੰਡੋਕਲੀ 'ਚੋਂ ਕੁੱਝ ਕਾਗਜ਼ ਤੇ ਕਲਮ ਦਵਾਤ ਕੱਢ ਕੇ ਬਾਹਰ ਰੱਖ ਦਿੱਤੇ ਸਨ।

"ਇਹ ਸਫ਼ਰਾਂ ਵਾਲੇ ਕੱਪੜੇ ਵੀ ਮੈਨੂੰ ਫੜਾ ਦੇ; ਅੱਜ ਹੀ ਧੋ ਦੇਵਾਂ।" ਵਾਪਸੀ ਤੇ ਨਾਨਕੀ ਨੇ ਮਰਦਾਨੇ ਵੱਲ ਵੇਖ ਕਿਹਾ:

"ਵੇਖ ਲੈ ਮਰਦਾਨਿਆ... ਆਪਣੇ ਕਾਗਜ਼ ਤੇ ਸਿਆਹੀ ਦਾ ਵੇਖ ਕਿੰਨਾਂ ਫਿਕਰ ਏ? ਭਲਾਂ ਮੈਂ ਇਨ੍ਹਾਂ ਨੂੰ ਵਿੱਚ ਹੀ ਧੋ ਦੇਂਦੀ?" ਬਾਬਾ ਹੱਸਿਆ ਤੇ ਉੱਠ ਕੇ

ਭੈਣ ਨੂੰ ਕੱਪੜੇ ਫੜਾਉਣ ਤੁਰ ਪਿਆ। ਦੇਰ ਰਾਤ ਤੱਕ ਗੱਲਾਂ ਚੱਲਦੀਆਂ ਰਹੀਆਂ। ਫਿਰ ਨਾਨਕੀ ਨੇ ਲਾਲੋ ਤੇ ਫਿਰੰਦੇ ਬਾਰੇ ਗੱਲਾਂ ਕੀਤੀਆਂ। "ਪੁੱਛਦੇ ਰਹਿੰਦੇ ਸੀ; ਕੁੱਝ ਪਤਾ ਲੱਗਾ ਕਿਸ ਦਿਸ਼ਾ ਵੱਲ ਗਏ ਨੇ? ਥੋੜ੍ਹੇ ਦਿਨ ਪਹਿਲਾਂ ਇਕੱਠੇ ਹੀ ਆ ਗਏ। ਗੱਲਾਂ ਕਰਦੇ-ਕਰਦੇ ਵਿਹੜੇ ਵਿੱਚ ਪਈ ਲੱਕੜੀ ਤਰਾਸ਼ਣ ਲੱਗ ਪਏ। ਮੈਂ ਕਿਹਾ 'ਭਾਈ ਕੀ ਕਰਦੇ ਹੋ?' ਦੋਵੇਂ ਹੱਸੀ ਜਾਣ ਕਿ 'ਤਖਾਣ ਲੱਕੜੀ ਨੂੰ ਵੇਖ ਕੇ ਵੇਹਲੇ ਕਿਉਂ ਰਹਿਣ?' ਆਹ ਜਿਸ ਉੱਤੇ ਤੁਸੀਂ ਬੈਠੇ ਹੋ ਇਹ ਤਖਤਪੋਸ਼ ਉਹ ਹੀ ਬਣਾ ਕੇ ਗਏ ਨੇ...।"

ਅਗਲੇ ਕੁੱਝ ਦਿਨ ਉਨ੍ਹਾਂ ਆਸ-ਪਾਸ ਦੇ ਪਿੰਡਾਂ ਵਿੱਚ ਜਾ ਕੇ ਕੀਰਤਨ ਕੀਤਾ। ਲੋਕ ਕੁੱਝ ਸਹਿਮੇ ਹੋਏ ਸਨ। ਉਹ ਕੀਰਤਨ ਤੋਂ ਬਾਅਦ ਸਵੈ ਰੱਖਿਆ ਲਈ ਸੁਆਲ ਪੁੱਛਦੇ। ਇਨ੍ਹਾਂ ਦਿਨਾਂ ਵਿੱਚ ਦੌਲਤ ਖਾਂ ਨਾਲ ਵੀ ਮੁਲਾਕਾਤ ਹੋਈ। ਬਾਬੇ ਨਾਲ ਉਹਦੀਆਂ ਦੋ ਲੰਬੀਆਂ ਮੁਲਾਕਾਤਾਂ ਹੋਈਆਂ। ਉਹ ਲਹੌਰ ਆਉਣ ਦਾ ਸੱਦਾ ਦੇ ਕੇ ਵਾਪਸ ਮੁੜ ਗਿਆ। ਹੁਣ ਜਦੋਂ ਉਹ ਕਿਲ੍ਹੇ ਦੀ ਸਪੀਲ ਕੋਲੋਂ ਲੰਘਦੇ ਤਾਂ ਅੰਦਰਲੇ ਸਿਪਾਹੀ ਪਹਿਲਾਂ ਹੀ ਦੁਆ ਸਲਾਮ ਦੀ ਤਿਆਰੀ ਕਰਨ ਲੱਗ ਪੈਂਦੇ।

# ਕਾਂਡ : ਛੱਤੀਵਾਂ

ਨਿਵਾਣਾਂ ਦੀ ਓਟ ਦੇ ਨਾਲ-ਨਾਲ ਚੱਲਦਿਆਂ ਸੁਲਤਾਨਪੁਰ ਦੇ ਧੂੰਏਂ ਦੀਆਂ ਧਾਰੀਆਂ ਹਾਲੇ ਦਿਸਦੀਆਂ ਸਨ। ਪੱਕਦੀ ਬਰਸਾਤ ਦੇ ਖਿੰਡਵੇਂ ਬੱਦਲ ਕਦੇ-ਕਦੇ ਸਿਰ ਉੱਤੇ ਛਾਂਵਾਂ ਕਰਦੇ। ਪਰ ਮਰਦਾਨੇ ਨੂੰ ਪਾਣੀ ਹੱਥੀ ਰੋਟੀ ਜਿੰਨੀ ਗਿੱਲੀ ਧਰਤੀ ਉੱਤੇ ਤੁਰਨ ਦਾ ਅੱਜ ਅਨੋਖਾ ਚਾਅ ਚੜ੍ਹਿਆ ਸੀ। ਅੱਜ ਸਵੇਰੇ ਤੁਰਨ ਲੱਗੇ ਨਾਨਕੀ ਨੇ ਪੰਡੋਕਲੀ ਅੰਦਰ ਇੱਕ ਹੋਰ ਛੋਟੀ ਪੰਡੋਕਲੀ ਰੱਖਦੇ ਹੋਏ ਕਿਹਾ ਸੀ।

"ਵੀਰ ਹੱਜ ਲਈ ਮੈਂ ਵੱਖਰੇ ਚੋਗੇ ਪਾ ਦਿੱਤੇ ਨੇ...।" ਉਦੋਂ ਤੋਂ ਲੈ ਕੇ ਹੁਣ ਤੱਕ ਮਰਦਾਨਾ ਉਡੀਕਦਾ ਰਿਹਾ ਕਿ ਕਦੋਂ ਬਾਬਾ ਕਹੈ; "ਰਬਾਬ ਵਜਾ।" ਸੁਲਤਾਨਪੁਰ ਹੁਣ ਇੱਕ ਪਹਿਰ ਪਿੱਛੇ ਰਹਿ ਗਿਆ ਸੀ। ਉਨ੍ਹਾਂ ਕੋਲੋਂ ਲਾਲੇ, ਫਿਰੰਦੇ ਤੇ ਭਗੀਰਥ ਦੇ ਪਿੰਡਾਂ ਨੂੰ ਮੁੜਦੀਆਂ ਪਗਡੰਡੀਆਂ ਵੀ ਲੰਘ ਗਈਆਂ ਸਨ। ਕੁੱਝ ਦਿਨ ਪਹਿਲਾਂ ਜਿਨਾਂ ਕੱਚੇ ਖਰਬੂਜਿਆਂ ਦੇ ਖੇਤਾਂ ਕੋਲੋਂ ਉਹ ਲੰਘੇ ਸਨ; ਉੱਧਰੋਂ ਅੱਜ ਖੁਸ਼ਬੋ ਆ ਰਹੀ ਸੀ। ਮੋਠਾਂ ਨੂੰ ਫੁੱਲ ਪੈ ਗਏ ਸਨ। ਮਾਹਾਂ ਦੀਆਂ ਫ਼ਲੀਆਂ ਗੱਦਰ ਹੋ ਗਈਆਂ ਸਨ। ਥੋੜ੍ਹੀ ਦੇਰ ਪਹਿਲਾਂ ਉਹਨੇ ਰਬਾਬ ਬਾਬੇ ਨੂੰ ਫੜਾ ਆਪ ਪੰਡੋਕਲੀ ਚੁੱਕ ਲਈ ਸੀ। ਕਦੇ-ਕਦੇ ਬਾਬਾ ਕਾਸੇ ਵਾਲਾ ਹੱਥ ਬਦਲਦਾ। ਜੀਅ ਤਾਂ ਕਰਦਾ ਸੀ ਕਿ ਬਾਬੇ ਤੋਂ ਗਾ ਕੇ ਪੁੱਛਾਂ:

"ਇਹ ਹੱਜ ਵਾਲੀ ਗੱਲ ਤੈਨੂੰ ਕਿਵੇਂ ਜਚੀ? ਇੱਕ ਮਰਾਸੀ ਦਾ ਹੱਜ ਪੂਰਾ ਕਰਨ ਲਈ ਤੂੰ ਭੁੱਲਿਆ ਨਹੀਂ ਬਾਬੇ...।"

ਅੱਜ ਦਾ ਦਿਨ ਚਾਰ ਮੌਸਮਾਂ ਵਿੱਚ ਲੰਘਿਆ। ਸਵੇਰੇ ਧੁੱਪ, ਦੁਪਹਿਰੇ ਬੱਦਲ, ਸ਼ਾਮ ਨੂੰ ਮੀਂਹ ਤੇ ਫਿਰ ਮੀਂਹ ਨਾਲ ਠੰਢੀ ਹਵਾ। ਉਨ੍ਹਾਂ ਚਾਰੇ ਮੌਸਮਾਂ ਲਈ ਗਾਇਆ ਤੇ ਚਾਰ ਪੜਾਅ ਵੀ ਕੀਤੇ। ਦੁਪਹਿਰ ਦਾ ਪੜਾਅ ਉਨ੍ਹਾਂ ਖੂਹ ਦੀ ਕਾਰ ਸੇਵਾ ਕਰਦੇ ਲੋਕਾਂ ਕੋਲ ਕੀਤਾ।

"ਉੱਪਰੋਂ ਹਮਲੇ ਹੋ ਰਹੇ ਨੇ; ਤੁਸੀਂ ਖੂਹ ਪੁੱਟ ਰਹੇ ਹੋ?" ਗੱਲਾਂ ਪਹਿਲਾਂ ਹੀ ਚੱਲਦੀਆਂ ਸਨ। ਚਿੱਟੇ ਕੱਪੜਿਆਂ ਵਾਲਾ ਪੰਡਿਤ ਖੁਆਜ਼ੇ ਦੀ ਪੂਜਾ ਕਰਦਾ ਘੁੰਮਿਆ।

"ਪਰ ਪੰਡਿਤਾ ਖੂਹ ਤਾਂ ਤੂੰ ਹੀ ਪੁੱਟਣ ਲਈ ਕਿਹਾ ਸੀ।" ਕੰਮ ਕਰਦੇ ਲੋਕਾਂ 'ਚੋਂ ਕੋਈ ਬੋਲਿਆ।

"ਕਿਹਾ ਤਾਂ ਮੈਂ ਹੀ ਸੀ ਪਰ ਰਸਤੇ ਤੋਂ ਹੱਟ ਕੇ। ਇਹ ਚਲਦੇ ਰਸਤਿਆਂ ਉੱਤੇ ਖੂਹ ਪੁੱਟਣ ਦਾ ਸਮਾਂ ਨਹੀਂ ਹੈ।" ਮਰਦਾਨੇ ਵੇਖਿਆ ਉੱਥੇ ਇੱਕ ਬਿਰਧ ਚੁੱਪਚਾਪ ਬੈਠਾ ਸੀ। ਇਹ ਓਹੀ ਬਿਰਧ ਸੀ ਜਿਸਦੇ ਨਾਂ 'ਤੇ ਇਹਨੂੰ 'ਅੰਨੇ ਦਾ ਰਾਹ' ਕਹਿੰਦੇ ਸਨ। ਉਹ ਪੰਜ ਕੋਹ ਵਾਟ ਦਿਨ ਵਿੱਚ ਇੱਕ ਪਾਸੇ ਰਸਤਾ ਸਾਫ਼ ਕਰਦਾ ਜਾਂਦਾ ਤੇ ਦੂਜੇ ਦਿਨ ਵਾਪਸ ਇੱਧਰ ਵੱਲ ਪੰਜ ਕੋਹ ਸਾਫ਼ ਕਰਦਾ ਮੁੜ ਆਉਂਦਾ। ਦੋਵੇਂ

ਸਿਰਿਆਂ ਉੱਤੇ ਉਹਦੀਆਂ ਝੁੱਗੀਆਂ ਸਨ। ਰਸਤੇ ਵਿੱਚ ਪੈਂਦੇ ਪਿੰਡ ਹੀ ਉਹਦੇ ਲਈ ਰੋਟੀ ਪਾਣੀ ਦਾ ਪ੍ਰਬੰਧ ਕਰਦੇ। ਪਿਛਲੀ ਵਾਰੀ ਪਾਕਪਟਨ ਜਾਂਦੇ ਵਕਤ ਵੀ ਉਨ੍ਹਾਂ ਉਹਦੀ ਝੌਂਪੜੀ ਵਿੱਚ ਰਾਤ ਕੱਟੀ ਸੀ। ਬਾਬਾ ਪਤਾ ਨਹੀਂ ਕਿਉਂ ਨਹੀਂ ਸੀ ਬੋਲਿਆ; ਨਹੀਂ ਤਾਂ ਉਹਨੇ ਆਵਾਜ਼ ਪਛਾਣ ਲੈਣੀ ਸੀ। ਪੰਡਿਤ ਹਾਲੇ ਵੀ ਲੋਕਾਂ ਨਾਲ਼ ਬਹਿਸਦਾ ਬਜ਼ੁਰਗ ਵੱਲ ਪਰਤ ਆਇਆ ਸੀ।

"ਜੋਤ ਜਾਣ ਤੋਂ ਪਹਿਲਾਂ ਤੂੰ ਕਿਹੜੀਆਂ ਚੀਜ਼ਾਂ ਵੇਖੀਆਂ ਸਨ?"

"ਇਹ ਤਾਂ ਮੈਂ ਤਾਂ ਗਿਣਦਾ ਜੇ ਮੈਨੂੰ ਪਤਾ ਹੁੰਦਾ ਕਿ ਮੈਂ ਇਨ੍ਹਾਂ ਨੂੰ ਦੁਬਾਰਾ ਨਹੀਂ ਵੇਖਣਾ।"

"ਹੁਣ ਪਛਾਣ ਸਕਦਾਂ?"

"ਹਾਂ ਸੋਚਦਾ ਹੁੰਦਾਂ ਪਛਾਨਣ ਲਈ ਛੋਹ ਅੱਖ ਬਣ ਗਈ ਏ; ਫਿਰ ਹਾਸੀ ਨਿਕਲ਼ ਜਾਂਦੀ ਏ। ਕਿਨਾ ਰਸਤਾ ਪਿਆ ਸਾਫ਼ ਕਰਨ ਲਈ ਮਨਾਂ ਕੀ ਸੋਚੀ ਜਾਂਦਾ ਏਂ?"

"ਹੁਣ ਅੱਖਾਂ ਅੱਗੇ ਏਨੀ ਖ਼ਾਲੀ ਜਗ੍ਹਾ ਨੂੰ ਕੀ ਕਰਦਾਂ ਫਿਰ?" ਬਜ਼ੁਰਗ ਉੱਚੀ-ਉੱਚੀ ਹੱਸਿਆ:

"ਪੰਡਿਤਾ ਤੂੰ ਹੁਣ ਮੇਰੇ ਲਈ ਪੰਡਿਤ ਨਾ ਬਣ; ਜੋ ਤੈਨੂੰ ਦਿਸਦਾ ਏ ਤੂੰ ਉਹਦੇ ਛਿਣ ਵੀ ਗੁਆ ਲੈਣੇ ਨੇ।" ਉਹ ਉੱਠ ਖੜ੍ਹਿਆ।

"ਤੁਸੀਂ ਖੂਹ ਪੁੱਟੇ ਜੇ ਰਸਤੇ ਹੀ ਖੂਹ ਕੋਲੋਂ ਨਾ ਲੰਘੇ; ਫਿਰ ਇਕੱਲਾ ਖੂਹ ਉਜਾੜ ਹੋ ਜਾਵੇਗਾ।" ਉਹਨੇ ਲੰਬਾ ਝਾੜੂ ਚੁੱਕਿਆ ਤੇ ਖੂਹ ਕੋਲੋਂ ਹੀ ਸੁੰਭਰਦਾ ਅੱਗੇ ਲੰਘ ਗਿਆ। ਉੱਥੋਂ ਥੋੜ੍ਹੀ ਦੂਰ ਜਾ ਕੇ ਮਰਦਾਨੇ ਨੇ ਹੌਲ਼ੀ ਜਹੇ ਪੁੱਛਿਆ।

"ਬਾਬਾ ਤੂੰ ਕੁੱਝ ਬੋਲਿਆ ਹੀ ਨਹੀਂ? ਉਹਦੇ ਸੁਆਸ ਤਾਂ ਤੈਨੂੰ ਸੁਣਨ ਲਈ ਤਰਸਦੇ ਹੋਣਗੇ...।"

"ਸਭ ਮੰਤਰ ਇੱਕ ਹੀ ਸੁਆਸ ਵਿੱਚ ਪੂਰੇ ਹੋ ਜਾਂਦੇ ਨੇ ਮਰਦਾਨਿਆ... ਉਹਦਾ ਮੰਤਰ ਸੰਪੂਰਨ ਸੀ।"

ਇੱਕ ਵਾਰ ਫਿਰ ਸਤਲੁਜ ਦਾ ਪੱਤਣ ਆਇਆ। ਦਰਿਆ ਬਰਫਾਨੀ ਪਾਣੀ ਲੈ ਕੇ ਤੁਰਿਆ ਸੀ; ਪਰ ਰਸਤੇ ਵਿੱਚ ਨਦੀਆਂ ਨੇ ਮੈਲ਼ਾ ਕਰ ਦਿੱਤਾ ਸੀ। ਕਈ ਸਾਲਾਂ ਬਾਅਦ ਫਿਰ ਓਹੀ ਪਾਕਪਟਨ ਨੂੰ ਜਾਂਦੀ ਬੇੜੀ ਉੱਤੇ ਸਵਾਰ ਹੋਏ।

"ਬਾਬਾ ਆਪਾਂ ਫਿਰ ਪਾਕਪਟਨ ਜਾ ਰਹੇ ਹਾਂ।"

"ਹਾਂ ਮਰਦਾਨਿਆ ਵੇਖੀਏ ਸ਼ੇਖ਼ ਇਬਰਾਹੀਮ ਕੀ ਕਰਦਾ ਏ?" ਸਭ ਰਸਤੇ ਜਾਣੇ-ਪਛਾਣੇ ਸਨ। ਚਲਦੇ ਪਾਣੀ ਵਿੱਚੋਂ ਮਰਦਾਨੇ ਨੇ ਆਲੇ-ਦੁਆਲੇ ਲੰਘਦੀਆਂ ਪਹਾੜੀਆਂ, ਛੋਟੇ-ਛੋਟੇ ਮਾਜਰਿਆਂ ਦੀਆਂ ਪਿੱਠਾਂ ਪਿੱਛੇ ਕਿਲ੍ਹਿਆਂ ਦੇ ਗੁੰਬਦ ਪਛਾਣ ਲਏ ਸਨ। ਇੱਕ ਸ਼ਾਮ ਉਹ ਜਾਣੇ-ਪਛਾਣੇ ਘਰ ਵਾਂਗ ਮਜ਼ਾਰ ਅੱਗੇ ਜਾ ਬੈਠੇ ਸਨ। ਸ਼ੇਖ਼ ਇਬਰਾਹਿਮ ਨੂੰ ਵੇਖ ਕੇ ਚਾਅ ਚੜ੍ਹ ਗਿਆ ਸੀ। ਉਹਦੇ ਮੁਰੀਦ ਆਲ਼ੇ-ਦੁਆਲ਼ੇ ਆਪਣੇ ਮੁਰਸ਼ਿਦ ਦੀ ਸ਼ਰਧਾ ਵੇਖ ਹੈਰਾਨ ਪਰੇਸ਼ਾਨ ਵੇਖਦੇ ਰਹੇ। ਬਾਕੀ ਦੇ ਸਾਰੇ ਦਿਨ ਬਹੁਤ ਸ਼ਾਂਤ ਲੰਘੇ। ਦੇਰ ਤੱਕ ਬਾਬਾ ਤੇ ਸ਼ੇਖ਼ ਇਬਰਾਹੀਮ ਮਜ਼ਾਰ ਅੱਗੇ ਬੈਠੇ ਵਿਚਾਰ ਵਿਟਾਂਦਰਾ ਕਰਦੇ ਰਹਿੰਦੇ। ਪੁੱਛੇ ਗਏ ਪ੍ਰਸ਼ਨਾਂ ਵਿੱਚ ਬਹੁਤ ਕੋਮਲ ਪੁੱਛਾਂ ਸੁਣਦੀਆਂ। ਕਈ ਵਾਰੀ ਪਤਾ ਹੀ ਨਹੀਂ ਲੱਗਦਾ ਕਿ ਪ੍ਰਸ਼ਨ ਹੈ ਜਾਂ ਉੱਤਰ ਦੇਣ ਦੀ

ਝਿਜਕ ਵਿੱਚ ਕੋਈ ਸਹਿਮਤੀ ਚੱਲ ਰਹੀ ਹੈ। ਕੁੱਝ ਦਿਨਾਂ ਬਾਅਦ ਇਹ ਦੋ ਮਿਲਣੀਆਂ ਦਾ ਤਾਰਾਨਾ ਜਾਪਣ ਲੱਗਾ ਸੀ।

ਇੱਕ ਦਿਨ ਮਜ਼ਾਰ ਅੱਗੇ ਇਕੱਲੇ ਬੈਠੇ ਮਰਦਾਨੇ ਨੂੰ ਪੈਰਾਂ ਦੀ ਬਿੜਕ ਸੁਣੀ। ਉਹਦੇ ਸਾਹਮਣੇ ਨੀਲੀਆਂ ਅੱਖਾਂ ਵਾਲਾ ਸ਼ੇਖ ਇਬਰਾਹੀਮ ਖੜ੍ਹਾ ਹੱਸ ਰਿਹਾ ਸੀ। ਉਹਨੇ ਨਾ ਉੱਠਣ ਦਾ ਤੇ ਨਾ ਬੋਲਣ ਦਾ ਮੌਕਾ ਦਿੱਤਾ। ਸਗੋਂ ਇੱਕ ਜਗਿਆਸੂ ਵਾਂਗ ਮਰਦਾਨੇ ਨੂੰ ਪੁੱਛਣ ਲੱਗਾ:

"ਗੁਰੂ ਦੇ ਨਾਲ ਵੀ ਤੇ ਗੁਰੂ ਨਾਲ ਅਲਾਹਿਦਗੀ ਵੀ ਕਾਇਮ ਹੈ; ਇਸ ਵਿੱਚ ਇਬਾਦਤ ਦਾ ਕੀ ਰਾਜ਼ ਏ?"

"ਇਹ ਤਾਂ ਸਿਜਦੇ ਦੀ ਹਲੀਮੀ ਹੈ। ਇਹਦੇ ਵਿੱਚ ਅਲਾਹਿਦਗੀ ਕਿੱਥੇ ਦਿਸਦੀ ਏ ਪੀਰ ਜੀ?"

"ਗੁਰੂ ਤੇ ਚੇਲਾ ਅਲੱਗ-ਅਲੱਗ ਬਾਣਿਆਂ ਵਿੱਚ ਦਿਸਣ, ਕੁੱਝ ਖਟਕਦਾ ਤਾਂ ਹੈ।"

"ਜੋ ਪ੍ਰਸ਼ਨ ਮੇਰੇ ਜੀਵਨ ਵਿੱਚ ਕਦੇ ਉੱਠਿਆ ਹੀ ਨਹੀਂ; ਮੈਂ ਉਹਦਾ ਉੱਤਰ ਕਿਵੇਂ ਦੇ ਸਕਦਾਂ ਸ਼ੇਖ ਸਾਹਿਬ।"

"ਹੁਣ ਤਾਂ ਤੇਰੇ ਗੁਰੂ ਨੇ ਤੈਨੂੰ ਹਾਜ਼ੀ ਵੀ ਬਣਾ ਦੇਣਾ; ਵਾਪਸੀ 'ਤੇ ਇਹਦਾ ਉੱਤਰ ਮਿਲਕੇ ਦੇ ਸਕੇਂਗਾ?"

"ਭਾਂਡਾ ਸਾਜ ਕੇ ਕੁਮ੍ਹਿਆਰ ਦੁਬਾਰਾ ਉਹਨੂੰ ਮਿੱਟੀ ਥੋੜ੍ਹੀ ਸੱਦਦਾ ਏ? ਉਹਦੀ ਮਰਜ਼ੀ ਏ ਭਾਂਡੇ ਦਾ ਕੀ ਨਾਂ ਰੱਖਣਾ ਏ।"

"ਸਿਸ਼ ਗੁਰੂ ਬਣਦਾ ਜਾ ਰਿਹੈ?" ਉਹ ਹੱਸਿਆ।

"ਮੈਨੂੰ ਤੁਕਬੰਦੀ ਕਰਨ ਵਾਲੇ ਮਰਾਸੀ ਨੂੰ ਤੁਸੀਂ ਕਿਉਂ ਸੁਆਲ ਕਰਦੇ ਹੋ? ਮੇਰੇ ਗੁਰੂ ਤੋਂ ਪੁੱਛੋ ਜਿੱਥੇ ਦੋ ਬਰਕਤਾਂ ਦਾ ਮੇਲ ਹੁੰਦਾ ਏ?"

"ਠੀਕ ਏ ਮਰਦਾਨਿਆਂ ਹਾਜ਼ੀ ਬਣਕੇ ਕਦੇ ਮਿਲਣ ਨੂੰ ਜੀਅ ਕੀਤਾ ਤਾਂ ਆ ਜਾਵੀਂ।" ਮਰਦਾਨਾ ਉਹਦੇ ਪੈਰਾਂ ਵੱਲ ਝੁਕਿਆ ਤਾਂ ਉਹਨੇ ਉਹਦਾ ਚਿਹਰਾ ਦੋਵੇਂ ਹੱਥਾਂ ਵਿੱਚ ਲੈ ਲਿਆ।

"ਪੀਰ ਨਾਨਕ ਨੇ ਤੈਨੂੰ ਖੰਭ ਲਾ ਦਿੱਤੇ ਨੇ... ਮਰਦਾਨਿਆ।" ਮਰਦਾਨਾ ਕਾਫ਼ੀ ਦੇਰ ਤੱਕ ਇਕੱਲਾ ਹੀ ਮਜ਼ਾਰ ਅੱਗੇ ਬੈਠਾ ਰਿਹਾ। ਫਿਰ ਉਹਨੂੰ ਉਹ ਧੁਨ ਯਾਦ ਆਉਣ ਲੱਗੀ ਜੋ ਉਹਨੇ ਅੱਜ ਰਾਤ ਮਜ਼ਾਰ ਅੱਗੇ ਕੀਰਤਨ ਵੇਲੇ ਗਾਉਣੀ ਸੀ।

ਉਥੈ ਸਚੋ ਹੀ ਸੱਚ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥

..................................................................

ਉਸੇ ਸ਼ਾਮ ਉਹ ਪਾਕਪਟਨ ਤੋਂ ਵਾਪਸ ਚੱਲ ਪਏ। ਪਰ ਸ਼ੇਖ ਇਬਰਾਹਿਮ ਦੇ ਕੀਤੇ ਸੁਆਲਾਂ ਨੂੰ ਉਹ ਹਾਲੇ ਹੋਰ ਉੱਥੇ ਹੀ ਬੈਠ ਕੇ ਯਾਦ ਕਰਨਾ ਚਾਹੁੰਦਾ ਸੀ। ਕਈ ਵਾਰੀ ਤੁਕਬੰਦੀ ਵਿੱਚ ਉੱਤਰ ਯਾਦ ਆਏ। ਸਾਰਾ ਜੀਵਨ ਰਬਾਬ ਦੀਆਂ ਤਾਰਾਂ ਉੱਤੇ ਤੁਰਿਆ ਸੀ; ਉੱਤਰ ਵੀ ਸੰਗੀਤਮਈ ਹੀ ਚਾਹੀਦੇ ਸਨ। ਬਗਲ ਵਿੱਚ ਪਈ ਰਬਾਬ ਨੂੰ ਉਹਨੇ ਕਿਉਂ ਨਹੀਂ ਚੁੱਕਿਆ? ਗੀਤ ਤਾਂ ਪਹਿਲਾਂ ਹੀ ਪਿਆ ਸੀ। .ਸਿਰਫ਼ ਸੰਗੀਤ ਵਿੱਚ ਉਤਾਰਨਾ ਸੀ। ਕਿਸੇ ਪੀਰ ਦੇ ਪ੍ਰਸ਼ਨਾਂ ਨੂੰ ਵਾਰਤਾਲਾਪ ਤੱਕ ਹੀ ਕਿਉਂ ਸੀਮਿਤ ਕਰ ਦਿੱਤਾ ਸੀ? ਸ਼ਬਦਾਂ ਤੋਂ ਬਿਨਾਂ ਸੰਵਾਦ ਦੇ ਬਾਬੇ ਨੇ ਬੜੇ

ਉਪਾਅ ਸਿਖਾਏ ਨੇ। ਅਚਾਨਕ ਲਾਲੋ ਯਾਦ ਆਇਆ। ਸ਼ਾਇਦ ਇਹ ਦੂਜੀ ਮਿਲਣੀ ਦੀ ਘਟਨਾ ਸੀ। ਇਕੱਲੇ ਬੈਠੇ ਲਾਲੋ ਨੂੰ ਉਹ ਨੇ ਪੁੱਛਿਆ ਸੀ।

"ਕੱਲ੍ਹ ਜਦੋਂ ਅਸੀਂ ਤੇਰੇ ਘਰ ਆਏ ਸੀ; ਤੂੰ ਬਾਬੇ ਨੂੰ ਵੇਖ ਕੇ ਨਾ ਉੱਠਿਆ ਨਾ ਪੈਰੀਂ ਹੱਥ ਲਾਇਆ; ਲੱਕੜ ਤਰਾਸ਼ਦਾ ਰਿਹਾ; ਫਿਰ ਹੰਝੂ ਵੀ ਵਹਾਉਣ ਲੱਗ ਪਿਆ ਸੀ?"

"ਜੇ ਉੱਠਦਾ ਤਾਂ ਕਿਰਤ ਦਾ ਅਪਮਾਨ ਹੋਣਾ ਸੀ; ਹੰਝੂ ਤਾਂ ਕਿਰਤਾਂ ਦੇ ਸਾਂਈ ਲਈ ਸਨ।"

ਉਹ ਪਾਕਪਟਨ ਤੋਂ ਕਾਫ਼ੀ ਅੱਗੇ ਲੰਘ ਆਏ ਸਨ। ਕਦੇ ਇਹ ਹਿੰਦੂ ਟਿਕਾਣਾ ਸੀ; ਕਦੇ ਤੀਰਥਾਂ ਵਾਂਗ ਰਿਸ਼ੀਆਂ ਦੀ ਥਾਂ ਸੀ। ਫਿਰ ਬੁੱਧ ਦਾ ਟਿਕਾਣਾ ਰਿਹਾ। ਫਿਰ ਫ਼ਰੀਦ ਦਾ ਪਾਕਪਟਨ ਬਣ ਗਿਆ। ਇਹ ਥਾਂ ਆਪਣੀ ਜ਼ੁੰਮੇਵਾਰੀ ਚੁੱਕ ਕੇ ਕਿਸ-ਕਿਸ ਨੂੰ ਸੌਂਪਦੇ ਰਹਿੰਦੇ ਨੇ? ਇਹ ਹਜ਼ਾਰਾਂ ਫ਼ਕੀਰਾਂ ਨਾਲ ਸੰਵਾਦ ਕਰਕੇ ਵੀ ਬਾਬਾ ਇਸੇ ਲਈ ਅੱਗੇ-ਅੱਗੇ ਤੁਰੀ ਜਾ ਰਿਹੈ। ਸ਼ਾਇਦ ਇਸੇ ਲਈ ਬਾਬਾ ਗੀਤਾਂ ਦੇ ਜੀਵਨ ਵਿੱਚ ਰਾਹਾਂ ਦੇ ਸੁਰ ਲਾਉਂਦਾ ਏ। ਉਹਨੇ ਹਲਕੀ ਜਹੀ ਰਬਾਬ ਛਾਤੀ ਅੱਗੇ ਕੀਤੀ। ਓਹੀ ਧੁਨ ਵਜਾਈ ਜੋ ਉਹ ਸ਼ੇਖ਼ ਇਬਰਾਹਿਮ ਨੂੰ ਸੁਣਾਉਣੀ ਚਾਹੁੰਦਾ ਸੀ। ਅੱਗੋ ਬਾਬੇ ਦੀ ਆਵਾਜ਼ ਨੇ ਆਪਣੀ ਸਹਿਮਤੀ ਧੁਨਾਂ ਵੱਲ ਮੋੜ ਦਿੱਤੀ...। ਪਾਕਪਟਨ ਵੱਲੋਂ ਗਾਉਂਦੇ ਦੋ ਫ਼ਕੀਰ ਸ਼ਾਮ ਵੇਲੇ ਸਤਲੁਜ ਦੇ ਕਿਨਾਰੇ-ਕਿਨਾਰੇ ਜਾਂਦੇ ਵੇਖੇ ਗਏ।

ਅੱਗੇ ਇੱਕ ਅਲਫ਼ ਨੰਗਾ ਬੰਦਾ ਚੱਲ ਰਿਹਾ ਸੀ। ਹਰ ਕੋਈ ਉਹਦੇ ਅੱਗੇ-ਪਿੱਛੇ ਹੋਣ ਲਈ ਚਾਲ ਤੇਜ਼ ਤੇ ਹੌਲੀ ਕਰਦਾ। ਰਸਤੇ ਵਿੱਚ ਥੋੜ੍ਹੀ ਦੇਰ ਲਈ ਬੇਤਰਤੀਬੀ ਆ ਜਾਂਦੀ ਜਿੱਥੋਂ ਉਹ ਲੰਘਦਾ। ਅਜਿਹੀ ਹੀ ਬੇਤਰਤੀਬੀ ਕਾਰਨ ਮਰਦਾਨੇ ਨੇ ਸਾਹਮਣੇ ਵੇਖਿਆ। ਇਹ ਪਤਾ ਨਹੀਂ ਕਦੋਂ ਤੋਂ ਚੱਲ ਰਿਹਾ ਸੀ। ਨੰਗੇ ਬੰਦੇ ਪਿੱਛੇ ਰਬਾਬ ਵੱਜ ਰਹੀ ਸੀ। ਉਹਦੇ ਪਿੱਛੇ ਇੱਕ ਸੁਰੀਲੀ ਆਵਾਜ਼ ਆ ਰਹੀ ਸੀ। ਲੋਕਾਂ ਨੂੰ ਇਨ੍ਹਾਂ ਦੋਵਾਂ ਤੋਂ ਨੰਗੇ ਬੰਦੇ ਨਾਲੋਂ ਜ਼ਿਆਦਾ ਚਿੜ੍ਹ ਆ ਰਹੀ ਸੀ। ਕਿਤੇ ਅਜਿਹੇ ਵੇਲੇ ਗਾਈਦਾ ਤੇ ਵਜਾਈਦਾ ਏ? ਫਿਰ ਨੰਗਾ ਬੰਦਾ ਇਨ੍ਹਾਂ ਦੀਆਂ ਸੁਰਾਂ ਦਾ ਅਨੰਦ ਵੀ ਤਾਂ ਲੈ ਰਿਹਾ ਸੀ। ਕਦੇ-ਕਦੇ ਉਹ ਮੁਸਕਰਾਉਂਦਾ ਤੇ ਸੁਰਾਂ ਨਾਲ ਪੈਰਾਂ ਨੂੰ ਉੱਪਰ ਥੱਲੇ ਵੀ ਕਰਦਾ। ਬਹੁਤਿਆਂ ਨੂੰ ਤਾਂ ਗੁੱਸਾ ਹੀ ਇਸ ਗੱਲ ਦਾ ਸੀ ਕਿ ਉਹ ਦੋਵੇਂ ਇਸ ਨੰਗੇ ਬੰਦੇ ਲਈ ਹੀ ਗਾ ਰਹੇ ਨੇ। ਦੋਵਾਂ ਵਿੱਚੋਂ ਪਹਿਲਾਂ ਕਿਸ ਨੂੰ ਕਹੀਏ? ਉਹ ਇਸ ਦੁਬਿਧਾ ਵਿੱਚ ਅੱਗੇ ਜਾਂ ਪਿੱਛੇ ਲੰਘ ਰਹੇ ਸਨ। ਦੂਰ ਤੱਕ ਚੱਲਦੇ ਲੋਕਾਂ ਕੋਲ ਇਹ ਅਨੋਖੀ ਗੱਲ ਹੌਲੀ-ਹੌਲੀ ਪੁੱਜ ਗਈ ਸੀ। ਲੋਕਾਂ ਨੇ ਫਿਰ ਉਸ ਨੰਗੇ ਬੰਦੇ ਨੂੰ ਇੱਕ ਜਗ੍ਹਾ ਖੜ੍ਹ ਕੇ ਰਾਗੀਆਂ ਨੂੰ ਇੱਕ-ਟਿਕ ਦੂਰ ਤੱਕ ਜਾਂਦਿਆਂ ਵੇਖਿਆ। ਉਹ ਰਾਗੀ ਹਾਲੇ ਵੀ ਗਾਉਂਦੇ ਜਾ ਰਹੇ ਸਨ। ਪਿੱਛੋਂ ਆਉਂਦੇ ਲੋਕਾਂ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਇੱਕ ਨੰਗਾ ਬੰਦਾ ਅੱਗੇ ਵੱਲ ਛੇਤੀ ਜਾਣ ਦੇ ਇਸ਼ਾਰੇ ਕਿਉਂ ਕਰ ਰਿਹਾ ਹੈ?

ਅੱਗੇ ਹਰਨਾਖਸ਼ ਤੇ ਪ੍ਰਹਲਾਦ ਦਾ ਪ੍ਰਾਚੀਨ ਨਗਰ ਮੁਲਤਾਨ ਦਿਸਣ ਲੱਗਾ ਸੀ। ਰਸਤੇ ਚੌੜੇ ਹੋ ਰਹੇ ਸਨ ਤੇ ਰਾਹੀਆਂ ਦੀ ਗਿਣਤੀ ਵੱਧ ਰਹੀ ਸੀ। ਬਹੁਤੇ ਲੋਕ ਇੱਥੋਂ ਦੀਆਂ ਦੋ ਮਜ਼ਾਰਾਂ 'ਤੇ ਮੰਨਤਾਂ ਲਈ ਜਾ ਰਹੇ ਸਨ। ਮੁਲਤਾਨ ਹੁਣ ਇਸਲਾਮ ਦਾ

ਵੱਡਾ ਕੇਂਦਰ ਸੀ। ਪੀਰਾਂ ਫ਼ਕੀਰਾਂ ਨਾਲ ਉਨ੍ਹਾਂ ਦੇ ਖ਼ਾਦਮ ਅੱਗੇ-ਅੱਗੇ ਰਸਤਾ ਦੇਣ ਲਈ ਰਾਹੀਆਂ ਨੂੰ ਪਾਸੇ ਹਟਾਉਂਦੇ ਦਿਸਦੇ ਸਨ। ਖ਼ਾਦਮਾਂ, ਮੁਰੀਦਾਂ, ਔਲੀਆਂ ਦੀ ਭੀੜ ਵਿੱਚ ਮਰਦਾਨੇ ਨੂੰ ਪ੍ਰਲਾਦ ਦੀ ਯਾਦ ਆਈ। ਪਰ ਪਿੱਛੋਂ ਇੱਕ ਖ਼ਾਦਮ ਨੇ ਮੋਢੇ ਉੱਤੇ ਹੱਥ ਰੱਖ ਕੇ ਪੁੱਛਿਆ:

"ਦੂਰੋਂ ਆਏ ਹੋ... ਪ੍ਰਦੇਸੀ ਹੋ? ਇਸ ਸ਼ਹਿਰ ਦੇ ਜਲਾਲ ਬਾਰੇ ਜਾਣਦੇ ਹੋ?"

ਆਪੇ ਪੁੱਛ ਕੇ ਉਹ ਆਪ ਹੀ ਮਰਦਾਨੇ ਦੇ ਨਾਲ ਤੁਰਦਾ-ਤੁਰਦਾ ਜਾਣਕਾਰੀ ਦੇਣ ਲੱਗਿਆ।

"ਇਹ ਮੁਲਤਾਨੀ ਫ਼ਕੀਰਾਂ ਦਾ ਸ਼ਹਿਰ ਏ। ਸ਼ੇਖ ਬਹਾਓਦ-ਦੀਨ ਜਕਰੀਆ ਬਹੁਤ ਸਾਲ ਪਹਿਲਾਂ ਇੱਥੇ ਆਏ ਸਨ। ਅੱਗੇ ਉਨ੍ਹਾਂ ਦੀ ਮਜ਼ਾਰ ਹੈ। ਬਹਾਉਦ-ਦੀਨ ਬਾਬਾ ਸ਼ਕਰਗੰਜ ਦੇ ਬਹੁਤ ਗੂੜ੍ਹੇ ਮਿੱਤਰ ਸਨ। ਇਨ੍ਹਾਂ ਦੇ ਖਾਨਦਾਨੀ ਮੇਲ ਹੁਣ ਤੱਕ ਚੱਲੇ ਆ ਰਹੇ ਨੇ। ਅੱਜ-ਕੱਲ੍ਹ ਬਹਾਓਦੀਨ ਜਕਰੀਆ ਦੇ ਮਜ਼ਾਰ 'ਤੇ ਉਨ੍ਹਾਂ ਦੀ ਔਲਾਦ ਵਿੱਚੋਂ ਬਹਾਓਦ-ਦੀਨ ਬਿਰਾਜ਼ਮਾਨ ਨੇ।" ਉਹ ਆਪਣੀ ਗੱਲ ਮੁਕਾ ਅਗਲੇ ਪ੍ਰਦੇਸੀ ਨੂੰ ਦੱਸਣ ਲੱਗਾ। ਇਸ ਦੌਰਾਨ ਬਾਬਾ ਥੋੜ੍ਹਾ ਅੱਗੇ ਲੰਘ ਗਿਆ ਸੀ। ਲੰਬੇ ਕਦਮੀਂ ਥੋੜ੍ਹੀ ਦੂਰੀ 'ਤੇ ਮਰਦਾਨਾ ਬਾਬੇ ਨਾਲ ਜਾ ਮਿਲਿਆ।

ਜਦੋਂ ਉਹ ਸ਼ੇਖ ਬਹਾ-ਉਦਦੀਨ ਜਕਰੀਆ ਦੀ ਦਰਗਾਹ 'ਤੇ ਪਹੁੰਚੇ; ਉਸ ਸਮੇਂ ਸ਼ੇਖ ਸਾਹਿਬ ਨਮਾਜ਼ ਪੜ੍ਹਣ ਚੱਲੇ ਸਨ। ਉਨ੍ਹਾਂ ਖ਼ਾਦਮਾਂ ਹੱਥ ਸੁਨੇਹਾ ਘੱਲਿਆ ਕਿ ਮੈਂ ਨਮਾਜ਼ ਅਦਾ ਕਰਕੇ ਆਵਾਂਗਾ; ਮੈਨੂੰ ਥੋੜ੍ਹੀ ਦੇਰ ਉਡੀਕਣਾ...। ਥੋੜ੍ਹੀ ਦੇਰ ਪਿੱਛੋਂ ਮਖਦੂਮ ਸਾਹਿਬ ਨਮਾਜ਼ ਪੜ੍ਹ ਕੇ ਵਾਪਸ ਆਏ। ਉਹ ਸਿੱਧੇ ਬਾਬੇ ਕੋਲ ਪਹੁੰਚੇ।

"ਮੈਨੂੰ ਪਤਾ ਏ ਤੁਸੀਂ ਹਿੰਦੂ ਤੇ ਮੁਸਲਮਾਨਾਂ ਨੂੰ ਇੱਕੋ ਨਜ਼ਰ ਨਾਲ ਵੇਖਦੇ ਹੋ। ਇਹ ਇੱਕ ਦਾ ਭੇਤ ਦੋਵਾਂ ਵਿੱਚੋਂ ਕਿਵੇਂ ਨਿਕਲੇਗਾ?"

"ਮੋਕਸ਼ ਤਾਂ ਅਵਸਥਾ ਦਾ ਨਾਂ ਹੈ। ਇਹ ਪ੍ਰਥਾ ਤੇ ਸਥਾਨਾਂ ਵਿੱਚ ਨਹੀਂ ਉਤਰਦਾ।"

"ਤੁਸੀਂ ਤਾਂ ਵੇਦਾਂ ਦੇ ਬਚਨਾਂ ਨੂੰ ਵੀ ਜਾਣਦੇ ਹੋ; ਕੁਰਾਨ ਦੀਆਂ ਆਇਤਾਂ ਵਿੱਚ ਵੀ ਮਗਨ ਰਹਿੰਦੇ ਹੋ। ਆਪਣੇ ਮੁਰੀਦਾਂ ਨੂੰ ਕਿਸਦਾ ਪੱਲਾ ਫੜਾਉਂਦੇ ਹੋ? ਆਪ ਤੁਸੀਂ ਦੋਵੇਂ ਨਹੀਂ ਜਾਪਦੇ। ਤੁਹਾਡਾ ਮੁਰੀਦ ਮੋਮਨੀ ਰੰਗ ਵਿੱਚ ਦਿਸਦਾ ਹੈ। ਇੱਕੋ ਵੇਲੇ ਐਨੀਆਂ ਉਲਝਣਾਂ ਪੀਰਾਂ ਤੋਂ ਨਹੀਂ ਸੁਲਝਦੀਆਂ ਮੁਰੀਦ ਕਿਵੇਂ ਸੁਲਝਾਉਣਗੇ?" ਬਹਾਉਦ-ਦੀਨ ਨੇ ਵੇਖਿਆ ਗੁਰੂ ਨੂੰ ਕੀਤੇ ਸੁਆਲ; ਗੁਰੂ ਤੇ ਚੇਲਾ ਗਾ ਕੇ ਕੁੱਝ ਇਸ ਤਰ੍ਹਾਂ ਸੁਣਾ ਰਹੇ ਸਨ।

..........................................................

ਰਮਜਾਨ ਦਾ ਮਹੀਨਾ ਲੰਘ ਗਿਆ ਸੀ। ਰਸਤਿਆਂ ਵਿੱਚ ਲੋਕਾਂ ਨੇ ਰੰਗ-ਬਰੰਗੀਆਂ ਸੇਵੀਆਂ ਭੇਟ ਕੀਤੀਆਂ। ਮਰਦਾਨੇ ਨੇ ਸਾਰਾ ਮਹੀਨਾ ਚੋਗਿਆਂ ਦੀ ਤਹਿ ਵਿੱਚੋਂ ਨਿਕਲੇ ਮੁਸੱਲੇ 'ਤੇ ਨਮਾਜ਼ਾਂ ਪੜ੍ਹੀਆਂ। ਭੈਣ ਨਾਨਕੀ ਨੇ ਉਹਨੂੰ ਇਸ ਤਰ੍ਹਾਂ ਤਹਿ ਲਾ ਕੇ ਰੱਖਿਆ ਸੀ ਕਿ ਪੂਰਾ ਚੋਗਾ ਖੋਲ੍ਹੇ ਬਿਨਾਂ ਉਹ ਦਿਸ ਨਹੀਂ ਸੀ ਸਕਦਾ। ਸਾਰੇ ਰਮਜ਼ਾਨ ਦੇ ਮਹੀਨੇ ਵਿੱਚ ਨਮਾਜ਼ ਤੋਂ ਪਹਿਲਾਂ ਮਰਦਾਨੇ ਨੂੰ ਬੀਬੀ ਨਾਨਕੀ ਦਾ ਹੱਸਦਾ ਚਿਹਰਾ ਦਿਸਦਾ ਰਿਹਾ।

ਕੁੱਝ ਦਿਨ ਮੁਲਤਾਨ ਰਹਿ ਕੇ ਉਹ 'ਉੱਚ' ਵੱਲ ਟੁਰ ਪਏ। ਉੱਚ ਵੀ ਇੱਕ ਬਹੁਤ ਪੁਰਾਣਾ ਨਗਰ ਸੀ। ਇਸ ਤੋਂ ਪਹਿਲਾਂ ਇਸਦਾ ਨਾਂ 'ਦਿਓਗੜ੍ਹ' ਸੀ। ਇਹ ਵੀ ਇਸਲਾਮ ਦਾ ਵੱਡਾ ਕੇਂਦਰ ਸੀ। ਕਦੇ ਸੂਫ਼ੀ ਫ਼ਕੀਰ ਜਲਾਲਓਦੀਨ ਬੁਖ਼ਾਰੀ ਨੇ ਇੱਥੇ ਡੇਰਾ ਲਾਇਆ ਸੀ। ਇਸ ਵੇਲੇ ਦਰਗਾਹ ਦਾ ਮਖ਼ਦੂਮ ਸ਼ੇਖ ਹਾਜੀ ਅਬਦੁਲ ਬੁਖ਼ਾਰੀ ਸੀ। ਮਖ਼ਦੂਮ ਪਹਿਲਾਂ ਹੀ ਹੱਜ ਦੀਆਂ ਤਿਆਰੀਆਂ ਕਰ ਬੈਠਾ ਸੀ। ਕੁੱਝ ਦਿਨਾਂ ਪਿਛੋਂ ਮੁਲਤਾਨ ਦੇ ਮਖ਼ਦੂਮ ਬਹਾਉਦ-ਦੀਨ ਵੀ ਉੱਥੇ ਪੁੱਜ ਗਏ ਸਨ। ਇੱਕ ਦਿਨ ਉਹ ਵੱਡਾ ਜਥਾ ਲੈ ਕੇ ਮੱਕੇ ਵੱਲ ਚੱਲ ਪਏ। ਮਰਦਾਨੇ ਲਈ ਅੱਜ ਕੁੱਝ ਅਨੋਖਾ ਸੀ। ਮਖ਼ਦੂਮਾਂ, ਪੀਰਾਂ, ਹਾਜੀਆਂ, ਖ਼ਾਦਮਾਂ, ਸਾਂਈਆਂ, ਦਰਵੇਸ਼ਾਂ, ਗੁਰੂਆਂ ਵਿਚਕਾਰ ਤੁਰਨ ਦਾ ਸਰੂਰ ਚੜ੍ਹ ਰਿਹਾ ਸੀ। ਕਦੇ ਇਸ ਸਰੂਰ ਨਾਲ ਜਦੋਂ ਚੁਫ਼ੇਰਾ ਘੁੰਮਦਾ ਤਾਂ ਉਹ ਜਥੇ ਵਿਚੋਂ ਬਾਬੇ ਨੂੰ ਲੱਭਦਾ। ਉਹਦਾ ਪੜ੍ਹਾਵਾਂ ਵਰਗਾ ਚਿਹਰਾ, ਤੋਰਾਂ ਵਰਗੇ ਨੈਣ ਨਕਸ਼, ਉਹਦੀਆਂ ਵੇਖਣੀਆਂ ਦੇ ਰਿਦਮਾਂ ਵਿੱਚ ਉਤਰ ਜਾਂਦੇ। ਬਰਕਤਾਂ ਦੇ ਇਸ ਮੇਲ ਵਿੱਚ ਝੂਮਦੇ ਮਰਦਾਨੇ ਨੂੰ ਇੱਕ ਛਿਣ ਲਈ ਅੰਮੀ ਯਾਦ ਆਈ। "ਅੱਜ ਅੰਮੀ ਜੇ ਤੂੰ ਮੈਨੂੰ ਜਾਂਦਿਆਂ ਵੇਖ ਲੈਂਦੀ...?" ਪਾਕਪਟਨ ਤੋਂ ਬਾਅਦ ਅੱਜ ਅੰਮੀ ਦੀ ਯਾਦ ਆਈ ਸੀ। ਅੱਜ ਅੰਮੀ ਦੀ ਯਾਦ ਪ੍ਰਵਾਨਗੀ ਦੇ ਘੇਰੇ ਵਿੱਚ ਸੀ। ਇਸ ਪਾਸਾਰ ਵਿੱਚ ਖ਼ਿਆਲਾਂ ਦੀਆਂ ਵਿੱਥਾਂ, ਇਨ੍ਹਾਂ ਰਾਹਾਂ ਦੀ ਪਾਕੀਜ਼ਗੀ ਵਿੱਚ ਪੈੜਾਂ ਦਾ ਵੇਗ ਬਣਨ ਲੱਗੀਆਂ ਸਨ। ਚੁੱਪਚਾਪ ਤੁਰਦੇ ਜਥੇ ਨੇ ਅਚਾਨਕ ਇਹ ਆਵਾਜ਼ ਸੁਣੀ। ਮਰਦਾਨੇ ਨੇ ਇੱਕ ਫਾਰਸੀ ਦਾ 'ਹਮਦ' ਗਾਇਆ। ਖ਼ਾਦਮਾਂ ਨੂੰ ਸ਼ੱਕ ਸੀ ਕਿ ਮਖ਼ਦੂਮ ਉਹਨੂੰ ਗਾਉਣ ਤੋਂ ਰੋਕਣਗੇ। ਪਰ ਇੱਕ ਗਾਉਂਦੀ ਆਵਾਜ਼ ਮੱਕੇ ਦੇ ਰਾਹਾਂ ਨੂੰ ਗੀਤ ਸੁਣਾਉਂਦੀ ਤੁਰਦੀ ਰਹੀ।

'ਉੱਚ' ਤੋਂ ਉਹ ਇੱਕੋ ਬੇੜੀ ਵਿੱਚ ਬੈਠੇ। ਜਿਸ ਵਿੱਚ 'ਉੱਚ' ਦੇ ਮਖ਼ਦੂਮ ਤੇ ਮੁਲਤਾਨ ਦੇ ਮਖ਼ਦੂਮ ਵੀ ਸਨ। ਦਰਵੇਸ਼ਾਂ ਦੀ ਇਸ ਬੇੜੀ ਵਿੱਚ ਬਾਬੇ ਤੇ ਮਰਦਾਨੇ ਨੇ ਕਈ ਵਾਰ ਗਾਇਆ। ਇਹ ਬੇੜੀ 'ਪੰਜਨਾਦ' ਵਿੱਚੋਂ ਦੀ ਲੰਘਦੀ ਹੋਈ ਸਿੰਧ ਦਰਿਆ ਰਾਹੀਂ 'ਸੱਖਰ' ਪਹੁੰਚ ਗਈ। ਇੱਥੇ ਮੁਲਤਾਨ ਵਾਲੇ ਪਾਸੇ ਦੇ ਹਾਜੀ ਸੱਖਰ ਤੋਂ ਸ਼ਿਕਾਰਪੁਰ, ਤੇ ਸ਼ਿਕਾਰਪੁਰ ਤੋਂ ਬਲੋਚਿਸਤਾਨ ਵਿੱਚੋਂ ਦੱਰ੍ਹਾ ਬੋਲਾਨ ਲੰਘਕੇ ਮੱਕੇ ਜਾਣ ਲਈ ਇਕੱਠੇ ਹੋਏ ਸਨ। ਮਖ਼ਦੂਮ ਬਹਾਉਦ-ਦੀਨ ਤੇ ਮਖ਼ਦੂਮ ਅਬਦਲ ਵਾਹਬ ਆਪਣੇ ਮੁਰੀਦਾਂ ਨਾਲ ਦੂਜੀਆਂ ਬੇੜੀਆਂ ਉੱਤੇ ਸਨ। ਉਹ ਸੱਖਰ ਤੋਂ ਉਤਰ ਕੇ ਸ਼ਿਕਾਰਪੁਰ ਵਾਲੇ ਰਾਹ ਮੱਕੇ ਜਾਣਾ ਚਾਹੁੰਦੇ ਸਨ। ਉਹ ਦੋਵੇਂ ਬੇੜੀ ਤੋਂ ਉਤਰ ਸ਼ਿਕਾਰਪੁਰ ਵੱਲ ਪੈਦਲ ਚਲੇ ਗਏ। ਬਾਬਾ ਤੇ ਮਰਦਾਨਾ ਦੋਵੇਂ ਸਿੰਧ ਦਰਿਆ ਵਿੱਚ ਬੇੜੀ 'ਤੇ ਬੈਠ ਕੇ (ਲਖਪਤ ਨਦੀ) ਰਾਹੀਂ ਬਸਤਾ ਬੰਦਰ (ਲੱਖਪੱਤ) ਪਹੁੰਚੇ। ਇੱਥੋਂ ਸਭ ਪਾਸਿਓਂ ਬੇੜੀਆਂ 'ਤੇ ਵਪਾਰ ਹੁੰਦਾ ਸੀ। ਚੁਫ਼ੇਰੇ ਖ਼ੂਬ ਰੌਣਕਾਂ ਸਨ। ਇਸ ਇਲਾਕੇ ਵਿੱਚ ਆਸਾ ਪੂਰਨੀ (ਕਾਲੀ ਦੇਵੀ) ਦਾ ਪ੍ਰਸਿੱਧ ਮੰਦਰ ਵੀ ਸੀ। ਕੁੱਝ ਪੰਡਿਤ, ਪਾਂਡੇ ਤੇ ਯਾਤਰੂ ਉੱਧਰ ਵੱਲ ਵੀ ਜਾ ਰਹੇ ਸਨ। ਪਰ ਇਹ ਦੋਵੇਂ ਕੁਰਿਆਨੀ ਤੇ ਕੁਰਿਆਨੀ ਤੋਂ ਨਰਾਇਣਾ ਸੁਆਮੀ ਦੇ ਮੰਦਰ ਜੋ ਕਿ ਸਮੁੰਦਰ ਦੇ ਕੰਢੇ ਸਨ; ਹੁੰਦੇ ਹੋਏ ਬੇੜੀ ਰਾਹੀਂ ਸੋਨਮਿਆਨੀ ਬੰਦਰਗਾਹ ਪੁੱਜ ਗਏ। ਮਿਆਨੀ ਤੋਂ ਹਿੰਗਲਾਜ ਦਰਿਆ ਦੇ ਕੰਢੇ ਇੱਕ ਪੁਰਾਣਾ ਪੂਜਾ ਅਸਥਾਨ ਸੀ। ਜਿਸ ਨੂੰ ਮੁਸਲਮਾਨ 'ਨਾਨੀ ਦੇਵੀ' ਤੇ ਹਿੰਦੂ 'ਕਾਲੀ ਮਾਤਾ' ਪਾਰਬਤੀ ਦਾ ਮੰਦਰ ਕਹਿੰਦੇ ਸਨ।

ਨਿੱਖਰਿਆ ਹੋਇਆ ਦਿਨ ਸੀ; ਜਦੋਂ ਮੰਦਰ ਦੇ ਸਾਧੂਆਂ ਨੇ ਹਾਜੀਆਂ ਦੇ ਪਹਿਰਾਵੇ ਵਿੱਚ ਦੋ ਫ਼ਕੀਰਾਂ ਨੂੰ ਆਪਣੇ ਵੱਲ ਆਉਂਦੇ ਵੇਖਿਆ। ਅਜਿਹੇ ਪਹਿਰਾਵੇ ਵਿੱਚ ਤਾਂ ਪਹਿਲਾਂ ਵੀ ਲੋਕ ਲੰਘਦੇ ਹੀ ਸਨ; ਪਰ ਜਿਸ ਅਦਾ ਨਾਲ਼ ਉਹ ਮੰਦਰ ਵੱਲ ਵੱਧ ਰਹੇ ਸਨ; ਉਹ ਬੜੀ ਅਨੋਖੀ ਸੀ। ਉਹ ਕਦੇ ਵੈਰਾਗੀ, ਕਦੇ ਵੈਸ਼ਨਵ, ਕਦੇ ਉਦਾਸੀ, ਕਦੇ ਹਿੰਦੂ ਬ੍ਰਾਹਮਣ ਅਤੇ ਕਦੇ ਹਾਜੀ ਨਜ਼ਰ ਆਉਂਦੇ। ਉੱਪਰ ਪਹੁੰਚਦੇ ਸਾਰ ਬਹੁਤ ਸਾਰੇ ਲੋਕ ਉਨ੍ਹਾਂ ਦੇ ਆਲ਼ੇ-ਦੁਆਲ਼ੇ ਇਕੱਠੇ ਹੋ ਗਏ ਸਨ। ਇਨ੍ਹਾਂ ਅਨੋਖੇ ਫ਼ਕੀਰਾਂ ਨੂੰ ਉਹ ਸੁਆਲ ਤੇ ਸੁਆਲ ਕਰੀ ਜਾ ਰਹੇ ਸਨ।

## ਕਾਂਡ : ਸੈਂਤੀਵਾਂ

ਹਿੰਗਲਾਜ ਦੇ ਮੰਦਰ ਤੋਂ ਉਹ ਸੋਨਮਿਆਨੀ ਬੰਦਰਗਾਹ 'ਤੇ ਆਏ। ਇੱਥੋਂ ਸਮੁੰਦਰ ਦੇ ਰਸਤੇ ਫਾਰਸ ਖਾੜੀ ਦੇ ਸਿਰੇ ਪ੍ਰਸਿੱਧ ਬੰਦਰਗਾਹ ਕਲਹੱਟ ਪਹੁੰਚੇ। ਅਦਨ ਤੇ ਫੇਰ ਅਦਨ ਤੋਂ ਨਵੀਨ ਜੱਦਾ ਬੰਦਰਗਾਹ ਤੋਂ ਬਾਰਾਂ ਮੀਲ ਦੂਰ ਪ੍ਰਸਿੱਧ ਹਾਜੀਆਂ ਦੀ ਬੰਦਰਗਾਹ 'ਅਲਅਸਵਦ' ਪਹੁੰਚ ਗਏ। ਮਰਦਾਨੇ ਨੇ ਅਲਅਸਵਦ ਦੀ ਬੰਦਰਗਾਹ 'ਤੇ ਖੜ੍ਹ ਕੇ ਅਸਮਾਨ ਦੀ ਨੀਲੀ ਝਲਕ ਨੂੰ ਸਮੁੰਦਰ ਦੀ ਸਤ੍ਹਾ ਉੱਪਰ ਵੇਖਿਆ। ਇੱਕ ਪੰਛੀ ਦੇ ਪੰਖਾਂ ਨੇ ਸ਼ਾਂਤ ਪਾਣੀ ਉੱਪਰ ਹਵਾ ਦੀ ਝਲਾਰ ਮਾਰੀ।

"ਮੋਮਨਾਂ ਦੀ ਧਰਤੀ ਆ ਗਈ ਹੈ।" (ਦਾਰ ਉਲ ਇਸਲਾਮ) ਬੋਲਦੇ ਯਾਤਰੂ ਆਪਣੇ ਬਸਤਰ ਤੇ ਕੌਸਾਂ ਪਾ ਰਹੇ ਸਨ। ਉਹਨੇ ਬਾਬੇ ਨੂੰ ਅਰਬ ਤਬੀਅਤ ਵਿੱਚ ਉਤਰਦਾ ਵੇਖਿਆ। ਦੋ ਬਰਕਤਾਂ ਦਾ ਮੇਲ ਬੜਾ ਅਨੋਖਾ ਹੋਵੇਗਾ। ਉਹਨੂੰ ਪਤਾ ਹੀ ਨਹੀਂ ਲੱਗਾ ਕਦੋਂ ਉਹਦੇ ਮੂੰਹੋਂ ਨਿਕਲ ਗਿਆ:

"ਬਾਬਾ ਤੂੰ ਜਾਣ ਲੱਗਿਆ ਏਨਾਂ ਸੋਹਣਾ ਲੱਗਦਾ ਏਂ; ਹੱਜ ਕਰਕੇ ਕਿੰਨਾਂ ਸੋਹਣਾ ਲੱਗੇਂਗਾ?"

ਹੱਸਦੇ ਬਾਬੇ ਨੇ ਉਹਦਾ ਬੜਾ ਸੋਹਣਾ ਨਾਂ ਲਿਆ: "ਮਰਦਾਨਿਆ...?"

"ਪੁੱਛ ਲਿਆ ਬਾਬਾ।" ਏਨਾਂ ਕਹਿ ਮਰਦਾਨਾ ਵੀ ਉੱਚੀ-ਉੱਚੀ ਹੱਸ ਪਿਆ। ਹੱਸਦੇ ਹੋਏ ਉਹਦੀ ਨਜ਼ਰ ਰਬਾਬ 'ਤੇ ਬੰਨ੍ਹੀ ਹਰੀ, ਲੀਰ ਉੱਤੇ ਪਈ। 'ਬਾਬੇ ਨੇ ਰਬਾਬ ਨੂੰ ਵੀ ਹਾਜੀ ਬਣਾ ਕੇ ਤੋਰਿਆ ਏ।' ਹੱਸਦੇ-ਹੱਸਦੇ ਅੱਖਾਂ ਛਲਕ ਪਈਆਂ। ਹੁਣ ਮੱਕੇ ਤੇ ਉਹਦੇ ਵਿਚਲੀਆਂ ਵਿੱਥਾਂ ਨੂੰ ਸੰਭਾਲਦੇ ਬਾਬੇ ਦੇ ਕਦਮਾਂ ਨੂੰ ਵੇਖਣ ਦਾ ਵੇਲਾ ਸੀ।

ਮਰਦਾਨੇ ਦਾ ਜੀਅ ਤਾਂ ਕਰਦਾ ਸੀ ਕਿ ਸਭ ਤੋਂ ਵੱਧ ਪੁੱਛਿਆ ਗਿਆ ਸੁਆਲ ਇੱਥੇ ਨਾ ਬਾਬੇ ਨੂੰ ਪੁੱਛਿਆ ਜਾਵੇ। ਪਰ ਹਜ਼ਾਰਾਂ ਵਾਰ ਇਹ ਪੁੱਛਿਆ ਗਿਆ ਸੁਆਲ ਹਜ਼ਾਰਾਂ ਮੀਲ ਦੂਰ ਵੀ ਉਸੇ ਤਰ੍ਹਾਂ ਹੀ ਦੁਹਰਾਇਆ ਗਿਆ:

"ਤੂੰ ਮਸਲਮਾਨ ਏਂ ਜਾਂ ਹਿੰਦੂ ਏਂ?" ਹੁਣ ਤਾਂ ਬਾਬੇ ਨੇ ਆਪਣੇ ਮੋਢੇ ਉੱਤੇ ਰਬਾਬ ਵੀ ਟੰਗ ਲਈ ਸੀ। ਇਹ ਸੁਆਲ ਹੋਰ ਵੀ ਤਲਖ਼ੀ ਨਾਲ ਪੁੱਛਿਆ ਜਾਵੇਗਾ। ਸਾਹਮਣੇ ਮੱਕੇ ਦੇ ਮਿਹਰਾਬ ਦਿਸਣ ਲੱਗ ਪਏ ਸਨ। ਤੁਰਦੇ-ਤੁਰਦੇ ਮਰਦਾਨੇ ਨੇ ਝੋਲੀ ਵਿੱਚ ਲਪੇਟੀ ਕੁਰਾਨ ਦੀਆਂ ਚਾਰੇ ਕੰਨੀਆਂ ਖੋਲ੍ਹ ਦਿੱਤੀਆਂ। ਸ਼ਾਮ ਪੈ ਰਹੀ ਸੀ। ਤਪਦੇ ਰੇਤੇ ਦੀ ਤਪਸ ਹੌਲੀ-ਹੌਲੀ ਠੰਢੀ ਹੋ ਰਹੀ ਸੀ। ਪਹਿਲੀ ਰਾਤ ਹੀ ਚੁਫ਼ੇਰੇ ਚਰਚਾ ਹੋਣ ਲੱਗ ਪਈ ਸੀ ਕਿ 'ਇੱਕ ਹਿੰਦੀ ਫ਼ਕੀਰ ਆਇਆ ਹੈ।' ਦੂਜੇ ਦਿਨ ਮੱਕੇ ਸ਼ਰੀਫ਼ ਟਹਿਲਦਾ ਜੀਵਨ ਸ਼ਾਹ ਵੀ ਪਹੁੰਚਿਆ। ਉਹ ਫਜਰ ਦੀ ਨਮਾਜ਼ ਤੋਂ ਸਫਾਈ ਦੀ ਸੇਵਾ ਕਰਦਾ ਸੀ। ਲੰਬੇ ਸਮੇਂ ਤੱਕ ਉਹ ਇਸ ਗੱਲ 'ਤੇ ਹੀ ਬਹਿਸਦਾ ਰਿਹਾ ਕਿ "ਤੁਹਾਨੂੰ ਹੱਜ ਕਰਨ ਦਾ ਹੱਕ ਹਾਸਿਲ ਨਹੀਂ ਹੈ।" ਮਰਦਾਨਾ ਚੁੱਪਚਾਪ

ਸੁਣਦਾ ਰਿਹਾ। ਇੱਕ ਦਿਨ ਰਸਤੇ ਵਿੱਚ ਵਿਛੜੇ 'ਮਖਦੂਮ' ਵੀ ਆ ਪਹੁੰਚੇ। ਉਨ੍ਹਾਂ ਦੋਵਾਂ ਨੂੰ ਪਹਿਲਾਂ ਪਹੁੰਚੇ ਵੇਖ ਹੈਰਾਨ ਹੁੰਦੇ ਰਹੇ। ਉਸ ਰਾਤ ਲੰਬੀ ਵਿਚਾਰ ਗੋਸ਼ਟੀ ਚੱਲਦੀ ਰਹੀ। ਦੂਜੇ ਦਿਨ ਪੋਟਲੀ ਖੋਲ੍ਹਦੇ ਮਰਦਾਨੇ ਨੂੰ ਵੇਖ ਕੇ ਮਖਦੂਮ ਨੇ ਪੁੱਛਿਆ:

"ਇਹ ਕੁਰਾਨ ਸ਼ਰੀਫ ਨਾਲ ਕੀ ਪਿਆ ਹੈ?"

"ਇਹ ਪ੍ਰਾਣਾਂ ਦੇ ਗੀਤ ਨੇ ਮਖ਼ਦੂਮ ਜੀ...।"

"ਸੰਗੀਤ ਦੀ ਇਸਲਾਮ ਵਿੱਚ ਤਾਂ ਕੋਈ ਜਗ੍ਹਾ ਨਹੀਂ ਹੈ।"

"ਮੈਨੂੰ ਤਾਂ ਇਹਦੇ ਵਿੱਚੋਂ ਹੀ ਝਲਕਾਂ ਦਿਸਦੀਆਂ ਨੇ।" ਉਸ ਰਾਤ ਬਾਬੇ ਨੂੰ ਸਭ ਨੇ ਮਿਲਕੇ ਬਹੁਤ ਹੀ ਤਿੱਖੇ ਸੁਆਲ ਕੀਤੇ।

"ਤੁਸੀਂ ਐਨੇ ਭਰਮਣ ਕਰ ਚੁੱਕੇ ਹੋ। ਕੀ ਛੱਡਿਆ? ਜੋ ਹੁਣ ਨਹੀਂ ਕਰ ਰਹੇ ਹੋ।"

"ਸਾਧਨਾ ਸੱਚ ਨੂੰ ਪਾਉਣ ਲਈ ਹੈ; ਅਸੱਚ ਨੂੰ ਛੱਡਣ ਲਈ ਨਹੀਂ ਹੈ।" ਮਰਦਾਨਾ ਆਪਣੇ ਸੁਆਸਾਂ ਨੂੰ ਇੱਕ ਦੂਜੇ ਵਿੱਚ ਪਰੋਏ ਅਹਿਸਾਸਾਂ ਨਾਲ ਬਾਬੇ ਦੇ ਉੱਤਰ ਸੁਣਦਾ ਰਿਹਾ।

"ਕੀ ਗਿਆਨ ਦੀ ਵੀ ਕੋਈ ਹੱਦ ਹੈ?"

"ਤੇਰੀ ਹੱਦ ਹੀ ਅਗਿਆਨ ਦੀ ਹੱਦ ਹੈ।"

"ਕੀ ਮੱਕੇ ਤੋਂ ਬਾਅਦ ਭਰਮਣ ਬੰਦ ਹੋ ਜਾਵੇਗਾ?"

"ਸਾਡਾ ਭਰਮਣ ਪਰਮ ਗਿਆਨ ਦਾ ਹੈ। ਪਰਮ ਗਿਆਨ ਦਾ ਕੋਈ ਅੰਤ ਨਹੀਂ ਹੁੰਦਾ ਸਿਰਫ਼ ਸ਼ੁਰੂ ਹੁੰਦਾ ਹੈ।"

"ਫਿਰ ਇਹ ਮੱਕੇ ਦੇ ਹੱਜ ਦਾ ਕੀ ਮਤਲਬ ਹੋਇਆ?"

"ਜਿੱਥੇ ਉਹ ਹੈ ਉੱਥੇ ਹੀ ਹੱਜ ਹੈ। ਸਾਡਾ ਹੱਜ ਨਿਰੰਤਰ ਜਾਰੀ ਰਹੂਗਾ।"

"ਐਨੀਆਂ ਪ੍ਰਵਾਨਗੀਆਂ ਨੂੰ ਕਿਵੇਂ ਸਾਂਭਦੇ ਹੋ?"

"ਹਰ ਕੋਈ ਪ੍ਰਵਾਨਗੀ ਦੇ ਘੇਰੇ ਵਿੱਚ ਹੈ। ਦਰਗਾਹ ਦਾ ਨਜ਼ਾਰਾ ਤਾਂ ਉੱਥੇ ਹੀ ਖੜ੍ਹ ਕੇ ਆਉਂਦਾ ਏ।"

"ਪਰ ਤੁਹਾਡਾ ਜਹਾਦ ਤੇ ਕੁਰਾਨ ਮਜੀਦ ਕਦੋਂ ਇੱਕ ਹੋਏ?"

"ਅਸੀਂ "ਹੁਕਮ' ਦੇ ਜਹਾਦ ਵਿੱਚ ਹਾਂ। ਸਾਡੇ ਲਈ ਕਦੇ ਇਹ ਦੋ ਹੋਏ ਹੀ ਨਹੀਂ।"

ਮਰਦਾਨਾ ਹੈਰਾਨ ਸੀ ਕਿ ਜਿਨ੍ਹਾਂ ਸੁਆਲਾਂ ਦੇ ਉੱਤਰ ਬਹੁਤ ਅੱਗੇ ਲੰਘ ਗਏ ਸਨ; ਉਨ੍ਹਾਂ ਨੂੰ ਮੋੜ ਕੇ ਹਰ ਕੋਈ ਉੱਥੇ ਹੀ ਕਿਉਂ ਲੈ ਆਉਂਦਾ ਹੈ? ਉਹ ਕਦੇ ਬਾਬੇ ਵੱਲ ਵੇਖਦਾ ਕਦੇ ਪੁੱਛਣ ਵਾਲਿਆਂ ਵੱਲ। ਕੋਈ ਪਹਿਰਾਵੇ ਬਾਰੇ ਪੁੱਛਦਾ ਹੈ। ਕੋਈ ਸ਼ਕਲ ਸੂਰਤ ਬਾਰੇ ਗੱਲ ਕਰਦਾ ਹੈ। ਕੋਈ ਸਾਜ਼ ਦੀ ਹਾਜ਼ਰੀ ਪੁੱਛਦਾ ਹੈ। ਜਦੋਂ ਸਾਰੇ ਸੁਆਲ ਇੱਕੋ ਵਾਰ ਪੁੱਛਣ ਦੀ ਤਲਖ਼ੀ ਉੱਠਦੀ ਤਾਂ ਪੁੱਛਦੇ ਨੇ:

"ਤੂੰ ਮੁਸਲਮਾਨ ਤਾਂ ਲੱਗਦਾ ਨਹੀਂ?"

ਕੱਲ੍ਹ ਕੁੱਝ ਕਾਜ਼ੀ ਆਏ ਸਨ। ਉਨ੍ਹਾਂ ਬਾਬੇ ਅੱਗੇ ਖੜ੍ਹ ਕੇ ਫ਼ੁਰਮਾਨ ਜਾਰੀ ਕੀਤਾ।

"ਫਜ਼ਰ ਦੀ ਨਮਾਜ਼ ਪੜ੍ਹ ਕੇ ਵਿਖਾ?" ਹੁਕਮ ਮੰਨਦਾ ਬਾਬਾ ਬਹੁਤ ਸੋਹਣਾ ਲੱਗਿਆ ਸੀ। ਜਦੋਂ ਕੁੱਝ ਵੀ ਨਹੀਂ ਕਹਿ ਸਕੇ ਤਾਂ ਜਾਂਦੇ ਹੋਏ ਇਹ ਕਹਿ ਗਏ:

"ਮੱਕੇ ਦੀ ਹੱਦ ਵਿੱਚ ਸਾਜ਼ ਨਹੀਂ ਵੱਜਣਾ ਚਾਹੀਦਾ।" ਦੂਜੀ ਸ਼ਾਮ ਫਿਰ ਬਹਾਉਦ-ਦੀਨ ਮਖਦੂਮ ਤੇ ਅਬਦੁਲ ਵਹਾਬ ਆਪਣੇ ਚੇਲਿਆਂ ਸਮੇਤ ਉਨ੍ਹਾਂ ਸਾਹਮਣੇ ਆ ਬੈਠੇ। ਫਿਰ ਥੋੜ੍ਹੀ ਦੇਰ ਚੁੱਪ ਵਰਤੀ ਰਹੀ।

"ਅਸੀਂ ਫਿਰ ਓਹੀ ਸੁਣਨ ਆਏ ਹਾਂ ਜੋ ਕੁੱਝ ਦਿਨ ਪਹਿਲਾਂ ਤੁਸੀਂ ਸਾਨੂੰ ਸੁਣਾਇਆ ਸੀ।" ਬਾਬੇ ਨੇ ਇੱਕ ਨਜ਼ਰ ਉਨ੍ਹਾਂ ਵੱਲ ਮਾਰੀ।

"ਇਸ ਵਾਰੀ ਅਰਜ਼ ਕਰਦੇ ਹਾਂ...।" ਬਹਾਉਦ-ਦੀਨ ਨੇ ਦੋਵੇਂ ਹੱਥ ਜੋੜੇ।

"ਰਬਾਬ ਵਜਾਓ ਹਾਜੀ ਜੀ।" ਹੱਜ ਤੋਂ ਬਾਅਦ ਇਹ ਬਾਬੇ ਦੀ ਮਰਦਾਨੇ ਨੂੰ ਪਹਿਲੀ ਸੱਦ ਸੀ। ਮਖ਼ਦੂਮਾਂ ਨੇ ਕਦੇ ਆਪਣੇ ਖ਼ਾਦਮਾਂ (ਚੇਲੇ) ਨੂੰ ਅਜਿਹੀ ਗੱਲ 'ਤੇ ਹੰਝੂ ਵਹਾਉਂਦੇ ਨਹੀਂ ਸੀ ਵੇਖਿਆ। ਪਰ ਹੰਝੂ ਵਹਾਉਂਦਾ ਚੇਲਾ ਤਾਂ ਹੁਕਮ ਦੀ ਪਾਲਣਾ ਵੀ ਕਰ ਰਿਹਾ ਸੀ। ਓਹੀ ਜਾਣੀ-ਪਛਾਣੀ ਧੁਨ ਫਿਰ ਗੂੰਜੀ ਤੇ ਬੈਠੇ ਗੁਰੂ ਦੀ ਆਵਾਜ਼ ਬਾਂਗ ਦੇ ਸਭ ਤੋਂ ਸੁਰੀਲੇ ਅੰਦਾਜ਼ ਵਾਂਗ ਸੁਣੀ।

..................................................

ਰਾਗ ਤਿਲੰਗ ਦੀ ਸੁਰੀਲੀ ਧੁਨ ਗਾਉਣ ਤੋਂ ਬਾਅਦ ਕੁੱਝ ਦਰਵੇਸ਼ ਤੇ ਹਾਜ਼ੀ ਬਾਬੇ ਨੂੰ ਇੱਕ ਜਗ੍ਹਾ ਲੈ ਕੇ ਬੈਠ ਗਏ। ਉਹ ਸਭ ਸੁਣਨ ਦੀ ਧੁਨ ਵਿੱਚ ਆਏ ਸਨ। ਕੁੱਝ ਇੱਕ ਸੁਆਲਾਂ ਤੋਂ ਬਾਅਦ ਕਿਸੇ ਦੀ ਆਵਾਜ਼ ਨਹੀਂ ਸੀ ਆਈ। ਬਹੁਤ ਹੀ ਰੁਕ-ਰੁਕ ਕੇ ਵੱਖਵਿਆਂ ਵਿੱਚ ਬਾਬੇ ਦੀ ਆਵਾਜ਼ ਸੁਣਦੀ। ਉਸੀ ਸਮੇਂ ਕੁੱਝ ਮਖ਼ਦੂਮਾਂ ਦੇ ਖ਼ਾਦਮ ਮਰਦਾਨੇ ਕੋਲ਼ ਆ ਬੈਠੇ। ਉਹ ਆਏ ਹੀ ਮਰਦਾਨੇ ਲਈ ਸਨ। ਬਾਬੇ ਕੋਲੋਂ ਹੁਣ ਉਹ ਦਰਵੇਸ਼ ਵੀ ਚਲੇ ਗਏ ਸਨ। ਬਾਬਾ ਉੱਥੇ ਹੀ ਸਮਾਧੀ ਵਿੱਚ ਬੈਠ ਗਿਆ ਸੀ। ਫਿਰ ਚੇਲਿਆਂ ਦਾ ਚੇਲੇ ਨਾਲ਼ ਸੰਵਾਦ ਸ਼ੁਰੂ ਹੋਇਆ।

"ਤੂੰ ਆਪਣੇ ਪੀਰ ਨਾਲ਼ ਐਨੇ ਅਟਕੇ ਹੋਏ ਪੱਥਰਾਂ (ਬੁੱਤਾਂ) ਅੱਗੇ ਸਿਜਦਾ ਕੀਤਾ ਹੈ; ਕਦੇ ਕਾਫ਼ਰ ਹੋਣ ਦੀ ਪੀੜ ਨਹੀਂ ਹੋਈ?"

"ਮੈਂ ਆਪਣੇ ਗੁਰੂ ਨਾਲ ਹਜ਼ਾਰਾਂ ਬੁੱਤਾਂ ਅੱਗਿਓਂ ਦੀ ਲੰਘਿਆ ਹਾਂ। ਮੇਰੇ ਗੁਰੂ ਨੇ ਤਾਂ ਮੈਨੂੰ ਦੇਹਾਂ ਵਿੱਚਲੇ ਬੁੱਤ ਵਿਖਾਏ ਨੇ; ਤੂੰ ਪੱਥਰਾਂ ਵੱਲ ਕਿਉਂ ਵੇਖਿਆ?"

"ਤੂੰ ਮੁਸਲਮਾਨ ਹੋਕੇ ਬੁੱਤਾਂ ਦੀ ਯਾਦ ਵਿੱਚ ਜੀਵਿਆ ਏਂ; ਅਸੀਂ ਇਹਦਾ ਉੱਤਰ ਮੰਗਦੇ ਹਾਂ?"

"ਮੈਨੂੰ ਤਾਂ ਪੁੱਛਣ ਵਾਲ਼ਾ ਬੁੱਤ ਦਿਸ ਰਿਹਾ... ਬੁੱਤਾਂ ਨਾਲ਼ ਕਿਸ ਗੱਲ ਦਾ ਮਾਖਤਾ?"

ਫਿਰ ਅਗਲੇ ਦੋਵਾਂ ਖ਼ਾਦਮਾਂ ਨੇ ਸੁਆਲ ਕੀਤੇ:

"ਕੱਲ੍ਹ ਤੁਸੀਂ ਹੱਜ ਤੋਂ ਬਾਅਦ ਵੀ ਗਾਇਆ। ਹੱਜ ਦਾ ਸਰੂਰ ਉਤਰ ਗਿਆ ਸੀ ਕੀ?"

"ਅਸੀਂ ਤਾਂ ਮੱਕੇ ਤੋਂ ਸੁਣੇ ਹੋਏ ਨਾਦ ਹੀ ਗਾਏ ਸਨ; ਜੋ ਸੁਣਿਆ ਉਹ ਗਾ ਵੀ ਦਿੱਤਾ ਸੀ।"

"ਲੱਗਦਾ ਗੁਰੂ ਨੇ ਤੈਨੂੰ ਪਹਿਲਾਂ ਹੀ ਪੱਕਾ ਕੀਤਾ ਹੋਇਆ ਏ।"

"ਮੇਰਾ ਹੱਜ ਤਾਂ ਉਸੇ ਦਿਨ ਤੋਂ ਸ਼ੁਰੂ ਹੋ ਗਿਆ ਸੀ, ਜਿਸ ਦਿਨ ਗੁਰੂ ਦੇ ਲੜ੍ਹ ਲੱਗ ਗਿਆ ਸਾਂ।"

ਫਿਰ ਤੀਜੇ ਖ਼ਾਦਮਾਂ ਦਾ ਜੋੜਾ ਅੱਗੇ ਆਇਆ:

"ਮੈਂ ਪਹਿਲਾਂ ਪੁੱਛਿਆ ਨਵੇਂ ਸਿਰੇ ਤੋਂ ਪੁੱਛਦਾ ਹਾਂ।"

"ਮੇਰੇ ਕੋਲ ਇੱਕ ਹੀ ਸਿਰਾ ਹੈ ਗੁਰੂ ਦਾ...।"

"ਨਾ ਤੂੰ ਪੱਲਾ ਫੜਾਉਂਦਾ ਏਂ ਤੇ ਨਾ ਹੀ ਤੇਰਾ ਗੁਰੂ। ਮਖ਼ਦੂਮ ਜੀ ਵੀ ਕਹਿੰਦੇ ਸੀ; ਬਥੇਰੇ ਲੋਕਾਂ ਨੂੰ ਸਿਆਣੀਆਂ ਗੱਲਾਂ ਕਰਦੇ ਸੁਣਿਆ; ਏਹ ਨਾਨਕ ਕਦੋਂ ਸਿਆਣਪਾਂ ਪਾਰ ਕਰ ਜਾਂਦਾ ਏ, ਪਤਾ ਹੀ ਨਹੀਂ ਲੱਗਦਾ।"

ਥੋੜ੍ਹੀ ਦੇਰ ਬਾਅਦ ਮਰਦਾਨੇ ਵੇਖਿਆ; ਬਾਬੇ ਅੱਗੇ ਕੁੱਝ ਹੋਰ ਦਰਵੇਸ਼ ਬੈਠੇ ਸਨ। ਉਹ ਸਮਾਧੀ ਖੁੱਲ੍ਹਣ ਦੀ ਉਡੀਕ ਕਰ ਰਹੇ ਸਨ।

ਤੁਰਦੇ ਵਕਤ ਉਹਨੇ ਮੱਕੇ ਉੱਪਰਲੇ ਅਸਮਾਨ ਵੱਲ ਵੇਖਿਆ। ਇਹ ਹਰੀਦੁਆਰ ਤੋਂ ਲੈ ਕੇ ਜਗਨਨਾਥ ਦੇ ਮੰਦਰ ਉੱਪਰੋਂ ਘੁੰਮਦਾ ਗਿਆ; ਗਯਾ ਦੇ ਮੰਦਰਾਂ ਉੱਤੋਂ ਲੰਘਦਾ ਤਲਵੰਡੀ ਦੇ ਸਿਰ ਉੱਪਰ ਵੀ ਇੱਕੋ ਜਿਹਾ ਹੀ ਸੀ। ਇਹ ਤਾਰਾ ਮੰਡਲ ਸਭ ਨੂੰ ਥੱਲਿਓਂ ਇੱਕ ਤਰ੍ਹਾਂ ਹੀ ਗੁਜਰਨ ਦੇਂਦਾ ਹੈ। ਦੂਰ ਪਿੱਛੇ ਮੱਕੇ ਦੇ ਮਿਹਰਾਬ ਧੁੰਦਲੇ ਦਿਸਣ ਲੱਗੇ। ਜ਼ਮੀਨ ਉੱਪਰਲੇ ਆਕਾਰ ਕਿੰਨੀ ਛੇਤੀ ਅੱਖਾਂ ਦੇ ਵੱਸ ਤੋਂ ਬਾਹਰ ਹੋ ਜਾਂਦੇ ਨੇ। ਪਰ ਬਾਬੇ ਨਾਲ਼ ਕੀਤੀ ਮੱਕੇ ਦੀ ਪ੍ਰਕਰਮਾ ਦਾ ਸਰੂਰ ਹਾਲੇ ਵੀ ਉਵੇਂ ਹੀ ਸੀ। ਬਾਬੇ ਦੇ ਪੈਰਾਂ ਵੱਲ ਨਜ਼ਰ ਮਾਰੀ। ਕੱਲ੍ਹ ਉੱਚ ਦੇ ਮਖ਼ਦੂਮ ਨੇ 'ਕੌਂਸਾ' ਮੰਗ ਲਈਆਂ ਸਨ। ਧੌੜੀ ਦੀ ਜੁੱਤੀ ਵਾਰ-ਵਾਰ ਰੇਤੇ ਨਾਲ਼ ਭਰਦੀ ਤੇ ਖ਼ਾਲੀ ਹੋ ਰਹੀ ਸੀ। ਫਿਰ ਇੱਕ ਹੋਰ ਛਿੜਿਆ ਕਾਂਬਾ ਯਾਦ ਆਇਆ। ਇਹ ਹੱਜ ਤੋਂ ਤੀਜੇ ਦਿਨ ਦੀ ਰਾਤ ਸੀ। ਇਹ ਸਭ ਕਾਂਬੇ ਇਕੋ ਜਹੇ ਸਨ। ਇੱਕ ਵਾਰ ਇਹ ਵੇਂਈ ਨਦੀ ਵਿੱਚ ਉਤਰਨ ਤੋਂ ਬਾਅਦ ਆਇਆ ਸੀ। ਇੱਕ ਵਾਰ ਸੱਯਦਪੁਰ ਦੇ ਕਾਜੀ ਸਾਹਮਣੇ ਛਿੜਿਆ ਸੀ। ਅਜਿਹੇ ਵੇਲ਼ੇ ਬਾਬੇ ਦੀ ਨਿਮਰਤਾ ਦੀ ਅਡੋਲਤਾ ਵੇਖੀ ਨਹੀਂ ਜਾਂਦੀ। ਜੀਅ ਕਰਦਾ ਬਾਬੇ ਨੂੰ ਕਹ੍ਵਾਂ:

"ਬਾਬਾ ਇਸ ਤਰ੍ਹਾਂ ਨਾ ਕਰ ... ਹੌਲ੍ਹ ਦੇ ਝਟਕੇ ਧੁੰਨੀ ਤੋਂ ਸਹਾਰ ਨਹੀਂ ਹੁੰਦੇ।" ਇਸ ਵਾਰੀ ਟਾਕਰਾ ਹੋਰ ਵੀ ਖ਼ਤਰਨਾਕ ਸੀ।

"ਤੂੰ ਲੱਤਾਂ ਕਾਅਬੇ ਵੱਲ ਕਰਕੇ ਕਿਉਂ ਪਿਆ ਏਂ?" ਇੱਥੇ ਵੀ ਮਰਦਾਨੇ ਨੂੰ ਪਤਾ ਸੀ ਕਿ ਬਾਬਾ ਹੁਣ ਕੀ ਕਰੇਗਾ? ਅਜਿਹੇ ਸੰਵਾਦ ਏਦਾਂ ਲੱਗਦੇ ਜਿਵੇਂ ਹੁਣੇ ਮੌਤ ਨੂੰ ਸੱਦ ਲੈਣਗੇ। ਪਹਿਲਾਂ ਵਾਂਗ ਬਾਬਾ ਆਪਣੀ ਗੱਲ ਕਹਿ ਕੇ ਅਡੋਲ ਬੈਠਾ ਸੀ। ਹੁਣ ਵੀ ਬਾਬੇ ਦੇ ਉਹ ਬੋਲ ਯਾਦ ਕਰਕੇ ਕੰਬਣੀਆਂ ਛੇੜ ਦੇਂਦੇ ਨੇ:

"ਤੂੰ ਪੈਰ ਉੱਧਰ ਕਰ ਦੇ ਜਿੱਧਰ ਅੱਲਾ ਨਹੀਂ ਹੈ।" ਆਪਣੀ ਲੰਬੀ ਉਮਰ ਵਿੱਚ ਯੋਧੇ ਵੇਖੇ, ਸੂਰਬੀਰ ਵੇਖੇ, ਬਲੀ, ਜਤੀ, ਸਤੀ ਸਭ ਵੇਖੇ ਸਨ। ਸੱਚ ਦੀ ਅਜਿਹੀ ਅਡੋਲਤਾ ਕਿਤੇ ਨਜ਼ਰ ਨਹੀਂ ਸੀ ਪਈ। ਪਰ ਅਜਿਹੇ ਪਲਾਂ ਵਿੱਚ ਭੈਅ ਦਾ ਭਰਮ ਟੁੱਟਦਾ ਸੀ। ਉਹ ਮੱਕੇ ਤੋਂ ਉੱਤਰ ਵੱਲ ਚੱਲਦੇ ਮਦੀਨੇ ਪਹੁੰਚ ਚੁੱਕੇ ਸਨ। ਮਦੀਨਾ ਨਾਂ ਕੁਰਾਨ ਤੋਂ ਆਇਆ ਸੀ। ਇਸਦਾ ਪਹਿਲਾ ਨਾਂ 'ਯਸਰਬ' ਸੀ। ਮੱਕਾ ਹਜਰਤ ਮੁਹੰਮਦ ਤੋਂ ਪਹਿਲਾਂ ਵੀ ਧਾਰਮਿਕ ਅਸਥਾਨ ਸੀ; ਪਰ ਮਦੀਨਾ ਹਜਰਤ ਮੁਹੰਮਦ ਦੀ ਵਫ਼ਾਤ ਪਿੱਛੋਂ ਧਾਰਮਿਕ ਸਥਾਨ ਬਣਿਆ ਸੀ। ਉਨ੍ਹਾਂ ਮਦੀਨੇ ਤੋਂ ਬਾਹਰ ਡੇਰਾ ਲਾਇਆ। ਪਹਿਲਾਂ ਮਰਦਾਨਾ ਜਿਆਰਤ ਕਰਨ ਭੇਜਿਆ। ਫਿਰ ਮਰਦਾਨਾ ਦੂਜੀ ਵਾਰ ਬਾਬੇ ਨੂੰ ਨਾਲ਼ ਲੈ ਗਿਆ। ਮਰਦਾਨੇ ਨੇ ਵੇਖਿਆ ਬਾਬਾ ਕੁੱਝ ਦੇਰ ਮੁਹੰਮਦ ਸਾਹਿਬ ਦੀ ਮਜ਼ਾਰ ਕੋਲ ਖੜ੍ਹਾ ਰਿਹਾ। ਵਾਪਸੀ ਤੇ ਉਹਦਾ ਜੀਅ ਕੀਤਾ

ਕਿ ਬਾਬੇ ਨੂੰ ਪੁੱਛਾਂ:

"ਬਾਬਾ ਦੋ ਬਰਕਤਾਂ ਦਾ ਨਾਦ ਥੋੜ੍ਹਾ ਮੈਨੂੰ ਵੀ ਸੁਣਾਦੇ ਨਾ...।" ਸ਼ਾਮ ਤੱਕ ਮਰਦਾਨਾ ਉਡੀਕ ਕਰਦਾ ਰਿਹਾ ਕਿ ਅੱਜ ਦਾ ਸੰਗੀਤ ਉਸ ਨਾਦ ਤੋਂ ਕਦੋਂ ਸ਼ੁਰੂ ਹੋਵੇ।

ਮਦੀਨੇ ਤੋਂ ਬਗਦਾਦ ਦੇ ਦੋ ਰਾਹ ਪ੍ਰਸਿੱਧ ਸਨ। ਇੱਕ ਹਾਜੀਆਂ ਦਾ ਤੇ ਦੂਜਾ ਵਪਾਰੀਆਂ ਦਾ ਸੀ। ਕਾਫ਼ਲਿਆਂ ਦਾ ਰਾਹ ਮਦੀਨੇ ਦੇ ਉੱਤਰ ਵੱਲ ਸ਼ਾਮ ਦੀ ਰਾਜਧਾਨੀ ਦਮਿਸ਼ਕ ਤੋਂ ਹੋ ਕੇ ਪੂਰਬ ਵੱਲ ਮੁੜ ਕੇ ਬਗਦਾਦ ਆਉਂਦਾ ਸੀ। ਪਰ ਹਾਜੀ ਇਸ ਰਸਤੇ ਨਹੀਂ ਸਨ ਚੱਲਦੇ; ਕਿਉਂਕਿ ਇਹ ਕਾਫ਼ੀ ਦੂਰ ਪੈਂਦਾ ਸੀ। ਹਾਜੀਆਂ ਦਾ ਮਦੀਨੇ ਤੋਂ ਬਗਦਾਦ ਨੂੰ ਜਾਂਦਾ ਸਿੱਧਾ ਰਾਹ ਸੀ। ਇਹ ਮਾਰੂਥਲ ਵਾਲਾ ਰਸਤਾ ਹਾਜੀਆਂ ਲਈ ਖਲੀਫ਼ਾ ਹਾਰੂੰਨ-ਰਸ਼ੀਦ ਦੀ ਬੇਗਮ ਜ਼ੁਬੈਦਾ ਨੇ ਬਣਾਇਆ ਸੀ। ਬਾਬਾ ਤੇ ਮਰਦਾਨਾ ਇਸ ਰਾਹ ਰਾਹੀਂ ਬਗਦਾਦ ਪੁੱਜੇ। ਤਿੰਨ ਹਜ਼ਾਰ ਸਾਲ ਪੁਰਾਣਾ, ਹਲਾਲੂ ਦੁਆਰਾ ਉਜਾੜਿਆ ਤੁਰਕਾਂ ਦੇ ਅਧੀਨ ਹੁੰਦਾ, ਹੁਣ ਈਰਾਨੀਆਂ ਦੇ ਕਬਜ਼ੇ ਵਿੱਚ ਸੀ। ਸਫ਼ਵੀ ਸ਼ਾਹ ਸ਼ਹੀਆ ਮੱਤ ਦਾ ਸੀ। ਉਹ ਸ਼ਹੀਆਂ ਦੀਆਂ ਮਸਜਿਦਾਂ ਤੇ ਜ਼ਿਆਰਤ ਕਰਦਾ 'ਤੇ ਸੁੰਨੀ ਮਸਜਦਾਂ ਢਾਹ ਇਮਾਮਾਂ ਨੂੰ ਮਰਵਾ ਰਿਹਾ ਸੀ। ਬਗਦਾਦ ਇੱਕ ਧਾਰਮਿਕ ਸੰਕਟ ਵਿਚੋਂ ਗੁਜ਼ਰ ਰਿਹਾ ਸੀ। ਇਸ ਸਮੇਂ ਬਗਦਾਦ ਦਜ਼ਲਾ ਦਰਿਆ ਦੇ ਪੂਰਬੀ ਕੰਢੇ ਉੱਤੇ ਆਬਾਦ ਸੀ। ਸ਼ਹਿਰ ਦੇ ਬਾਹਰ ਉਨ੍ਹਾਂ ਨੂੰ ਕਈਆਂ ਨੇ ਸ਼ੱਕ ਦੀ ਨਜ਼ਰ ਨਾਲ ਵੇਖਿਆ। ਕੁੱਝ ਇੱਕ ਨੇ ਅੰਦਰਲੇ ਖ਼ਤਰਿਆਂ ਨੂੰ ਇਸ਼ਾਰਿਆਂ ਨਾਲ ਸਮਝਾਇਆ। ਉਨ੍ਹਾਂ ਇੱਕ ਕਬਰਸਤਾਨ ਕੋਲ ਇੱਕ ਉੱਚੀ ਜਗ੍ਹਾ ਆਪਣਾ ਟਿਕਾਣਾ ਕੀਤਾ। ਇੱਥੋਂ ਬਗਦਾਦ ਵਿੱਚ ਕਾਦਰੀ ਸੂਫ਼ੀ ਸੰਪਰਦਾ ਦੇ ਸੰਚਾਲਕ ਸ਼ਾਹ ਮਹੀਓਦੀਨ, ਅਬਦੁਲ ਕਾਦਰ ਗਿਲਾਨੀ ਦੀ ਪ੍ਰਸਿੱਧ ਮਜਾਰ ਦਿਸਦੀ ਸੀ। ਇਸ ਵਿੱਚ ਇਹ ਸੱਤ ਮੁਨਾਰਿਆਂ ਵਾਲੀ ਮਸਜਿਦ ਸੀ। ਇਸ ਸੰਪਰਦਾ ਵਿੱਚ ਦਾਖ਼ਲ ਹੋਣ ਵਾਲਾ ਮੁਰੀਦ ਆਪਣਾ ਸੱਜਾ ਹੱਥ ਦੋਹਾਂ ਹੱਥਾਂ ਦੇ ਅੰਗੂਠੇ ਖੜ੍ਹੇ ਕਰਕੇ ਆਪਣੇ ਮੁਰਸ਼ਦ ਦੇ ਸੱਜੇ ਹੱਥ ਵਿੱਚ ਦੇਂਦਾ ਸੀ। ਕਾਦਰੀਆਂ ਵਿੱਚ ਮੁਰਸ਼ਦ ਨੂੰ 'ਪੀਰ ਦਸਤਗੀਰ' ਇਸੇ ਕਰਕੇ ਕਿਹਾ ਜਾਂਦਾ ਸੀ। ਇਸ ਸਮੇਂ ਸ਼ੇਖ ਅਬਦੁਲ ਕਾਦਰ ਗਿਲਾਨੀ ਦੇ ਮਜ਼ਾਰ ਦੀ ਗੱਦੀ ਨਸ਼ੀਨ ਨੂੰ 'ਪੀਰ ਦਸਤਗੀਰ' ਹੀ ਕਿਹਾ ਜਾਂਦਾ ਸੀ। ਵੱਡੇ ਤੜਕੇ ਸ਼ਹਿਰ ਦੇ ਲੋਕਾਂ ਨੇ ਦੋ ਮਿੱਠੀਆਂ ਸੁਰੀਲੀਆਂ ਆਵਾਜ਼ਾਂ ਨਾਲ ਇੱਕ ਸਾਜ਼ ਵੱਜਦਾ ਸੁਣਿਆ:

ਪਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇੱਕ ਵਾਤ॥

ਇਹ ਸਰੋਦ ਸੁਣਕੇ ਨਗਰ ਵਿੱਚ ਰੌਲਾ ਪੈ ਗਿਆ ਸੀ। ਸ਼ਰੀਅਤ ਅਨੁਸਾਰ ਸਰੋਦ ਦੀ ਮਨਾਹੀ ਸੀ। ਮਰਦਾਨੇ ਨੇ ਭੀੜ ਨੂੰ ਆਪਣੇ ਵੱਲ ਆਉਂਦੇ ਵੇਖਿਆ। ਕੁੱਝ ਦੂਰੀ 'ਤੇ ਖੜ੍ਹ ਕੇ ਲੋਕਾਂ ਨੇ ਪੁੱਛਣਾ ਸ਼ੁਰੂ ਕਰ ਦਿੱਤਾ ਸੀ:

"ਤੁਸੀਂ ਕਿਸ ਮੁਸਲਮਾਨੀ ਸੰਪਰਦਾ ਵਿੱਚੋਂ ਹੋ?"

"ਤੁਸੀਂ ਕਾਫ਼ਰ ਹੋ। ਤੁਹਾਨੂੰ ਸੰਗਸਾਰ (ਪੱਥਰ ਮਾਰਨਾ) ਲਈ ਤਿਆਰ ਹੋਣਾ ਪਵੇਗਾ।" ਇਸ ਵਾਰੀ ਬਾਬੇ ਨੇ ਇੱਕ ਲੰਬੀ ਬਾਂਗ ਦਿੱਤੀ।

"ਅਨੇਕਾਂ ਪਾਤਾਲ ਤੇ ਅਨੇਕਾਂ ਆਕਾਸ਼ ਇਹ ਕੁਫ਼ਰ ਹੈ।"

"ਰਸੂਲ ਨੇ ਸੱਤ ਅਸਮਾਨ ਤੇ ਸੱਤ ਪਾਤਾਲ ਕਹੇ ਨੇ...।" ਕੁੱਝ ਲੋਕ ਪੀਰ ਦਸਤਗੀਰ ਵੱਲ ਭੱਜੇ। ਪੀਰ ਦਸਤਗੀਰ ਦੇ ਪੁੱਜਣ ਤੋਂ ਪਹਿਲਾਂ ਆਮ ਲੋਕਾਂ ਦੀ ਇੱਕ ਵੱਡੀ ਭੀੜ ਹਜ਼ਾਰਾਂ ਸੁਆਲ ਕਰ ਚੁੱਕੀ ਸੀ। ਕਈ ਵਾਰੀ ਅਣਹੋਣੀ ਹੁੰਦੀ-ਹੁੰਦੀ ਬਚੀ। ਮਰਦਾਨੇ ਨੇ ਸਾਜ਼ ਵੱਖੀ ਵਿੱਚ ਲੈ ਲਿਆ ਸੀ। ਪਰ ਬਾਬੇ ਦੇ ਨਿਮਰਤਾ ਨਾਲ ਭਰੇ ਉੱਤਰ ਭੀੜ ਵੱਲ ਉਸੇ ਤਰ੍ਹਾਂ ਹੀ ਸਹਿਜ ਤੁਰਦੇ ਰਹੇ। ਇੱਕ ਵੱਡੇ ਗੋਲ਼ ਦਾਇਰੇ ਦੇ ਇਕੱਠ ਵਿਚਕਾਰ ਭੀੜ ਨੇ ਹਿੰਦ ਦੇ ਪੀਰ ਤੇ ਪੀਰ ਦਸਤਗੀਰ ਵਿਚਕਾਰ ਹੁੰਦੀ ਗੱਲਬਾਤ ਕੁੱਝ ਇਸ ਤਰ੍ਹਾਂ ਸੁਣੀ:

"ਮੌਨ ਵਿੱਚ ਸੰਗੀਤ ਦਾ ਕੀ ਪ੍ਰਯੋਜਨ ਹੈ?"

"ਸੰਗੀਤ ਮੇਰੇ ਲਈ ਮੌਨ ਵਿੱਚ ਉਤਰਦਾ ਰਾਹ ਹੈ।"

"ਚੁੱਪ ਦੀ ਸ਼ੈਲੀ ਆਵਾਜ਼ ਕਿਵੇਂ ਹੋ ਸਕਦੀ ਹੈ?"

"ਇਹ ਧੁਨਾਂ ਧਿਆਨ ਤੋਂ ਬਾਅਦ ਦੀਆਂ ਨੇ, ਧਿਆਨ ਤੇ ਧਿਆਨ ਦੇ ਨਾਦ ਨਾਲ ਹੀ ਸ਼ੁਨਯ ਵਿੱਚ ਸਮ੍ਹਾ ਜਾਂਦੀਆਂ ਨੇ...।"

"ਫਿਰ ਮੌਨ ਤੇ ਸੰਗੀਤ ਵਿੱਚ ਫ਼ਰਕ ਕਿਵੇਂ ਦਿੱਸੇਗਾ?"

"ਮੈਂ ਗਾਉਂਦਾ ਹੀ ਉਸ ਵੇਲੇ ਹਾਂ ਜਦੋਂ ਸੁੰਨਯ ਦਾ ਸੁਭਾਅ ਧੁਨਾਂ ਵਿੱਚ ਉਤਰੇ...।"

"ਤੁਸੀਂ ਸ਼ੂੰਨਯ ਵਿੱਚ ਹੀ ਕਿਉਂ ਨਹੀਂ ਠਹਿਰ ਜਾਂਦੇ? ਕੁੱਝ ਛਟਪਟਾਹਟ ਨਹੀਂ ਜਾਪਦੀ?"

"ਮੇਰੇ ਸ਼ੂੰਨਯ ਨੇ ਆਪਣੀ ਗੱਲ ਕਹਿਣ ਲਈ ਸਰੋਦ ਨੂੰ ਚੁਣਿਆ ਹੈ।"

"ਫਿਰ ਤਾਂ ਤੁਹਾਡੇ ਮੁਰੀਦਾਂ ਲਈ ਬੜੀਆਂ ਔਕੜਾਂ ਨੇ। ਪਹਿਲਾਂ ਤੁਸੀਂ ਫਿਰ ਸੰਗੀਤ, ਫਿਰ ਧੁਨਾਂ, ਇੱਕ ਚੇਲੇ ਦਾ ਨਿੱਜੀ ਸਾਹਸ ਐਨੀ ਦੂਰ ਤੱਕ ਚਲਾ ਜਾਵੇਗਾ?"

"ਮੈਂ ਆਪਣੇ ਰੰਗ ਵਿੱਚ ਰੰਗਿਆਂ ਹਾਂ। ਕੋਈ ਮੈਨੂੰ ਇਸ ਰੰਗ ਵਿੱਚ ਵੇਖੇ ਜਾਂ ਕਿਸੇ ਹੋਰ ਵਿੱਚ, ਇਹ ਮੇਰੀ ਵਾਸ਼ਨਾ ਨਹੀਂ ਹੈ।" ਗੋਲ਼ ਦਾਇਰੇ ਵਿੱਚ ਬੈਠੀ ਭੀੜ ਨੇ ਫਿਰ ਸੁਆਲ ਬੰਦ ਹੁੰਦੇ ਸੁਣੇ; ਪਰ ਭੀੜ ਲਈ ਤਾਂ ਹਾਲੇ ਸੁਆਲਾਂ ਦੀ ਸੰਭਾਵਨਾ ਖੁੱਲ੍ਹੀ ਪਈ ਸੀ। ਪਰ ਪੀਰ ਦਸਤਗੀਰ ਵੱਲੋਂ ਸੁਆਲ ਮੁੱਕ ਗਏ ਸਨ। ਕੁੱਝ ਦੂਰੀ 'ਤੇ ਬੈਠੇ ਮਰਦਾਨੇ ਨੂੰ ਭੀੜ ਨੇ ਬਗ਼ਲ 'ਚੋਂ ਸਾਜ਼ ਬਾਹਰ ਕੱਢਦੇ ਵੇਖਿਆ। ਫਿਰ ਸਾਜ਼ ਦੀ ਆਵਾਜ਼ ਆਈ। ਭੀੜ ਨੇ ਵੇਖਣਾ ਚਾਹਿਆ ਕਿ ਸਰੋਦ ਕਿਸਦੀ ਸਹਿਮਤੀ ਨਾਲ ਸ਼ੁਰੂ ਹੋਇਆ ਏ?

ਇੱਕ ਪਾਸੇ ਪੀਰ ਬੈਠਾ ਸੀ, ਦੂਜੇ ਪਾਸੇ ਸਾਜ਼ੀ ਬੈਠਾ ਸੀ ਅਤੇ ਤੀਜੇ ਪਾਸੇ ਸਾਜ਼ੀ ਦਾ ਗੁਰੂ ਬੈਠਾ ਸੀ। ਸਾਜ਼ ਨਾਲ ਫਿਰ ਗੁਰੂ ਦੀ ਇੱਕ ਸੁਰੀਲੀ ਆਵਾਜ਼ ਗਰਜੀ: "ਅੱਲਾ ਹੂ ਅਕਬਰ ਲਇਲਾਹ ਇੱਲਿਲਾ ਹੱਯ ਅਲ ਮੁਹੰਮਦ ਰਸੂਲ ਅੱਲਾ...।" ਪੀਰ ਦਸਤਗੀਰ ਸਿਜਦੇ ਵਿੱਚ ਹੋ ਗਿਆ ਸੀ। ਭੀੜ ਨੇ ਸਮਝਿਆ ਸਾਨੂੰ ਵੀ ਹੋ ਜਾਣਾ ਚਾਹੀਦਾ ਏ...। ਜਦੋਂ ਭੀੜ ਨੇ ਅੱਖਾਂ ਖੋਹਲੀਆਂ ਤਾਂ ਸਭ ਸਿਜਦੇ ਵਿੱਚ ਸਨ। ਪੀਰ, ਗੁਰੂ, ਚੇਲਾ; ਗੋਲ ਦਾਇਰੇ ਵਿੱਚ ਇੱਕ ਤਿਕੋਣ ਬਣ ਗਈ ਸੀ।

ਉਹ ਲਗਭਗ ਉਸੇ ਸਮੇਂ ਚੱਲੇ ਜਿਸ ਸਮੇਂ ਕੁੱਝ ਦਿਨ ਪਹਿਲਾਂ ਉਨ੍ਹਾਂ ਤੜਕੇ ਬਾਂਗ ਦਿੱਤੀ ਸੀ। ਬਗਦਾਦ ਤੋਂ ਉਹ ਇੱਕ ਆਮ ਚਲਦੇ ਰਸਤੇ ਰਾਹੀਂ ਤਬਰੇਜ਼ ਪਹੁੰਚੇ। ਅੱਜ ਕਈ ਮਹੀਨਿਆਂ ਬਾਅਦ ਮਰਦਾਨੇ ਨੇ ਸਿਰ ਉੱਪਰ ਬੱਦਲ ਘੁੰਮਦੇ

ਵੇਖੇ। ਤਬਰੇਜ਼ ਬਹੁਤ ਪੁਰਾਣਾ ਨਗਰ ਸੀ। ਭੂਚਾਲਾਂ ਨੇ ਇਹਨੂੰ ਕਈ ਵਾਰ ਉਜਾੜਿਆ; ਤੇ ਹਰ ਵਾਰੀ ਲੋਕਾਂ ਨੇ ਮਿਲ ਕੇ ਇਹਨੂੰ ਫਿਰ ਵਸਾ ਲਿਆ ਸੀ। ਇਸ ਸਮੇਂ ਇਹ ਸ਼ਾਹ ਇਸਮਾਈਲ ਪਹਿਲੇ ਦੀ ਰਾਜਧਾਨੀ ਸੀ। ਮਸ਼ਹਦ ਦਾ ਪੁਰਾਣਾ ਨਾਂ ਤੂਸ ਸੀ। ਇਸੇ ਨਗਰ ਵਿੱਚ ਫ਼ਰਦੌਸੀ ਤੇ ਅਲਗ਼ਜ਼ਾਲੀ ਦਾ ਵੀ ਜਨਮ ਹੋਇਆ ਸੀ। ਇਸ ਸਮੇਂ ਇਹ ਸ਼ੀਆ ਮੱਤ ਵਾਲਿਆਂ ਦਾ ਵੱਡਾ ਕੇਂਦਰ ਸੀ। ਇਸ ਨੂੰ ਸ਼ਹੀਦ ਹੋਣ ਦੀ ਥਾਂ ਵੀ ਕਿਹਾ ਜਾਂਦਾ ਸੀ। ਇੱਥੇ ਖਲੀਫ਼ਾ ਹਾਰੂ ਅਲ ਰਸ਼ੀਦ ਦੀ ਮੌਤ ਹੋ ਗਈ ਸੀ। ਜਦੋਂ ਉਸਦਾ ਪੁੱਤਰ ਅੱਬਾ ਦੀ ਕਬਰ 'ਤੇ ਜ਼ਿਆਰਤ ਕਰਨ ਆਇਆ ਤਾਂ ਉਸ ਨਾਲ ਉਸਦਾ ਦਾਮਾਦ ਅਲਾ ਰਜ਼ਾ ਵੀ ਇੱਥੇ ਹੀ ਫੌਤ ਹੋ ਗਿਆ ਸੀ। ਦੋਵਾਂ ਦੀਆਂ ਕਬਰਾਂ ਨਾਲ-ਨਾਲ ਸਨ। ਦੂਰੋਂ-ਦੂਰੋਂ ਸ਼ੀਆ ਲੋਕ ਇੱਥੇ ਜ਼ਿਆਰਤ ਕਰਨ ਆ ਰਹੇ ਸਨ। ਸ਼ਾਮ ਵੇਲੇ ਜਦੋਂ ਉਹ ਦੋਵੇਂ ਪਹੁੰਚੇ ਤਾਂ ਮਜ਼ਾਰਾਂ ਤੋਂ ਥੋੜ੍ਹੀ ਦੂਰੀ 'ਤੇ ਟਿਕਾਣਾ ਕੀਤਾ। ਦੂਜੀ ਸਵੇਰ ਕੁੱਝ ਹਾਜੀ ਇਕੱਠੇ ਹੋ ਕੇ ਆਏ। ਉਨ੍ਹਾਂ ਮਜ਼ਾਰਾਂ ਉੱਤੇ ਨਾ ਜਾਣ ਦਾ ਕਾਰਨ ਪੁੱਛਿਆ:

"ਤੁਸੀਂ ਮੁਹੰਮਦ ਸਾਹਿਬ ਤੇ ਹਸਰਤ ਅਲੀ ਨੂੰ ਮੰਨਦੇ ਹੋ?"

"ਉਹ ਤਾਂ ਸਭ ਦਾ ਸੁਨੇਹਾ ਪਹੁੰਚਾਣ ਵਾਲੇ ਸੀ; ਜੋ ਉਹ ਸੰਦੇਸ਼ ਲੈ ਕੇ ਆਏ ਸਨ ਤੁਸੀਂ ਉਹ ਗੱਲਾਂ ਕਰੋ।" ਜਦੋਂ ਉਨ੍ਹਾਂ ਨੂੰ ਕੁੱਝ ਵੀ ਸਮਝ ਨਹੀਂ ਆਇਆ ਤਾਂ ਉਨ੍ਹਾਂ ਆਪਣੇ ਪੀਰ ਕੋਲ ਚੱਲਣ ਲਈ ਕਿਹਾ। ਪੀਰ ਅਬਦੁਲ ਰਹਿਮਾਨ ਗੁਰਦੇਸ਼ ਦਾ ਰਹਿਣ ਵਾਲਾ ਸੀ; ਤੇ ਮਜ਼ਾਰ ਦੀ ਜ਼ਿਆਰਤ ਕਰਨ ਆਇਆ ਸੀ। ਪੀਰ ਕੋਲ ਪਹੁੰਚਦਿਆਂ ਹੀ ਸਭ ਤੋਂ ਪਹਿਲਾਂ ਮਰਦਾਨੇ ਨੂੰ ਇਹ ਸੁਆਲ ਸੁਣਿਆ।

"ਤੁਸੀਂ ਸ਼ੀਆ ਹੋ ਜਾਂ ਸੁੰਨੀ?"

"ਅਸੀਂ ਸਭਦੇ ਹਾਂ; ਜਿਸ ਵਿੱਚ ਉਸਦਾ ਨੂਰ ਹੈ।" ਲੰਬੀ ਗੋਸ਼ਟੀ ਚੱਲੀ। ਅਜਿਹੇ ਵੇਲੇ ਕਦੇ-ਕਦੇ ਮਰਦਾਨੇ ਨੂੰ ਉਕਸਾਹਟ ਹੁੰਦੀ। ਕਿਉਂਕਿ ਉਹ ਇਹ ਸੁਆਲ ਹਜ਼ਾਰਾਂ ਵਾਰ ਸੁਣ ਚੁੱਕਿਆ ਸੀ। ਬਾਬਾ ਪਤਾ ਨਹੀਂ ਕਿਉਂ ਨਹੀਂ ਉਕਤਾਉਂਦਾ। ਹਰ ਵਾਰੀ ਸਾਹਮਣੇ ਵਾਲੇ ਦੀ ਸੋਝੀ ਵਿੱਚ ਉਤਰ ਜਾਂਦਾ ਏ। ਫਿਰ ਜਦੋਂ ਜਗਿਆਸੂ ਇਹ ਪੜਾਅ ਪਾਰ ਕਰਕੇ ਬਾਬੇ ਨਾਲ ਨਜ਼ਰ ਮਿਲਾਉਂਦਾ; ਉਹ ਪਲ ਹਮੇਸ਼ਾ ਨਵੇਂ ਦਿਸਦੇ ਨੇ। ਅਜਿਹੇ ਪਲ ਸਫ਼ਰਾਂ ਵਿੱਚ ਬੜੇ ਯਾਦ ਆਉਂਦੇ ਨੇ। ਕਈ ਵਾਰ ਉਹਨੂੰ ਵੀ ਸੁਆਲ ਕਰਦੇ ਨੇ :

"ਮਰਦਾਨਿਆ ਜਦੋਂ ਸਮਝ ਉਤਰਦੀ ਹੈ ਤਾਂ ਛਿਣ ਹੋਰ ਵੀ ਛੋਟਾ ਹੋ ਜਾਂਦਾ ਹੈ?"

"ਤੂੰ ਛਿਣ ਤੋਂ ਵੀ ਛੋਟਾ ਹੋ ਕੇ ਵੇਖਿਆ ਕਰ ...।"

ਮਸ਼ਹਦ ਤੋਂ ਵੀ ਉਨ੍ਹਾਂ ਨੂੰ ਕਾਫ਼ੀ ਸਾਰੇ ਲੋਕ ਸ਼ਹਿਰ ਤੋਂ ਬਾਹਰ ਤੱਕ ਛੱਡਣ ਆਏ। ਅਜਿਹੇ ਲੋਕਾਂ ਨੂੰ ਮਰਦਾਨਾ ਬੜੇ ਧਿਆਨ ਨਾਲ ਵੇਖਦਾ। ਅਜਿਹੇ ਹੀ ਲੋਕਾਂ ਵਿੱਚੋਂ ਕੋਈ ਅਜਿਹਾ ਦਿਸ ਹੀ ਪੈਂਦਾ ਹੈ ਜਿਸ ਨੂੰ ਬਾਬੇ ਦੇ ਬੋਲਾਂ ਨੇ ਸਦਾ ਲਈ ਨਿਹਾਲ ਕੀਤਾ ਹੁੰਦਾ। ਮਸ਼ਹਦ ਤੋਂ ਉਹ ਉੱਤਰੀ ਇਰਾਕ ਦੇ ਪੁਰਾਣੇ ਰਾਹ 'ਤੇ ਚੱਲਦੇ ਅਫ਼ਗਾਨਿਸਤਾਨ ਦੇ ਉੱਤਰੀ ਨਗਰ ਬਲਖ਼ ਪਹੁੰਚੇ। ਇਹ ਬਲਖ਼ ਦਰਿਆ 'ਤੇ ਵਸਿਆ ਸੀ ਜੋ ਪੰਤਾਲੀ ਮੀਲ ਉੱਤਰ ਵਿੱਚ ਜਾ ਕੇ ਅਮੂ ਦਰਿਆ ਔਕਸ ਵਿੱਚ ਡਿੱਗਦਾ ਸੀ। ਇਹ ਵੀ ਕਈ ਵਾਰ ਉੱਜੜਿਆ ਸੀ। ਬਲਖ਼ ਤੋਂ ਆਪ ਕਾਬੁਲ ਪਹੁੰਚ

ਗਏ। ਕਾਬੁਲ ਨੂੰ ਕਈ ਰਸਤੇ ਆ ਕੇ ਮਿਲਦੇ ਸਨ। ਉੱਤਰ ਵਲੋਂ ਬਲਖ਼ ਤੋਂ, ਤੇ ਦੱਖਣ ਵਲੋਂ ਕੰਧਾਰ ਤੋਂ ਤੇ ਪੂਰਬ ਵੱਲੋਂ ਬਨੂੰ ਤੇ ਪਿਸ਼ਾਵਰ ਤੋਂ ਸੀ। ਆਪ ਕਾਬੁਲ ਦੇ ਬਾਹਰ ਸੁਲਤਾਨਪੁਰ ਵਾਲੇ ਪਾਸੇ ਬੈਠੇ ਸਨ। ਇੱਥੇ ਕੁੱਝ ਫ਼ਕੀਰਾਂ ਨੇ ਸ਼ਾਇਦ ਉਹ ਮੱਕੇ ਮਿਲੇ ਸਨ; ਉਨ੍ਹਾਂ ਨੂੰ ਕੁੱਝ ਇਸ ਤਰ੍ਹਾਂ ਕਿਹਾ:

"ਤੁਸੀਂ ਸੰਭਲ ਕੇ ਰਹਿਣਾ ਸਾਂਈਂ; ਅੱਗੇ ਮੁਸਲਮਾਨਾਂ ਦੀ ਧਰਤੀ ਤਾਂ ਹੈ ਪਰ ਜਹਾਦ ਦਾ ਰੰਗ ਕੁੱਝ ਬਦਲਿਆ-ਬਦਲਿਆ ਹੈ।" ਇਹ ਬਾਬਰ ਦੀ ਰਾਜਧਾਨੀ ਵੀ ਸੀ। ਪਰ ਵਿਚਕਾਰ ਹੀ ਬਾਬੇ ਦੀ ਆਵਾਜ਼ ਸੁਣਨ ਲੱਗੀ: "ਇਕ ਹੀ ਨੂਰ ਹੈ; ਇੱਕ ਹੀ ਅੱਲਾ ਹੈ। ਕਿਸੇ ਨੇ ਸੁੰਨਤ ਕਰ ਲਈ ਕਿਸੇ ਨੇ ਜੰਞੂ ਪਾ ਲਿਆ... ਕਿਸੇ ਪੂਰੇ ਨੂੰ ਹੀ ਪਾ ਲਿਆ।"

ਕਾਬਲ ਤੋਂ ਪਿਸ਼ਾਵਰ ਦੱਰ੍ਹਾ ਖੈਬਰ ਦਾ ਬਿਖੜਾ ਪੈਂਡਾ ਇੱਕ ਸੌ ਅੱਸੀ ਮੀਲ ਦੂਰ ਸੀ। ਪਰ ਉਨ੍ਹਾਂ ਕਾਬੁਲ ਤੋਂ ਪਿਸ਼ਾਵਰ ਲਈ ਦੱਰ੍ਹੇ ਕੁਰਮ ਵਾਲੇ ਰਸਤੇ ਨੂੰ ਚੁਣਿਆ। ਇਸ ਰਸਤੇ ਉੱਤੇ ਆਮ ਲੋਕਾਂ ਦਾ ਆਉਣਾ ਜਾਣਾ ਕਾਫ਼ੀ ਸੀ। ਉਨ੍ਹਾਂ ਪਾਗਚਿਨਾਰ ਤੇ ਕੁਰਮ ਦਰਿਆ ਦੇ ਕੰਢੇ ਰਾਤਾਂ ਕੱਟੀਆਂ। ਪਾਗਚਿਨਾਰ ਤੋਂ ਤਿੰਨ ਮੀਲ ਦੀ ਵਿੱਥ ਤੇ ਮੌਲਾਨਾ ਪਿੰਡ ਵਿੱਚ ਦੋ ਦਿਨ ਕੀਰਤਨ ਕੀਤਾ। ਇੱਕ ਚੜ੍ਹਦੀ ਸਵੇਰ ਉਹ ਪਾਰਾਸ਼ਵਰ (ਪਿਸ਼ਾਵਰ) ਪਹੁੰਚੇ। ਇੱਕ ਵਾਰ ਫਿਰ ਇਹ ਅਜਿਹੀ ਜਗ੍ਹਾ ਸੀ ਜਿੱਥੇ ਕਦੇ ਬੋਧੀ ਸਥਾਨ ਸੀ। ਇਸ ਪੀੜਾ ਨੂੰ ਪੁੱਛਣ ਲਈ ਮਰਦਾਨੇ ਦਾ ਕਈ ਵਾਰ ਜੀਅ ਕੀਤਾ:

"ਕੋਈ ਕਿਸੇ ਦਾ ਸਥਾਨ ਲੈ ਸਕਦਾ ਏ...?" ਉਹ ਆਪਣੇ ਪ੍ਰਸ਼ਨਾਂ ਨੂੰ ਹੋਰ ਸੰਵਾਰਦਾ।

"ਬਾਬਾ... ਬੁੱਧ ਦੀ ਜਗ੍ਹਾ ਵੀ ਬਦਲਣ ਦੀ ਲੋੜ ਪੈ ਸਕਦੀ ਏ?" ਉਹ ਹੋਰ ਨੇੜੇ ਜਾਣ ਦੀ ਕੋਸ਼ਿਸ਼ ਕਰਦਾ। ਕਈ ਵਾਰੀ ਉਹਨੂੰ ਲੱਗਦਾ; ਉਹ ਪੁੱਛਦਾ-ਪੁੱਛਦਾ ਸੋਚਦਾ-ਸੋਚਦਾ ਮੂਲ ਤੋਂ ਹੀ ਦੂਰ ਆ ਗਿਆ ਹੈ। ਸੋ ਇਸ ਵਾਰੀ ਉਹਨੇ ਸਿੱਧਾ ਹੀ ਪੁੱਛਿਆ:

"ਬਾਬਾ ਬੋਧੀਆਂ ਦਾ ਸਥਾਨ ਆ ਗਿਆ ਹੈ?" ਪੁੱਛਦੇ ਹੋਏ ਹੀ ਉਹਨੂੰ ਜਾਪਣ ਲੱਗਾ ਸੀ ਕਿ ਇਸ ਵਾਰੀ ਬਾਬਾ ਉੱਤਰ ਨਹੀਂ ਦੇਵੇਗਾ। ਅਜਿਹਾ ਹੀ ਹੋਇਆ। ਬਾਬਾ ਅੱਗੇ ਤੁਰਦਾ ਗਿਆ। ਅਜਿਹੀਆਂ ਚੁੱਪਾਂ, ਅੱਗੇ ਚੱਲਦੇ ਬਾਬੇ ਦੇ ਕਦਮਾਂ ਨੂੰ ਵੇਖ ਸਹਿਜ ਤਾਂ ਹੋ ਜਾਂਦੀਆਂ ਸਨ, ਪਰ ਜਦੋਂ ਕਦੇ ਕਿਸੇ ਵਕਫ਼ੇ ਬਾਅਦ ਇਨ੍ਹਾਂ ਦਾ ਉੱਤਰ ਸੁਣਦਾ ਤਾਂ ਇਨ੍ਹਾਂ ਦੇ ਚੁੱਪ ਹੋਣ ਤੋਂ ਪਹਿਲਾਂ ਦੀਆਂ ਗੂੰਜਾਂ ਵੀ ਨਾਲ ਹੀ ਸੁਣਾਈ ਦੇਂਦੀਆਂ ਸਨ।

ਉਹ ਦੁਪਹਿਰ ਵੇਲੇ ਗੋਰਖ ਹੱਟੜੀ ਪਹੁੰਚੇ। ਵੱਡੀ ਸਰਾਂ ਅੱਗੇ ਭੰਡਾਰਾ ਵਰਤ ਰਿਹਾ ਸੀ। ਭੰਡਾਰਾ ਖ਼ਤਮ ਹੋਣ ਤੋਂ ਬਾਅਦ ਕੁੱਝ ਜੋਗੀ ਆ ਕੇ ਪੁੱਛਣ ਲੱਗੇ:

"ਤੁਸੀਂ ਆਪਣੇ ਚੇਲੇ ਨੂੰ ਹਾਜੀ ਜੀ ਕਹਿ ਕੇ ਸੱਦਿਆ; ਇਹਦੇ ਵਿੱਚ ਕੀ ਰਾਜ਼ ਹੈ?"

"ਕਈ ਨਾਂ ਨੇ ਇਹਦੇ ਜਿਹੜਾ ਖੁਸ਼ੀ-ਖੁਸ਼ੀ ਲੈਣ ਨੂੰ ਜੀਅ ਕਰਦਾ, ਸੱਦ ਲਈਦਾ ਏ।"

"ਤੁਸੀਂ ਗ੍ਰਹਿਸਥੀ ਹੋ ਕਿ ਉਦਾਸੀ...?"

"ਗ੍ਰਹਿਸਥੀ ਹਾਂ...?"

"ਇਹ ਨਸ਼ਾ ਵਰਤਣ ਵਾਲਾ ਜੀਵ ਈਸ਼ਵਰ ਦਾ ਧਿਆਨ ਨਹੀਂ ਕਰ ਸਕਦਾ।"

"ਤੂੰ ਇਹ ਨਸ਼ਾ ਕਰਕੇ ਕਦੇ ਧਿਆਨ ਕੀਤਾ...?"

"ਅਸੀਂ ਤਾਂ ਕੰਨ ਪੜਵਾ ਕੇ ਮੁੰਦਰਾਂ ਪਵਾ ਲਈਆਂ ਨੇ...।"

"ਰਿੱਧੀਆਂ ਸਿੱਧੀਆਂ ਤੁਸੀਂ ਮੰਨਦੇ ਨਹੀਂ ਤੁਹਾਡਾ ਜੋਗੀ ਕਿਹੋ ਜਿਹਾ ਹੋਵੇਗਾ।"

ਮਰਦਾਨੇ ਨੇ ਪਹਿਲਾਂ ਹੀ ਰਬਾਬ ਵਜਾਉਣੀ ਸ਼ੁਰੂ ਕਰ ਦਿੱਤੀ ਸੀ। ਫਿਰ ਬਾਬੇ ਦੀ ਆਵਾਜ਼ ਆਣ ਮਿਲੀ:

... ... ... ... ... ... ...

... ... ... ... ... ... ...

## ਕਾਂਡ : ਅਠੱਤੀਵਾਂ

ਕੋਈ ਪਸ਼ਤੋ ਵਿੱਚ ਗਾ ਰਿਹਾ ਸੀ। ਲੋਕ ਗੀਤ ਦੀ ਆਵਾਜ਼ ਲੋਕ ਸਾਜ਼ ਤੋਂ ਬਿਨਾਂ ਸੀ। ਆਵਾਜ਼ ਪਹਾੜ ਨਾਲ ਟਕਰਾਉਂਦੀ ਇੱਕ ਸਾਜ਼ ਵਰਗਾ ਸਾਥ ਬਣਾ ਰਹੀ ਸੀ। ਕੁੱਝ ਆਵਾਜ਼ਾਂ ਸਾਜ਼ਾਂ ਨੂੰ ਵੀ ਆਪਣੇ ਅੰਦਰ ਹੀ ਸਾਧ ਲੈਂਦੀਆਂ ਨੇ...। ਮਰਦਾਨੇ ਨੂੰ ਇਹ ਗਾਉਂਦੀ ਦੂਰ ਹੁੰਦੀ ਆਵਾਜ਼ ਚੰਗੀ ਲੱਗ ਰਹੀ ਸੀ। ਗੋਰਖ-ਹੱਟੜੀ ਤੋਂ ਚੱਲਦੇ ਵਕਤ ਉਹਨਾਂ ਨੂੰ ਦੱਸ ਦਿੱਤਾ ਸੀ: "ਇਸ ਵਾਰੀ ਬਾਬਰ ਲਾਹੌਰ ਵੱਲ ਗਿਆ ਹੈ।" ਗੱਲਾਂ ਤਾਂ ਉਹ ਕਾਬੁਲ ਤੋਂ ਸੁਣਦਾ ਆ ਰਿਹਾ ਸੀ; ਪਰ ਗੋਰਖ-ਹੱਟੜੀ ਤੋਂ ਚੱਲਦੇ ਵਕਤ ਉਸ ਤਰਫ਼ ਗਈ ਤਬਾਹੀ ਕੁੱਝ ਦੇਰ ਲਈ ਪਸ਼ਤੋ ਦੇ ਗੀਤ ਨੇ ਸਾਂਭ ਲਈ ਸੀ। ਹੁਣ ਰਾਹਾਂ ਵਿੱਚ ਜੋਗੀਆਂ ਦੀਆਂ ਬੁਝੀਆਂ ਹੋਈਆਂ ਰਾਖ ਦੀਆਂ ਢੇਰੀਆਂ ਘੱਟ ਹੋ ਰਹੀਆਂ ਸਨ। ਗਲਾਂ ਵਿੱਚ ਬਰਗੂ ਸਿੰਙੀ, ਲੰਬੀਆਂ-ਲੰਬੀਆਂ ਮਾਲ਼ਾਂ ਵਾਲੇ ਜੋਗੀਆਂ ਵਾਲੇ ਰਸਤੇ ਪਿੱਛੇ ਹੱਟ ਰਹੇ ਸਨ। ਹੌਲ਼ੀ-ਹੌਲ਼ੀ ਇਹ ਆਮ ਵੱਗਦੇ ਰਾਹਾਂ ਵਾਲ਼ਾ ਹਸਨ ਅਬਦਾਲ ਨੂੰ ਜਾਂਦਾ ਰਾਹ ਬਣ ਰਿਹਾ ਸੀ। ਕਦੇ-ਕਦੇ ਹੱਜ ਤੋਂ ਮੁੜਿਆ ਕੋਈ ਵੱਡਾ ਟੋਲਾ ਨਵੇਂ-ਨਵੇਂ ਹਾਜ਼ੀਆਂ ਵਾਂਗ ਅੱਲ੍ਹਾ ਦੀਆਂ ਗੱਲਾਂ ਕਰਦਾ ਸੁਣਦਾ। ਤਿੰਨ ਪਹਿਰ ਦੀ ਤੋਰ ਉਦੋਂ ਫਿਰ ਤਾਜ਼ਗੀ ਨਾਲ਼ ਭਰ ਗਈ ਜਦੋਂ ਮਰਦਾਨੇ ਨੇ ਅੱਗੇ ਚੱਲਦੇ ਇੱਕ ਹੱਜ ਕਰਕੇ ਮੁੜੇ ਘੁੰਮਾਤਰੂ ਕਬੀਲੇ ਨੇ ਗਾਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੂੰ ਲੈਣ ਆਏ ਲੋਕ ਢੋਲਕੀਆਂ ਛੈਣਿਆਂ ਤੇ ਲੋਕ ਸਾਜ਼ਾਂ ਨਾਲ ਝੂਮ ਰਹੇ ਸਨ। ਥੋੜ੍ਹੀ ਦੇਰ ਲਈ ਰਸਤੇ ਵਿੱਚ ਜਸ਼ਨ ਵਰਗਾ ਮਹੌਲ ਬਣ ਗਿਆ...। ਫਿਰ ਇਹ ਆਵਾਜ਼ਾਂ ਇੱਕ ਪਗਡੰਡੀ ਨਾਲ਼ ਪਹਾੜੀ ਦੀ ਪਿੱਠ ਪਿੱਛੇ ਗੁੰਮ ਗਈਆਂ ਸਨ। ਮਰਦਾਨੇ ਨੇ ਅੱਗੇ ਚੱਲਦੇ ਬਾਬੇ ਵੱਲ ਵੇਖਿਆ। ਲੰਬਾ ਭਗਵਾਂ ਚੋਗਾ, ਲੱਕ ਦੁਆਲੇ ਹਰੇ ਰੰਗ ਦਾ ਸਾਫ਼ਾ, ਵਾਲ਼ ਪਿੱਛੇ ਵੱਲ ਖੁੱਲ੍ਹੇ, ਇੱਕ ਮੋਢੇ ਉੱਤੇ ਲਟਕਦੀ ਗੱਠੜੀ। ਅੱਜ ਸਵੇਰ ਤੋਂ ਬਾਬੇ ਦੇ ਵਾਲ਼ ਪਿੱਛੇ ਵੱਲ ਖੁੱਲ੍ਹੇ ਸਨ। ਕਦੇ-ਕਦੇ ਹਵਾ ਨਾਲ਼ ਕੁੱਝ ਵਾਲ਼ ਉੱਪਰ ਵੱਲ ਉੱਠਦੇ ਜਿਨੀਆਂ ਕੁ ਰਬਾਬ ਨੂੰ ਤਾਰਾਂ ਸਨ। ਫਿਰ ਦੂਜੇ ਪਾਸਿਓਂ ਕੋਈ ਲਟ ਉੱਠਦੀ। ਜੀਅ ਕੀਤਾ ਬਾਬੇ ਦੇ ਵਾਲ਼ਾਂ ਉੱਪਰ ਹਥੇਲੀ ਘੁਮਾਵਾਂ ਤੇ ਸਾਜ਼ਾਂ ਦੇ ਇਸ ਸੰਗਮ ਵਿੱਚ ਕੋਈ ਆਪਣੇ ਲਈ ਸਾਜ਼ ਤਲਾਸ਼ਾਂ। ਫਿਰ ਜੀਅ ਕੀਤਾ ਬਾਬੇ ਨੂੰ ਆਵਾਜ਼ ਮਾਰਾਂ। ਪਰ ਇਸ ਵਾਰੀ ਉਹਨੇ ਰਬਾਬ ਵਜਾ ਕੇ ਆਵਾਜ਼ ਮਾਰੀ। ਥੋੜ੍ਹੀ ਦੇਰ ਲਈ ਲੋਕਾਂ ਨੇ ਇੱਕ ਇਕੱਲਾ ਸਾਜ਼ ਵੱਜਦਾ ਸੁਣਿਆ।

ਹਸਨ ਅਬਦਾਲ ਪਹੁੰਚਣ ਵੇਲੇ ਛਿਪਦੇ ਸੂਰਜ ਅੱਗੇ ਇੱਕ ਛੋਟੀ ਜਹੀ ਬੱਦਲ਼ੀ ਆ ਗਈ ਸੀ। ਇਸ ਤੋਂ ਬਾਅਦ ਪਤਾ ਹੀ ਨਹੀਂ ਲੱਗਿਆ ਕਦੋਂ ਮੂੰਹ ਹਨ੍ਹੇਰਾ ਹੋ ਗਿਆ। ਗੋਰਖ ਹੱਟੜੀ ਦੇ ਮੇਲੇ ਤੋਂ ਆਏ ਲੋਕ ਸਰਾਂ ਦੇ ਬਾਹਰ ਬੈਠੇ ਸਨ। ਅਗੜ੍ਹ-ਦੁਗੜ੍ਹ ਰਸਤਿਆਂ ਤੋਂ ਥੱਕੇ ਮਰਦਾਨੇ ਨੇ ਸੁਣਦੀਆਂ ਆਵਾਜ਼ਾਂ ਵਿਚਕਾਰ ਹੀ ਗੱਠੜੀ ਦੇ ਢਾਸਣੇ ਨਾਲ ਪਿੰਡਾ ਸਿੱਧਾ ਕੀਤਾ। ਆਲ਼ੇ-ਦੁਆਲ਼ੇ ਪੱਕਦੇ ਖਾਣਿਆਂ ਦਾ ਧੂੰਆਂ

ਕਦੇ-ਕਦੇ ਜਦੋਂ ਤੱਕ ਕੋਲ ਆਉਂਦਾ ਉਹ ਅੱਖਾਂ ਖੋਲ੍ਹਦਾ। ਥੋੜੀ ਪਿੱਠ ਸਿੱਧੀ ਕਰਨ ਤੋਂ ਬਾਅਦ ਜਦੋਂ ਉਹ ਉੱਠਿਆ ਤਾਂ ਇੱਕ ਵੱਡਾ ਟੋਲਾ ਪਿੱਛੋਂ ਚੱਲਦੀਆਂ ਗੱਲਾਂ ਨਾਲ ਉਨ੍ਹਾਂ ਕੋਲ ਆ ਬੈਠਾ। ਰਲੇ-ਮਿਲੇ ਲੋਕਾਂ ਵਿੱਚ ਕੁੱਝ ਹਾਜੀ ਤੇ ਕੁੱਝ ਜੋਗੀ ਪਹਿਰਾਵੇ ਵਿੱਚ ਸਨ। ਗੱਲ ਜਾਰੀ ਸੀ।

"ਵਧੇਰੇ ਜਨਮਾਂ ਨੇ ਹਿੰਦੂਆਂ ਕੋਲੋਂ ਜਹਾਦ ਵਰਗੀ ਤਾਕਤ ਖੋਹ ਲਈ ਏ।"

"ਪਰ ਹਿੰਦੂ ਧਰਮ ਵਾਰ-ਵਾਰ ਹੱਥ ਨਹੀਂ ਆਉਂਦਾ।"

"ਇਸਲਾਮ ਵਿੱਚ ਤਾਂ ਦੂਜੇ ਜਨਮ ਦੀ ਕਲਪਨਾ ਹੀ ਨਹੀਂ ਹੈ।"

"ਇਕ ਵਾਰ ਤਾਂ ਜਨਮ ਲੈਣਾ ਹੀ ਪਊ; ਮੁਸਲਮਾਨ ਬਣਨ ਲਈ ਜਾਂ ਪਹਿਲੇ ਜਨਮ ਵੇਲੇ ਵੀ ਜੰਮਣ ਦੀ ਕਲਪਨਾ ਨਹੀਂ ਕਰਨੀ।

"ਹਾਂ... ਅਸੀਂ ਇੱਕ ਜਨਮ ਵਿੱਚ ਸਭ ਕੁੱਝ ਪੂਰਾ ਕਰਨ ਦਾ ਜ਼ਜਬਾ ਲੈ ਕੇ ਆਉਂਦੇ ਹਾਂ।"

"ਪਰ ਘੋੜਿਆਂ ਉੱਤੇ ਆਇਆ ਇਸਲਾਮ ਤਾਂ ਅਸਲੀ ਨਹੀਂ ਹੈ; ਕਾਠੀ ਉੱਤੇ ਬੈਠਿਆ ਮੁਸਲਮਾਨ ਸਾਡੇ ਕੋਲ ਆ ਕੇ ਬਹੁਤ ਖਿਝ ਗਿਆ ਏ।"

"ਤੁਸੀਂ ਹੁਣ ਕਿਉਂ ਘੋੜਿਆਂ ਦੀ ਗੱਲ ਕਰਦੇ ਹੋ? ਤੁਹਾਡੇ ਦੇਵੀ ਦੇਵਤਿਆਂ ਨੂੰ ਤਾਂ ਮੁੜਕਾ ਵੀ ਨਹੀਂ ਸੀ ਆਉਂਦਾ ਤੇ ਉਹ ਤਾਂ ਅੱਖ ਵੀ ਨਹੀਂ ਸੀ ਝਮਕਦੇ।"

"ਤੈਨੂੰ ਇੱਕ ਗੱਲ ਸਮਝ ਲੈਣੀ ਚਾਹੀਦੀ ਏ; ਤੂੰ ਜਿਨ੍ਹਾਂ ਨੂੰ ਟਿੱਚਰ ਕੀਤੀ ਏ; ਉਹ ਕਦੇ ਤੇਰੇ ਵੀ ਵੱਡੇ-ਵਡੇਰੇ ਰਹੇ ਨੇ।" ਫਿਰ ਉਹ ਚੁੱਪ ਕਰ ਗਏ। ਪਰ ਉਨ੍ਹਾਂ ਸਾਹਮਣੇ ਬੈਠੀ ਗਾਂ ਜੁਗਾਲੀ ਕਰਦੀ ਰਹੀ। ਸਵੇਰੇ ਜਦੋਂ ਜਾਗ ਖੁੱਲ੍ਹੀ ਤਾਂ ਨਾ ਉਹ ਚਿਹਰੇ ਸਨ ਤੇ ਨਾ ਹੀ ਉਹ ਗਾਂ ਸੀ। ਪਰ ਆਲੇ-ਦੁਆਲੇ ਬੈਠੇ ਆਮ ਲੋਕ ਜੰਗ ਦੀਆਂ ਗੱਲਾਂ ਕਰ ਰਹੇ ਸਨ।

ਦੂਰ ਢਲਾਣ ਉੱਤੇ ਘੋੜ ਸਵਾਰ ਦਿਸ ਰਿਹਾ ਸੀ। ਥੱਲੇ ਰੂਪੋਸ਼ ਸੈਨਾ ਵਰਗੀ ਚਾਲ ਵਾਲੇ ਲੋਕ ਫਿਰ ਰਹੇ ਸਨ। ਉੱਚੀ ਟਿੱਬੀ 'ਤੇ ਇੱਕ ਕੱਚੀ ਗੜ੍ਹੀ ਵਿੱਚੋਂ ਕਦੇ-ਕਦੇ ਕੋਈ ਤੀਰ ਆਉਂਦਾ ਦਿਸਦਾ ਜੋ ਰਸਤੇ ਵਿੱਚ ਹੀ ਕਿਤੇ ਡਿੱਗ ਪੈਂਦਾ। ਹਸਨ ਅਬਦਾਲ ਤੋਂ ਬਾਲ ਗੁੰਦਾਈ ਵਿਚਕਾਰ ਚੱਲਦੇ ਰਸਤੇ ਵਿੱਚ ਲੋਕ ਭੈਅ, ਹਾਰ ਦੀ ਸ਼ੁਰੂਆਤ ਨੂੰ ਸਵੀਕਾਰ ਕਰਦੇ; ਛੁੱਪ ਜਾਣ ਦੇ ਫਿਕਰ ਵਿੱਚ ਤੁਰ ਰਹੇ ਸਨ। ਲੰਘਦੇ ਘੋੜਿਆਂ ਦੇ ਪੌੜਾਂ ਦੀ ਆਵਾਜ਼ ਲਈ ਰਸਤੇ ਚੁੱਪ ਸਨ। ਅੱਜ ਦਾ ਦਿਨ ਮਰਦਾਨੇ ਲਈ ਅਨੋਖਾ ਚੜ੍ਹਿਆ ਸੀ। ਕਿਸੇ ਪੜਾਅ ਤੋਂ ਤੁਰਦੇ ਵਕਤ ਅਚਾਨਕ ਚੁਫ਼ੇਰਾ ਇਸ ਤਰਾਂ ਦਾ ਭੈਆਮਈ ਕਦੇ ਨਹੀਂ ਸੀ ਦਿਸਿਆ। ਲੋਕ ਕੁੱਝ ਕਹਿਣ ਤੋਂ ਕਤਰਾ ਰਹੇ ਸਨ। ਹੁਣੇ ਇੱਕ ਬਿਨਾਂ ਸਵਾਰ ਤੋਂ ਭੱਜਿਆ ਘੋੜਾ, ਲੋਕਾਂ ਨਾਲ ਖਹਿੰਦਾ ਸਾਹਮਣੇ ਆਉਂਦੇ ਘੋੜਸਵਾਰਾਂ ਤੋਂ ਤ੍ਰਬਕਦਾ ਮਰਦਾਨੇ ਨਾਲ ਖਹਿ ਗਿਆ। ਜਿਹੜੀ ਸੱਟ ਮਰਦਾਨੇ ਦੇ ਲੱਗਣੀ ਸੀ ਉਹ ਰਬਾਬ ਦੇ ਵੱਜੀ ਤੇ ਉਹ ਦੂਰ ਧਰਤੀ ਉੱਤੇ ਜਾ ਡਿੱਗੀ। "ਦਰ ਉਲ ਹਰਬ" (ਕਾਫਰਾਂ ਦੀ ਧਰਤੀ) ਏਨਾਂ ਕਹਿ ਘੋੜ ਸਵਾਰ ਖ਼ਾਲੀ ਕਾਠੀ ਨਾਲ ਭੱਜਦੇ ਘੋੜੇ ਦਾ ਪਿੱਛਾ ਕਰਨ ਲੱਗੇ। ਘੋੜਾ ਕੱਚੀ ਗੜ੍ਹੀ ਵੱਲ ਵੱਧ ਰਿਹਾ ਸੀ। ਪਰ ਮਰਦਾਨਾ ਰਬਾਬ ਨੂੰ ਚੁੱਕਦਾ ਥੋੜਾ ਉਦਾਸ ਹੋ ਗਿਆ।

ਅੱਜ ਬਹੁਤ ਦੇਰ ਬਾਅਦ ਰਬਾਬ ਤੋਂ ਬਿਨਾਂ ਗਾਇਆ। ਬਾਬੇ ਦੀ ਆਵਾਜ਼ ਵਿੱਚ ਤਾਂ ਓਹੀ ਰਮਜ਼ ਸੀ; ਪਰ ਮਰਦਾਨੇ ਦੇ ਬੋਲ ਕੁੱਝ ਢਿੱਲੇ ਸਨ। ਅੱਜ ਮੋਢੇ ਉੱਤੇ

ਟਿਕੀ ਰਬਾਬ ਦਾ ਅਹਿਸਾਸ ਹੋ ਰਿਹਾ ਸੀ। ਸਿਰਫ਼ ਤਾਰਾਂ ਹੀ ਟੁੱਟੀਆਂ ਸਨ; ਬਾਕੀ ਢਾਂਚਾ ਤਾਂ ਉਵੇਂ ਜਿਵੇਂ ਸੀ। 'ਤਾਰਾਂ ਤੋਂ ਬਿਨਾਂ ਰਬਾਬ ਦਾ ਭਾਰ ਵੱਧ ਜਾਂਦਾ ਏ?' ਹੁਣ ਜਦ ਵੀ ਕੋਈ ਕਾਰੀਗਰ ਲੰਘਦਾ 'ਫਿਰੰਦਾ' ਯਾਦ ਆ ਜਾਂਦਾ। ਉਹਨੇ ਫਾਰਸ ਲਈ ਦੁਪਹਿਰ ਦੀ ਨਮਾਜ਼ ਨਾਨਕੀ ਵੱਲੋਂ ਦਿੱਤੇ ਮੁਸੱਲੇ 'ਤੇ ਕੀਤੀ। ਉਂਝ ਵੀ ਪੈਂਡੋਕਲੀ ਵਿੱਚ ਸੁਲਤਾਨਪੁਰ ਦੀ ਕੋਈ ਨਾ ਕੋਈ ਨਿਸ਼ਾਨੀ ਤਾਂ ਰਹਿੰਦੀ ਹੀ ਸੀ। ਫਿਰ ਚੱਲਦੇ ਸਫ਼ਰ ਲਈ ਉਹ ਬਾਬੇ ਦੇ ਮੋਢੇ ਕੋਲ ਜਾ ਕੇ ਬੋਲਿਆ:

"ਬਾਬਾ ਰਬਾਬ ਸੁੰਨੀ ਲਟਕਦੀ ਏ?" ਕੋਈ ਉੱਤਰ ਨਹੀਂ ਆਇਆ।

"ਬਾਬਾ ਜੇ ਕਿਸੇ ਅੱਗਿਓਂ ਕਹਿ ਦਿੱਤਾ 'ਵਜਾ ਕੇ ਵਿਖਾ'?"

"ਅੱਗੇ ਕੋਈ ਵੱਡਾ ਗਰਾਂ ਆਵੇਗਾ; ਤੰਦਾਂ ਪੁਆ ਲੈਂਦੇ ਹਾਂ...?"

"ਬਾਬਾ ਇਹ ਤੰਦਾਂ ਤਲਵੰਡੀ ਨਾਲ ਜੁੜੀਆਂ ਸਨ।"

ਜਦੋਂ ਅਗਲਾ ਪਿੰਡ ਆਇਆ ਤਾਂ ਦੋ ਓਪਰੇ ਬੰਦਿਆਂ ਨੂੰ ਵੇਖ ਕੇ ਬਸ਼ਿੰਦੇ ਇੱਧਰ-ਉੱਧਰ ਖਿਸਕਣ ਲੱਗੇ। ਸਾਰੇ ਪਿੰਡ ਵਿੱਚ ਇਹ ਗੱਲ ਫ਼ੈਲ ਗਈ ਸੀ ਕਿ ਦੋ ਜਣੇ ਪਿੰਡ ਦੇ ਬਾਹਰ ਖੜ੍ਹੇ ਅਜੀਬੋ-ਗਰੀਬ ਗੱਲਾਂ ਪੁੱਛ ਰਹੇ ਨੇ।

"ਭਾਈ ਪਿੰਡ ਵਿੱਚ ਕੋਈ ਸਜਿੰਦਾ ਹੈ?" ਡਰੇ ਹੋਏ ਲੋਕਾਂ ਨੂੰ ਮਰਦਾਨੇ ਦਾ ਇਹ ਸੁਆਲ ਕਾਫ਼ੀ ਦੇਰ ਬਾਅਦ ਸਮਝ ਆਇਆ। ਫਿਰ ਦੋ ਬਜ਼ੁਰਗ ਉਨ੍ਹਾਂ ਦੇ ਨੇੜੇ ਆਏ:

"ਲੁਹਾਰ ਹੁੰਦਾ, ਤਖਾਣ ਹੁੰਦਾ, ਸੁਣਿਆ ਏ; ਹਰ ਪਿੰਡ ਵਿੱਚ ਸਜਿੰਦਾ ਨਹੀਂ ਹੁੰਦਾ।" ਉਹ ਦੋਵੇਂ ਆਪਣੀ ਗੱਲ ਮੁਕਾ ਦੁਬਾਰਾ ਪਿੰਡ ਅੰਦਰ ਜਾ ਵੜੇ। ਅਗਲਾ ਪਿੰਡ ਆਉਣ ਲਈ ਦੋ ਪਹਿਰ ਲੰਘ ਗਏ। ਬਹੁਤ ਸੁਸਤ ਪਿੰਡ ਸੀ। ਡੰਗਰ ਮਾੜੇ ਸਨ ਤੇ ਲੋਕਾਂ ਦੀ ਅੱਖਾਂ ਅੰਦਰ ਵੱਲ ਧੱਸੀਆਂ, ਉੱਥੇ ਹੀ ਟਿਕਣ ਦੀ ਜ਼ਿੰਦ ਵਿੱਚ ਦਿਸਦੀਆਂ ਸਨ। ਮਰਦਾਨੇ ਦੀ ਕਿਸੇ ਨੂੰ ਕੁੱਝ ਪੁੱਛਣ ਦੀ ਹਿੰਮਤ ਹੀ ਨਹੀਂ ਸੀ ਪੈ ਰਹੀ। ਇੱਕ ਘਰ ਦੇ ਬਾਹਰ ਇੱਕ ਬਿਰਧ ਨੂੰ ਲੱਕੜੀ ਤਰਾਸ਼ਦਾ ਵੇਖ ਉਹ ਰੁੱਕ ਗਏ। ਬਿਰਧ ਨੇ ਇੱਕ ਵਾਰ ਉੱਪਰ ਵੱਲ ਵੇਖਿਆ ਤੇ ਫਿਰ ਆਪਣੇ ਕੰਮ 'ਤੇ ਲੱਗ ਗਿਆ। ਫਿਰ ਉਹਦੀ ਕੰਬਦੀ ਬਾਂਹ ਉਨ੍ਹਾਂ ਵੱਲ ਉੱਠੀ:

"ਲਿਆਓ ਵਿਖਾਓ। ਮੈਂ ਸਮਝਿਆ ਸੀ ਕੋਈ ਬੰਦਾ ਹਥਿਆਰ ਤਿੱਖਾ ਕਰਾਉਣ ਆਇਆ ਹੋਵੇਗਾ। ਇਹ ਜੰਗਾਂ ਵਿੱਚ ਸਾਜ਼ੀ ਕਿਵੇਂ ਫਿਰਦੇ ਨੇ?" ਫਿਰ ਆਪ ਹੀ ਗੱਲ ਦੀ ਅਗਲੀ ਲੜੀ ਵੀ ਤੋਰ ਲਈ।

"ਸਾਜ਼ ਤਾਂ ਕਿਸੇ ਰੂਹ ਵਾਲੇ ਨੇ ਬਣਾਇਆ; ਹੁਣ ਤਾਂ ਕਦੇ ਆਉਂਦਾ ਕੋਈ ਸਾਜ਼ ਲੈ ਕੇ।" ਹੁਣ ਉਹਦੀ ਆਵਾਜ਼ ਅਪਣੱਤ ਵਾਲੀ ਹੋ ਗਈ ਸੀ।

"ਲੈ ਤੈਥੋਂ ਲੈਣਾ ਕੁੱਝ ਨਹੀਂ; ਬੱਸ ਵਜਾ ਕੇ ਵਿਖਾ ਦੇ...।" ਮਰਦਾਨੇ ਨੇ ਪਹਿਲਾਂ ਹਿੱਕ ਨੂੰ ਲਾਇਆ; ਫਿਰ ਬਾਬੇ ਵੱਲ ਵੇਖ ਰਬਾਬ 'ਤੇ 'ਮਾਲਕੌਂਸ' ਵਜਾਉਣ ਲੱਗਾ। ਹਾਲੇ ਇੱਕ ਪਹਿਰ ਦਿਨ ਬਾਕੀ ਸੀ। ਬੰਦ ਹੁੰਦੇ ਸਾਰ ਹੀ ਬੁੱਢਾ ਲੱਤਾਂ ਸਿੱਧੀਆਂ ਕਰਨ ਲਈ ਅੱਡੇ ਉੱਪਰੋਂ ਉੱਠ ਖੜ੍ਹਿਆ।

"ਕਿੱਧਰ ਵੱਲ ਜਾ ਰਹੇ ਹੋ?"

"ਲਹੌਰ ਵੱਲ...।"

"ਜੰਗੀ ਨਗਾਰਿਆਂ ਦੀ ਗੂੰਜ ਵਿੱਚ ਸਾਜ਼ ਚੁੱਕੀਂ ਫਿਰਦੇ ਹੋ...?"

"ਮੇਰਾ ਗੁਰੂ ਵੀ ਨਾਲ ਹੈ।"

"ਮੁਗਲ ਤਾਂ ਕਹਿ ਕੇ ਗਏ ਸੀ; ਅਸੀਂ ਫਿਰ ਆਵਾਂਗੇ। ਇਹ ਦੇਸੀ ਲੋਕ ਕੰਨਾਂ ਦੇ ਬੜੇ ਕੱਚੇ ਨੇ ਯਾਦ ਨੀ ਰੱਖ ਸਕੇ; ਸੰਭਲ ਕੇ ਜਾਣਾ।"

"ਅਸੀਂ ਸਫ਼ਰਾਂ ਨੂੰ ਤਸੀਹੇ ਨਹੀਂ ਮੰਨਦੇ ਬਜ਼ੁਰਗੋ...।" ਤੁਰਦੇ ਮਰਦਾਨੇ ਨੇ ਪਿੱਛੇ ਵੱਲ ਮੂੰਹ ਘੁੰਮਾ ਕੇ ਕਿਹਾ। ਸਿੱਧਾ ਹੁੰਦੇ ਸਾਰ ਮਰਦਾਨੇ ਨੂੰ ਫਿਰ ਉਹਦੀ ਆਵਾਜ਼ ਸੁਣਾਈ ਦਿੱਤੀ:

"ਇਹ ਮੇਰੇ ਕੋਲ ਆਖਰੀ ਤੰਦਾਂ ਸਨ ਫਿਰ ਨਾ ਮੁੜ ਕੇ ਆਉਣਾ...।"

ਅੱਜ ਦੇ ਦਿਨ ਦੇ ਚਾਰ ਪਹਿਰਾਂ ਲਈ ਚਾਰ ਪੜਾਅ ਲਾਏ। ਚਾਰੇ ਪੜਾਵਾਂ ਵਿੱਚ ਦੋਵਾਂ ਨੇ ਦਿਨ ਦੇ ਚਾਰੇ ਰਾਗ ਗਾਏ। (ਸਵੇਰੇ ਆਸਾ, ਦੁਪਹਿਰ ਧਨਾਸਰੀ, ਸ਼ਾਮ ਸੋਦਰ ਤੇ ਰਾਤੀਂ ਸੋਹਿਲਾ ਗਾਇਆ) ਕੀਰਤਨ ਤੋਂ ਬਿਨਾਂ ਬਾਕੀ ਬਚਦੇ ਦਿਨ ਵਿੱਚ ਅੱਜ ਬਹੁਤ ਕੁੱਝ ਸੁਣਨ ਨੂੰ ਮਿਲਿਆ। "ਤੁਸੀਂ ਹਿੰਦੂ ਹੋ ਜਾਂ ਮੁਸਲਮਾਨ?" ਬਚਪਨ ਵਿੱਚ ਕੱਚੀਆਂ ਅੰਬੀਆਂ ਖਾਣ ਵੇਲੇ ਸਾਹਾਂ ਦੀ ਖਟਾਸ ਜਦੋਂ ਦੰਦਾਂ ਉੱਤੇ ਵੱਜਦੀ ਸੀ ਤਾਂ ਖੱਟੇ ਖਾਧੇ ਦਾ ਅਹਿਸਾਸ ਹੁੰਦਾ ਸੀ। ਪਹਿਲੇ ਹੀ ਪਹਿਰ ਵਿੱਚ ਹਾਜੀ, ਪੰਡਿਤਾਂ ਨਾਲ ਬਹਿਸਦਾ ਮਿਲਿਆ। ਅਗਲੇ ਪੜਾਅ ਉੱਤੇ ਇੱਕ ਬੰਦਾ ਮੋਢੇ ਉੱਤੇ ਛੋਲਾ ਚੁੱਕੀਂ ਆਉਂਦਾ ਉਨ੍ਹਾਂ ਵੱਲ ਵੇਖ ਕੇ ਮੁਸਕਰਾਇਆ:

"ਦਰਗਾਹ 'ਤੇ ਚੜ੍ਹਾਉਣ ਚੱਲਿਆਂ... ਮਲਾਈ ਵਰਗਾ ਨਰਮ ਏ ... ਪਹਿਲੇ ਸੇਕ ਨਾਲ ਹੀ ਪੱਕ ਜਾਣਾ...।" ਦੁਪਹਿਰ ਦੇ ਪੜਾਅ ਵੇਲੇ ਜਿਸ ਪਿੰਡ ਉਹ ਵੜੇ; ਘਰੋਂ ਕੋਈ ਬਾਹਰ ਹੀ ਨਹੀਂ ਨਿਕਲਿਆ। ਕੁੱਝ ਲੋਕ ਮੰਦਰ ਦੇ ਤਲਾਅ ਪਿੱਛੇ ਲੁਕੇ ਖੜ੍ਹੇ ਉਨ੍ਹਾਂ ਨੂੰ ਵੇਖਦੇ ਰਹੇ। ਹੁਣੇ ਲੰਘੇ ਘੋੜ ਸਵਾਰਾਂ ਦਾ ਜਥਾ ਗਲੀਆਂ ਸੁੰਨੀਆਂ ਕਰ ਗਿਆ ਸੀ। ਸਹਿਮ-ਸਹਿਮ ਕੇ ਪੁੱਛਦੇ ਲੋਕ ਸੂਹੀਆਂ ਵਾਂਗ ਵੇਖ ਰਹੇ ਸਨ। ਵੱਜਦੀ ਰਬਾਬ ਵਿੱਚ ਵੀ ਉਹ ਸੁਆਲ ਪੁੱਛਦੇ ਰਹੇ। "ਪਿਛਲਿਆਂ ਰਸਤਿਆਂ ਵਿੱਚ ਘੋੜ ਸਵਾਰ ਵੀ ਮਿਲੇ ਸਨ?" ਅਜਿਹਾ ਪੁੱਛਦੇ ਉਹ ਦਹਿਲ ਜਾਂਦੇ ਸਨ।

"ਇਹ ਮੁਸਲਮਾਨ ਪਹਿਰਾਵੇ ਵਾਲਾ ਕੌਣ ਹੈ?" ਇਸ ਸੁਆਲ ਦੇ ਸ਼ੰਕੇ ਉਦੋਂ ਤੱਕ ਚੱਲਦੇ ਰਹੇ ਜਦੋਂ ਤੱਕ ਉਨ੍ਹਾਂ ਮਰਦਾਨੇ ਦੀਆਂ ਅੱਖਾਂ 'ਚੋਂ ਵਗਦੇ ਹੰਝੂ ਨਾ ਵੇਖੇ।

ਫਿਰ ਉਹ ਇੱਕ ਰਾਤ ਰੁਕਣ ਲਈ ਕਹਿਣ ਲੱਗੇ। ਆਖਿਰ ਉਹ ਉਨ੍ਹਾਂ ਨੂੰ ਪਿੰਡ ਤੋਂ ਬਾਹਰ ਤੱਕ ਛੱਡਣ ਵੀ ਆਏ।

ਬਾਲ ਗੁੰਦਾਈ ਦੇ ਟਿੱਲੇ ਉੱਤੇ ਰੌਣਕ ਤਾਂ ਸੀ; ਪਰ ਇੱਥੇ ਵੀ ਗੱਲਾਂ ਯੁੱਧ ਦੀਆਂ ਹੀ ਹੋ ਰਹੀਆਂ ਸਨ। ਲੋਕ ਸੁੱਖ-ਸ਼ਾਂਤੀ ਲਈ ਅਰਦਾਸਾਂ ਕਰ ਰਹੇ ਸਨ। ਕੱਲ੍ਹ ਬਾਲ ਗੁੰਦਾਈ ਨਾਲ ਲੰਬੀ ਮੁਲਾਕਾਤ ਵੀ ਹੋਈ ਸੀ। ਉਹ ਬਾਬੇ ਨੂੰ ਲੰਬੇ ਸਫ਼ਰਾਂ ਬਾਰੇ ਪੁੱਛਦਾ ਰਿਹਾ। ਉਹਦੀ ਮੰਗ ਤੇ ਮਰਦਾਨੇ ਨੇ ਰਬਾਬ ਵੀ ਵਜਾਈ। ਮਰਦਾਨੇ ਨੇ ਵੇਖਿਆ; ਉੱਠਣ ਵੇਲੇ ਉਹ ਕੁੱਝ ਕਹਿਣਾ ਚਾਹੁੰਦਾ ਸੀ। ਫਿਰ ਉਹਦੀ ਕੋਮਲ ਆਵਾਜ਼ ਸੁਣੀ:

"ਮੀਰ ਜੀ ਇੱਕ ਵਾਰ 'ਸੱਤ ਬਿਸਮਿਲਾ' ਗਾ ਕੇ ਸੁਣਾ ਦਿਓ।

ਬਾਬੇ ਵੱਲ ਵੇਖ ਕੇ ਉਹਨੇ ਅਲਾਪ ਚੁੱਕਿਆ। ਬਾਹਰ ਛੱਡਣ ਵੇਲੇ 'ਬਾਲ ਗੁੰਦਾਈ' ਨੇ ਮਰਦਾਨੇ ਵੱਲ ਜ਼ਿਆਦਾ ਵੇਖਿਆ "ਪੀਰ ਤਾਂ ਧਰਤੀ 'ਤੇ ਰਹਿੰਦੇ ਹੀ ਨੇ; ਪਰ ਪੀਰਾਂ ਦਾ ਜੱਸ ਗਾਉਣ ਵਾਲਾ ਕਦੇ-ਕਦੇ ਮਿਲਦਾ।" ਸ਼ਾਮ ਪੈ ਰਹੀ ਸੀ।

ਦੂਰ ਵਗਦੇ ਰਸਤਿਆਂ ਵਿੱਚੋਂ ਉੱਠਦੀ ਧੂੜ ਆਮ ਰਾਹੀਆਂ ਦੀ ਨਹੀਂ ਸੀ। ਕਦੇ-ਕਦੇ ਕਿਸੇ ਓਪਰੀ ਭਾਸ਼ਾ ਦੇ ਗੁਸੈਲ ਲਫ਼ਜ਼ ਸੁਣਦੇ। ਉਨ੍ਹਾਂ ਰਸਤਿਆਂ ਵੱਲ ਜਾਣ ਵਾਲੇ ਰਾਹੀ ਦੇਰ ਤੱਕ ਬੈਠਦੀ ਧੂੜ ਦੇ ਸਹਿਮ ਨੂੰ ਤੱਕਦੇ। ਟਿੱਲੇ ਅੱਗੇ ਰਾਤ ਕੱਟਣ ਵਾਲਿਆਂ ਦਾ ਵੱਡਾ ਜਥਾ ਬਣ ਗਿਆ ਸੀ। ਜੋਗੀ, ਹੱਠੀਏ, ਜਪੀਏ, ਤਪੀਏ ਤੇ ਆਮ ਲੋਕ ਦੂਰ ਤੱਕ ਬੈਠੇ ਦਿਸ ਰਹੇ ਸਨ।

"ਫ਼ਕੀਰ ਜੰਗ ਨੂੰ ਵੇਖਦਾ ਹੈ; ਉਹ ਆਪ ਜੰਗ ਦਾ ਸਿਪਾਹੀ ਨਹੀਂ ਹੁੰਦਾ।"

"ਤੁਸੀਂ ਓਹੀ ਹੋ ਜੋ ਵਿਸ਼ਵਾਮਿੱਤਰ ਦੇ ਕਰੋਧ ਨੂੰ ਵਡਿਆਉਂਦੇ ਰਹੇ ਹੋ; ਕਦੇ ਪਲਟ ਕੇ ਵੇਖਿਆ, ਉਹਦੇ ਸਰਾਪਾਂ ਦਾ ਇੱਕ ਸਾਧੂ ਨਾਲ ਕੀ ਰਿਸ਼ਤਾ ਹੈ?"

"ਵਿਸ਼ਵਾਮਿੱਤਰ ਮੇਰਾ ਵੀ ਸਾਧੂ ਨਹੀਂ ਹੈ। ਉਹਦੇ ਕਰੋਧ ਨੇ ਮਨੁੱਖੀ ਜ਼ਜਬੇ ਨੂੰ ਠੇਸ ਪਹੁੰਚਾਈ ਹੈ।"

"ਫਿਰ ਤੁਸੀਂ ਗੁਰੂ ਦਰੋਣਾਅਚਾਰੀਆਂ ਕੋਲ ਚਲੇ ਜਾਂਦੇ ਹੋ। ਗੁਰੂ ਕਿਰਪਾ ਤਾਂ ਨਹੀਂ ਕਰਦਾ; ਪਰ ਗੁਰੂ ਦਕਸ਼ਨਾ ਲੈਣ ਚਲਾ ਜਾਂਦਾ ਏ...।"

"ਇੱਥੇ ਆ ਕੇ ਤੁਸੀਂ ਕਹਿੰਦੇ ਹੋ; ਸਿਸ਼ ਸਿਪਾਹੀ ਬਣ ਕੇ ਮੁਗਲਾਂ ਨਾਲ ਲੜਣ। ਵੇਖੋ ਤਾਂ ਸਹੀ ਗੁਰੂਆਂ ਨੇ ਸਿਪਾਹੀ ਬਣਨ ਲਈ ਕਿਹੋ ਜਹੀਆਂ ਰੁਕਾਵਟਾਂ ਖੜ੍ਹੀਆਂ ਕੀਤੀਆਂ ਸਨ।"

"ਚੁਫ਼ੇਰੇ ਯੁੱਧ ਹੋ ਰਿਹਾ ਫ਼ਕੀਰੋ ਅੱਜ ਤੁਸੀਂ ਕਿਉਂ ਇਤਿਹਾਸ ਫੋਲਣ ਬੈਠ ਗਏ।"

"ਹੁਣ ਪਰਾਏ ਘੋੜਿਆਂ ਦੇ ਕੰਨ ਜਦੋਂ ਸਾਡੀਆਂ ਕੰਨਿਆਵਾਂ ਨੂੰ ਛੂਹ ਕੇ ਲੰਘ ਰਹੇ ਨੇ ਤਾਂ ਕੀ ਕਹੀਏ?" ਉਹਨੇ ਭਗਵੇ ਬਾਣੇ ਵਿੱਚੋਂ ਕਿਰਚ ਕੱਢੀ।

"ਜਿਸ ਚੋਗੇ ਵਿੱਚੋਂ ਸੁਲਫੇ ਦਾ ਧੂਆਂ ਨਿਕਲਦਾ ਸੀ; ਹੁਣ ਇਹ ਚੰਡੀ ਨਿਕਲੇਗੀ।"

ਥੋੜ੍ਹੀ ਦੇਰ ਬਾਅਦ ਉਹ ਹਨ੍ਹੇਰੇ ਵਿੱਚ ਗਾਇਬ ਹੋ ਗਿਆ। ਕੁੱਝ ਦੇਰ ਪਹਿਲਾਂ ਇੱਕ ਜੋਗੀਆਂ ਦਾ ਟੋਲਾ ਭੰਗ ਦੀ ਪੋਟਲੀ ਪਿੱਛੇ ਭੁੱਲ ਆਇਆ, ਇੱਕ ਦੂਜੇ ਨੂੰ ਦੋਸ਼ ਦੇਂਦਾ ਵਾਪਸ ਪੁਰਾਣੇ ਰਸਤੇ ਲੱਭਣ ਚਲਾ ਗਿਆ। ਫਿਰ ਕੋਈ ਉੱਚੀ-ਉੱਚੀ ਵੇਦਾਂ ਦੀਆਂ 'ਰਿਚਾਂ' ਪੜ੍ਹਣ ਲੱਗਾ। ਉਹ ਜੋ ਪੜ੍ਹ ਰਿਹਾ ਸੀ ਉਹਨੂੰ ਕੰਠ ਸਨ। ਪਰ ਅੱਜ-ਕੱਲ੍ਹ ਧਿਆਨ ਇਸ ਪਾਸੇ ਨਹੀਂ ਸੀ ਲੱਗਦਾ। ਵਾਪਸ ਮੁੜੇ ਜੋਗੀਆਂ ਨੂੰ ਭੰਗ ਦੀ ਪੋਟਲੀ ਲੱਭ ਗਈ ਸੀ। ਸੁਲਫ਼ੇ ਦੇ ਨਸ਼ੇ ਵਿੱਚ ਉਹ ਪਹਿਨਣ ਲਈ ਆਪੋ ਆਪਣੇ ਤਬੀਤ ਛਾਂਟਣ ਲੱਗੇ। ਹੁਣੇ ਬਾਲ ਗੁੰਦਾਈ ਦਾ ਚੇਲਾ ਬਾਬੇ ਨੂੰ ਮਿਲਣ ਲਈ ਸੱਦਾ ਦੇ ਕੇ ਵਾਪਸ ਚਲਾ ਗਿਆ।

ਇਹ ਹਨ੍ਹੇਰੇ ਵਿੱਚ ਸੁਣੀ ਪਹਿਲੀ ਆਵਾਜ਼ ਸੀ:

"ਮੋਢੇ ਉੱਤੇ ਕਿਹੜਾ ਹਥਿਆਰ ਹੈ?"

"ਇਹ ਤਾਂ ਸਾਜ਼ ਹੈ; ਜਿੱਥੋਂ ਸਰੀਰ ਖ਼ਤਮ ਹੁੰਦਾ ਉੱਥੋਂ ਇਹ ਸ਼ੁਰੂ ਹੁੰਦਾ ਏ।"

"ਸਬੂਤ ਦੇ? ਵਜਾ ਕੇ ਵਿਖਾ?" ਪਰਛਾਂਵੇਂ ਨੇ ਹਨ੍ਹੇਰੇ ਵੱਲ ਪਲਟ ਕੇ ਵੇਖਿਆ; ਬੀਡਿਆਂ ਦੀ ਆਵਾਜ਼ ਤ੍ਰਬਕੀ। ਵੱਜਦੀ ਰਬਾਬ ਵਿੱਚ ਦੂਰੋਂ ਆਉਂਦੇ ਘੋੜ ਸਵਾਰਾਂ ਦੇ ਹੋਰ ਪਰਛਾਵੇਂ ਸ਼ਾਮਲ ਹੋਏ। ਕੁੱਝ ਦੇਰ ਉਨ੍ਹਾਂ ਦੇ ਫੁੰਕਾਰੇ ਸੁਣਦੇ ਰਹੇ। ਫਿਰ ਉਹ ਝਿੜੀ ਵਿੱਚ ਹਨ੍ਹੇਰਾ ਬਣ ਗਏ। ਵੱਜਦੀ ਧੁਨ ਨੂੰ ਪੂਰਾ ਕਰਨ ਲਈ ਬਾਬਾ ਉੱਥੇ ਹੀ

ਖੜਾ ਰਬਾਬ ਵਜਾਉਂਦਾ ਰਿਹਾ। ਹਨ੍ਹੇਰੇ ਵਿੱਚ ਮਮੋਲਿਆਂ ਦੇ ਆਲ੍ਹਣਿਆਂ ਕੋਲ ਕੁੱਝ ਉੱਡਦੇ ਜੁਗਨੂੰਆਂ ਦੇ ਪਰਛਾਂਵਿਆਂ ਤੋਂ ਬਿਨਾਂ ਹੁਣ ਹੋਰ ਕੋਈ ਨਹੀਂ ਸੀ।

ਵਾਛੜਾਂ ਦਾ ਦਿਨ ਸੀ। ਕਈ ਵਾਰ ਪਸੀਨਾ ਮੀਂਹ ਨਾਲ ਭਿੱਜ ਕੇ ਕੰਬਣੀ ਬਣਿਆ। ਰਸਤਿਆਂ ਵਿੱਚ ਫੌਜਾਂ ਦੀਆਂ ਬੁਝੀਆਂ ਧੂਣੀਆਂ ਦੇ ਢੇਰ ਸਨ। ਗੱਡੇ ਪਾਲਕੀਆਂ ਰਸਤੇ ਛੱਡ ਰਹੇ ਸਨ। ਸੁੰਨੇ ਪਿੰਡਾਂ ਵਿੱਚ ਪਾਲਤੂ ਪਸ਼ੂ ਖੁੱਲ੍ਹੇ ਘੁੰਮ ਰਹੇ ਸਨ। ਹਰ ਨਗਰ ਦੇ ਦੁਆਰਪਾਲ ਨੇ ਰੋਕ ਕੇ ਪੁੱਛਿਆ: "ਲਹੌਰ ਵੱਲ ਜਾ ਰਹੇ ਹੋ?" ਲੋਕਾਂ ਦੀਆਂ ਤੱਕਣੀਆਂ ਵਿੱਚ ਘੋੜ ਸਵਾਰਾਂ ਦੀਆਂ ਪਛਾਣਾਂ ਕਿਤੇ ਠਹਿਰ ਗਈਆਂ ਸਨ। ਇੱਕ ਰਗੀ ਅੱਖ ਝਾਕਦੀ ਲੰਘ ਰਹੀ ਸੀ। ਅੱਜ ਵੱਡੇ ਤੜ੍ਹਕੇ ਚੱਕੀਆਂ ਦੀ ਆਵਾਜ਼ ਨਹੀਂ ਸੀ ਆਈ। ਸਾਰਾ ਦਿਨ ਉਹ ਸਮਾਧਾਂ ਵਰਗੇ ਪਿੰਡਾਂ ਕੋਲੋਂ ਲੰਘੇ। ਲੋਕ ਰਾਤ ਦੇ ਪੜਾਅ ਲਈ ਪਿੰਡਾਂ ਅੰਦਰ ਜਗ੍ਹਾ ਨਹੀਂ ਸੀ ਦੇ ਰਹੇ। ਹੁਣ ਦਿਨ ਛਿਪਣ ਵੇਲੇ ਪਿਛਲੇ ਪਿੰਡ ਉਨ੍ਹਾਂ ਨੂੰ ਰੋਕ ਦਿੱਤਾ ਸੀ:

"ਭਾਈ ਰਮੰਤਰੀਓ ਅੱਜ ਨਹੀਂ ਪਿੰਡ ਵਿੱਚ ਰਹੌਣ ਲੱਗਣਾ।"

ਅਗਲੇ ਪਿੰਡ ਰਜਾ ਲਈ ਗਿਆ ਮਰਦਾਨਾ ਘਰ ਅੰਦਰੋਂ ਤੀਵੀਂ ਦੀ ਆਵਾਜ਼ ਨਾਲ ਹੀ ਮੁੜ ਆਇਆ:

"ਭਾਈ ਸੰਤੋ ਹੁਣ ਨਹੀਂ ਅਸੀਂ ਰਾਤ ਨੂੰ ਰਜਾ ਪਾਉਂਦੇ...।" ਥੋੜ੍ਹੀ ਦੇਰ ਬਾਅਦ ਇੱਕ ਸਰਾਂ ਅੱਗੇ ਉਨ੍ਹਾਂ ਕੁੱਝ ਧੂਣੀਆਂ ਧੁਖਦੀਆਂ ਵੇਖੀਆਂ। ਜਦੋਂ ਉਹ ਪੁੱਜੇ ਤਾਂ ਸਭ ਖਾ ਪੀ ਚੁੱਕੇ ਸਨ। ਇਹ ਸਭ ਓਹੀ ਲੋਕ ਸਨ ਜਿਨ੍ਹਾਂ ਨੂੰ ਕਿਸੇ ਵੀ ਪਿੰਡ ਨੇ ਆਪਣੇ ਕੋਲ ਪੜਾਅ ਨਹੀਂ ਸੀ ਕਰਨ ਦਿੱਤਾ। ਨਵੇਂ ਆਏ ਬੰਦਿਆਂ ਨੂੰ ਵੇਖ ਕੁੱਝ ਦੇਰ ਲਈ ਸਭ ਚੁੱਪ ਹੋ ਗਏ। ਮਰਦਾਨੇ ਨੇ ਪਿੱਛੇ ਝਿੜੀ ਵੱਲ ਨਜ਼ਰ ਮਾਰੀ ਤਾਂ ਸੈਂਕੜੇ ਲੋਕ ਪਿੰਡੋਂ ਭੱਜਕੇ ਇੱਥੇ ਬਚਾਅ ਲਈ ਲੁਕੇ ਬੈਠੇ ਸਨ। ਉਨ੍ਹਾਂ 'ਚ ਕੁੱਝ ਲੋਕ ਬਾਹਰ ਸਰਾਂ ਵੱਲ ਨਿਕਲ ਆਏ। ਜਦੋਂ ਉਨ੍ਹਾਂ ਨੂੰ ਦੱਸਿਆ ਕਿ ਉਹ ਲਹੌਰ ਵੱਲ ਜਾ ਰਹੇ ਨੇ ਤਾਂ ਉਹ ਆਪਣੇ ਉਜਾੜਿਆਂ ਬਾਰੇ ਦੱਸਣ ਲੱਗੇ। ਜਦੋਂ ਮਰਦਾਨੇ ਨੇ ਰਬਾਬ ਵਜਾਈ ਤਾਂ ਕੁੱਝ ਲੋਕ ਹੱਥ ਜੋੜ ਕੇ ਖੜ੍ਹ ਗਏ।

"ਤੁਸੀਂ ਰਾਗ ਬਾਬੇ ਹੋ... ਤੁਸੀਂ ਗੱਲਾਂ ਬੜੀਆਂ ਮਿੱਠੀਆਂ ਕਰਦੇ ਹੋ; ਗੱਲਾਂ ਹੀ ਕਰਦੇ ਰਹੋ। ਤੁਹਾਨੂੰ ਗਾਉਂਦਾ ਸੁਣਕੇ ਕੋਈ ਫਿਰ ਆ ਜਾਵੇਗਾ।"

ਜਦੋਂ ਮਰਦਾਨਾ ਸਵੇਰੇ ਉੱਠਿਆ ਤਾਂ ਉਹਨੇ ਵੇਖਿਆ ਕਿ ਲੋਕ ਤੇਜ਼ੀ ਨਾਲ ਜੰਗਲ ਵੱਲ ਜਾਂਦੀਆਂ ਪਗਡੰਡੀਆਂ ਪੈ ਗਏ ਸਨ। ਪਿੱਛੇ ਕੁੱਝ ਸਾਧੂ ਫ਼ਕੀਰ ਤੇ ਉਹ ਦੋਵੇਂ ਰਹਿ ਗਏ ਸਨ। ਕੁੱਝ ਦੂਰੀ ਉੱਤੇ ਵਗਦੇ ਰਸਤੇ ਤੋਂ ਕਦੇ-ਕਦੇ ਪੌੜਾਂ ਦੀ ਆਵਾਜ਼ ਆਉਂਦੀ। ਫਿਰ ਦੂਰੋਂ ਕਿਸੇ ਪਿੰਡ ਵਿੱਚ ਚੀਕਾਂ ਦਾ ਸਮੂਹ ਸੁਣਦਾ। ਸਾਹਮਣੇ ਡਾਕਰ ਵਾਂਗ ਉੱਤੇ ਉੱਜੜੀਆਂ ਖੱਡਾਂ ਮੀਂਹ ਨਾਲ ਮਾਸ ਵਾਂਗ ਢਿੱਲੀਆਂ ਪੈ ਗਈਆਂ ਸਨ। ਜਦੋਂ ਸਭ ਲੋਕ ਉਸ ਵਾਂਗ ਪਿੱਛੇ ਚਲੇ ਗਏ ਤਾਂ ਬੈਠੇ ਲੋਕਾਂ ਨੇ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਲੋਕਾਂ ਕੋਲ ਜੋ ਕੁੱਝ ਵੀ ਖਾਣ ਲਈ ਸੀ; ਉਨਾਂ ਵਿੱਚੋਂ ਹੀ ਸਾਧੂਆਂ ਨੂੰ ਵੀ ਖੁਆ ਦਿੱਤਾ ਸੀ। ਪਿੰਡਾਂ ਵਿੱਚ ਰਜਾ ਕਰਨ ਜਾਣਾ ਇਸ ਵੇਲੇ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਇੱਕ ਰੋਟੀ ਬਾਬੇ ਤੇ ਮਰਦਾਨੇ ਨੇ ਵੀ ਅੱਧੀ-ਅੱਧੀ ਕਰਕੇ ਖਾ ਲਈ।

"ਇਸ ਤਰ੍ਹਾਂ ਦਾ ਮੋਮਨੀ ਹੰਕਾਰ ਤਾਂ ਅੱਲਾ ਨੂੰ ਵੀ ਪਸੰਦ ਨਹੀਂ।"

"ਪਰ ਉਹ ਵੀ ਲਾਹੌਰ ਨੂੰ ਆਪਣੀ ਤਲੀ ਤੇ ਟਿਕਿਆ ਸਮਝਦਾ ਸੀ।"

ਇਹ ਆਵਾਜ਼ ਹੁਣੇ ਆਏ ਟੋਲੇ ਵਿੱਚੋਂ ਸੀ। ਉਹ ਕੌਣ ਸੀ? ਕਿਸ ਦੀ ਧਿਰ ਸੀ; ਇਹ ਪਛਾਣਨਾ ਮੁਸ਼ਕਲ ਸੀ? ਪਹਿਲਾਂ ਉਹਨੂੰ ਜਾਣਨ ਲਈ ਸੁਆਲ ਕੀਤਾ ਗਿਆ:

"ਲੜਨ ਆਪਸ ਵਿੱਚ ਬਾਦਸ਼ਾਹ... ਸਾਡੇ ਕਿਉਂ ਸਾਹ ਬੰਦ ਕੀਤੇ ਨੇ?"

"ਇਨ੍ਹਾਂ ਨੂੰ ਵਿਧਵਾ ਬਾਹਮਣੀ ਦਾ ਸਰਾਪ ਮਾਰੇਗਾ।" ਵਿੱਚੋਂ ਕਿਸੇ ਜਨਾਨੀ ਦੀ ਆਵਾਜ਼ ਆਈ।

"ਅਸੀਂ ਬਾਹਮਣੀ ਦੇ ਪੇਟੋਂ ਮੁਗਲਨੀ ਵੀ ਨਹੀਂ ਜੰਮਣ ਦੇਣੀ...।" ਇੱਕ ਤਲਖ਼ ਆਵਾਜ਼ ਆਈ। ਟੋਲਾ ਉੱਠ ਕੇ ਵਗਦੇ ਰਸਤੇ ਵੱਲ ਜਾਣ ਲਈ ਖੜ੍ਹਾ ਹੋ ਗਿਆ। ਚੁਫ਼ੇਰੇ ਕੁੱਝ ਦੇਰ ਲਈ ਸਹਿਮ ਜਿਹਾ ਛਾ ਗਿਆ।

"ਉਨ੍ਹਾਂ ਨੇ ਕੀ ਵੇਖਿਆ ਕਿ ਕੌਣ ਮਰਿਆ ਸੀ? ਤੁਸੀਂ ਤਾਂ ਮੇਰੇ ਪਿੰਡ ਦੇ ਮੁਸਲਮਾਨ ਹੀ ਡਰਾ ਦਿੱਤੇ ਸੀ...।" ਸਭ ਤੋਂ ਪਿੱਛੋਂ ਉੱਠਿਆ ਬੰਦਾ ਵੀ ਉਨ੍ਹਾਂ ਨਾਲ ਜਾ ਰਲਿਆ। (ਇਹ ਲੋਕ ਬੋਲਣ ਵਾਲੇ ਬੰਦੇ ਦੇ ਪਿੰਡ ਦੇ ਕਮੀਣ ਮੁਸਲਮਾਨ ਸਨ)

ਕੁੱਝ ਲੋਕ ਬਾਬੇ ਸਾਹਮਣੇ ਆ ਕੇ ਬੈਠ ਗਏ ਸਨ।

"ਤੁਸੀਂ ਹੁਣ ਵੀ ਲਹੌਰ ਵੱਲ ਹੀ ਜਾਵੋਗੇ?"

"ਪੱਤਣਾਂ 'ਤੇ ਮੁਗਲਾਂ ਦੇ ਪਹਿਰੇ ਨੇ; ਕਿਵੇਂ ਲੰਘੋਗੇ?"

"ਅਸੀਂ ਤਾਂ ਹੁਕਮ ਵਿੱਚ ਹਾਂ; ਜਿਨ੍ਹਾਂ ਹੱਦਾਂ ਸ਼ੁਰੂ ਕੀਤੀਆਂ ਇੱਕ ਦਿਨ ਉਨ੍ਹਾਂ ਵੀ ਮਿੱਟ ਜਾਣਾ...।"

"ਪਰ ਫ਼ਕੀਰੋ ਸਾਡਾ ਤਾਂ ਸਭ ਕੁੱਝ ਉਜੜ ਗਿਆ। ਅਸੀਂ ਪਹਾੜੀਆਂ ਵਿੱਚ ਲੁਕ-ਲੁਕ ਕੇ ਦਿਨ ਕੱਟ ਰਹੇ ਹਾਂ। ਸਾਨੂੰ ਵੀ ਕੋਈ ਰਾਹ ਵਿਖਾਓ...।"

ਇਸ ਵਾਰੀ ਬਾਬੇ ਦੇ ਇਸ਼ਾਰੇ ਨਾਲ ਵੱਜਦੀ ਰਬਾਬ ਕਿਸੇ ਨੇ ਨਹੀਂ ਰੋਕੀ। ਦੂਰ ਪਹਾੜ ਉਹਲਿਓਂ ਨਿਕਲੇ ਲੋਕ ਰੜੇ ਮੈਦਾਨ ਵਿੱਚ ਇੱਕ ਗਾਉਂਦੀ ਆਵਾਜ਼ ਨੂੰ ਸੁਣ ਥੱਲੇ ਉਤਰ ਆਏ ਸਨ। ਕੋਈ ਜੰਗੀ ਭੋਇ ਤੋਂ ਪਾਰ ਦੀਆਂ ਕੰਨਸੋਆਂ ਗਾ ਰਿਹਾ ਸੀ। ਰੜੇ ਮੈਦਾਨ ਵਿੱਚ ਚਿੱਟੀ ਧੁੱਪ ਥੱਲੇ ਕੁੱਝ ਦੇਰ ਲਈ ਢਾਰਸ ਉਤਰ ਆਈ ਸੀ। ਵਗਦੇ ਰਾਹ 'ਚੋਂ ਘੋੜਾਂ ਦੀਆਂ ਆਵਾਜ਼ਾਂ ਦੇ ਦਬਦਬੇ ਨਾਲ ਹੁਣ ਖੁੱਲ੍ਹੇ ਮੈਦਾਨ ਵਿੱਚ ਬੋਲਦੇ ਲੋਕ ਵੀ ਸੁਣ ਰਹੇ ਸਨ।

## ਕਾਂਡ : ਉਨਤਾਲੀਵਾਂ

ਖੂਹ ਦੀ ਮਣ ਉੱਤੇ ਖ਼ਾਲੀ ਘੜੇ ਪਏ ਸਨ। ਮੰਦਰ ਅੱਗੇ ਇੱਕ ਭੇਡੀ ਬੱਕਰੀ ਮਿਆਂਕ ਰਹੀ ਸੀ। ਝਾਂਡੀ ਕਿੱਕਰ ਥੱਲੇ ਕੁੱਝ ਨਿਆਣੇ ਖੇਡ ਰਹੇ ਸਨ। ਮੁਗਲਾਂ ਦਾ ਆਕਾਰ ਦੱਸਦੀ ਇੱਕ ਛੋਟੀ ਜਹੀ ਬੱਚੀ ਬਾਹਾਂ ਖਿਲਾਰਦੀ ਆਪ ਹੀ ਡਿੱਗ ਪਈ। ਬੱਚਿਆਂ ਨੇ ਦੋ ਫ਼ਕੀਰਾਂ ਨੂੰ ਆਪਣੇ ਵੱਲ ਆਉਂਦੇ ਨਾ ਗੌਰਿਆ। ਉਹ ਪਿੰਡ ਅੰਦਰੋਂ ਨਿਕਲਦੇ ਇੱਕ ਘੋੜ ਸਵਾਰ ਵੱਲ ਵੇਖ ਰਹੇ ਸਨ। ਜਿਸ ਘਰ ਅੱਗੇ ਮਰਦਾਨਾ ਗਜਾ ਲਈ ਖੜ੍ਹਿਆ; ਉਹਦੇ ਸੁੰਨੇ ਵਿਹੜੇ ਤਿੰਨ ਚਰਖੇ ਖੜ੍ਹੇ ਸਨ (ਸੱਸ, ਨੂੰਹ, ਬਹੂ)। ਕਾਫ਼ੀ ਦੇਰ ਅੰਦਰੋਂ ਕੋਈ ਆਵਾਜ਼ ਨਹੀਂ ਆਈ। ਬਾਬਾ ਉਹਤੋਂ ਥੋੜ੍ਹਾ ਪਿੱਛੇ ਖੜ੍ਹਾ ਸੀ। ਭੁੱਖ ਨੇ ਮਰਦਾਨੇ ਨੂੰ ਬੁਲਾ ਹੀ ਦਿੱਤਾ:

"ਬਾਹਰ ਫ਼ਕੀਰ ਖੜ੍ਹੇ ਨੇ ਮਾਤਾ...।" ਅੰਦਰੋਂ ਕੋਈ ਆਵਾਜ਼ ਨਹੀਂ ਆਈ।

"ਮੇਰਾ ਗੁਰੂ ਵੀ ਮੇਰੇ ਨਾਲ ਏ।"

"ਕੋਈ ਨਹੀਂ ਹੈ ਭਾਈ...।" ਅੰਦਰੋਂ ਸਹਿਮੀ ਆਵਾਜ਼ ਚੁੱਪ ਨਾ ਰਹਿ ਸਕੀ। ਥੋੜ੍ਹੀ ਦੇਰ ਬਾਅਦ ਇੱਕ ਬਿਰਧ ਸੋਟੀ ਦਾ ਸਹਾਰਾ ਲੈ ਕੇ ਬਾਹਰ ਆਈ:

"ਤੁਸੀਂ ਕਿਹੋ ਜਹੇ ਫ਼ਕੀਰ ਹੋ? ਲੁੱਟਦੀਆਂ ਫੌਜਾਂ ਵਿੱਚ ਮੰਗਦੇ ਫਿਰਦੇ ਹੋ।"

"ਮਾਤਾ ਮੇਰੇ ਨਾਲ ਮੇਰਾ ਗੁਰੂ ਨਾਨਕ ਵੀ ਹੈ... ਸੱਚੀਆਂ ਫੌਜਾਂ ਦਾ ਮੋਹਰੀ...।"

ਬਿਰਧ ਮਾਤਾ ਨੇ ਮਰਦਾਨੇ ਦੇ ਕਾਸੇ ਵਿੱਚ ਕੁੱਝ ਪੱਕਿਆ ਅੰਨ ਪਾਇਆ। ਉਹ ਦਰਵਾਜ਼ੇ ਤੋਂ ਥੋੜ੍ਹਾ ਅੱਗੇ ਖੜ੍ਹੇ ਬਾਬੇ ਵੱਲ ਝੁਕੀ:

"ਹੇ ਨਾਨਕ ਜੇ ਰੋਕ ਸਕਦਾ ਤਾਂ ਰੋਕ ਦੇ... ਮੁਗਲ ਤ੍ਰਿਸ਼ਨਾ ਅਧੀਨ ਚਲ ਰਿਹੈ। ਉਹ ਤਿੰਨ ਵਾਰ ਇਸ ਪਿੰਡ ਨੂੰ ਉਜਾੜ ਚੁੱਕੇ ਨੇ।"

ਬੁੱਢੀ ਚੁੱਪਚਾਪ ਵਾਪਸ ਮੁੜ ਪਈ। ਬਾਬਾ ਗਲੀ ਦੇ ਬੱਚਿਆਂ ਨਾਲ ਗੱਲਾਂ ਕਰਦਾ ਗਲੀ ਦੇ ਅਗਲੇ ਸਿਰੇ ਪਹੁੰਚ ਚੁੱਕਾ ਸੀ। ਗਲੀ ਵਿੱਚ ਲੰਘਦੇ ਮਰਦਾਨੇ ਨੇ ਹਰ ਘਰ ਅੰਦਰ ਝਾਕ ਕੇ ਵੇਖਿਆ। ਵੇਹੜਿਆਂ ਵਿੱਚ ਢਹੇ ਹੋਏ ਓਟੀਏ ਉੱਪਰ ਪੰਛੀਆਂ ਦੇ ਚਿੱਤਰ ਪਛਾਣੇ ਜਾ ਸਕਦੇ ਸਨ। ਬਾਹਰ ਵੱਲ ਝਾਕਦੀਆਂ ਅੱਖਾਂ ਪਿੱਛੇ ਆਉਂਦੇ ਘੋੜਿਆਂ ਦੀ ਕਲਪਨਾ ਨਾਲ ਕੰਬ ਰਹੀਆਂ ਸਨ।

"ਕਾਹਨੂੰ ਕੋਈ ਫ਼ਕੀਰ ਏ। ਵਿਚਾਰਿਆਂ ਨੂੰ ਨਹੀਂ ਪਤਾ ਹੋਣਾ ਕਿ ਚੁਫ਼ੇਰੇ ਯੁੱਧ ਚੱਲ ਰਿਹਾ।" ਗਲੀਆਂ ਵਿੱਚ ਖੜ੍ਹੇ ਲੋਕ ਗੱਲਾਂ ਕਰ ਰਹੇ ਸਨ। ਪਿੰਡ ਦੇ ਬਾਹਰ ਆਉਣ ਤੱਕ ਹੱਥ ਵਿੱਚ ਫੜ੍ਹਿਆ ਕਾਸਾ ਯਾਦ ਹੀ ਨਹੀਂ ਆਇਆ।

ਖੇਤਾਂ ਵਿੱਚ ਫ਼ਸਲਾਂ ਕੱਟੀਆਂ ਘੱਟ, ਉਜਾੜੀਆਂ ਜ਼ਿਆਦਾ ਸਨ। ਖੜ੍ਹੀਆਂ ਫ਼ਸਲਾਂ 'ਚੋਂ ਕਾਫ਼ਲਿਆਂ ਦੇ ਕਾਫ਼ਲੇ ਲੰਘੇ ਦਿਸਦੇ ਸਨ। ਘੋੜਿਆਂ ਤੇ ਬੰਦਿਆਂ ਦੋਵਾਂ ਨੇ ਆਪਣੀ ਮਰਜ਼ੀ ਨਾਲ ਉਜਾੜਾ ਕੀਤਾ ਸੀ। ਬਹੁਤੀਆਂ ਫਸਲਾਂ ਨਾਲ ਤਾਂ ਬਿਲਕੁਲ ਅਣਜਾਣਾਂ ਵਾਲਾ ਵਿਵਹਾਰ ਕੀਤਾ ਹੋਇਆ ਸੀ। ਜਾਪਦਾ ਸੀ ਇਸ

ਫ਼ਸਲ ਨਾਲ਼ ਉਨ੍ਹਾਂ ਦਾ ਵਾਹ ਪਹਿਲੀ ਵਾਰ ਹੀ ਪਿਆ ਹੋਵੇਗਾ। ਉਹ ਜਾਣਕਾਰੀ ਹਾਸਿਲ ਕਰਦੇ-ਕਰਦੇ ਇਹਨੂੰ ਉਜਾੜ ਗਏ ਸਨ। ਬਹੁਤ ਵਾਰੀ ਮਰਦਾਨੇ ਦਾ ਉਜੜੀ ਫ਼ਸਲ ਵਿੱਚੋਂ ਲੰਘਣ ਨੂੰ ਜੀਅ ਨਹੀਂ ਸੀ ਕੀਤਾ। ਉਹ ਪਾਸਾ ਵੱਟ ਖ਼ਾਲੀ ਖੇਤਾਂ ਵਿੱਚੋਂ ਦੀ ਲੰਘਦਾ ਰਿਹਾ। ਪਰ ਬਾਬਾ ਵਿੱਚੋਂ ਗੁਜ਼ਰ ਰਿਹਾ ਸੀ, ਜਿੱਥੇ ਫ਼ਸਲ ਬਚੀ ਹੁੰਦੀ ਉੱਥੇ ਬਚਾਉਂਦਾ ਵੀ। ਉਹ ਤਿੰਨ ਪਹਿਰ ਅਜਿਹੇ ਉਜੜੇ ਖੇਤਾਂ ਵਿੱਚੋਂ ਦੀ ਲੰਘੇ।

"ਬਾਬਾ ਫ਼ਸਲਾਂ ਵੀ ਅਜੀਬ ਸ਼ੈਅ ਨੇ... ਪਿਛਲੀ ਦਾ ਸੋਗ ਕੀਤੇ ਬਿਨਾਂ ਫਿਰ ਉੱਗ ਪੈਂਦੀਆਂ ਨੇ... ਮਿੱਟੀ ਨੂੰ ਪੁੱਛਦੀਆਂ ਵੀ ਨਹੀਂ... ਬਾਬਾ ਮਿੱਟੀ ਕਦੇ ਵੀ ਕੁੱਝ ਨਹੀਂ ਬੋਲਦੀ...।"

"ਬਾਬਾ ਬੀਜਾਂ 'ਚੋਂ ਕੌਣ ਉੱਗ ਪੈਂਦਾ ਏ?"

"ਬਾਬਾ ਤਲਵੰਡੀ ਦੀਆਂ ਫ਼ਸਲਾਂ ਵੀ ਪੱਕਣ ਵਾਲੀਆਂ ਹੋਣਗੀਆਂ?"

"ਬਾਬਾ ਜਦ ਮਿੱਟੀ ਬੀਜ ਦੀ ਮਾਂ ਬਣਦੀ ਏ ਤਾਂ ਪਹਿਲਾ ਸੁਨੇਹਾ ਕੌਣ ਸੁਣਦਾ ਹੈ?" ਇਹ ਤਿੰਨ ਪਹਿਰ ਪਹਿਲਾਂ ਕੀਤੇ ਸੁਆਲ ਸਨ। ਕੁੱਝ ਪੰਛੀ ਸਿਰਾਂ ਉੱਪਰੋਂ ਬੋਲਦੇ ਲੰਘੇ ਸਨ। ਇਸ ਤੋਂ ਬਿਨਾਂ ਕੋਈ ਹੋਰ ਆਵਾਜ਼ ਨਹੀਂ ਸੁਣੀ।

ਦੂਰ ਕਿਤੇ ਡੂੰਘੀ ਜਗ੍ਹਾ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਸੁਣੀ। ਭੌਂਕਣਾਂ ਪਹਾੜੀਆਂ ਨਾਲ਼ ਏਨੀ ਵਾਰ ਟਕਰਾਉਂਦਾ; ਇਹ ਅੰਦਾਜ਼ਾ ਲਾਉਣਾ ਮੁਸ਼ਕਿਲ ਸੀ ਕਿ ਉਹ ਕਿੰਨੇ ਜ਼ਿਆਦਾ ਨੇ। ਇਹ ਕਿਸੇ ਡੂੰਘੀਆਂ ਪਹਾੜੀਆਂ ਵਿੱਚ ਘਿਰੀ ਜਗ੍ਹਾ ਹੋਵੇਗੀ। ਪਿੱਛੋਂ ਸਾਧਾਂ ਦੀ ਟੋਲੀ ਗੱਲਾਂ ਕਰਦੀ ਅੱਗੇ ਚਲਦੇ ਫ਼ਕੀਰਾਂ ਨਾਲ ਆ ਮਿਲੀ। ਤੁਰ-ਤੁਰ ਕੇ ਥੱਕੇ ਇਹ ਲੋਕ ਸੁਆਲ ਜਵਾਬ ਦੇ ਆਖ਼ਰੀ ਪੜਾਅ 'ਤੇ ਪਹੁੰਚ ਚੁੱਕੇ ਸਨ।

"ਪਰ ਇਹ ਤਾਂ ਦੱਸੋ ਕਿ ਜਿੱਤਿਆ ਕੌਣ?"

"ਤੁਹਾਡੇ ਹਜਰਤ, ਅਲੀ ਤੇ ਖਲੀਫਿਆਂ ਨਾਲ ਹਿੰਦੂ ਤਾਂ ਨਹੀਂ ਸੀ ਲੜੇ। ਤੁਸੀਂ ਹਿੰਦੂਆਂ ਉੱਤੇ ਜ਼ੁਲਮ ਕਿਸ ਗੱਲ ਲਈ ਕਰ ਰਹੇ ਹੋ?"

"ਤੁਹਾਡੇ ਕੋਲ ਤਾਂ ਪੈਂਤੀ ਕਰੋੜ ਦੇਵਤੇ ਨੇ; ਮਦਦ ਕਿਉਂ ਨਹੀਂ ਮੰਗ ਲੈਂਦੇ?"

"ਇਹ ਮੱਕੇ ਮਦੀਨੇ ਦੇ ਮੁਸਲਮਾਨਾਂ ਦੀ ਗੱਲ ਨਹੀਂ ਹੋ ਰਹੀ। ਆਪਣਾ ਪਿੱਛਾ ਵੇਖ... ਸਭ ਤੇਰੇ ਬਡਾਰੂ ਖੜ੍ਹੇ ਦਿਸਣਗੇ।"

"ਰਸਤਾ ਛੱਡ ਦਿਉ ਤੁਰਕਾਂ ਵਰਗੇ ਮੁਗਲ ਆ ਗਏ ਨੇ।" ਇੱਕ ਜ਼ੋਰਦਾਰ ਚਿਤਾਵਨੀ ਨਾਲ਼ ਘੋੜਾਂ ਦਾ ਸਮੂਹ ਕੋਲ ਆਉਂਦਾ ਸੁਣਿਆ। ਸੁਆਲ-ਜਵਾਬ ਵਿੱਚ ਉਲਝੀਆਂ ਦੋਵੇਂ ਧਿਰਾਂ ਝਾੜੀਆਂ-ਝਿੜੀਆਂ ਵਿੱਚ ਜਾ ਵੜੀਆਂ। ਲੁਕੇ ਹੋਏ ਲੋਕ ਦੋ ਰਾਹੀਆਂ ਦੀ ਬੇਅਕਲੀ ਦਾ ਨਤੀਜਾ ਵੇਖਣ ਲਈ ਝਾੜੀਆਂ ਵਿੱਚੋਂ ਵੇਖਣ ਲੱਗੇ। ਜਿੰਨੀ ਉਮੀਦ ਸੀ ਉਸ ਨਾਲੋਂ ਵੀ ਜ਼ਿਆਦਾ ਘੋੜ ਸਵਾਰਾਂ ਦਾ ਕਾਫ਼ਲਾ ਲੰਘਦਾ ਦਿਸਿਆ। ਲੁਕੇ ਚਿਹਰਿਆਂ ਨੇ ਘੋੜਾਂ ਦੇ ਸਮਾਨਅੰਤਰ ਰਬਾਬ ਵੱਜਦੀ ਸੁਣੀ। ਉੱਡਦੀ ਧੂੜ ਦੂਰ ਲੰਘ ਗਈ ਸੀ। ਇੱਕ-ਇੱਕ ਕਰਕੇ ਸਾਧੂ, ਫ਼ਕੀਰ ਬਾਹਰ ਨਿਕਲਣ ਲੱਗੇ। ਮਰਦਾਨੇ ਨੇ ਵੇਖਿਆ ਉਹ ਪੂਰਾ ਸਮੂਹ ਉਨ੍ਹਾਂ ਨਾਲ ਮਿਲਣ ਦੀ ਕੋਸ਼ਿਸ਼ ਕਰ ਰਿਹਾ ਸੀ। ਸਾਹਮਣੇ ਇੱਕ ਢਹੇ ਮੰਦਰ ਅੱਗੇ ਇੱਕ ਸੂਫ਼ੀ ਨੱਚਦਾ ਦਿਸਿਆ। ਕੁੱਝ ਘੋੜ ਸਵਾਰ ਰੁਕ ਕੇ ਉਹਨੂੰ ਸੁਆਲ ਪੁੱਛ ਰਹੇ ਸਨ। ਸੁੰਨੀ ਜਗ੍ਹਾ

ਢਹੇ ਹੋਏ ਮੰਦਰ ਤੋਂ ਘੋੜੇ ਉੱਚੇ ਸਨ। ਜਦੋਂ ਉਹ ਕੋਲ ਪਹੁੰਚੇ ਘੋੜ ਸਵਾਰ ਜਾ ਚੁੱਕੇ ਸਨ। ਸੂਫ਼ੀ ਨੱਚਦਾ ਟੁੱਟੇ ਬੁੱਤਾਂ ਨੂੰ ਛੂੰਹਦਾ; ਤੇ ਘੁੰਮਵਾਂ ਨਾਚ ਕਰਨ ਲੱਗਦਾ। ਫਿਰ ਇੱਕ ਸਮੂਹ ਨੂੰ ਖੜ੍ਹਾ ਵੇਖ ਕੇ ਉਹ ਬੋਲਿਆ:

"ਕੀ ਵੇਖਦੇ ਹੋ; ਕਦੇ ਫ਼ਕੀਰ ਨੱਚਦੇ ਨਹੀਂ ਵੇਖੇ?" ਸੁਣ ਕੇ ਬਾਬਾ ਬੈਠ ਗਿਆ।

"ਤੁਸੀਂ ਘੋੜ ਸਵਾਰਾਂ ਨੂੰ ਕੋਈ ਉੱਤਰ ਕਿਉਂ ਨਹੀਂ ਦਿੱਤਾ...?" ਇੱਕ ਬਜ਼ੁਰਗ ਸਾਧੂ ਉਸਦੇ ਨਜ਼ਦੀਕ ਪਹੁੰਚਿਆ।

"ਪੱਥਰਾਂ ਨੂੰ ਕਾਹਦਾ ਉੱਤਰ... ਬੁੱਤਾਂ ਕੋਲ ਤਾਂ ਫਿਰ ਨੈਣ ਨਕਸ਼ ਹੁੰਦੇ ਨੇ।" ਉਹ ਉੱਚੀ-ਉੱਚੀ ਹੱਸਿਆ ਤੇ ਫਿਰ ਉਹਦੀ ਨਜ਼ਰ ਬਾਬੇ ਵੱਲ ਘੁੰਮੀ। ਕੁੱਝ ਦੇਰ ਬਾਅਦ ਉਹ ਸਾਹਮਣੇ ਆ ਕੇ ਬੈਠ ਗਿਆ।

"ਜੰਗ ਵੱਲ ਜਾ ਰਹੇ ਹੋ?"

"ਆਪਣੇ ਮਾਰਗ ਤੋਂ ਜਾਣੂ ਹਾਂ...।" ਦੋਵੇਂ ਹੱਸ ਪਏ। ਕੁੱਝ ਪਲਾਂ ਲਈ ਰੁਕੇ; ਇੱਕ ਪਹਿਰ ਲਗਾ ਦਿੱਤਾ।

ਪਾਲੀਆਂ ਨੇ ਡੰਗਰਾਂ ਦੇ ਗਲਾਂ ਦੀਆਂ ਟੱਲੀਆਂ ਖੋਲ੍ਹ ਦਿੱਤੀਆਂ ਸਨ। ਸੁੰਨੇ ਚੁੱਪਚਾਪ ਤੁਰਦੇ ਡੰਗਰਾਂ ਦੇ ਵੱਗਾਂ ਕੋਲ ਹੁਣ ਨਿਸ਼ਾਨੀ ਲਈ ਸਿਰਫ਼ ਧੂੜ ਸੀ। ਦੂਰ ਕਿਸੇ ਪਿੰਡ ਦੀ ਗੜ੍ਹੀ ਦਾ ਉੱਪਰਲਾ ਢਹਿਆ ਛੱਜਾ ਦਿਸਣ ਲੱਗਾ। ਸਾਰਾ ਦਿਨ ਘੁੰਮ ਕੇ ਥੱਕੇ ਹਾਰੇ ਡੰਗਰ ਉਸੇ ਪਿੰਡ ਵੱਲ ਮੁੜ ਰਹੇ ਸਨ; ਪਰ ਪਾਲੀ ਉੱਧਰੋਂ ਜਾਣ ਤੋਂ ਰੋਕ ਰਿਹਾ ਸੀ। ਸੂਰਜ ਥੱਲੇ ਵੱਲ ਖਿਸਕ ਰਿਹਾ ਸੀ। ਡੰਗਰਾਂ ਦੇ ਸਿੰਗਾਂ ਦੇ ਰੰਗ ਵਰਗੀ ਸਲੇਟੀ ਸ਼ਾਮ ਹੌਲੀ-ਹੌਲੀ ਗੂੜ੍ਹੀ ਹੋ ਰਹੀ ਸੀ। ਪਿੰਡ ਦੇ ਬਾਹਰ ਸਭ ਤੋਂ ਪਹਿਲਾਂ ਰਸਤੇ ਉੱਤੇ ਉਹ ਗੜ੍ਹੀ ਹੀ ਆਈ। ਉਸਦੇ ਸਾਹਮਣੇ ਮਸਜਿਦ ਅੱਗੇ ਇੱਕ ਸਾਬਤ ਬੁੱਤ ਮੂਧਾ ਪਿਆ ਸੀ। ਕਈ ਦਿਨਾਂ ਬਾਅਦ ਕੋਲੋਂ ਲੰਘਦੇ ਅਜਨਬੀਆਂ ਨੂੰ ਵੇਖ ਮਸਜਿਦ ਦੀ ਚਾਰਦੀਵਾਰੀ ਉੱਪਰੋਂ ਕੁੱਝ ਪੰਛੀ ਉੱਡ ਗਏ ਤੇ ਕੁੱਝ ਉੱਡਣ ਦੀ ਤਿਆਰੀ ਵਿੱਚ ਅੱਧ ਖੁੱਲ੍ਹੇ ਖੰਭ ਲੈ ਕੇ ਬੈਠੇ ਰਹੇ। ਗੜ੍ਹੀ ਦੇ ਸਭ ਦਰਵਾਜ਼ੇ ਬਾਰੀਆਂ ਖੁੱਲ੍ਹੇ ਪਏ ਸਨ। ਆਪਣੀ ਸੁੰਨਸਾਨ ਇਕੱਲਤਾ ਨਾਲ ਗੜ੍ਹੀ ਦਾ ਇਹ ਪਹਿਲਾ ਦਿਨ ਨਹੀਂ ਸੀ ਜਾਪਦਾ। ਸਿਰਫ਼ ਉੱਪਰਲੇ ਛੱਜੇ ਦਾ ਅਖ਼ੀਰਲਾ ਹਿੱਸਾ ਮਾਸ ਵਾਂਗ ਲਟਕਦਾ ਡਿੱਗਣ ਲਈ ਝਟਪਟਾਉਂਦਾ ਦਿਸ ਰਿਹਾ ਸੀ। ਅੱਗੇ ਪਿੰਡ ਦਾ ਖੂਹ ਦਿਸਣ ਲੱਗਾ। ਉਹਦੇ ਸਾਹਮਣੇ ਇੱਕ ਖੰਡਰ ਹੋਈ ਇਮਾਰਤ ਵਿੱਚ ਕਿਤੇ-ਕਿਤੇ ਮੰਦਰ ਦੀਆਂ ਨਿਸ਼ਾਨੀਆਂ ਦਿਸਣ ਲੱਗੀਆਂ। ਮਰਦਾਨੇ ਨੇ ਵੇਖਿਆ ਬਾਬਾ ਉਸ ਤਰਫ਼ ਹੀ ਜਾ ਰਿਹਾ ਸੀ। ਹਾਲੇ ਤੱਕ ਪਿੰਡ ਅੰਦਰੋਂ ਕੋਈ ਆਵਾਜ਼ ਨਹੀਂ ਸੀ ਸੁਣੀ। ਮੰਦਰਾਂ ਦੇ ਢਹੇ ਕਲਸ ਤਾਂ ਅੱਜ ਸਾਰਾ ਦਿਨ ਵੇਖੇ ਸਨ। ਚਾਰ ਦੀਵਾਰੀਆਂ ਵੀ ਡਿੱਗੀਆਂ ਦਿਸਦੀਆਂ ਰਹੀਆਂ। ਪਰ ਇਸ ਤਰ੍ਹਾਂ ਮੂਰਤੀਆਂ ਦੇ ਸਮੂਹ ਨੂੰ ਜੰਗੀ ਸਿਪਾਹੀਆਂ ਵਾਂਗ ਡਿੱਗਿਆ ਨਹੀਂ ਸੀ ਵੇਖਿਆ। ਮੰਦਰ ਦੇ ਵਿਹੜੇ ਵਿੱਚ ਵੜਦੇ ਬਾਬੇ ਨੂੰ ਵੇਖ ਕੇ ਮਰਦਾਨੇ ਦਾ ਜੀਅ ਕੁੱਝ ਦੇਰ ਰੁਕਣ ਨੂੰ ਕੀਤਾ। ਮਿੱਟੀ 'ਚੋਂ ਉੱਖੜੀਆਂ ਉਹ ਥਾਵਾਂ ਹਾਲੇ ਦਿਸਦੀਆਂ ਸਨ ਜਿੱਥੋਂ ਉਹ ਉਖੇੜੀਆਂ ਗਈਆਂ ਸਨ। ਪਰ ਬਾਬਾ ਇਸ ਵੱਡੇ ਵਿਹੜੇ ਦੇ ਬਹੁਤ ਅੱਗੇ ਲੰਘ ਗਿਆ ਸੀ। ਵਿਹੜੇ ਵਿੱਚ ਕੁੱਝ ਮੂਰਤੀਆਂ ਦੇ ਛੋਟੇ-ਛੋਟੇ ਅੰਗ ਜੋ ਚੁੱਕੇ ਜਾ ਸਕਦੇ ਸਨ; ਇੱਕ ਜਗ੍ਹਾ ਇਕੱਠੇ ਕਰ ਦਿੱਤੇ ਗਏ

ਸਨ। ਮੰਦਰ ਦੇ ਕਲਸ਼ਾਂ ਦੇ ਕੁੱਝ ਹਿੱਸੇ ਪਿੱਠ ਪਿੱਛੇ ਤਲਾਅ ਵਿੱਚ ਜਾ ਡਿੱਗ ਗਏ ਸਨ। ਬਾਬੇ ਦਾ ਚੱਕਰ ਹਾਲੇ ਜਾਰੀ ਸੀ। ਸਾਰੇ ਦਿਨ ਦੀ ਥਕਾਵਟ ਤੋਂ ਬਾਅਦ ਆਖ਼ਰੀ ਪੜਾਅ 'ਤੇ ਇਸ ਤਰ੍ਹਾਂ ਜਜ਼ਬੇ ਨਾਲ ਘੁੰਮਣਾ ਮਰਦਾਨੇ ਲਈ ਸੌਖਾ ਨਹੀਂ ਸੀ। ਪਰ ਉਹਨੂੰ ਪਤਾ ਸੀ ਕਿ ਬਾਬਾ ਇੱਥੇ ਕੁੱਝ ਬੋਲੇਗਾ ਜ਼ਰੂਰ...। ਪੂਰੇ ਵਿਹੜੇ ਵਿਚੋਂ ਘੁੰਮਦਿਆਂ ਟੁੱਟੇ ਬੁੱਤਾਂ, ਉੱਖੜੀਆਂ ਮੂਰਤੀਆਂ ਤੇ ਡਿੱਗੇ ਕਲਸਾਂ ਕੋਲੋਂ ਲੰਘਦਿਆਂ ਉਹਦੇ ਕਦਮ ਸੁਰਸਵਤੀ ਦੀ ਝੁਕੀ ਮੂਰਤੀ ਕੋਲੋਂ ਲੰਘੇ। ਫਿਰ ਬਾਬਾ ਉਹਦੇ ਸਾਹਮਣੇ ਟੁੱਟੇ ਅੰਗਾਂ ਦੇ ਢੇਰ ਕੋਲ ਆ ਕੇ ਬੈਠ ਗਿਆ। ਮਰਦਾਨੇ ਨੇ ਸਰਸਵਤੀ ਦੀ ਟੁੱਟੀ ਬਾਂਹ ਉੱਪਰ ਰਬਾਬ ਟੰਗ ਬਾਬੇ ਵੱਲ ਵੇਖਿਆ:

"ਇੱਥੋਂ ਚੱਲੀਏ ਬਾਬਾ; ਜੀਅ ਨਹੀਂ ਲੱਗਦਾ।" ਬਾਬੇ ਦੀਆਂ ਬੰਦ ਹੋ ਰਹੀਆਂ ਅੱਖਾਂ ਤੋਂ ਪਹਿਲਾਂ ਉਹਨੇ ਸਰਸਵਤੀ ਵੱਲ ਵੇਖਿਆ। ਉਦੋਂ ਤੱਕ ਬਾਬਾ ਟੁੱਟੇ ਬੁੱਤਾਂ ਵਿਚਕਾਰ ਧਿਆਨ ਵਿੱਚ ਚਲਾ ਗਿਆ ਸੀ। ਫਿਰ ਮਰਦਾਨੇ ਨੂੰ ਤਲਾਅ ਦੇ ਪਰਲੇ ਕੰਢੇ ਕੁੱਝ ਲੋਕ ਲੁਕ-ਲੁਕ ਕੇ ਇਧਰ ਵੱਲ ਝਾਕਦੇ ਨਜ਼ਰ ਆਏ। ਪਾਣੀ ਪੀਣ ਨੂੰ ਜੀਅ ਕੀਤਾ। ਬੌਲੀ ਦੀਆਂ ਪੌੜੀਆਂ ਢਹਿ ਕੇ ਖੂਹ ਵਿੱਚ ਡਿੱਗ ਪਈਆਂ ਸਨ। ਉਹ ਬੌਲੀ ਦੀਆਂ ਡਿੱਗੀਆਂ ਚੌਰਾਸੀ ਪੌੜੀਆਂ ਨੂੰ ਗਿਣਦਾ ਪਰ ਹਰ ਵਾਰੀ ਉਹ ਬਿਆਸੀ ਰਹਿ ਜਾਂਦੀਆਂ। ਸ਼ਾਇਦ ਦੋ ਨੂੰ ਖੂਹ ਦਾ ਪੱਤਣ ਡਕਾਰ ਗਿਆ ਸੀ।

ਬਾਬੇ ਨੇ ਮੰਦਰ ਦੇ ਵਿਹੜੇ ਵਿੱਚ ਅੱਗ ਬਾਲ ਲਈ ਸੀ। ਉਹ ਗਜਾ ਵੀ ਕਰ ਲਿਆਇਆ ਸੀ। ਬਾਬੇ ਦੀ ਬਾਲ਼ੀ ਅੱਗ ਦੇ ਚਾਨਣ 'ਚੋਂ ਉਹਨੇ ਸੁਰਸਵਤੀ ਦੀ ਬਾਂਹ ਉੱਪਰੋਂ ਰਬਾਬ ਉਤਾਰੀ।

".ਬਾਬਾ ਕਿੱਥੋਂ ਸ਼ੁਰੂ ਕਰਾਂ?" ਇੱਕ ਹੰਝੂ ਰਬਾਬ ਦੀ ਤਾਰ 'ਤੇ ਡਿੱਗਿਆ ਉੱਥੇ ਹੀ ਅਟਕ ਗਿਆ।

ਕਈ ਦਿਨਾਂ ਬਾਅਦ ਮੰਦਰ ਵਿੱਚ ਟੁੱਟੀਆਂ ਮੂਰਤੀਆਂ ਵਿੱਚ ਬੈਠੇ ਹਨ੍ਹੇਰੇ ਦੀ ਜਗ੍ਹਾ ਦੋ ਸਾਬਤ ਸਬੂਤੇ ਸਰੀਰ ਹਿਲਦੇ ਦਿਸੇ। ਹੈਰਾਨੀ ਇਸ ਕਰਕੇ ਸੀ; ਇੱਕ ਹਿੰਦੂ ਜਾਪਦਾ ਸੀ ਦੂਜਾ ਮੁਸਲਮਾਨ। ਇੱਕ ਸਾਜ਼ ਵਜਾ ਰਿਹਾ ਸੀ ਦੂਜਾ ਗਾ ਰਿਹਾ ਸੀ। ਘੱਟੋ-ਘੱਟ ਖ਼ਤਰੇ ਤੋਂ ਬਾਹਰ ਦਾ ਮਿਲਣ ਦਿਸਦਾ ਸੀ। ਝਿੜੀਆਂ ਵਿਚਲੇ ਲੋਕ ਹੌਲ਼ੀ-ਹੌਲ਼ੀ ਮੰਦਰ ਵੱਲ ਖਿਸਕਣ ਲੱਗੇ। ਚੰਦ ਥੱਲੇ ਚਲਾ ਗਿਆ ਸੀ। ਖੜ੍ਹੇ ਲੋਕਾਂ ਨੂੰ ਆਪਣੇ ਗੁੰਮ ਹੋ ਗਏ ਪਰਛਾਵਿਆਂ ਤੋਂ ਹੈਰਾਨੀ ਹੋਣ ਲੱਗੀ। ਅਜਿਹੇ ਵੇਲੇ ਮੰਦਰ ਵਿੱਚ ਫ਼ਕੀਰਾਂ ਦਾ ਬਾਲ਼ਿਆ ਚਾਨਣ ਦਿਸਦਾ ਸੀ। ਹੌਲ਼ੀ-ਹੌਲ਼ੀ ਟੁੱਟੇ ਬੁੱਤਾਂ ਦੀ ਮਹਿਮਾਨ ਨਿਵਾਜ਼ੀ ਵਿੱਚ ਮਹਿਫ਼ਲ ਸਜਣ ਲੱਗੀ। ਬੁੱਤ ਜੋ ਅੱਖਾਂ ਨਹੀਂ ਸਨ ਝਮਕਦੇ; ਸਰੀਰ ਜੋ ਅੱਖਾਂ ਖੁੱਲ੍ਹੀਆਂ ਰੱਖਣ ਦੀ ਆਦਤ ਗਵਾ ਚੁੱਕੇ ਸਨ। ਉਨ੍ਹਾਂ ਵਿਚਕਾਰ ਅੱਜ ਦੋ ਫ਼ਕੀਰ ਝੂਮ-ਝੂਮ ਕੇ ਗਾਉਂਦੇ ਸੁਣ ਰਹੇ ਸਨ। ਆਏ ਲੋਕਾਂ ਨੂੰ ਪਤਾ ਹੀ ਨਹੀਂ ਲੱਗਿਆ ਕਦੋਂ ਉਨ੍ਹਾਂ ਟੁੱਟੇ ਬੁੱਤਾਂ ਦਾ ਧਾਸਣਾ ਲਾ ਕੇ ਕੀਰਤਨ ਸੁਣਨਾ ਆਰੰਭ ਕਰ ਦਿੱਤਾ ਸੀ। ਸੁੰਨੀ ਕਾਲ਼ੀ ਰਾਤ ਵਿੱਚ ਸਜੀ ਇਹ ਅਨੋਖੀ ਮਹਿਫ਼ਲ ਸਾਜ਼ ਤੇ ਆਵਾਜ਼ ਦੇ ਸੰਗਮ ਵਿੱਚ ਪੂਰੇ ਪਿੰਡ ਵਿੱਚ ਗੂੰਜ ਉੱਠੀ।

ਸੱਯਦਪੁਰ (ਸੈਦਪੁਰ) ਦੇ ਖੇਤਾਂ ਵਿੱਚ ਡਰਨੇ ਤੋਂ ਬਿਨਾਂ ਕੋਈ ਨਹੀਂ ਸੀ ਦਿਸ ਰਿਹਾ। ਨਿਮਰ ਹੋਇਆ ਡਰਨਾ ਬੀਜ ਨਾਲ ਝੁਕ ਗਿਆ ਸੀ। ਹਾਲ਼ੀ ਆਖ਼ਰੀ ਵੇਲੇ ਸ਼ਾਇਦ ਬੀਜ ਵਾਲੀ ਝੋਲੀ ਉਹਦੇ ਗਲ਼ ਪਾ ਕੇ ਭੱਜਿਆ ਹੋਵੇਗਾ! ਉਜੜੀਆਂ ਫ਼ਸਲਾਂ

ਵਿੱਚ ਝੁਕਿਆ ਡਰਨਾ ਹੁਣ ਪੈਰਾਂ ਥੱਲੇ ਹੀ ਵੇਖ ਸਕਦਾ ਸੀ। ਦੂਰੋਂ ਦਿਸਦੇ ਸੈਦਪੁਰ ਵਿੱਚੋਂ ਖੱਚਰਾਂ, ਘੋੜੀਆਂ, ਊਠਾਂ ਉੱਤੇ ਲੱਦਿਆ ਸਮਾਨ ਹੌਲੀ-ਹੌਲੀ ਬਾਹਰ ਨਿਕਲਦਾ ਦਿਸ ਰਿਹਾ ਸੀ। ਉਨ੍ਹਾਂ ਵਿੱਚ ਕਦੇ-ਕਦੇ ਕੋਈ ਘੋੜ ਸਵਾਰ ਦਿਸਦਾ। ਕਦੇ ਸੂਰਜ ਦੀ ਚਮਕ ਨਾਲ ਊਠਾਂ 'ਤੇ ਪੁੱਠੀਆਂ ਲਟਕਦੀਆਂ ਪਿੱਤਲ ਦੀਆਂ ਮੂਰਤੀਆਂ ਦਾ ਝਲਕਾਰਾ ਪੈਂਦਾ। ਸੈਦਪੁਰ ਵੱਲ ਪੈਦਲ ਜਾਣ ਵਾਲੇ ਸਿਰਫ਼ ਇਹ ਦੋਵੇਂ ਹੀ ਸਨ। ਸੁੰਨੇ ਪਏ ਰਸਤਿਆਂ ਵਿੱਚ ਟੁੱਟੇ ਹੋਏ ਆਕਾਰਾਂ ਦੇ ਹਿੱਸੇ ਪਏ ਸਨ; ਜਿਨ੍ਹਾਂ ਨਾਲੋਂ ਕੀਮਤੀ ਸਮਾਨ ਤੋੜ ਕੇ ਇਨ੍ਹਾਂ ਰਾਹਾਂ ਵਿੱਚ ਸੁੱਟ ਦਿੱਤਾ ਗਿਆ ਸੀ। ਕੱਲ੍ਹ ਰਾਤ ਪੈਣ ਵੇਲੇ ਹੀ ਬਾਬੇ ਨੇ ਦੱਸ ਦਿੱਤਾ ਸੀ : "ਮਰਦਾਨਿਆ ਆਪਾਂ ਸੈਦਪੁਰ ਸੰਢਿਆਲੀ ਵੱਲ ਜਾ ਰਹੇ ਹਾਂ!" ਪੂਰਾ ਦਿਨ ਬਰਬਾਦ ਹੋਏ ਪਿੰਡਾਂ ਕਸਬਿਆਂ ਕੋਲੋਂ ਲੰਘਦਿਆਂ ਗੁਜ਼ਰਿਆ। ਦਰਖ਼ਤਾਂ ਦੀਆਂ ਛਾਂਵਾਂ, ਹਰਿਆਈ ਤੇ ਤਣਿਆਂ ਵੱਲ ਵੇਖ ਕੇ ਬਹੁਤ ਵਾਰੀ ਸੈਦਪੁਰੀਏ ਲਾਲੋ ਨੂੰ ਯਾਦ ਕੀਤਾ। (ਇੱਕੋ-ਇੱਕ ਤਖਾਣ ਹੈ ਜਿਸ ਨੂੰ ਬਨਸਪਤੀ ਨਾਂ ਲੈ ਕੇ ਪੁਕਾਰਦੀ ਹੋਵੇਗੀ)

ਪਹਿਲੀ ਹੀ ਔਰਤ ਬੁਰਕੇ ਵਾਲੀ ਦਿਸੀ। ਉਹ ਗਿਰੇ ਪੱਲਿਆਂ ਵਾਲੀ ਪਾਲਕੀ ਵੱਲ ਜਾ ਰਹੀ ਸੀ, ਜਿਸ ਨੂੰ ਚੁੱਕਣ ਲਈ ਕੁਹਾਰ ਨਹੀਂ ਸਨ। ਉਹਨੇ ਇੱਕ ਜਜ਼ਬੇ ਨਾਲ ਬੁਰਕਾ ਉੱਪਰ ਕੀਤਾ:

"ਨਾ ਗਾਉਣਾ ਫ਼ਕੀਰੋ... ਮੁਗਲ ਹਾਲੇ ਇੱਕ ਦਿਨ ਦੀ ਦੂਰੀ 'ਤੇ ਜਾ ਰਿਹੈ...।" ਉਹਨੇ ਨੰਗੇ ਬੁਰਕੇ ਨਾਲ ਪਾਲਕੀ ਦਾ ਪੱਲਾ ਚੁੱਕਿਆ; ਅੰਦਰੋਂ ਜਵਾਨ ਰੋਂਦੀ ਆਵਾਜ਼ ਸੁਣੀ।

"ਪੁਰਾਣੇ ਵੈਰ ਹਿੰਦੂਆਂ ਨਾਲ ਕਿਉਂ? ਅਸੀਂ ਕਦੇ ਖ਼ਲੀਫਿਆਂ ਖਿਲਾਫ਼ ਲੜੇ ਸਾਂ?" ਬੁਰਕੇ ਵਾਲੀ ਔਰਤ ਨੇ ਦੋਵੇਂ ਹੱਥਾਂ ਵਿੱਚ ਉਹਦਾ ਚਿਹਰਾ ਲੈ ਲਿਆ। ਅੱਗੇ ਢਹੇ ਹੋਏ ਕਿਲ੍ਹੇ ਦੇ ਖੰਡਰ ਸਨ। ਆਖ਼ਰੀ ਖੱਚਰਾਂ ਦਾ ਟੋਲਾ ਸਮਾਨ ਲੈ ਕੇ ਬਾਹਰ ਨਿਕਲ ਚੁੱਕਾ ਸੀ। ਲੋਕ ਹੌਲੀ-ਹੌਲੀ ਆਪੋ-ਆਪਣੇ ਪਿਆਰਿਆਂ ਦੀਆਂ ਲਾਸ਼ਾਂ ਪਛਾਣਨਾ ਸ਼ੁਰੂ ਕਰ ਰਹੇ ਸਨ। ਵਿਲਕਦੀਆਂ ਔਰਤਾਂ ਦਾ ਇੱਕ ਟੋਲਾ ਜਦੋਂ ਮਸੀਤ ਕੋਲੋਂ ਲੰਘਿਆ ਤਾਂ ਗੁੰਬਦ ਉੱਪਰ ਬੈਠੇ ਕਬੂਤਰ ਉੱਡ ਗਏ। ਮਰਦਾਨਾ ਉੱਡਦੇ ਕਬੂਤਰਾਂ ਨੂੰ ਵੇਖਦਾ ਰਿਹਾ। ਅਸਮਾਨ ਸੀ ਉੱਡਣੋਂ ਤਾਂ ਨਹੀਂ ਸੀ ਰੋਕ ਸਕਦਾ; ਪਰ ਦਿਸਣੋਂ ਹਟਾ ਸਕਦਾ ਸੀ। ਕੁੱਝ ਕਦਮ ਅੱਗੇ ਲੰਘੇ ਬਾਬੇ ਨਾਲ ਉਹ ਲੰਬੇ ਕਦਮੀਂ ਜਾ ਮਿਲਿਆ। ਦੋ ਅਜਨਬੀ ਜੋ ਨਾ ਸਿਪਾਹੀ ਦਿਸਦੇ ਸਨ ਤੇ ਨਾ ਸੂਹੀਏ; ਫਿਰ ਇਸ ਤਰ੍ਹਾਂ ਬੇਪ੍ਰਵਾਹ ਕਿਉਂ ਫਿਰ ਰਹੇ ਸਨ? ਬਾਕੀ ਬਚੇ ਬਸ਼ਿੰਦਿਆਂ ਲਈ ਇਹ ਹੈਰਾਨੀ ਦੀ ਗੱਲ ਸੀ।

ਸਾਹਮਣੇ ਜ਼ਖ਼ਮੀ ਘੋੜੇ ਅੱਗੇ ਇੱਕ ਲਾਸ਼ ਪਈ ਸੀ। ਉਸਦੀ ਪਠਾਣੀ ਪੱਗ ਥੋੜ੍ਹੀ ਦੂਰ ਜਾ ਕੇ ਡਿੱਗੀ ਸੀ। ਘੋੜੇ ਦਾ ਗਲ਼ ਲੁੱਟੀਆਂ ਮਾਲਾਵਾਂ ਨਾਲ ਭਰਿਆ ਪਿਆ ਸੀ। ਬਾਬੇ ਨੇ ਬੈਠ ਕੇ ਘੋੜੇ ਦੇ ਜ਼ਖ਼ਮੀ ਸਿਰ ਨੂੰ ਪਲੋਸਿਆ। ਔਚਵੀ ਨਾਲ ਘੋੜੇ ਨੇ ਮੂਹਰਲਾ ਖ਼ੁਰ ਚੁੱਕਿਆ।

"ਮੱਥਾ ਨਹੀਂ ਲਗਾਮ ਤੋਂ ਫੜ; ਇਹ ਮੁਗ਼ਲਾਂ ਦਾ ਘੋੜਾ ਏ।" ਇੱਕ ਆਵਾਜ਼ ਬੋਲਕੇ ਕਦੋਂ ਘਰ ਜਾ ਵੜੀ; ਉਹਦਾ ਪਰਛਾਂਵਾਂ ਵੀ ਨਹੀਂ ਦਿਸਿਆ। ਪਰ ਅਚਾਨਕ ਘਰ ਵੜਦੇ ਮਾਲਕ ਦੀ ਆਵਾਜ਼ ਪਛਾਣਨ ਵਿੱਚ ਕੁੱਤੇ ਨੇ ਦੇਰ ਕਰ ਦਿੱਤੀ ਸੀ।

ਉਹਨੇ ਪਹਿਲੀ ਝਪਟ ਮਾਲਕ ਉੱਤੇ ਹੀ ਮਾਰ ਦਿੱਤੀ ਸੀ। ਬੰਦ ਹੋਈ ਕੁੱਤੇ ਦੀ ਭੌਂਕ ਤੋਂ ਬਾਅਦ ਕੁੱਝ ਦੇਰ ਮਾਲਕ ਦੀ ਗੁਸੈਲੀ ਆਵਾਜ਼ ਸੁਣਦੀ ਰਹੀ। ਪਰ ਉਹ ਉਦੋਂ ਤੱਕ ਤ੍ਰਿਵੈਣੀ ਕੋਲ ਪਹੁੰਚ ਚੁੱਕੇ ਸਨ ਜਿੱਥੋਂ ਅੱਗੇ ਕੰਮੀਆਂ ਕਮੀਣਾਂ ਦੇ ਘਰ ਸ਼ੁਰੂ ਹੁੰਦੇ ਸਨ। ਆਪਣੇ ਵੱਲ ਆਉਂਦੇ ਦੋ ਜਣੇ ਵੇਖ ਇੱਕ ਮਾਸਾਹਾਰੀ ਪੰਛੀ ਤ੍ਰਿਵੈਣੀ ਥੱਲਿਉਂ ਖ਼ੂਨ ਦੇ ਖਿਲੇਪੜ ਨੂੰ ਉਖੇੜਦਾ ਚੌਕੰਨਾ ਹੋ ਗਿਆ। ਤ੍ਰਿਵੈਣੀ ਉੱਤੇ ਬੈਠੀਆਂ ਸ਼ਾਕਾਹਾਰੀ ਚਿੜੀਆਂ ਨੇ ਹੈਰਾਨੀ ਨਾਲ ਵੇਖਿਆ। ਇਹ ਧਰਤੀ ਨੂੰ ਮਾਸ ਕਦੋਂ ਜੰਮਣ ਲੱਗ ਪਿਆ ਏ? ਬਹੁਤ ਨੇੜੇ ਜਾਣ 'ਤੇ ਉਹ ਪੰਛੀ ਉੱਡਿਆ। ਉਹਦੇ ਪੰਖਾਂ ਦੀ ਝੋਲ ਰਬਾਬ ਨੂੰ ਛੂਹ ਕੇ ਲੰਘੀ। ਬਾਬਾ ਹਾਲੇ ਵੀ ਉਸੇ ਤਰ੍ਹਾਂ ਅੱਗੇ ਚੱਲ ਰਿਹਾ ਸੀ।

ਅੱਗੇ ਫ਼ਸੀਲ ਉੱਤੇ ਆਮ ਲੋਕਾਂ ਦੀਆਂ ਲਾਸ਼ਾਂ ਪਈਆਂ ਸਨ। ਕੋਲ ਹੀ ਪਿੰਡ ਦਾ ਜੱਦੀ ਸਾਨ ਜੁਗਾਲੀ ਕਰਦਾ ਟੁੱਟੇ ਦੰਦਾਂ ਵਿੱਚੋਂ ਨਿਕਲਦੀ ਝੱਗ ਸਾਂਭ ਰਿਹਾ ਸੀ। ਜੜ੍ਹ ਹੋਏ ਸਰੀਰਾਂ ਵਿੱਚ ਸਿਰਫ਼ ਉਹਦੇ ਹੀ ਜਬ੍ਹਾੜੇ ਹਿਲਦੇ ਦਿਸ ਰਹੇ ਸਨ। ਇਹ ਸ਼ਾਕਾਹਾਰੀ ਪਸ਼ੂ ਲਾਸ਼ਾਂ ਵਿੱਚ ਕੀ ਹਜ਼ਮ ਕਰ ਰਿਹਾ ਸੀ? ਸੈਦਪੁਰ ਦੀਆਂ ਗਲੀਆਂ ਵਿੱਚ ਮਰਦਾਨੇ ਦਾ ਪਹਿਲਾ ਸੁਆਲ ਸੀ:

"ਬਾਬਾ ਲੋਧੀਆਂ ਤੇ ਮੁਗ਼ਲਾਂ ਦਾ ਇਨ੍ਹਾਂ ਲੋਕਾਂ ਨੇ ਕੀ ਵਿਗਾੜਿਆ ਹੋਵੇਗਾ?"

"ਹੰਕਾਰ ਅਗਿਆਨਤਾ ਦਾ ਦੁਆਰ ਹੈ ਮਰਦਾਨਿਆ...।" ਆਵਾਜ਼ ਸੁਣ ਇੱਕ ਨੌਜਵਾਨ ਤੀਵੀਂ ਅਚਾਨਕ ਸਫੀਲ ਉਹਲਿਓਂ ਉੱਠ ਖਲੋਤੀ: "ਨਾ ਵਜਾਉਣਾ ਇਹਨੂੰ ਸੁਣ ਕੇ ਫਿਰ ਆ ਜਾਣਗੇ...।" ਇਹ ਸੈਦਪੁਰ ਵਿੱਚ ਕਿਸੇ ਨੇ ਦੂਜੀ ਵਾਰ ਕਿਹਾ ਸੀ। ਗੋਦੀ ਚੱਕੇ ਬੱਚੇ ਨੂੰ ਉਹਨੇ ਕੰਬਦੀ ਛਾਤੀ ਨਾਲੋਂ ਅਲੱਗ ਕੀਤਾ। ਮਰਦਾਨੇ ਨੇ ਬਾਬੇ ਨੂੰ ਉਹਦੇ ਸਿਰ ਉੱਪਰ ਹੱਥ ਫੇਰਦਿਆਂ ਵੇਖਿਆ। ਐਨੀ ਦੇਰ ਕਿਸੇ ਦੇ ਸਿਰ ਉੱਤੇ ਬਾਬੇ ਦਾ ਹੱਥ ਉੱਝ ਟਿਕਦਾ ਨਹੀਂ ਸੀ।

"ਮੈਂ ਤਾਂ ਆਪਣੇ ਪਰਿਵਾਰ ਦੀਆਂ ਲਾਸ਼ਾਂ ਕੋਲ ਬੈਠੀ ਹਾਂ; ਤੁਸੀਂ ਕੌਣ ਹੋ ਬਾਬਾ ਜੀ?"

ਮਰਦਾਨੇ ਨੇ ਜਗ੍ਹਾ ਪਛਾਣ ਲਈ ਸੀ। ਇਹ ਮਲਿਕ ਭਾਗੋ ਦੀ ਹਵੇਲੀ ਦੇ ਖੰਡਰ ਸਨ। ਕੋਈ-ਕੋਈ ਲੰਘਦਾ ਚਿਹਰਾ ਲਾਸ਼ਾਂ ਵਿਚਕਾਰ ਬੈਠੇ ਦੋ ਫ਼ਕੀਰਾਂ ਨੂੰ ਅਜੀਬ ਢੰਗ ਨਾਲ ਵੇਖਦਾ।

"ਮੈਂ ਮਲਿਕ ਭਾਗੋ ਦੀ ਕੁੜੀ ਹਾਂ। ਮੈਂ ਤੁਹਾਨੂੰ ਵੀ ਪਛਾਣ ਲਿਆ ਹੈ... ਨਾਨਕ ਸ਼ਾਹ।" ਮਰਦਾਨੇ ਦਾ ਜੀਅ ਕੀਤਾ ਉਹ ਵੀ ਉਹਦਾ ਸਿਰ ਪਲੋਸੇ।

"ਮੈਂ ਬਹੁਤ ਛੋਟੀ ਸਾਂ ਜਦੋਂ ਤੁਸੀਂ ਸਾਡੀ ਹਵੇਲੀ ਆਏ ਸੀ। ਇਹ ਉਹੀ ਥਾਂ ਏ ਜਿੱਥੇ ਤੁਸੀਂ ਸੱਚ ਤੇ ਕੂੜ ਦਾ ਨਿਪਟਾਰਾ ਕਰਨ ਖੜ੍ਹੇ ਸੀ।" ਉਹ ਉੱਚੀ-ਉੱਚੀ ਰੋਣ ਲੱਗੀ; ਇਸ ਵਾਰੀ ਬੱਚੇ ਨੂੰ ਉਹਨੇ ਛਾਤੀ ਤੋਂ ਅਲੱਗ ਨਹੀਂ ਕੀਤਾ। ਜਾਗਦਾ ਬੱਚਾ ਚੁਫ਼ੇਰੇ ਵੇਖ ਰਿਹਾ ਸੀ।

"ਬਾਬਾ ਬਹੁਤ ਦਿਨਾਂ ਬਾਅਦ ਛੋਟਾ ਫਰਿਸ਼ਤਾ ਵੇਖਿਆ।" ਮਰਦਾਨੇ ਮੂੰਹੋਂ ਆਪ-ਮੁਹਾਰੇ ਨਿਕਲ ਗਿਆ।

ਲਾਸ਼ਾਂ ਵਿੱਚ ਕੌਣ ਬੋਲ ਰਿਹਾ? ਘਰਾਂ ਵਿੱਚ ਲੁਕੇ ਲੋਕ ਬਾਹਰ ਵੱਲ ਝਾਕਣ ਲੱਗੇ। ਫਿਰ ਉਹ ਹਵੇਲੀ ਦੀ ਥੇਹ ਉੱਪਰ ਉੱਚੀ ਜਗ੍ਹਾ ਜਾ ਖੜ੍ਹੇ। ਲੋਕਾਂ ਨੇ ਵੇਖਿਆ

ਇੱਕ ਫ਼ਕੀਰ ਖੰਡਰਾਂ ਉੱਪਰ ਖੜ੍ਹਾ ਗਾ ਰਿਹਾ ਅਤੇ ਦੂਜਾ ਸਾਜ਼ ਵਜਾ ਰਿਹਾ ਸੀ। ਕਈ ਦਿਨਾਂ ਦੀਆਂ ਚੀਖਾਂ ਕੁਰਲਾਟਾਂ ਤੋਂ ਬਾਅਦ ਸੈਦਪੁਰ ਵਿੱਚ ਇੱਕ ਆਵਾਜ਼ਾਂ ਦੀ ਕੋਮਲਤਾ ਸੁਣ ਰਹੀ ਸੀ। ਰਬਾਬ ਦੀਆਂ ਧੁਨਾਂ ਨਾਲ਼ ਪਿੱਪਲ 'ਤੇ ਲਟਕਦੀਆਂ ਚਮਗਿਦੜਾਂ ਦੇ ਉਤਾਂਹ ਬੈਠੇ ਉੱਲੂ ਨੇ ਸਰੀਰ ਝਟਕਿਆ। ਦੋਵਾਂ ਨੂੰ ਚਾਨਣ ਦੀ ਟੀਸ ਸੀ।

ਲਾਲੋ ਵੱਲ ਉਹ ਚੌਥੀ ਵਾਰ ਜਾ ਰਹੇ ਸਨ। ਇਨ੍ਹਾਂ ਗਲ਼ੀਆਂ ਵਿੱਚ ਕਦੇ ਇਸ ਤਰ੍ਹਾਂ ਹੱਦਾਂ ਨਹੀਂ ਸੀ ਰੁਕੀਆਂ। ਇਹ ਸਮੂਹਕ ਅੰਧਕਾਰ ਸੀ। ਹੁਣੇ ਗਾਏ ਬੋਲ ਰੁਕ-ਰੁਕ ਕੇ ਇੱਕ ਝਾਕਵੀਂ ਗੂੰਜ ਵਿੱਚ ਕਿਤੇ ਠਹਿਰ ਗਏ ਸਨ। ਸਾਹ ਉੱਤੇ ਸੁਣਦੀ ਚੋਟ ਵੱਧ ਗਈ ਸੀ। ਇਹ ਸਮੂਹਕ ਮੌਤਾਂ ਦਾ ਸੋਗ ਸੀ। ਇਹਦੇ ਵਿੱਚ ਮਾਤਮ ਘੱਟ ਭੈਅ ਜ਼ਿਆਦਾ ਸਨ। ਫਿਰ ਵੀ ਦੋ ਫ਼ਕੀਰ ਹਥਿਆਰਾਂ ਦੀ ਜਗ੍ਹਾ ਇੱਕ ਸਾਜ ਦੇ ਸਹਾਰੇ ਪੀੜਾਂ ਦੇ ਇਸ ਤੀਰਥ ਵਿੱਚੋਂ ਦੀ ਲੰਘ ਰਹੇ ਸਨ। ਹੁਣੇ ਖ਼ਤਮ ਹੋਏ ਗਾਇਨ ਵਿਚੋਂ ਕੋਈ ਵੀ ਉਨ੍ਹਾਂ ਪਿੱਛੇ ਨਹੀਂ ਸੀ ਤੁਰ ਸਕਿਆ। ਇੱਕ ਪਹਿਰ ਪਹਿਲਾਂ ਜੰਗੀ ਨਗਾਰਿਆਂ ਦੀ ਗੂੰਜ ਜੋ ਛਿਪਦੇ ਵੱਲ ਸੁਣੀ ਸੀ; ਹੁਣ ਦੱਖਣ ਵੱਲ ਚਲੀ ਗਈ ਸੀ। ਅੱਗੇ ਪੂਰੀ ਗਲ਼ੀ ਦੇ ਥੇਹ ਉੱਪਰ ਘੋੜਿਆਂ ਥੱਲਿਓਂ ਸਵਾਰਾਂ ਦੀਆਂ ਪਛਾਣਾਂ ਕਰਦੇ ਕੁੱਝ ਲੋਕ ਫਿਰ ਰਹੇ ਸਨ। ਜ਼ਖ਼ਮੀ ਘੋੜਿਆਂ ਥੱਲਿਓਂ ਸਵਾਰਾਂ ਨੂੰ ਕੱਢਣ ਲਈ ਬੰਦਿਆਂ ਦੀ ਗਿਣਤੀ ਬਹੁਤ ਘੱਟ ਸੀ। ਕਦੇ-ਕਦੇ ਕਿਸੇ ਦੀ ਤਲਖ਼ ਆਵਾਜ਼ ਸੁਣਦੀ:

"ਹੁਣ ਲੋਧੀਆਂ ਦੀ ਉਦਾਸ ਖੱਚਰ ਵਾਂਗ ਕਿਉਂ ਖੜ੍ਹਾਂ?"

"ਫ਼ਕੀਰੋ ਜਰ੍ਹਾ ਸਹਾਰਾ ਲਾਉਣਾ ਬੰਦੇ ਵਿੱਚ ਸਾਹ ਹੈਗੇ ਨੇ।"

ਮਰਦਾਨੇ ਨੇ ਥੇਹ ਉੱਪਰੋਂ ਦੂਰ ਤੱਕ ਖੰਡਰ ਬਣੇ ਸੈਦਪੁਰ ਨੂੰ ਦੁਬਾਰਾ ਵੇਖਿਆ। ਅਗਲੇ ਦੁੱਖਾਂ ਦੀ ਉਡੀਕ ਕਰਦੇ ਚਿਹਰਿਆਂ ਦੀ ਨੁਹਾਰ ਹਾਲੇ ਸਾਹਾਂ ਦੇ ਥੰਮਲਿਆਂ ਨਾਲ਼ ਸੰਭਾਲੀ ਨਹੀਂ ਸੀ ਜਾ ਰਹੀ।

"ਬਾਬਾ ਜਾਂ ਤਾਂ ਆਪਣੇ ਵਰਗਾ ਕਰਦੇ ਜਾਂ ਪਿੱਛੇ ਮੁੜ ਚੱਲ; ਮੈਥੋਂ ਨੀ ਵੇਖਿਆ ਜਾਂਦਾ ਹੁਣ।"

"ਇੱਧਰ ਵੇਖ ਮਰਦਾਨਿਆ... ਮੈਂ ਵੀ ਓਹੀ ਨਾਨਕ ਹਾਂ ਜੋ ਤਲਵੰਡੀ ਦੀਆਂ ਗਲ਼ੀਆਂ ਵਿੱਚ ਫਿਰਦਾ ਸੀ, ਜੋ ਸ਼ੁਰੂ ਹੋਇਆ ਉਹ ਖ਼ਤਮ ਵੀ ਹੋਵੇਗਾ।" ਕੁੱਝ ਦੇਰ ਲਈ ਮਰਦਾਨਾ ਲਾਸ਼ਾਂ ਉਠਾਉਂਦੇ ਲੋਕਾਂ ਵਿੱਚ ਹੀ ਬੈਠ ਗਿਆ।

"ਸਾਜ਼ ਨਾਲ ਹੀ ਥੱਕ ਗਿਆਂ? ਸੈਦਪੁਰ ਦੇ ਲੋਕਾਂ ਵੱਲ ਵੇਖ; ਲਾਸ਼ਾਂ ਕਹਿੰਦੀਆਂ ਨੇ ਅਸੀਂ ਮੁੱਕਣਾ ਨਹੀਂ; ਅਸੀਂ ਕਹਿੰਦੇ ਹਾਂ ਅਸੀਂ ਹੱਟਣਾ ਨਹੀਂ।" ਹੰਝੂਆਂ ਨਾਲ਼ ਭਰੀਆਂ ਲੋਕਾਂ ਦੀਆਂ ਅੱਖਾਂ ਦੋ ਫ਼ਕੀਰਾਂ ਨਾਲ਼ ਲਾਸ਼ਾਂ ਚੁੱਕਣ ਲੱਗੀਆਂ।

ਲਾਲੋ ਦਾ ਘਰ ਬਹੁਤ ਮੁਸ਼ਕਲ ਨਾਲ ਲੱਭਾ। ਘਰ ਤਾਂ ਫਿਰ ਵੀ ਨਹੀਂ ਸੀ; ਵਿਹੜੇ 'ਚ ਪਏ ਸੰਦਾਂ ਤੋਂ ਜਗ੍ਹਾ ਪਛਾਣੀ ਗਈ ਸੀ। ਹੰਝੂਆਂ ਨਾਲ਼ ਹੱਸਦਾ ਲਾਲੋ ਇੱਕ ਟਿੱਕ ਬਾਬੇ ਵੱਲ ਵੇਖਦਾ ਰਿਹਾ। ਕਈ ਸਾਲਾਂ ਪਿੱਛੋਂ ਮਰਦਾਨੇ ਨੂੰ ਕਿਸੇ ਨੇ ਘੁੱਟਕੇ ਜੱਫੀ ਪਾਈ ਸੀ। ਆਖ਼ੀਰ ਵਿੱਚ ਲਾਲੋ ਨੇ ਕਿਸੇ ਬੱਚੇ ਵਾਂਗ ਮਰਦਾਨੇ ਦੇ ਗਲ਼ ਕੋਲ ਗਰਮ ਸਾਹਾਂ ਨਾਲ਼ ਕੁੱਝ ਕਹਿਣਾ ਚਾਹਿਆ ਸੀ। ਵਿਹੜੇ ਵਿੱਚ ਪਏ ਸੰਦਾਂ ਕੋਲ ਰਬਾਬ ਤੇ ਪੰਡੋਕਲੀ ਨੇ ਰੌਣਕ ਲਾ ਦਿੱਤੀ ਸੀ।

"ਅੱਗ ਬਾਲ ਲਾਲੋ।" ਚੁਫ਼ੇਰੇ ਮੀਂਹ ਨਾਲ਼ ਧੋਤਿਆ ਹਨ੍ਹੇਰਾ ਸੀ। ਨਿੱਖਰੀ

ਰਾਤ ਦੇ ਸੱਜਰੇ ਤਾਰੇ ਚਮਕ ਰਹੇ ਸਨ। ਇੱਕ ਉਜਾੜ ਵਿੱਚ ਬਲਦੀ ਅੱਗ ਸਾਹਮਣੇ ਤਿੰਨ ਜਣੇ ਬੈਠੇ ਸਨ। ਫਿਰ ਟਿਕਦੀ ਰਾਤ ਦੇ ਸਹਿਮ ਵਿੱਚੋਂ ਕੀਰਨੇ ਕੁਰਲਾਟਾਂ ਸੁਣਨ ਲੱਗੀਆਂ। ਇਹ ਉਹ ਆਵਾਜ਼ਾਂ ਸਨ ਜਿਨ੍ਹਾਂ ਨੂੰ ਸਹਿਮ ਵੀ ਨਹੀਂ ਸੀ ਰੋਕ ਸਕਿਆ। ਥੋੜ੍ਹੀ ਦੇਰ ਬਾਅਦ ਬਾਬਾ ਧਿਆਨ ਵਿੱਚ ਬੈਠ ਗਿਆ। ਵਿਹੜੇ ਦੇ ਦੂਜੇ ਸਿਰੇ ਬੈਠੇ ਲਾਲੋ ਤੇ ਮਰਦਾਨਾ ਧੀਮੀ ਸੁਰ ਵਿੱਚ ਗੱਲਾਂ ਕਰਦੇ ਰਹੇ।

"ਮੇਰਾ ਗੁਰ ਭਾਈ ਅੱਜ ਹਾਜ਼ੀ ਬਣਕੇ ਪਰਤਿਆ। ਤੂੰ ਕਿਸਮਤਾਂ ਦਾ ਵਲੀ ਏਂ ਮਰਦਾਨਿਆ।"

"ਹਾਜੀ ਵੀ ਹੋ ਗਿਆ... ਮੇਰੇ ਨਾਲ ਸੋਝੀਆਂ ਦਾ ਪੀਰ ਵੀ ਚੱਲਦਾ ਰਿਹਾ। ਫਿਰ ਵੀ ਸੈਦਪੁਰ ਨਾਲ ਅੱਖ ਮਿਲਾਉਣ ਦੀ ਹਿੰਮਤ ਨਹੀਂ ਪੈ ਰਹੀ ਲਾਲੋ...।"

"ਜਿਸ ਨੂੰ ਮੁਹੰਮਦ ਸਾਹਿਬ ਦੀ ਗਵਾਹੀ ਨਹੀਂ ਯਾਦ ਆਈ; ਉਨ੍ਹਾਂ ਉੱਤੇ ਕੀ ਮਾਖਤਾ। ਲੋਕਾਇਤ ਦਾ ਦਰਦ ਤਾਂ ਹਾਲੇ ਬਹੁਤ ਪਿੱਛੋਂ ਸੁਣਨਾ ਸੀ।"

"ਮੈਨੂੰ ਬਾਬੇ ਨਾਲ ਫਿਰਦਿਆਂ ਕਾਂਬੇ ਆਉਂਦੇ ਰਹੇ ਲਾਲੋ... ਤੂੰ ਇਕੱਲਾ ਇਨ੍ਹਾਂ ਕੁਫ਼ਰਾਂ ਵਿੱਚੋਂ ਦੀ ਕਿਵੇਂ ਲੰਘਿਆ?" ਮਰਦਾਨਾ ਸੈਦਪੁਰ ਦੀ ਹਕੀਕਤ ਸੁਣਨਾ ਚਾਹੁੰਦਾ ਸੀ।

"ਸਿਆਲਕੋਟ ਨੇ ਈਨ ਮੰਨ ਲਈ ਸੀ, ਪਰ ਸੈਦਪੁਰ ਨੇ ਲੜਣ ਦਾ ਫੈਸਲਾ ਕੀਤਾ।" ਇਸ ਤੋਂ ਪਹਿਲਾਂ ਮਰਦਾਨਾ ਅਗਲਾ ਸੁਆਲ ਪੁੱਛਦਾ; ਲਾਲੋ ਨਾਲ ਹੀ ਬੋਲ ਪਿਆ।

"ਤੇਰੇ ਨਾਲ ਤਾਂ ਸੋਝੀਆਂ ਦਾ ਪ੍ਰਕਾਸ਼ ਚੱਲ ਰਿਹਾ ਸੀ। ਤੂੰ ਕਿਉਂ ਇਹ ਪ੍ਰਸ਼ਨ ਬਣਨ ਦਿੱਤਾ?"

"ਮੈਂ ਤਾਂ ਦੀਵਾ ਹਾਂ; ਗੁਰੂ ਤੇਲ ਪਾਵੇਗਾ ਤਾਂ ਬਲਾਂਗਾ।"

"ਇਸ ਵਾਰੀ ਦੀਵੇ ਵਿੱਚ ਤੇਲ ਦਿਸਦਾ ਏ ਗੁਰਭਾਈ।" ਹਨੇਰੇ ਵਿੱਚ ਮਰਦਾਨੇ ਨੇ ਲਾਲੋ ਨੂੰ ਨੀਝ ਲਾ ਕੇ ਵੇਖਣਾ ਚਾਹਿਆ। ਇਹ ਔਖੀਆਂ ਘੜੀਆਂ ਵਿੱਚ ਸੌਖੇ ਸੁਆਲ ਪੁੱਛਦਾ ਲਾਲੋ ਕਿੰਨਾ ਸੋਹਣਾ ਲੱਗ ਰਿਹਾ ਸੀ। ਠੀਕ ਉਸੇ ਵੇਲੇ ਬਾਬੇ ਦੀ ਆਵਾਜ਼ ਸੁਣੀ।

"ਬਹੁਤ ਰਾਤ ਹੋ ਗਈ ਏ ਮਰਦਾਨਿਆ।" ਦੋਵਾਂ ਦੇ ਕਹਿਣ ਵਿੱਚ ਇਕੋ ਜਹੇ ਭਾਵ ਸਨ। ਸਿੱਧਾ ਪਿਆ ਮਰਦਾਨਾ ਦੇਰ ਰਾਤ ਤੱਕ ਅਸਮਾਨ ਵੱਲ ਵੇਖਦਾ ਰਿਹਾ। ਬਿਨਾਂ ਕਿਸੇ ਪ੍ਰਸ਼ਨ ਤੋਂ ਅਸਮਾਨ ਵੱਲ ਵੇਖਣਾ ਵੀ ਕਿੰਨਾਂ ਔਖਾ ਸੀ!

ਅੱਜ ਸਾਰਾ ਦਿਨ ਉਹ ਸੈਦਪੁਰ ਦੀ ਗਲੀ-ਗਲੀ ਘੁੰਮਦੇ ਰਹੇ। ਲੋਕਾਂ ਨੇ ਸ਼ੱਕ ਨਾਲ ਵੀ ਵੇਖਿਆ। ਇਹ ਤਿੰਨ ਫ਼ਕੀਰ ਘਰਾਂ ਅੰਦਰ ਝਾਕਦੇ ਕਿਸ ਨੂੰ ਭਾਲ ਰਹੇ ਨੇ? ਅਗਲੇ ਦੁੱਖ ਦੀ ਉਡੀਕ ਕਰਦੀ ਇਨ੍ਹਾਂ ਚਿਹਰਿਆਂ ਦੀ ਨੁਹਾਰ ਅਤੀਤ ਬਾਰੇ ਬਹੁਤ ਸੰਭਲ ਕੇ ਬੋਲਦੀ:

"ਉਨ੍ਹਾਂ ਨੇ ਤਾਂ ਦੀਨੀ ਲਿਹਾਜ਼ ਵੀ ਨਹੀਂ ਕਰਿਆ।"

"ਇਹ ਖੁਰਾਸਾਨ ਦੀ ਧਰਤੀ ਹਿੰਦੂ ਨੂੰ ਇਸ ਤਰ੍ਹਾਂ ਕਿਉਂ ਵੇਖਦੀ ਹੈ?" ਉਨ੍ਹਾਂ ਹਰ ਬੰਦੇ ਦੀ ਗੱਲ ਸੁਣੀ ਜੋ ਬੋਲਣਾ ਚਾਹੁੰਦਾ ਸੀ। ਉਹ ਉਨ੍ਹਾਂ ਘਰਾਂ ਵਿੱਚ ਵੀ ਗਏ ਜਿਨ੍ਹਾਂ ਵਿੱਚ ਬੱਚੇ ਤੇ ਤੀਵੀਆਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਬੰਦੇ ਮਾਰੇ ਗਏ ਸਨ ਤੇ ਕੁਆਰੀਆਂ ਨੂੰ ਉਹ ਨਾਲ ਲੈ ਗਏ ਸਨ। ਸੈਦਪੁਰ ਦੀਆਂ ਗਲੀਆਂ ਦਾ ਇਹ

ਸਫ਼ਰ ਸੌਖਾ ਨਹੀਂ ਸੀ। ਬਾਬਾ ਹਰ ਦਰਦ ਦੀ ਚੀਖ ਲਈ ਨਜ਼ਰਾਂ ਮਿਲਾਉਂਦਾ; ਉੱਖੜੇ ਸਾਹਾਂ ਦੀ ਚੋਟ ਸੁਣਦਾ। ਉਹ ਰਾਹਾਂ ਵਿੱਚ ਸੁੱਕ ਗਏ ਖ਼ੂਨਾਂ ਉੱਪਰੋਂ ਦੀ ਲੰਘੇ। ਚੁਫ਼ੇਰੇ ਲਾਸ਼ਾਂ ਦਾ ਮੁਸ਼ਕ ਮਾਰ ਰਿਹਾ ਸੀ। ਜਿਸ ਘਰ ਦਾ ਕੋਈ ਨਹੀਂ ਸੀ ਬਚਿਆ; ਉੱਥੇ ਲਾਸ਼ਾਂ ਜਿਉਂ ਦੀ ਤਿਉਂ ਪਈਆਂ ਸਨ। ਉਹ 'ਅਵਾਨ' ਪਿੰਡ ਵੀ ਗਏ ਜਿੱਥੇ ਬਾਬਰ ਨੇ ਸੈਦਪੁਰ ਉੱਪਰ ਹਮਲਾ ਕਰਨ ਲਈ ਡੇਰਾ ਲਾਇਆ ਸੀ। ਹਾਲੇ ਵੀ ਰਾਹਾਂ ਵਿੱਚ ਭੱਜੇ ਜਾਂਦੇ ਰੱਥ ਘੋੜਿਆਂ ਸਮੇਤ ਰਾਹਾਂ ਵਿੱਚ ਡਿੱਗੇ ਪਏ ਸਨ। ਉਹ ਉਜੜੀਆਂ ਫਸਲਾਂ ਦੇ ਖੇਤਾਂ ਵਿੱਚੋਂ ਦੀ ਲੰਘੇ। ਰਸਤੇ ਵਿੱਚ ਕੱਲ੍ਹ ਵਾਲਾ ਝਰਨਾ ਵੀ ਆਇਆ। (ਝਰਨੇ ਦਾ ਸਿਰ ਪਹਿਲਾਂ ਨਾਲੋਂ ਹੋਰ ਨੀਵਾਂ ਹੋ ਗਿਆ ਸੀ) 'ਅਵਾਨ' ਤੋਂ ਵਾਪਸੀ ਵੇਲੇ ਉਨ੍ਹਾਂ ਨੂੰ ਉੱਜੜੇ ਖੇਤਾਂ ਵਿੱਚ ਵਾਪਸ ਆਉਂਦੇ ਘੁਮੰਤਰੂ ਕਬੀਲੇ ਦੇ ਸਜਿੰਦੇ ਮਿਲੇ। ਸਿਰਫ਼ ਇੱਕ ਜਣੇ ਕੋਲ ਸਾਜ਼ ਵੇਖ ਕੇ ਉਹ ਰੁਕਣ ਦਾ ਹੌਸਲਾ ਨਾ ਕਰ ਸਕੇ। "ਅੱਗੇ ਗੌਣ ਤਾਂ ਹੋਣਾ ਨਹੀਂ... ਅਸੀਂ ਵੀ ਮੁੜ ਚੱਲੇ ਹਾਂ...।" ਆਪਸ ਵਿੱਚ ਗੱਲਾਂ ਕਰਦੇ ਉਹ ਲੰਘ ਗਏ।

ਅੱਜ ਸਾਰਾ ਦਿਨ ਤੁਰਦਿਆਂ ਹੀ ਲੰਘਿਆ। ਦੁੱਖਾਂ ਦੀਆਂ ਸੰਘਣੀਆਂ ਪਗਡੰਡੀਆਂ ਵਿੱਚ ਇੱਕ ਪਿੰਡ ਦਾ ਹੀ ਸਫ਼ਰ ਨਹੀਂ ਸੀ ਮੁੱਕਿਆ। ਫਿਰ ਮੱਕੇ ਤੋਂ ਨਿਕਲਦੇ ਸਾਰ ਹੀ ਲੋਕ ਕਿਉਂ ਪੁੱਛਣ ਲੱਗ ਪੈਂਦੇ ਸਨ? "ਹਾਜੀ ਬਣ ਕੇ ਆਏ ਹੋ... ਹਾਜੀ ਬਣ ਗਏ ਹੋ?" ਉਹਨੇ ਲਾਲੋ ਵੱਲ ਵੇਖਿਆ ਸੀ। ਹੁਣ ਪੁੱਛੇ ਤਾਂ ਲਾਲੋ ਕਿ 'ਹਾਜੀ ਬਣ ਆ ਗਿਆ ਏ ਤੂੰ?" ਦੂਰ ਲਾਟਾਂ ਦਾ ਉਖੜਿਆ ਚਾਨਣ ਦਿਸਿਆ। ਅੱਗਾਂ ਹਾਲੇ ਪੂਰੀ ਤਰ੍ਹਾਂ ਨਹੀਂ ਸੀ ਬੁਝੀਆਂ। ਕਦੇ-ਕਦੇ ਥੇਹਾਂ ਉੱਪਰ ਹਿਲਦੇ ਆਕਾਰਾਂ ਦੇ ਪਰਛਾਂਵੇਂ ਦਿਸਦੇ। ਮਰਦਾਨੇ ਦਾ ਕਈ ਵਾਰ ਜੀਅ ਕੀਤਾ ਕਿ ਲਾਲੋ ਕਿਤੇ ਖੜ੍ਹ ਕੇ ਬਾਬੇ ਨੂੰ ਸੁਆਲ ਕਰੇ। ਇਹ ਘੇਰਿਆਂ ਨੂੰ ਤੋੜਦੀ ਕਾਇਆ, ਸ਼ਬਦ ਤੇ ਆਕਾਰ ਦੀ ਵਿੱਥ ਵਿੱਚ ਕਿਸ ਲਈ ਭਰਮਣ ਕਰ ਰਹੀ ਹੈ? ਉਹਦੇ ਬੇਪ੍ਰਵਾਹ ਗਲ਼ੇ ਦੀ ਸੋਜ਼ ਵਿੱਚੋਂ ਕਈ ਧੁਨਾਂ ਦਾ ਮਿਸ਼ਰਨ ਘੁੰਮਿਆ। ਮਰਦਾਨੇ ਨੂੰ ਅੱਜ ਸਾਰਾ ਦਿਨ ਇੱਕ ਹੀ ਵਾਕ ਆਪਣੇ ਆਲ਼ੇ-ਦੁਆਲ਼ੇ ਘੁੰਮਦਾ ਸੁਣਿਆ :

"ਲਾਲੋ ਤੂੰ ਕਦੇ ਪੁੱਛਦਾ ਨਹੀਂ ਸੁਣਿਆ; ਅੱਜ ਪੁੱਛ ਤਾਂ?"

ਇਹ ਕੋਈ ਮਲਿਕ ਭਾਗੋ ਤੇ ਲਾਲੋ ਦੇ ਘਰ ਦੇ ਵਿਚਕਾਰ ਦੀ ਕੋਈ ਜਗ੍ਹਾ ਸੀ। ਲਾਲੋ ਤੇਜ਼ ਕਦਮੀਂ ਅੱਗੇ ਲੰਘਦਾ ਬਾਬੇ ਵੱਲ ਘੁੰਮ ਕੇ ਖੜ੍ਹ ਗਿਆ। ਕੋਲੋਂ ਇੱਕ ਜਲੇ ਹੋਏ ਥੇਹ ਦੇ ਸੇਕ ਦੀ ਰੋਸ਼ਨੀ ਚਿਹਰੇ ਵਿਖਾ ਰਹੀ ਸੀ। ਹੁਣ ਬਾਬਾ ਤੇ ਲਾਲੋ ਆਹਮਣੇ ਸਾਹਮਣੇ ਸਨ। ਇਸ ਲਈ ਰਬਾਬ ਮਰਦਾਨੇ ਦੀ ਛਾਤੀ ਨਾਲ ਆ ਲੱਗੀ ਸੀ। ਮਰਦਾਨੇ ਨੂੰ ਜਾਪਿਆ ਜਲੇ ਹੋਏ ਥੇਹਾਂ ਦਾ ਚਾਨਣ ਬਾਬੇ ਵੱਲ ਖਿਸਕ ਰਿਹਾ ਸੀ। ਸੈਦਪੁਰ ਨੂੰ ਅੱਜ ਦੇ ਸਫ਼ਰ ਦਾ ਉੱਤਰ ਮਿਲਣ ਵਾਲਾ ਸੀ। ਰਬਾਬ ਨੂੰ ਪਤਾ ਨਹੀਂ, ਕਦੋਂ ਸ਼ਬਦਾਂ ਨੇ ਧੁਨਾਂ ਦਾ ਚਾਨਣ ਵਿਖਾਇਆ। ਬਾਬੇ ਦੀ ਆਵਾਜ਼ ਨਾਲ ਸੰਗਤ ਕਰਦਿਆਂ ਮਰਦਾਨੇ ਨੇ ਗਾਏ ਸ਼ਬਦਾਂ ਨੂੰ ਕੁੱਝ ਇਸ ਤਰ੍ਹਾਂ ਸੁਣਿਆ:

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥

ਰਾਗ ਤਿਲੰਗ ਦੀਆਂ ਧੁਨਾਂ ਸੁਣ ਕੋਈ ਦੋ ਗਾਉਂਦੇ ਫ਼ਕੀਰਾਂ ਅੱਗੇ ਦੀਵਾ ਰੱਖ ਗਿਆ ਸੀ। ਮਰਦਾਨੇ ਨੂੰ ਪੈਰਾਂ ਹੇਠਾਂ ਕੁੱਝ ਬਦਲਿਆ-ਬਦਲਿਆ ਦਿਸਿਆ।

## ਕਾਂਡ : ਚਾਲ੍ਹੀਵਾਂ

ਲਾਲੋ ਸੈਦਪੁਰ ਤੋਂ ਦੋ ਕੋਹ ਬਾਹਰ ਤੱਕ ਉਨ੍ਹਾਂ ਨੂੰ ਛੱਡਣ ਆਇਆ। ਪਿੱਛੇ ਰਹਿੰਦੇ ਸੈਦਪੁਰ ਨੂੰ ਮਰਦਾਨੇ ਨੇ ਰਾਗ ਤਿਲੰਗ ਦੀ ਧੁਨ ਵਿੱਚ ਯਾਦ ਕੀਤਾ (ਜੈਸੀ ਮੈਂ ਆਵੈ ਖਸਮ ਕੀ ਬਾਣੀ)। ਸੱਜਰੀ ਸਵੇਰ ਸੀ। ਰਾਹਾਂ ਵਿੱਚ ਧਸੇ ਹੋਏ ਖੁਰਾਂ ਦੀ ਮਿੱਟੀ ਉੱਤੇ ਕਈ ਵਾਰ ਤਰੇਲ ਪੈ ਚੁੱਕੀ ਸੀ। ਜਿੱਥੇ ਮਿੱਟੀ ਤਿੜਕੀ ਸੀ, ਸਲ੍ਹਾਬ ਨੇ ਉੱਥੇ ਹੀ ਟਿਕਾ ਦਿੱਤੀ ਸੀ। ਅੱਜ ਤੜਕੇ ਕੁੱਝ ਚੱਕੀਆਂ ਦੇ ਚੱਲਣ ਦੀ ਆਵਾਜ਼ ਵੀ ਸੁਣੀ ਸੀ। ਕਈ ਦਿਨਾਂ ਬਾਅਦ ਅੱਜ ਕੀਤਾ ਹੱਜ ਵੀ ਯਾਦ ਆਇਆ। ਅੱਗੇ ਚੱਲਦੇ ਲਾਲੋ ਤੇ ਬਾਬੇ ਦੇ ਸੰਵਾਦ ਕਈ ਵਾਰੀ ਉਹ ਸੁਣ ਲੈਂਦਾ; ਤੇ ਕਈ ਵਾਰੀ ਚੁਫ਼ੇਰਾ ਉਸਨੂੰ ਆਪਣੇ ਕੋਲ ਸੱਦ ਲੈਂਦਾ।

"ਬੀਜ ਕੋਲ ਆਪਣੇ ਅੰਦਰ ਝਾਕਣ ਦਾ ਹੁਨਰ ਨਹੀਂ ਹੈ; ਮਨੁੱਖ ਕੋਲ ਇਹ ਅਵਸਰ ਹੈ ਲਾਲੋ...?" ਉਹ ਅਜਿਹੇ ਖੇਤ ਕੋਲੋਂ ਲੰਘ ਰਹੇ ਸਨ ਜੋ ਯੁੱਧ ਤੋਂ ਪਹਿਲਾਂ ਬੀਜਿਆ ਗਿਆ ਸੀ। ਹਲਕੀ-ਹਲਕੀ ਹਵਾ ਦੀ ਝੋਲ ਨਾਲ ਤਰੇਲ ਕੰਬਦੀ ਤੇ ਤਾਜ਼ੇ ਚੂਲਾਂ ਦਾ ਸਿਰ ਧਰਤੀ ਨਾਲ ਜਾ ਲੱਗਦਾ। ਇਸ ਤੋਂ ਬਾਅਦ ਲਾਲੋ ਦੋ ਕਦਮ ਅੱਗੇ ਹੋ ਬਾਬੇ ਅੱਗੇ ਨਿਵਿਆ। ਬਾਬਾ ਕੁੱਝ ਨਹੀਂ ਬੋਲਿਆ। ਸ਼ਾਇਦ ਵਾਪਸੀ ਵਾਲੇ ਲਫ਼ਜ਼ ਬਾਬਾ ਪਹਿਲਾਂ ਕਹਿ ਚੁੱਕਾ ਸੀ। ਪਿੱਛੇ ਆਉਂਦੇ ਮਰਦਾਨੇ ਨਾਲ ਉਹ ਕੁੱਝ ਛਿਣ ਗਲ਼ੇ ਮਿਲਿਆ। ਤੇ ਬਿਨਾਂ ਕੋਈ ਆਵਾਜ਼ ਕੀਤਿਆਂ ਉਹ ਤਿੰਨ ਤੋਂ ਦੋ ਰਹਿ ਗਏ। ਥੋੜ੍ਹੀ ਦੇਰ ਬਾਅਦ ਮਰਦਾਨੇ ਨੇ ਪਿੱਛੇ ਮੁੜ ਕੇ ਵੇਖਿਆ। ਦੂਰੀਆਂ ਦੀ ਇੱਕ ਨੀਲੀ ਝਲਕ ਦਿਸ ਰਹੀ ਸੀ; ਲਾਲੋਂ ਕਿਤੇ ਉਸ ਨੀਲੱਤਣ ਵਿੱਚ ਖੋ ਚੁੱਕਾ ਸੀ।

ਜਿਉਂ-ਜਿਉਂ ਸੁਲਤਾਨਪੁਰ ਨੇੜੇ ਆਉਂਦਾ ਗਿਆ; ਰਾਹੀਆਂ ਕੋਲੋਂ ਜਾਣਕਾਰੀ ਮਿਲਦੀ ਗਈ। ਜਦੋਂ ਸੁਲਤਾਨਪੁਰ ਦਿਸਣ ਲੱਗਾ ਉਹ ਉਦੋਂ ਤੱਕ ਸਭ ਕੁੱਝ ਸੁਣ ਚੁੱਕੇ ਸਨ। ਰਾਹੀਆਂ ਨੇ ਉਨ੍ਹਾਂ ਨੂੰ ਅੰਦਰ ਜਾਣ ਤੋਂ ਵਰਜਿਆ ਸੀ ਤੇ ਲੋਧੀਆਂ ਨੂੰ ਤਾਅਨਾ ਵੀ ਮਾਰਿਆ। "ਜੇ ਲਹੌਰ ਏਨਾ ਹੀ ਪਿਆਰਾ ਸੀ ਤਾਂ ਮੁਗਲਾਂ ਅੱਗੇ ਗੋਡੇ ਕਿਉਂ ਟੇਕੇ? ਜਦੋਂ ਸਿਰ ਦੇਣ ਦੀ ਵਾਰੀ ਆਈ ਉਦੋਂ ਸਿਰ ਝੁਕਾ ਬੈਠ ਗਏ।" ਉਹ ਤੀਜੇ ਪਹਿਰ ਤੋਂ ਥੋੜੀ ਦੇਰ ਪਹਿਲਾਂ ਸੁਲਤਾਨਪੁਰ ਦੇ ਕਿਲ੍ਹੇ ਦੇ ਅੱਗਿਓਂ ਲੰਘੇ; ਜਿਸ ਅੰਦਰ ਦੌਲਤ ਖਾਂ ਕੈਦ ਸੀ। ਅੰਦਰ ਘੋੜਸਵਾਰ ਫਿਰ ਰਹੇ ਸਨ। ਉੱਚੀਆਂ ਅਟਾਰੀਆਂ ਜੋ ਢਹਿਣੋਂ ਬੱਚ ਗਈਆਂ ਸਨ; ਉਨ੍ਹਾਂ ਉੱਤੇ ਖੜ੍ਹੇ ਸਿਪਾਹੀ ਦੂਰ ਤੱਕ ਨਜ਼ਰ ਰੱਖ ਰਹੇ ਸਨ। ਵੱਡੀਆਂ-ਵੱਡੀਆਂ ਦੇਗਾਂ ਵਿੱਚ ਗੋਸ਼ਤ ਪੱਕ ਰਿਹਾ ਸੀ। ਇੱਕ ਮੁਗਲ ਸਿਪਾਹੀ ਨੇ ਆਪਣੇ ਦੋ-ਭਾਸ਼ੀਏ ਤੋਂ ਲੰਘਦੇ ਰਾਹੀਆਂ ਬਾਰੇ ਪੁੱਛਿਆ। "ਐਵੇਂ ਹੀ ਨੇ।" ਇਹ ਆਵਾਜ਼ ਮਰਦਾਨੇ ਦੇ ਕੰਨੀਂ ਪਈ। ਨਾਨਕੀ ਦੇ ਘਰ ਤੱਕ ਕੋਈ ਬਸ਼ਿੰਦਾ ਨਹੀਂ ਮਿਲਿਆ।

ਬੰਦ ਦਰਵਾਜ਼ੇ ਅੱਗੇ ਦੋ ਬਜ਼ੁਰਗ ਖੜ੍ਹੇ ਸਨ ਜਿਨ੍ਹਾਂ ਦੀਆਂ ਲੱਤਾਂ ਬਾਹਾਂ 'ਤੇ

ਭਰੀਟਾਂ ਸਨ। ਜਿਨ੍ਹਾਂ ਲੰਬੇ-ਲੰਬੇ ਮੈਲੇ ਚੋਗੇ ਪਾਏ ਸਨ। ਇੱਕ ਦੇ ਹੱਥ ਸਾਜ਼ ਤੇ ਇੱਕ ਦੇ ਸਿਰ ਪੁਰਾਣੀ ਪੰਡੋਕਲੀ ਸੀ। ਲੋਕਾਂ ਨੇ ਉਨ੍ਹਾਂ ਨੂੰ ਕਈ ਵਾਰ ਨਾਨਕੀ ਦਾ ਦਰਵਾਜ਼ਾ ਖੜ੍ਹਕਾਉਂਦੇ ਵੇਖਿਆ। ਸਭ ਘਰਾਂ ਦੇ ਦਰਵਾਜੇ ਅੰਦਰੋਂ ਬੰਦ ਸਨ। ਕਈ ਵਾਰ ਖੜ੍ਹਕਾਉਣ ਤੇ ਬਹੁਤ ਹੀ ਹੌਲੀ ਜਹੇ ਦਰਵਾਜ਼ਾ ਖੁੱਲ੍ਹਿਆ।

"ਪੀਰ ਆਏ ਨੇ।" ਟਹਿਲਣ ਦੀ ਆਵਾਜ਼ ਸੁਣ ਨਾਨਕੀ ਡਿਓਢੀ ਵਿੱਚ ਆਈ। ਇਸ ਵਾਰੀ ਉਹ ਤੇਜ਼ੀ ਨਾਲ ਵੇਖਦੀ ਸਾਰ ਦਰਵਾਜ਼ੇ ਵੱਲ ਨਾ ਆਈ। ਕੁੱਝ ਦੇਰ ਖੜ੍ਹ ਕੇ ਦੋਵਾਂ ਨੂੰ ਗੌਰ ਨਾਲ ਵੇਖਿਆ। ਹੰਝੂਆਂ ਨਾਲ ਭਰੀਆਂ ਅੱਖਾਂ ਨੂੰ ਸਾਫ਼ ਹੋਣ ਦਿੱਤਾ।

"ਮੇਰੇ ਰਿਸ਼ੀ ਵੀਰ ਹਾਜ਼ੀ ਹੋ ਕੇ ਆਏ ਨੇ...।"

"ਨਸੀਮਾ..." ਉਹਨੇ ਟਹਿਲਣ ਨੂੰ ਆਵਾਜ਼ ਮਾਰੀ।

"ਤੂੰ ਦੱਸ ਹਾਜ਼ੀਆਂ ਨੂੰ ਕਿਵੇਂ ਦੇਹਲੀਆਂ ਟਪਾਈਦਾ...।"

"ਦੇਹਲੀ ਤਾਂ ਅਸੀਂ ਟੱਪ ਆਏ ਭੈਣ...।" ਮਰਦਾਨੇ ਨੇ ਅੱਗੇ ਵੱਧ ਕੇ ਪੈਰੀਂ ਹੱਥ ਲਾਇਆ। ਇਸ ਤੋਂ ਪਹਿਲਾਂ ਨਾਨਕੀ ਰੋਕੇ; ਬਾਬੇ ਨੇ ਵੀ ਮੌਕਾ ਵੇਖ ਭੈਣ ਦੇ ਪੈਰ ਛੂਹ ਲਏ।

"ਹੁਣ ਤੁਸੀਂ ਬਹੁਤ ਵੱਡੇ ਹੋ ਗਏ ਹੋ; ਮੇਰੇ ਪੈਰਾਂ ਵੱਲ ਨਾ ਵੇਖਿਆ ਕਰੋ।" ਉਹ ਦੋਵਾਂ ਦੇ ਹੱਥ ਫੜ੍ਹ ਅੰਦਰ ਡਿਓਢੀ ਵਿੱਚ ਲੈ ਆਈ। ਨਾਨਕੀ ਨੇ ਇੱਕ-ਇੱਕ ਕਰਕੇ ਚੁਫ਼ੇਰੇ ਹੋਏ ਕਤਲੇਆਮ ਦੀਆਂ ਕਹਾਣੀਆਂ ਸੁਣਾਈਆਂ। ਕੈਦ ਵਿੱਚ ਦੌਲਤ ਖਾਂ ਇਸ ਵੇਲੇ ਸਖ਼ਤ ਬੀਮਾਰ ਸੀ। ਆਲ਼ੇ-ਦੁਆਲ਼ੇ ਦੇ ਪਿੰਡਾਂ ਵਿੱਚ ਹੁਣ ਖਾਣ ਜੋਗਾ ਅੰਨ੍ਹ ਵੀ ਨਹੀਂ ਸੀ ਛੱਡਿਆ। ਉਹ ਕਈ ਵਾਰ ਜੈਰਾਮ ਨੂੰ ਵੀ ਪੁੱਛਣ ਆਏ ਸਨ। ਉਹ ਲਾਗਦੇ ਕਿਸੇ ਪਿੰਡ ਛੁੱਪ ਕੇ ਰਹਿ ਰਿਹਾ ਸੀ। ਕਦੀ ਵੀ ਕੁੱਝ ਵੀ ਹੋ ਸਕਦਾ ਸੀ। ਨਾਨਕੀ ਸੁਣਾਉਂਦੀ ਜਾ ਰਹੀ ਸੀ। ਫਿਰ ਉਹ ਹੰਝੂ ਵਹਾਉਂਦੀ ਮੁਸਕਰਾਉਂਦੀ ਕਹਿ ਜਾਂਦੀ: "ਮੈਂ ਵੀ ਦੋ ਰਿਸ਼ੀਆਂ ਦੀ ਭੈਣ ਹਾਂ।" ਰਾਤ ਨੂੰ ਪੈਣ ਲੱਗੇ ਉਨ੍ਹਾਂ ਦੱਸ ਦਿੱਤਾ ਸੀ ਕਿ ਸਵੇਰੇ ਉਨ੍ਹਾਂ ਵਾਪਸ ਮੁੜਨਾ ਹੈ। "ਤੇਰੇ ਸਾਦੇ ਕੱਪੜੇ ਮੈਂ ਸਾਂਭ ਕੇ ਰੱਖੇ ਨੇ ਵੀਰ...।" ਕੁੱਝ ਪਲਾਂ ਲਈ ਨਾਨਕੀ ਦੀ ਆਵਾਜ਼ ਬਦਲ ਗਈ ਸੀ। (ਲੱਗਭਗ ਤਿੰਨ ਦਹਾਕੇ ਪਹਿਲਾਂ ਸੁਲਤਾਨਪੁਰੋਂ ਹੀ ਸਾਦੇ ਕੱਪੜੇ ਲਾਹ ਭਗਵੇਂ ਪਾਏ ਸਨ) ਅਗਲੇ ਹੀ ਪਲ ਉਹਨੇ ਸਦਾ ਰਹਿਣ ਵਾਲੀ ਆਵਾਜ਼ ਵਿੱਚ ਬੋਲਿਆ, "ਮੈਂ ਆਪਣੇ ਵੀਰਾਂ ਨੂੰ ਸਜਾ ਕੇ ਤੋਰਾਂਗੀ...।" ਉਹਨੇ ਪਹਿਲਾਂ ਹੀ ਸਿਉਂਕੇ ਰੱਖੇ ਚੋਗੇ ਬਾਹਰ ਕੱਢ ਦਿੱਤੇ। ਪੰਡੋਕਲੀ ਦੇ ਮੈਲੇ ਚੋਗੇ ਧੋ ਕੇ ਸੁੱਕਣੇ ਪਾ ਦਿੱਤੇ। ਸਵੇਰੇ ਉਹ ਸੁਲਤਾਨਪੁਰ ਤੋਂ ਸੱਜ ਸਵਰ ਕੇ ਨਿਕਲੇ। ਜਾਪਦਾ ਹੀ ਨਹੀਂ ਸੀ; ਕੋਈ ਏਨੇ ਲੰਬੇ ਸਫ਼ਰਾਂ ਤੋਂ ਮੁੜਿਆ ਏ।

ਅਗਲਾ ਪਿੰਡ ਛੇਤੀ ਆ ਗਿਆ ਸੀ। ਪੰਛੀ ਤ੍ਰਿਵੈਣੀ ਉੱਤੇ ਮੁੜ ਆਏ ਸਨ। ਖੰਡਰ ਹੋਏ ਪਿੰਡ ਦੇ ਲੋਕ ਹਾਲੇ ਨਹੀਂ ਸੀ ਪਰਤੇ। ਪਿੰਡ ਅੱਗੇ ਇੱਕ ਆਸ਼ਰਮ ਦਾ ਵੇਹੜਾ ਕਰਮੰਡਲਾਂ ਕਾਸਿਆਂ ਨਾਲ ਭਰਿਆ ਪਿਆ ਸੀ; ਭੱਜਣ ਲੱਗੇ ਸਾਧੂ ਇਨ੍ਹਾਂ ਨੂੰ ਵੀ ਨਾਲ ਚੁੱਕ ਨਹੀਂ ਸੀ ਸਕੇ। ਬਿਲਕੁਲ ਜਾਣੇ-ਪਛਾਣੇ ਪਿੰਡਾਂ ਦੇ ਰਸਤਿਆਂ ਦੀਆਂ ਨੁਹਾਰਾਂ ਵੀ ਮਰਦਾਨੇ ਦੀ ਪਛਾਣ ਵਿੱਚ ਨਹੀਂ ਸੀ ਆ ਰਹੀਆਂ। ਉੱਚੀਆਂ ਅਟਾਰੀਆਂ, ਬੁਰਜਾਂ, ਹਵੇਲੀਆਂ ਦੀਆਂ ਨਿਸ਼ਾਨੀਆਂ ਬਿਲਕੁਲ ਬੇਪਛਾਣ ਹੋ ਚੁੱਕੀਆਂ

ਸਨ। ਹੁਣ ਤਾਂ ਰਣਭੂਮੀ ਵਿੱਚ ਡਿੱਗੇ ਯੋਧਿਆਂ ਦੇ ਚੇਹਰਿਆਂ ਦੀ ਪਛਾਣ ਨਹੀਂ ਸੀ ਹੋ ਰਹੀ। ਅੱਗੇ ਇੱਕ ਹੋਰ ਉਜੜਕੇ ਵੱਸਦਾ ਪਿੰਡ ਆ ਰਿਹਾ ਸੀ। ਦੋ ਅੱਧ ਜਲੇ ਘਰਾਂ ਅੱਗੇ ਖੜ੍ਹੇ ਇੱਕ ਬੰਦੇ ਨੇ ਪੁੱਛਿਆ:

"ਫ਼ਕੀਰੋ ਜੁੱਤੀ ਨਹੀਂ ਪਾਈ?" (ਪਿਛਲੇ ਪਿੰਡ ਉਹ ਦੋਵੇਂ ਜੁੱਤੀਆਂ ਦੇ ਆਏ ਸਨ) ਇਹ ਹੌਲ ਪਾਉਣ ਵਾਲੀ ਆਵਾਜ਼ ਸੀ। ਇਸ ਵਾਰੀ ਦੇ ਮੁੱਕਦੇ ਸਫ਼ਰ ਦੀਆਂ ਯਾਦਾਂ ਸਾਂਭਣੀਆਂ ਬੜੀਆਂ ਔਖੀਆਂ ਸਨ। ਇਸ ਪਾਸਾਰ ਵਿੱਚ ਖ਼ਿਆਲਾਂ ਦੀਆਂ ਦੂਰੀਆਂ ਸੂਰਤਾਂ ਨੂੰ ਕਾਂਬੇ ਛੇੜ ਦੇਂਦੀਆਂ ਸਨ। ਦੋ ਲੰਬੀਆਂ ਚਿੱਟੀਆਂ ਦਾਹੜੀਆਂ ਵਾਲੇ ਫ਼ਕੀਰਾਂ ਨੂੰ ਅੱਜ-ਕੱਲ੍ਹ ਖ਼ਲਕਤ ਕਿਹੋ ਜਿਹੇ ਸੁਆਲ ਪੁੱਛਦੀ ਹੈ? ਮਰਦਾਨਾ ਤੇਜ਼ ਕਦਮੀ ਬਾਬੇ ਤੋਂ ਅੱਗੇ ਤੁਰਨ ਲੱਗਾ...। ਕੁੱਝ ਪੁੱਛਣ ਦੀ ਇਹ ਵੀ ਮਰਦਾਨੇ ਕੋਲ ਇੱਕ ਵਿਧੀ ਸੀ। (ਅਕਸਰ ਅਜਿਹੇ ਵੇਲੇ ਬਾਬੇ ਦਾ ਉੱਤਰ ਸ਼ੁਰੂ ਹੋ ਜਾਂਦਾ ਸੀ) ਪਰ ਇਸ ਵਾਰੀ ਬਿਰਧ ਸਰੀਰ ਜ਼ਿਆਦਾ ਦੇਰ ਅੱਗੇ ਨਹੀਂ ਸੀ ਚੱਲ ਸਕਦਾ। ਸ਼ਾਇਦ ਬਾਬਾ ਵੀ ਇਹ ਸਮਝ ਗਿਆ ਸੀ।

"ਭਾਈ ਮਰਦਾਨਿਆ... ਵਿਚਾਰ ਤਾਂ ਜਾਣਿਆ ਹੋਇਆ ਹੀ ਹੁੰਦਾ ਏ... ਸੱਚ ਨਹੀਂ।"

"ਬਾਬਾ ਜੋ ਦਿਸਦਾ ਹੈ, ਉਸਦੇ ਵਿਚਾਰ ਤਾਂ ਬਣਨਗੇ ਹੀ ਨਾ?"

"ਸਵਾਸਥ ਕਦੇ ਬੀਮਾਰ ਨਹੀਂ ਹੁੰਦਾ। ਜੋ ਦਿਸਦਾ ਹੈ ਉਹ ਬੀਮਾਰੀ ਦੇ ਲੱਛਣ ਨੇ; ਬੀਮਾਰੀ ਕਿਤੇ ਹੋਰ ਹੈ ਮਰਦਾਨਿਆ...।"

"ਬਾਬਾ ਦਿਸਣ ਦੇ 'ਹੌਲ' ਨੂੰ ਕਿਵੇਂ ਰੋਕਾਂ?"

"ਇੱਕ ਦਰਵਾਜ਼ਾ ਤਾਂ ਹਰ ਘਰ ਵਿੱਚ ਹੁੰਦਾ ਏ... ਆਪਣੇ ਘਰ ਦਾ ਦਰਵਾਜ਼ਾ ਢੂੰਡ ਭਾਈ...।" ਹੌਲੀ-ਹੌਲੀ ਮਰਦਾਨਾ ਪਹਿਲਾਂ ਬਰਾਬਰ ਤੇ ਫਿਰ ਬਾਬੇ ਦੇ ਪਿੱਛੇ ਚੱਲਣ ਲੱਗਾ। ਫਿਰ ਅੱਗਿਓਂ ਆਵਾਜ਼ ਆਈ:

"ਮਰਦਾਨਿਆ...।" ਲੰਬਾ ਕਹਿਣ ਤੋਂ ਭਾਵ ਸੀ; ਬਾਬਾ ਪਹਿਲਾਂ ਹੁੰਗਾਰਾ ਉਡੀਕਦਾ।

"ਹਾਂ... ਬਾਬਾ ...।"

"ਉਸ ਜਗ੍ਹਾ ਨਾ ਰੁੱਕ ਜਿੱਥੋਂ ਗੁਰੂ ਤੇ ਚੇਲੇ ਨੇ ਵੱਖ ਹੋਣਾ ਹੁੰਦਾ ਏ...। ਇੱਥੋਂ ਸੁਰਤ ਦੀ ਸਵਾਰੀ ਸ਼ੁਰੂ ਹੁੰਦੀ ਏ...।"

"ਮੈਂ ਨਹੀਂ ਵਿਛੜਣਾ ਬਾਬਾ...।" ਮਰਦਾਨਾ ਫਿਰ ਬਰਾਬਰ ਟੁਰਨ ਲੱਗਾ। ਅਚਾਨਕ ਆਈ ਥਕਾਵਟ ਪਤਾ ਨਹੀਂ ਕਿੱਧਰ ਗਵਾਚ ਗਈ ਸੀ।

"ਮੈਨੂੰ ਪੁੱਛਣ ਦੀ ਜਗਿਆਸਾ ਵਿੱਚ ਹੀ ਰੱਖ। ਜੇ ਇਸ ਤੋਂ ਅੱਗੇ ਵਿਛੋੜਾ ਹੈ; 'ਤਾਂ ਮੈਂ ਹਾਂ ਤਲਵੰਡੀ ਦਾ ਡੂਮ'। ਜੇ ਕੋਈ ਗਿਆਨ ਬਾਬੇ ਤੋਂ ਵਿਛੋੜਦਾ ਹੈ ਤਾਂ ਮੈਂ ਇੱਥੇ ਹੀ ਰੁਕਦਾ ਹਾਂ...।" ਬੱਚਿਆਂ ਵਾਂਗ ਰੋਂਦੇ ਮਰਦਾਨੇ ਨੂੰ ਵੇਖ ਕੇ ਇੱਕ ਰਾਹੀ ਨੇ ਪੁੱਛਿਆ:

"ਭਾਈ ਇਹ ਤਾਂ ਦੱਸੋ ਕੌਣ ਕਿਸ ਨੂੰ ਛੱਡ ਗਿਆ? ਤੁਸੀਂ ਸਿਆਣੇ-ਬਿਆਣੇ ਹੋ ਕੇ ਬੱਚਿਆਂ ਵਾਂਗ ਦਿਸਦੇ ਹੋ।"

ਇੱਕਦਮ ਤਲਵੰਡੀ ਦਾ ਮੱਥਾ ਸਾਹਮਣੇ ਆ ਗਿਆ ਸੀ। ਤੁਰਦੇ-ਤੁਰਦੇ ਸਾਹਮਣੇ ਵੇਖਣਾ ਯਾਦ ਹੀ ਨਹੀਂ ਸੀ ਰਿਹਾ। ਹੁਣ ਅੱਗੇ ਚੱਲਦਾ ਬਾਬਾ ਵੀ ਦਿਸ

ਪਿਆ ਸੀ। ਤਲਵੰਡੀ ਦੀ ਨੁਹਾਰ ਪਹਿਲਾਂ ਵਰਗੀ ਹੀ ਸੀ; ਕਿਤੇ ਕੋਈ ਧੁਆਂਖੀ ਝਲਕ ਨਜ਼ਰੀਂ ਨਹੀਂ ਪਈ। ਪਰ ਪੈੜਾਂ ਵਾਲੇ ਰਾਹ ਓਨੇ ਰੌਣਕੀ ਨਹੀਂ ਸਨ। ਬਹੁਤ ਦਿਨਾਂ ਬਾਅਦ ਕੋਹਲੂ ਚੱਲਦਾ ਦਿਸਿਆ। ਵਜਰ ਆਸਣ ਵਿੱਚ ਰਾਖੀ ਕਰਦਾ ਕੁੱਤਾ ਦਿਸਿਆ। ਉਹ ਰਾਏ ਬੁਲਾਰ ਦੀ ਸੁੰਨਸਾਨ ਹਵੇਲੀ ਅੱਗਿਓਂ ਲੰਘੇ। ਹੁਣ ਸਫ਼ਰਾਂ ਦਾ ਹਾਲ ਪੁੱਛਣ ਵਾਲੇ ਰਾਏ ਬੁਲਾਰ ਨਹੀਂ ਸੀ ਰਹੇ। ਦੌਲਤ ਖਾਂ ਦੇ ਫੜ੍ਹੇ ਜਾਣ ਦਾ ਸੋਗ ਹਵੇਲੀ ਦੀ ਨੂੰਹ ਨਾਲ ਅਹਿਲਕਾਰਾਂ ਨੂੰ ਵੀ ਸੀ। (ਦੌਲਤ ਖਾਂ ਦੀ ਬੇਟੀ, ਇੱਥੇ ਵਿਆਹੀ ਸੀ)

"ਇਹ ਕਿਤੇ ਨਾਨਕ ਤਾਂ ਨਹੀਂ ਜਾ ਰਿਹੈ... ਫਿਰ ਮੁੜ ਆਇਆ?"

"ਵੇਖ ਲੋ ਘੁੰਮ-ਘੁੰਮ ਕੇ ਹੀ ਬਜ਼ੁਰਗ ਬਣ ਗਿਆ।"

"ਆਰਿਫ਼ ਲੋਕ ਨੇ...।" ਰਾਏ ਬੁਲਾਰ ਦੇ ਕੁੱਝ ਬਿਰਧ ਸਿਪਾਹੀ ਗੱਲਾਂ ਕਰਦੇ ਹਵੇਲੀ ਸਾਹਮਣੇ ਇੱਕ ਵੱਡੇ ਪੱਥਰ ਉੱਤੇ ਜਾ ਬੈਠੇ। ਕਿਸੇ ਸਮੇਂ ਇਨ੍ਹਾਂ ਆਪਣੇ ਮਾਲਕ ਨੂੰ ਇਸ ਬੰਦੇ (ਨਾਨਕ) ਦੇ ਅੱਗੇ-ਪਿੱਛੇ ਫਿਰਦਾ ਵੇਖਿਆ ਸੀ। ਸ਼ਾਇਦ ਇਸ ਲਈ ਉਨ੍ਹਾਂ ਵਿੱਚ ਕੋਈ ਯਾਦ ਦੀ ਸ਼ਰਧਾ ਜਾਗ ਪਈ ਸੀ। ਪਰ ਹਵੇਲੀ ਅੱਗੇ ਛਾਈ ਚੁੱਪ ਵਿੱਚ ਇਹ ਬੋਲ ਬਹੁਤ ਉੱਚੇ ਸੁਣੇ ਸਨ। ਪਹਿਰੇਦਾਰ ਨੇ ਬਾਹਰ ਵੱਲ ਵੇਖਿਆ ਤੇ ਜਾਣੂ ਚਿਹਰੇ ਵੇਖ ਚੁੱਪ ਕਰ ਗਿਆ।

"ਓਪਰੇ ਬੰਦੇ 'ਤੇ ਨਜ਼ਰ ਰੱਖਣੀ; ਤੁਸੀਂ ਵੀ ਪੁਰਾਣੇ ਸਿਪਾਹੀ ਹੋ।"

ਪਿਛਲੇ ਚਾਲ਼ੀ ਸਾਲਾਂ ਤੋਂ ਘਰ ਉਵੇਂ ਹੀ ਦਿਸਦਾ ਸੀ ਜਿਵੇਂ ਮਹਿਸੂਸ ਹੁੰਦਾ ਸੀ। ਸਿਰਫ਼ ਦਰਵਾਜ਼ੇ ਦੇ ਪੱਲੇ ਥੱਲਿਓਂ ਕੁੱਝ ਝੜ ਗਏ ਸਨ। ਫਿਰ ਵੀ ਦੂਰੋਂ ਅੰਦਰ ਨਹੀਂ ਸੀ ਦਿਸਦਾ। ਦਰਵਾਜ਼ਾ ਖੋਲ੍ਹਣ ਤੋਂ ਬਾਅਦ ਵੀ ਪਤਾ ਨਹੀਂ ਸੀ ਲੱਗਦਾ ਕਿ ਬੰਦ ਕੀਤਾ ਸੀ ਜਾਂ ਆਪੇ ਬੰਦ ਹੋ ਗਿਆ ਏ। ਮਰਦਾਨੇ ਨੇ ਸੱਜੇ ਪੱਲੇ ਨੂੰ ਧੱਫਾ ਮਾਰਿਆ; ਜਿਸ ਨਾਲ ਉਹਨੂੰ ਪਤਾ ਸੀ ਕਿ ਦੋਵੇਂ ਖੁੱਲ੍ਹ ਜਾਣਗੇ। ਅੰਦਰ ਅੰਮੀ ਵਰਗਾ ਬਿਰਧ ਸਰੀਰ ਦਿਸਿਆ। ਦਰਵਾਜ਼ੇ ਦੀ ਚੀਖ ਨਾਲ ਉਹਨੇ ਪਿੱਛੇ ਵੱਲ ਨਾ ਵੇਖਿਆ (ਕੋਈ ਗੁਆਂਢੀ ਮਰਾਸੀ ਆਇਆ ਹੋਵੇਗਾ) ਅੰਮੀ ਵੇਲੇ ਹਮੇਸ਼ਾ ਜੀਅ ਕਰਦਾ ਸੀ ਕਦੋਂ ਸਿਰ ਉਹਦੇ ਹੱਥਾਂ ਕੋਲ ਪਹੁੰਚ ਜਾਵੇ। ਪੈਰੀਂ ਜੁੱਤੀ ਵੀ ਨਹੀਂ ਸੀ; ਮਾਸ ਦੀ ਵਿਤਕ ਨਾਲ ਮਰਾਸਣ ਨੇ ਕਿੱਥੇ ਸੁਣਨਾ ਸੀ? ਉਹ ਘੁੰਮ ਕੇ ਅਚਾਨਕ ਉਹਦੇ ਅੱਗੇ ਪਹੁੰਚ ਗਿਆ।

"ਬੱਲੇ ਬੱਲੇ ਮੀਰ ਜੀ ਹਾਜ਼ੀ ਹੋ ਕੇ ਆਏ ਨੇ...।" ਉਹ ਬਿਨਾਂ ਸਹਾਰੇ ਤੋਂ ਉੱਠ ਖੜੀ ਸੀ।

"ਦੱਸ ਮੇਰੇ ਲਈ ਕੀ ਲਿਆਇਆਂ?" ਉਹਦੀ ਮੰਗ ਬੱਚਿਆਂ ਵਰਗੀ ਸੀ। ਉਹਨੇ ਟੁੱਟੀ ਹੋਈ ਮੰਜੇ ਉੱਤੇ ਰਬਾਬ ਰੱਖ ਪੰਡੋਕਲੀ 'ਚੋਂ ਇੱਕ ਕਾਠ ਦੀ ਮਾਲ਼ਾ ਕੱਢੀ ਤੇ ਸਿੱਧੀ ਉਹਦੇ ਗਲੇ ਵਿੱਚ ਪਾ ਦਿੱਤੀ।

"ਸ਼ੁਕਰ ਏ ਤੇਰੀ ਝੋਲ਼ੀ 'ਚੋਂ ਵੀ ਕੁੱਝ ਨਿਕਲਿਆ।" ਫਿਰ ਮਰਦਾਨੇ ਨੇ ਉਹਦੇ ਹੱਥੋਂ ਦੋ ਕਟੋਰੇ ਪਾਣੀ ਦੇ ਪੀਤੇ। ਓਹੀ ਪੁਰਾਣੇ ਘੜਿਆਂ ਵਿੱਚੋਂ ਨਿਕਲੀ ਜਾਣੀ-ਪਛਾਣੀ ਮਿੱਟੀ ਦੀ ਗੰਧ ਨਾਲ ਕੁੱਝ ਯਾਦਾਂ, ਯਾਦ ਆਈਆਂ।

ਬਹੁਤ ਛੋਟਾ ਘਰ ਸੀ; ਕਿਤੇ ਵੀ ਅੱਬਾ ਦੀ ਕੋਈ ਨਿਸ਼ਾਨੀ ਨਹੀਂ ਸੀ ਦਿਸ ਰਹੀ। ਜੀਅ ਕਰਦਾ ਸੀ; ਮੀਰਜਾਦੀ ਆਪ ਹੀ ਦੱਸ ਦੇਵੇ। ਪਰ ਥੋੜ੍ਹੀ ਦੇਰ ਵਿੱਚ

ਹੀ ਵੇਹੜਾ ਭਰ ਗਿਆ ਸੀ। ਇਹ ਪਹਿਲੀ ਵਾਰ ਸੀ ਜਦੋਂ ਉਹਨੂੰ ਸਫ਼ਰਾਂ ਤੋਂ ਬਾਅਦ ਗੁਆਂਢੀ ਵਧਾਈਆਂ ਦੇਣ ਆਏ ਸਨ। ਦਰਵਾਜ਼ੇ ਤੋਂ ਆ ਕੇ ਹਰ ਕੋਈ ਕਹਿੰਦਾ:

"ਹਾਜ਼ੀ ਜੀ ਆਏ ਨੇ।" ਗੁਆਂਢਣ ਮਰਾਸਣਾਂ ਮਰਦਾਨੇ ਨੂੰ ਸੁਆਲ ਤੇ ਸੁਆਲ ਕਰੀ ਜਾ ਰਹੀਆਂ ਸਨ।

"ਮੀਰ ਜੀ ਹੱਜ ਵਿਛੋੜੇ ਲਈ ਕੀਤਾ ਏ ਜਾਂ ਰੁਕੋਗੇ ਵੀ...?"

"ਹਰ ਵਾਰੀ ਮੀਰਜਾਦੀ ਨੂੰ ਕਹਿੰਦੇ ਸੀ; ਮੇਰੇ ਤੀਰਥਾਂ ਦੇ ਹੌਲ ਪੈਂਦੇ ਨੇ... ਇਸ ਵਾਰੀ ਹੱਜ ਨਾਲ ਕੀ ਹੋਇਆ?"

"ਤੁਸੀਂ ਤਾਂ ਉਹਦੇ ਗਲ਼ ਮਾਲ਼ਾ ਪਾ ਫ਼ਕੀਰਨੀ ਬਣਾ ਦਿੱਤਾ ਏ... ਨਾਲ਼ ਕਾਸਾ ਦੇਣਾ ਕਿਉਂ ਭੁੱਲ ਗਏ...?"

"ਇਹ ਜਿਹੜੀ ਘਰ ਦੀ ਹਾਜਣ ਬੈਠੀ ਏ; ਇਹਦਾ ਹੱਜ ਕਦੋਂ ਹੋਊ?"

"ਕਿਤੇ ਇਸ ਵਾਰੀ ਨਾਲ ਲੈ ਕੇ ਜਾਣ ਦਾ ਮਨ ਤਾਂ ਨਹੀਂ... ਜਿਵੇਂ ਕਹਿੰਦੇ ਨੇ ਬੁੱਢਾ ਸਰੀਰ ਅਖ਼ੀਰ ਵਿੱਚ ਸਹਾਰਾ ਭਾਲਦਾ...।"

"ਚੁੱਪ ਕਰੋ ਵਹਿ ਜਾਣੀਓ... ਪਹਿਲਾਂ ਇਹਦੇ ਅੱਬਾ ਦਾ ਸੋਗ ਤਾਂ ਵੰਡਾ ਲੋ...?"

ਥੋੜ੍ਹੀ ਦੇਰ ਲਈ ਹਾਸੀ ਰੁਕੀ; ਪਰ ਫਿਰ ਚਾਲੂ ਹੋ ਗਈ। ਮਰਦਾਨਾ ਚੁੱਪ ਚਾਪ ਸਭ ਕੁੱਝ ਸੁਣਦਾ ਰਿਹਾ...। ਇਹ ਹੱਜ ਕਿਸ ਨੂੰ ਸਮਝ ਆਇਆ; ਮੈਨੂੰ ਜਾਂ ਮਰਾਸਣਾਂ ਨੂੰ? ਜੇ ਬਾਬਾ ਕੋਲ਼ ਹੁੰਦਾ ਤਾਂ ਉਹ ਜ਼ਰੂਰ ਪੁੱਛਦਾ। ਫਿਰ ਵੀ ਮਰਦਾਨੇ ਨੇ ਅੱਬਾ ਦੇ ਸੋਗ ਨੂੰ ਥੋੜ੍ਹੀ ਦੇਰ ਲਈ ਤਾਂ ਹਸਾ ਹੀ ਦਿੱਤਾ ਸੀ। ਮਰਾਸੀਆਂ ਦਾ ਇਹੋ ਤਾਂ ਕੰਮ ਹੈ?

ਬਹੁਤ ਦਿਨ ਹੋ ਗਏ ਸਨ; ਸੁਪਨਿਆਂ ਵਿੱਚ ਭਗਵੇਂ (ਭਿਖਸ਼ੂ) ਨਹੀਂ ਸੀ ਆਏ। ਤਲਵੰਡੀ ਆ ਕੇ ਆਪਣੇ ਲਈ ਗਾਉਣ ਨੂੰ ਜੀਅ ਮਚਲਿਆ ਰਹਿੰਦਾ ਸੀ। ਮਨ ਦੇ ਤਾਰੇ, ਤਨ ਦੇ ਤਾਰੇ ਤੇ ਅਸਮਾਨ ਦੇ ਤਾਰੇ ਸਭ ਤਲਵੰਡੀ ਵਿੱਚ ਹਾਜ਼ਰੀ ਭਰਦੇ ਸਨ। ਉਹ ਦਿਨ ਵਿੱਚ ਕਈ-ਕਈ ਚੱਕਰ ਤਲਵੰਡੀ ਦੇ ਲਾਉਂਦਾ। ਹੁਣ ਉਹ ਚਿਹਰੇ ਵੀ ਨਹੀਂ ਸੀ ਰਹੇ ਜਿਨ੍ਹਾਂ ਨੇ ਕਦੇ ਉਨ੍ਹਾਂ ਨੂੰ ਬਜ਼ੁਰਗਾਂ ਵਾਂਗ ਟੋਕਿਆ ਸੀ। ਪਰ ਕਈ ਵਾਰੀ ਹਾਣੀਆਂ ਨੇ ਪੁੱਛਿਆ ਸੀ:

"ਮਰਦਾਨਿਆਂ ਤੂੰ ਤਾਂ ਇਵੇਂ ਘੁੰਮਦਾਂ ਜਿਵੇਂ ਹੁਣ ਤਲਵੰਡੀ ਵਿੱਚੋਂ ਵੀ ਗਜਾ ਕਰਨੀ ਹੋਵੇ।"

ਉਹ ਅਜਿਹੇ ਵੇਲੇ ਖੂਹ ਸਾਹਮਣੇ ਇੱਕੋ-ਇੱਕ ਬਚੇ ਬਜ਼ੁਰਗ ਭੰਗੀ ਕੋਲ਼ ਆ ਬੈਠਦਾ। ਹਰ ਵਾਰੀ ਭੰਗੀ ਉਹਨੂੰ ਨਵਾਂ ਸੁਆਲ ਪੁੱਛ ਲੈਂਦਾ:

"ਸੁਣਿਆ ਏ ਤੂੰ ਸਮੁੰਦਰ ਵੀ ਵੇਖ ਲਿਆ; ਉੱਥੇ ਤਾਂ ਮਲਾਹ ਹੀ ਮਲਾਹ ਹੋਣਗੇ?" ਉਹ ਸਫ਼ਰਾਂ ਦੀਆਂ ਹੱਡ ਬੀਤੀਆਂ ਪੁੱਛਦਾ। ਹਰ ਵਾਰੀ ਉਹਦਾ ਕੁੱਤਾ ਜ਼ਰੂਰ ਝਪਟ ਕੇ ਪੈਂਦਾ:

"ਵੇਖ ਕੁੱਤੇ ਨੂੰ ਮਾੜੇ ਚੰਗੇ ਦੀ ਪਰਵਾਹ ਨਹੀਂ ਹੁੰਦੀ; ਬੱਸ ਜਾਣ-ਪਛਾਣ ਚਾਹੀਦੀ ਏ।" ਉਹ ਟੁੱਟੀ ਲਾਠੀ ਧਰਤੀ ਉੱਤੇ ਮਾਰਦਾ ਤੇ ਕੁੱਤਾ ਪਰ੍ਹੇ ਖੂਹ ਦੀ ਮਣ ਨਾਲ਼ ਵਾਸਣਾ ਲਾ ਬੈਠ ਜਾਂਦਾ। "ਇਹਦਾ ਬਾਪ ਤੈਨੂੰ ਜਾਣਦਾ ਸੀ; ਜੇ ਤੇਰੇ ਤਲਵੰਡੀ

ਪੈਰ ਟਿਕਣ ਇਹ ਵੀ ਜਾਣ ਜਾਵੇਗਾ।" ਅੱਜ ਦੁਪਹਿਰ ਵੇਲੇ ਘੁੰਮ ਕੇ ਜਦੋਂ ਮਰਦਾਨਾ ਪੁੱਜਿਆ ਤਾਂ ਉਹਨੇ ਦੱਸਿਆ:

"ਆਹ ਨਾਨਕ ਹੁਣੇ ਗਿਆ।"

"ਅੱਛਿਆ! ਤੂੰ ਕੀ ਪੁੱਛਿਆ?"

"ਆਉਂਦਾ ਹੀ ਰਹਿੰਦਾ ਏ ਇੱਥੇ ਤਾਂ...।" ਮਰਦਾਨੇ ਨੇ ਵੇਖਿਆ ਬਿਰਧ ਭੰਗੀ ਦੀਆਂ ਅਜੀਬੋ-ਗਰੀਬ ਦਿਸਦੀਆਂ ਅੱਖਾਂ ਉਹਦੇ ਵੱਲ ਉੱਠ ਰਹੀਆਂ ਸਨ। ਉਹਦੇ ਚਿਹਰੇ ਦੀ ਨੁਹਾਰ ਪਹਿਲਾਂ ਤਾਂ ਇਹੋ ਜਹੀ ਨਹੀਂ ਸੀ। ਉਹ ਮੁਸਕਰਾ ਰਿਹਾ ਸੀ। "ਜੋ ਤੂੰ ਪੁੱਛਣਾ ਸੀ ਪੁੱਛ ਲਿਆ, ਜੋ ਸੁਣਨਾ ਸੀ ਸੁਣ ਲਿਆ। ਹੁਣ ਚੁੱਪ ਕਰਕੇ ਤਲਵੰਡੀ ਵਿੱਚ ਟਿੱਕ ਜਾ।" ਐਨੇ ਲੰਬੇ ਸਮੇਂ ਦੇ ਰਾਹ ਵਿੱਚ ਕਦੇ ਭੰਗੀ ਨੇ ਅਜਿਹਾ ਗੰਭੀਰ ਸੁਝਾਅ ਨਹੀਂ ਸੀ ਦਿੱਤਾ। ਇਹ ਚੁਫ਼ੇਰੇ ਫ਼ੈਲੇ ਦੁੱਖਾਂ ਦੇ ਅੰਧਕਾਰ ਵਿੱਚ ਕੋਈ ਇਹੋ ਜਿਹਾ ਪ੍ਰਸ਼ਨ ਪੁੱਛ ਸਕਦਾ ਸੀ? ਵਾਪਸ ਮੁੜਦਿਆਂ ਮਰਦਾਨੇ ਨੂੰ ਸਾਹ ਉੱਤੇ ਚੋਟ ਸੁਣੀ। ਰਸਤੇ ਵਿੱਚ ਜੁਲਾਹੇ ਦੇ ਤਣੇ ਤਾਣੇ ਕੋਲ ਖੜ੍ਹਿਆ। ਸਭ ਕੁੱਝ ਆਪਣੀ ਮਰਜ਼ੀ ਨਾਲ ਤਣਿਆ; ਫਿਰ ਆਪਣੀ ਇੱਛਾ ਦੇ ਰੰਗ ਵੀ ਭਰੇ। ਪਰ ਸੌਂਪ ਕਿਸੇ ਹੋਰ ਨੂੰ ਦੇਣਾ ਏ। ਸਫ਼ਰਾਂ ਵਿੱਚ ਟੁੱਟੇ ਬੁੱਤਾਂ ਦੀ ਯਾਦ ਆਈ। ਉਸ ਦਿਨ ਜਿੱਥੇ ਕਿਤੇ ਵੀ ਸਾਬਤ ਪਿਆ ਪੱਥਰ ਦਿਸਦਾ; ਉਸ ਵੇਲੇ ਜੜ੍ਹ ਹੋਏ ਇਹ ਪੱਥਰ ਬੁੱਤਾਂ ਨਾਲੋਂ ਕਿੰਨੇ ਛੋਟੇ ਦਿਸਦੇ ਸਨ। ਕੁੱਝ ਲੋਕ ਕੁੱਝ ਪਲ ਜਦੋਂ ਬੁੱਤਾਂ ਤੇ ਪੱਥਰਾਂ ਦੇ ਵਿਚਕਾਰ ਦਿਸਦੇ ਨੇ ਤਾਂ ਮੰਦਰਾਂ ਦੀ ਕਲਪਨਾ ਤੋਂ ਬਿਨਾਂ ਹੋਰ ਕਿਤੇ ਜਾ ਵੀ ਨਹੀਂ ਹੁੰਦਾ। ਇਹ ਲੰਬੇ ਸਫ਼ਰਾਂ ਨੇ ਘਰਾਂ ਵੱਲ ਜਾਣ ਲਈ ਕੀ-ਕੀ ਜਜ਼ਬੇ ਭਰ ਦਿੱਤੇ ਸਨ। ਸਾਹਮਣੇ ਮੀਰਜਾਦੀ ਦਾ ਘਰ ਆ ਗਿਆ ਸੀ।

ਇਹ ਤਿੰਨ ਬੰਦੇ ਯਾਦ ਕਰਨ ਵੇਲੇ ਦਿਸਦੇ ਬਹੁਤ ਸਾਫ਼ ਨੇ। ਇੱਕ ਦਿਨ ਅਚਾਨਕ ਇੱਕ ਬੰਦਾ ਅੱਗੇ ਤੁਰਨ ਲੱਗਾ। ਜਿੱਥੇ ਵੀ ਉਨ੍ਹਾਂ ਪੜਾਅ ਲਾਇਆ; ਉਹ ਥੋੜ੍ਹਾ ਅੱਗੇ ਲਾ ਲੈਂਦਾ। ਵੇਖਣ ਪਰਖਣ ਨੂੰ ਉਹ ਦੁਨਿਆਵੀ ਬੰਦਾ ਲੱਗਦਾ ਸੀ। ਉਹ ਪੂਰਾ ਦਿਨ ਅੱਗੇ ਚੱਲਦਾ ਰਿਹਾ। ਦੂਜੇ ਦਿਨ ਉਹ ਹੋਰ ਵੀ ਸੋਹਣਾ ਦਿਸਣ ਲੱਗਾ। ਉਹਦੀ ਚਾਲ ਬੜੀ ਮਸਤਾਨੀ ਸੀ; ਉਹ ਪਿੱਛੇ ਮੁੜ ਕੇ ਨਹੀਂ ਸੀ ਵੇਖਦਾ। ਉਹ ਹਰ ਰਾਗ ਦੀ ਤਾਲ ਸਮਝਦਾ; ਤੇ ਨਾਚ ਤੋਂ ਪਹਿਲਾਂ ਤੋਰ ਵਿੱਚ ਨੱਚਣਾ ਕਿਹੋ ਜਿਹਾ ਲੱਗੇਗਾ, ਇਹ ਉਹਦੇ ਕਦਮਾਂ ਵਿੱਚ ਦਿਸਦਾ। ਤੀਜੀ ਚੰਨ ਚਾਨਣੀ ਰਾਤ ਨੂੰ ਉਹ ਅਚਾਨਕ ਇੱਕ ਪਗਡੰਡੀ ਪੈ ਗਿਆ। "ਅੱਜ ਬਹੁਤ ਸਾਰੇ ਤਾਰੇ ਨੇ...।" ਉਹਦੀ ਸੁਰੀਲੀ ਆਵਾਜ਼ ਵੀ ਸੁਣੀ ਸੀ ਤੇ ਉਹ ਅੱਖੋਂ ਓਹਲੇ ਹੋ ਗਿਆ। ਫਿਰ ਕਈ ਸਾਲਾਂ ਬਾਅਦ ਇੱਕ ਬੰਦਾ ਪਿਛੇ ਤੁਰਨ ਲੱਗਾ। ਉਹ ਬਿਲਕੁਲ ਖ਼ਾਲੀ ਹੱਥ ਸੀ। ਉਹ ਗਜ਼ਾ ਵੇਲੇ ਚੁੱਪਚਾਪ ਉਨ੍ਹਾਂ ਪਿੱਛੇ ਖੜ੍ਹ ਜਾਂਦਾ। ਚੌਥੇ ਦਿਨ ਦੁਪਹਿਰ ਵੇਲੇ ਉਹਨੇ ਗਾਉਣਾ ਸ਼ੁਰੂ ਕਰ ਦਿੱਤਾ। ਉਹਦੇ ਗੀਤਾਂ ਵਿੱਚ ਅੱਗੇ ਚੱਲ ਰਹੇ ਬਾਬੇ ਬਾਰੇ ਸੂਖ਼ਮ ਸੰਦੇਸ਼ ਸਨ। ਉਹਦੀ ਕਵਿਤਾ ਵਿੱਚ ਕਿਸੇ ਦੇ ਪਿੱਛੇ ਤੁਰਨ ਦਾ ਅਨੰਦ ਸੀ। ਫਿਰ ਉਹ ਹੱਸਦਾ-ਹੱਸਦਾ ਬੈਠ ਗਿਆ। ਲੋਕਾਂ ਨੇ ਸਮਝਿਆ ਤਿੰਨ ਗਵੱਈਆਂ 'ਚੋਂ ਇੱਕ ਪਾਗ਼ਲ ਹੋ ਗਿਆ ਹੈ। ਮਰਦਾਨੇ ਨੇ ਸਭ ਕੁੱਝ ਚੁੱਪਚਾਪ ਸੁਣਿਆ ਸੀ। ਆਖ਼ਰੀ ਵੇਲੇ ਕੀ ਵਾਪਰਿਆ? ਉਹ ਪਿੱਠ ਪਿੱਛੇ ਸੀ। ਥੋੜ੍ਹਾ ਜਿਹਾ ਪਛਤਾਵਾ ਜ਼ਰੂਰ ਸੀ। ਦੋਵੇਂ ਚਿਹਰੇ ਨਹੀਂ ਸੀ ਵੇਖੇ ਗਏ। ਇੱਕ ਦੀ ਪਿੱਠ ਸੀ ਤੇ ਦੂਜਾ ਪਿੱਠ ਪਿੱਛੇ ਸੀ।

ਫਿਰ ਕਈ ਮਹੀਨਿਆਂ ਬਾਅਦ ਇੱਕ ਹੋਰ ਚਿਹਰਾ ਦਿਸਿਆ। ਇੱਕ ਬੰਦੇ ਨੇ ਬਿਲਕਲ ਉਨ੍ਹਾਂ ਦੇ ਬਰਾਬਰ ਤੁਰਨਾ ਸ਼ੁਰੂ ਕਰ ਦਿੱਤਾ ਸੀ। ਉਹ ਬਾਬੇ ਵੱਲ ਝਾਤੀ ਮਾਰਦਾ; ਬੱਚਿਆਂ ਵਾਂਗ ਮੁਸਕਰਾਉਂਦਾ ਮੋਢੇ ਸੰਗੋੜਦਾ। ਆਪਣੇ ਆਪ ਨੂੰ ਕੁੱਝ ਕਹਿੰਦਾ, ਬਾਬੇ ਵੱਲ ਝੁਕ ਜਾਂਦਾ: "ਏਹ ਹੀ ਏ... ਇਹ ਹੀ ਹੈ...।" ਇਸ ਬੰਦੇ ਦੇ ਪਾਗ਼ਲ ਹੋਣ ਬਾਰੇ ਲੋਕਾਂ ਨੂੰ ਰੱਤੀ ਭਰ ਵੀ ਸੋਚਣਾ ਨਹੀਂ ਪਿਆ। ਉਹ ਦੋ ਫ਼ਕੀਰਾਂ ਨੂੰ ਸਤਾ ਰਿਹਾ ਸੀ। ਪਾਗ਼ਲ ਹੋਣ ਲਈ ਇਸ ਤੋਂ ਵੱਡਾ ਸਬੂਤ ਹੋਰ ਕੀ ਚਾਹੀਦਾ ਸੀ? ਲੋਕ ਉਹ ਤੋਂ ਪਾਸਾ ਵੱਟ ਕੇ ਲੰਘਣ ਲੱਗੇ। ਕਿਸੇ ਨੇ ਉਹਨੂੰ ਰਸਤਾ ਛੱਡਣ ਲਈ ਨਹੀਂ ਕਿਹਾ। ਇਹ ਕਿੱਧਰੋਂ ਆ ਟਪਕਿਆ ਸੀ? ਮਰਦਾਨੇ ਨੂੰ ਪਤਾ ਹੀ ਨਹੀਂ ਸੀ ਲੱਗਿਆ। ਉਹਨੇ ਤਾਂ ਸੂਰਜ ਚੜ੍ਹਣ ਤੋਂ ਥੋੜ੍ਹੀ ਦੇਰ ਪਹਿਲਾਂ ਰਬਾਬ ਵਾਲੇ ਮੋਢੇ ਕੋਲ ਇੱਕ ਬੰਦਾ ਅਜਿਹੀਆਂ ਹਰਕਤਾਂ ਕਰਦਾ ਵੇਖਿਆ ਸੀ। ਉਹਨੂੰ ਚੰਗੀ ਤਰ੍ਹਾਂ ਵੇਖਣ ਲਈ ਰਬਾਬ ਦੂਜੇ ਮੋਢੇ ਉੱਤੇ ਕੀਤੀ; ਉਹ ਟਪੂਸੀ ਮਾਰ ਰਬਾਬ ਵਾਲੇ ਪਾਸੇ ਚਲਾ ਗਿਆ। ਉਂਝ ਵੀ ਰਸਤਾ ਜ਼ਿਆਦਾ ਖੁੱਲ੍ਹਾ ਨਹੀਂ ਸੀ; ਬਰਾਬਰ ਚੱਲਦਾ ਉਹ ਦਾ ਸਰੀਰ ਕਈ ਜਗ੍ਹਾ ਤੋਂ ਝਰੀਟਿਆ ਗਿਆ ਸੀ। ਮਰਦਾਨਾ ਕਈ ਵਾਰੀ ਉਹਨੂੰ ਰਸਤਾ ਦੇਣ ਲਈ ਇੱਕ ਪਾਸੇ ਹੋਇਆ। ਇਸ ਗੱਲੋਂ ਉਹ ਸ਼ਰਮਾਉਂਦਾ; ਅਜਿਹਾ ਕਰਦਾ ਉਹ ਏਨਾਂ ਸੋਹਣਾ ਲੱਗਦਾ ਕਿ ਪੂਰਾ ਦਿਨ ਇਹ ਧਿਆਨ ਹੀ ਨਹੀਂ ਗਿਆ ਕਿ ਬੰਦਾ ਕਿੰਨੀ ਉਮਰ ਦਾ ਹੈ। ਉਹ ਪੂਰਾ ਦਿਨ ਮਰਦਾਨੇ ਤੇ ਬਾਬੇ ਦੀ ਵਿੱਥ ਵਿੱਚਕਾਰ ਹੀ ਤੁਰਿਆ। ਫਿਰ ਉਹਦੇ ਜਾਣ ਦਾ ਕੋਈ ਪਤਾ ਹੀ ਨਹੀਂ ਲੱਗਾ। ਅਚਾਨਕ ਜਾਪਿਆ ਰਬਾਬ ਵਾਲੇ ਪਾਸੇ ਕੋਈ ਨਹੀਂ ਹੈ। ਬਾਕੀ ਰਾਹ ਮਰਦਾਨਾ ਸੋਚਦਾ ਰਿਹਾ, ਪਛਤਾਉਂਦਾ ਰਿਹਾ, ਉਹ ਵੇਖਦਾ ਕੀ ਰਿਹਾ ਕਿ ਉਹਨੂੰ ਜੀਅ ਭਰ ਕੇ ਵੇਖ ਵੀ ਨਹੀਂ ਸਕਿਆ! ਉਸ ਰਾਤ ਬਾਬੇ ਨੇ ਬਹੁਤ ਹੀ ਸੁਰੀਲਾ ਗਾਇਆ ਸੀ।

ਕਾਫ਼ੀ ਦੇਰ ਮਰਦਾਨਾ ਤਲਵੰਡੀ ਦੀਆਂ ਗਲੀਆਂ ਵਿੱਚ ਘੁੰਮਦਾ ਰਿਹਾ। ਕਈਆਂ ਨੇ ਪੈਰੀਂ ਹੱਥ ਲਾਇਆ; ਕਈਆਂ ਝੁਕ ਕੇ ਸਲਾਮ ਕੀਤੀ। ਸਿਰਫ਼ ਇੱਕ ਵਾਰ ਕਿਹਾ ਬਾਬੇ ਦਾ ਵਾਕ ਯਾਦ ਆਇਆ। ਹਾਲਾਂਕਿ ਦੁਬਾਰਾ ਕਹਿਣ ਦੀ ਵਾਰੀ ਅਨੰਤ ਵਾਰ ਆਈ ਸੀ: "ਬੇਆਰਾਮੀ ਗਿਆਨੀ ਨੂੰ ਵੀ ਹੋ ਸਕਦੀ ਹੈ ਪਰ ਸੋਗ ਨਹੀਂ...।" ਕੁੱਝ ਅਜਿਹੇ ਵਾਕ ਹੋਰ ਵੀ ਸਨ; ਜਿਨ੍ਹਾਂ ਨੂੰ ਬਾਬੇ ਨੇ ਸਿਰਫ਼ ਇੱਕ ਵਾਰ ਹੀ ਕਿਹਾ ਸੀ। ਜਦਕਿ ਪ੍ਰਸਥਿਤੀਆਂ ਹਜ਼ਾਰਾਂ ਵਾਰ ਆਈਆਂ ਸਨ। ਕੀ ਉਨ੍ਹਾਂ ਦੀ ਮਹੱਤਤਾ ਸਿਰਫ਼ ਇੱਕ ਵਾਰ ਹੀ ਕਹਿਣ ਵਿੱਚ ਰਹਿਣੀ ਸੀ? ਜਿਵੇਂ ਅੱਜ ਇਸ ਵਾਕ ਨੂੰ ਯਾਦ ਕਰਕੇ ਸਰੂਰ ਚੜ੍ਹਿਆ ਹੈ। ਇਹ ਹੋਣ ਦੀ ਵਾਰੀ ਸੀ? ਇੱਕ ਹੋਰ ਸਕੀ ਯਾਦ ਆਈ: "ਰਿਆਜ਼ ਸੰਗੀਤ ਦੀ ਲੋਰੀ ਹੈ ਮਰਦਾਨਿਆ...।"

ਦੂਰੋਂ ਹੀ ਵਿਹੜੇ ਵਿੱਚ ਥੱਲੇ ਬੈਠਾ ਬਾਬਾ ਦਿਸਿਆ। ਉਹਦੇ ਕੋਲ ਇੱਕ ਪੰਡੋਕਲੀ ਪਈ ਸੀ; ਜਿਸਦਾ ਬਾਹਰਲਾ ਕੱਪੜਾ ਸ਼ਾਇਦ ਮਾਤਾ ਨੇ ਬਦਲ ਦਿੱਤਾ ਸੀ। ਮੀਰਜਾਦੀ ਨਹੀਂ ਸੀ ਦਿਸ ਰਹੀ? ਉਹ ਨਾਨਕ ਲਈ ਉਹਨੂੰ ਤਾਂ ਲੱਭਣ ਨਹੀਂ ਸੀ ਜਾ ਸਕਦੀ। ਉਹਦੇ ਅੰਦਰ ਆਉਣ 'ਤੇ ਵੀ ਬਾਬਾ ਚੁੱਪਚਾਪ ਬੈਠਾ ਰਿਹਾ। ਅਜਿਹਾ ਕਹਿਣ ਦੀ ਲੋੜ ਵੀ ਨਹੀਂ ਸੀ ਕਿ "ਮਰਦਾਨਿਆ ਚੱਲੀਏ...।" ਲਗਭਗ ਅੱਧੀ ਸਦੀ ਦੇ ਇਸ ਹੁੰਗਾਰੇ ਨੂੰ ਸੈਂਕੜੇ ਵਾਰ ਦਾ ਤਜ਼ਰਬਾ ਸੀ। ਕੋਠੜੀ ਅੰਦਰੋਂ ਰਬਾਬ ਤੇ ਛੋਟੀ ਜਹੀ ਪੰਡ ਚੁੱਕਣ ਲੱਗੇ ਅੰਦਰੋਂ ਸਿਸਕੀਆਂ ਦੀ ਆਵਾਜ਼ ਸੁਣੀ:

"ਹੁਣ ਤਾਂ ਤੈਨੂੰ ਇਹ ਵੀ ਯਾਦ ਭੁੱਲ ਗਈ ਹੋਣੀ ਏ ਕਿ ਅਸੀਂ ਵਿਛੜਦੇ ਵੀ ਹਾਂ।" ਇੱਕ ਹੱਥ ਰਬਾਬ ਤੇ ਦੂਜੇ ਵਿੱਚ ਗੱਠੜੀ ਫੜ੍ਹ ਮਰਦਾਨਾ ਉਹਦੇ ਸਾਹਮਣੇ ਹੀ ਰੁਕ ਗਿਆ। ਕੋਠੜੀ ਦੇ ਹਲਕੇ-ਹਲਕੇ ਹਨ੍ਹੇਰੇ ਵਿੱਚ ਮੀਰਜਾਦੀ ਨੇ ਅੱਖਾਂ ਉੱਪਰ ਚੁੱਕੀਆਂ: "ਹੁਣ ਮੈਂ ਤੈਨੂੰ ਰੁਕਣ ਲਈ ਨਹੀਂ ਕਹਿਣਾ। ਜਦ ਮਾਂ ਤੇ ਹੱਜ ਨਹੀਂ ਤੈਨੂੰ ਰੋਕ ਸਕੇ।" ਜਦੋਂ ਉਹ ਬਾਹਰ ਆਇਆ ਤਾਂ ਬਾਬਾ ਪਹਿਲਾਂ ਹੀ ਆਪਣੀ ਪੰਡੋਕਲੀ ਦੇ ਲੜ ਢਿੱਲੇ ਕਰ ਚੁੱਕਾ ਸੀ। ਦੋਵਾਂ ਦੀਆਂ ਗੱਠੜੀਆਂ ਨੂੰ ਇੱਕ ਬਣਦਾ ਵੇਖਣ ਲਈ ਉਹ ਵਿਹੜੇ ਵਿੱਚ ਆ ਨਿਕਲੀ ਸੀ।

"ਚੱਲਦੇ ਹਾਂ ਮੀਰਜਾਦੀਏ...।" ਮਰਦਾਨੇ ਨੇ ਆਖਰੀ ਵਾਰ ਓਹਦੇ ਵੱਲ ਮੂੰਹ ਘੁੰਮਾਕੇ ਕਿਹਾ...। ਦਰਵਾਜੇ ਤੱਕ ਪਿੱਛੇ-ਪਿੱਛੇ ਮਰਦਾਨੇ ਨੂੰ ਉਹਦੇ ਕਦਮਾਂ ਦੀ ਆਵਾਜ਼ ਸੁਣਦੀ ਰਹੀ। ਫਿਰ ਮਰਾਸੀਆਂ ਦੀ ਭੀੜੀ ਗਲ਼ੀ ਤਲਵੰਡੀ ਵਿੱਚੋਂ ਘੁੰਮਦੀ ਉਨ੍ਹਾਂ ਨੂੰ ਬਾਹਰ ਤੱਕ ਛੱਡ ਆਈ।

# ਕਾਂਡ : ਇੱਕਤਾਲੀਵਾਂ

ਇਹ ਹਾਲੇ ਮਰਦਾਨੇ ਨੂੰ ਹੀ ਪਤਾ ਸੀ ਕਿ ਇਸ ਜਗ੍ਹਾ ਦਾ ਨਾਂ ਕਰਤਾਰਪੁਰ ਹੈ। ਰਾਹੀਆਂ ਲਈ ਤਾਂ ਇਹ ਉਜਾੜ ਵਿੱਚ ਬੈਠੇ ਦੋ ਫ਼ਕੀਰਾਂ ਦਾ ਪੜਾਅ ਹੀ ਸੀ। ਕੱਲ੍ਹ ਉਨਾਂ ਦਰੱਖਤ ਨਾਲ਼ ਇੱਕ ਛੋਟੀ ਜਹੀ ਛੱਪਰੀ ਵੀ ਟੰਗ ਲਈ ਸੀ, ਜਿਸ ਵਿੱਚੋਂ ਕਈ ਵਾਰ ਰਾਹੀਆਂ ਨੂੰ ਬਹੁਤ ਹੀ ਸੁਰੀਲੀਆਂ ਆਵਾਜ਼ਾਂ ਸੁਣਦੀਆਂ। ਫਿਰ ਕੁੱਝ ਦਿਨ ਬਾਅਦ ਆਸ-ਪਾਸ ਦੇ ਲੋਕ ਆਉਣੇ ਸ਼ੁਰੂ ਹੋਏ। ਕਦੇ-ਕਦੇ ਲਾਗਦੇ ਪਿੰਡੋਂ ਪੱਕਿਆ ਹੋਇਆ ਅੰਨ ਵੀ ਆ ਜਾਂਦਾ। ਜਿਸ ਦਿਨ ਕੋਈ ਨਹੀਂ ਆਉਂਦਾ ਉਸ ਦਿਨ ਉਹ ਦੋਵੇਂ ਰੋਟੀਆਂ ਪਕਾਉਂਦੇ ਬੜੇ ਹੱਸਦੇ। ਮਰਦਾਨਾ ਬਾਬੇ ਦੇ ਆਟੇ ਨਾਲ਼ ਲਿਬੜੇ ਹੱਥਾਂ ਵੱਲ ਵੇਖ ਮੁਸਕਰਾਉਂਦਾ ਰਹਿੰਦਾ:

"ਵੇਖ ਬਾਬਾ ਆਪੋ ਆਪਣੀ ਰੋਟੀ ਦੀ ਪਛਾਣ ਰੱਖੀਂ; ਮੈਂ ਤੇਰੀ ਪੱਕੀ ਖਾਣੀ ਏ ਤੂੰ ਮੇਰੀ...।" ਇਸ ਤਰ੍ਹਾਂ ਹੱਸਦੇ ਵੇਖ ਰਾਹੀ ਫਿਰ ਅੰਦਾਜ਼ਾ ਲਾਉਂਦੇ: "ਇਹ ਤਾਂ ਕੋਈ ਫ਼ਕੀਰ ਲੋਕ ਨੇ; ਨਹੀਂ ਕਿਤੇ ਕੰਮ ਤੋਂ ਵੀ ਕਿਸੇ ਨੂੰ ਹਾਸੀ ਆਉਂਦੀ ਏ।"

ਹਾਲੇ ਤਲਵੰਡੀ ਤੋਂ ਚੱਲਿਆਂ; ਸਿਰਫ਼ ਮਹੀਨਾ ਹੀ ਹੋਇਆ ਸੀ। ਉਹ ਉੱਤਰ ਪੱਛਮ ਵੱਲ ਚੱਲਦੇ ਲਾਹੌਰ ਆ ਪਹੁੰਚੇ ਸਨ। ਲਾਹੌਰ ਤੋਂ ਰਾਵੀ ਦੇ ਨਾਲ਼-ਨਾਲ਼ ਉੱਤਰ ਪੂਰਬ ਵੱਲ ਚੱਲਦੇ ਇੱਕ ਦੁਪਹਿਰ ਬਾਬਾ ਰਾਵੀ ਕੰਢੇ ਇੱਕ ਪੱਧਰੀ ਜਗ੍ਹਾ 'ਤੇ ਖੜ੍ਹ ਗਿਆ ਸੀ। ਉਸ ਦਿਨ ਸਾਰੇ ਪੜਾਅ ਰਾਵੀ ਕੰਢੇ ਹੀ ਕੀਤੇ ਸਨ। ਬਾਬਾ ਕੁੱਝ ਦੇਰ ਰਾਵੀ ਦੇ ਸੁਹਾਵਣੇ ਕੰਢੇ ਨੂੰ ਵੇਖਦਾ ਰਿਹਾ; ਤੇ ਫਿਰ ਆਪਣੀ ਪੰਡੋਕਲੀ ਰੱਖ ਉੱਥੇ ਹੀ ਬੈਠ ਗਿਆ ਸੀ।

"ਕੋਈ ਹੱਦ ਆ ਗਈ ਏ ਬਾਬਾ ...?"

"ਆਹ ਵਗਦੀ ਰਾਵੀ ਵੇਖ; ਸਭ ਹੱਦਾਂ ਵਗਣ ਵਿੱਚ ਕਿਵੇਂ ਸੋਭਦੀਆਂ ਨੇ।"

"ਬਾਬਾ ਇਹ ਵਗਦਾ ਪਾਣੀ ਵੀ ਤਾਂ ਇੱਕ ਵਿਛੋੜਾ ਹੀ ਹੈ?"

"ਜੋ ਵਗਦਾ ਹੈ ਤੂੰ ਉਹਨੂੰ ਆਪਣੇ ਫ਼ਿਕਰ ਵਿੱਚ ਕਿਉਂ ਪਾ ਰਿਹੈਂ?"

"ਬਾਬਾ ਉਹਨੂੰ ਵੇਖ ਕੇ ਇਸ ਤਰ੍ਹਾਂ ਜਾਪਿਆ ਹੈ।"

"ਇਹ ਅਨੁਭਵ ਪਾਣੀ ਦਾ ਨਹੀਂ ਤੇਰਾ ਏ ਮਰਦਾਨਿਆ।"

"ਮੈਂ ਕਿਵੇਂ ਜਾਣਾ ਪਾਣੀ ਦਾ ਅਨੁਭਵ?"

"ਤੂੰ ਆਪਣੇ ਵੱਗਣ ਨੂੰ ਵੇਖ ਮੇਰੇ ਮੀਤਾ। ਤੇਰੇ ਦਰਿਆ ਤੇਰੇ ਅੰਦਰ ਵੱਗਦੇ ਨੇ।" ਇਸ ਸੰਵਾਦ ਨਾਲ ਇਸ ਜਗ੍ਹਾ ਦਾ ਪਹਿਲਾ ਪੜਾਅ ਪੂਰਾ ਹੋਇਆ ਸੀ। ਸ਼ਾਇਦ ਇਸੇ ਲਈ ਮਰਦਾਨੇ ਦਾ ਵਾਰ-ਵਾਰ ਰਾਵੀ ਕੰਢੇ ਜਾਣ ਨੂੰ ਜੀਅ ਮਚਲ ਉੱਠਦਾ ਸੀ।

ਕੁੱਝ ਦਿਨ ਪਹਿਲਾਂ ਰਾਵੀ ਕੰਢੇ ਜੋ ਦੋ ਫ਼ਕੀਰ ਗਾਉਂਦੇ ਫਿਰਦੇ ਦਿਸਦੇ ਸਨ; ਅੱਜ-ਕੱਲ੍ਹ ਖੇਤੀ ਕਰਦੇ ਦਿਸ ਰਹੇ ਸਨ। ਉਨ੍ਹਾਂ ਭਗਵੇਂ ਲਾਹ ਦੁਨਿਆਵੀ ਕੱਪੜੇ ਪਾ

ਲਏ ਸਨ। ਲੰਬੀਆਂ-ਲੰਬੀਆਂ ਚਿੱਟੀਆਂ ਦਾਹੜੀਆਂ ਵਾਲੇ ਫ਼ਕੀਰ ਕਈ ਵਾਰ ਅਲ੍ਹਕ ਵੱਛਿਆਂ ਨੂੰ ਪੁਚਕਾਰਦੇ ਦਿਸਦੇ। ਕੁੱਝ ਰਾਹੀ ਵੇਖ ਕੇ ਹੱਸਦੇ ਕੁੱਝ ਹੈਰਾਨੀ ਨਾਲ ਵੇਖਦੇ। ਕੁੱਝ ਇੱਕ ਨੂੰ ਜਾਪਦਾ ਸੀ, ਕੋਈ ਵੱਡਾ ਫ਼ਕੀਰ ਰਹਿੰਦਾ ਹੋਵੇਗਾ; ਉਹਦੇ ਚੇਲੇ ਹੋਣਗੇ। ਕੁੱਝ ਇੱਕ ਨੂੰ ਮਰਦਾਨੇ ਦੀ ਪਛਾਣ ਹੋ ਗਈ। ਉਹ ਅਕਸਰ ਨਾਲ ਦੇ ਪਿੰਡਾਂ ਵਿੱਚ ਗਜਾ ਲਈ ਜਾਂਦਾ ਸੀ।

"ਮਰਾਸੀ ਨੂੰ ਕੰਮ 'ਤੇ ਲਾਉਣਾ ਬੜਾ ਔਖਾ ਏ; ਕੋਈ ਖੱਤਰੀ ਹੀ ਲਾ ਸਕਦਾ ਏ।" ਫਿਰ ਉਹ ਵੱਟ ਉੱਤੇ ਪਈ ਰਬਾਬ ਵੇਖਦੇ:

"ਮਰਾਸੀ ਏ ਸਾਜ਼ ਵੱਟ ਉੱਤੇ ਪਿਆ; ਕਦੀ ਵੀ ਗੌਣ ਦਾ ਬਹਾਨਾ ਲਾ ਕੰਮ ਛੱਡ ਸਕਦਾ ਇਹ...।" ਕਈ ਵਾਰੀ ਲੋਕਾਂ ਦੀਆਂ ਅਜਿਹੀਆਂ ਟਿੱਚਰਾਂ ਤੋਂ ਉਨ੍ਹਾਂ ਦੋਵਾਂ ਨੂੰ ਮੁਸਕਰਾਉਂਦੇ ਵੇਖਿਆ। ਰਾਹੀ ਹਰ ਰੋਜ਼ ਵੇਖਦੇ; ਵਾਹੀ ਹੋਈ ਜ਼ਮੀਨ ਖੇਤਾਂ ਦਾ ਆਕਾਰ ਲੈ ਰਹੀ ਸੀ। ਕੁੱਝ ਦਿਨਾਂ ਵਿੱਚ ਹੀ ਅਲ੍ਹਕ ਵੱਛੇ ਵੀ ਸਿੱਧੇ ਸਿਆੜ ਕੱਢਣ ਲੱਗ ਪਏ ਸਨ। ਕਈ ਵਾਰੀ ਜਦੋਂ ਮਰਦਾਨਾ ਲਾਗਦੇ ਪਿੰਡ ਗਜਾ ਕਰਨ ਜਾਂਦਾ ਤਾਂ ਰਸਤੇ ਵਿੱਚ ਹਾਲੀ ਉਹਦਾ ਹਾਲ-ਚਾਲ ਪੁੱਛਦੇ।

"ਜੋਤਾ ਲਾ ਆਇਆਂ? ਹੱਦ ਹੋ ਗਈ ਏ; ਚੌਹ ਖੰਡਾਂ ਦਾ ਭਰਮਣ ਕਰਾ ਕੇ ਵੀ ਗੁਰੂ ਨੇ ਚੇਲਾ ਫਿਰ ਮਿੱਟੀ ਨਾਲ ਲਬੇੜ ਦਿੱਤਾ ਏ।" ਇਸ ਤਰ੍ਹਾਂ ਸੁਣ ਕੇ ਉਹਦੇ ਸਫ਼ਰਾਂ ਦੇ ਤੀਰਥਾਂ ਨੂੰ ਹੌਲ ਪੈਂਦੇ। ਇਹ ਅੱਧੀ ਸਦੀ ਦੇ ਸਫ਼ਰਾਂ ਦੀ ਚਾਲ ਨੇ ਜੇ ਸਿਆੜਾਂ ਉੱਤੇ ਆ ਕੇ ਹੀ ਮੁੱਕਣਾ ਸੀ ਤਾਂ ਇਹ ਚਹੁੰ ਕੂੰਟਾਂ ਦਾ ਘੁੰਮਣ ਕਿਸ ਲਈ ਸੀ? ਫਿਰ ਉਹ ਬਾਬੇ ਦੇ ਵਾਹੇ ਖੇਤਾਂ ਨੂੰ ਪਾਣੀ ਚੂਸਦਿਆਂ ਵੇਖਦਾ। ਮੈਲੀ ਮਿੱਟੀ ਭਿੱਜ ਕੇ ਗੁਲਾਬੀ-ਗੁਲਾਬੀ ਦਿਸਦੀ। ਕਰਤਾਰਪੁਰ ਦੇ ਦਰਖ਼ਤਾਂ ਦੀ ਨੁਚੜਦੀ ਤਰੇਲ ਦੀ ਆਵਾਜ਼ ਸੁਣਦੀ। ਖੇਤਾਂ ਵਿੱਚ ਕਿੰਨਾਂ ਕੁੱਝ ਜਾਗਦਾ ਦਿਸਦਾ। ਇਹ ਆਮ ਬੀਜੀਆਂ ਫਸਲਾਂ ਉੱਪਰੋਂ ਪੰਛੀਆਂ ਦੀਆਂ ਲੰਘਦੀਆਂ ਉਡਾਰੀਆਂ ਦਾ ਅਨੰਦ ਦਿਸਦਾ। ਚੰਨ ਚਾਨਣੀ ਰਾਤਾਂ ਵਿੱਚ ਜਾਗਦੀ ਫਸਲ ਦੀ ਪਿਓਂਦ ਨਿੱਘ ਸੇਕਦੀ ਦਿਸਦੀ। ਕਿੰਨੇ ਹੀ ਮੌਸਮੀ ਪੰਖੇਰੂ ਦਿਸਦੇ ਜੋ ਸਿਰਫ਼ ਵਾਹੇ ਹੋਏ ਖੇਤਾਂ ਵਿੱਚ ਹੀ ਉੱਡਦੇ ਸਨ। ਫਿਰ ਇਸ ਜਗ੍ਹਾ ਤੋਂ ਤਲਵੰਡੀ ਨੂੰ ਯਾਦ ਕਰਨਾ ਕਿੰਨਾਂ ਸੌਖਾ ਸੀ।

ਪਿਛਲੇ ਦਿਨੀਂ ਖ਼ੂਬ ਰੌਣਕ ਲੱਗੀ ਸੀ। ਲਾਲੋ, ਭਗੀਰਥ, ਮਨਸੁਖ, ਅਜਿੱਤਾ ਤੇ ਕਈ ਹੋਰ ਪੁਰਾਣੇ ਬੇਲੀਆਂ ਨਾਲ ਖ਼ੂਬ ਰੱਜ ਕੇ ਗੱਲਾਂ ਕੀਤੀਆਂ ਸਨ। ਅਜਿੱਤੇ ਨੇ ਆਪਣੇ ਖਰੀਦੇ ਅਲ੍ਹਕ ਵੱਛਿਆਂ ਨੂੰ ਵਾਰ-ਵਾਰ ਜੋੜ ਕੇ ਵੇਖਿਆ। ਰਾਵੀ ਕੰਢੇ ਲਾਲੋ ਨਾਲ ਦੇਰ ਤੱਕ ਗੱਲਾਂ ਚੱਲਦੀਆਂ ਰਹਿੰਦੀਆਂ। ਕਈ ਵਾਰੀ ਬਾਬੇ ਦਾ ਸੁਨੇਹਾ ਆਉਂਦਾ:

"ਸੰਗਤ ਸਾਜ਼ ਉਡੀਕਦੀ ਏ...।" ਅਜਿਹੇ ਵੇਲੇ ਲਾਲੋ ਉਹਦੇ ਵੱਲ ਵੇਖ ਕੇ ਹੱਸਦਾ।

"ਗੁਰਭਾਈ ਨੂੰ ਵੀ ਕੋਈ ਭੇਦ ਦੱਸਦੇ; ਗੁਰੂ ਸੁਨੇਹਿਆਂ ਵਿੱਚ ਕਿਵੇਂ ਯਾਦ ਕਰਦਾ ਹੈ...?"

"ਬੱਸ ਸੁਰ ਵਿੱਚ ਰਹਿਣ ਦਾ ਮਤਲਬ ਏ, ਬਾਬੇ ਨੂੰ ਪੁਕਾਰਨਾ।"

"ਕਿੰਨੇ ਕੁ ਸੁਰ ਕੰਠ ਹੋ ਗਏ ਨੇ ਤੇਰੇ... ਮਰਦਾਨਿਆ?"

"ਸੁਰ ਕਦੇ ਕੰਠ ਨਹੀਂ ਹੁੰਦੇ; ਸੁਆਸ ਬਣ ਜਾਂਦੇ ਨੇ ਲਾਲੋ...।"

"ਵਾਹ! ਮਰਦਾਨਿਆ ਤੂੰ ਗਹਿਰਾਈ ਪਾ ਲਈ ਹੈ।"

"ਗੁਰਭਾਈ ਮੈਂ ਤਾਂ ਹਾਲੇ ਵੀ ਕਰਤਾਰਪੁਰ ਦਾ ਹੀ ਹਾਜ਼ੀ ਹਾਂ...।"

"ਤੂੰ ਬਾਬੇ ਨਾਲ ਬਹੁਤ ਵਾਟਾਂ ਸੋਧੀਆਂ ਨੇ ਮਰਦਾਨਿਆਂ; ਇਹ ਰਾਵੀ ਦਾ ਕਿਨਾਰਾ ਖਿਲ ਉੱਠਿਆ ਹੈ। ਤੈਨੂੰ ਅਸਲ ਹੁੰਗਾਰਾ ਮਿਲ ਗਿਆ ਏ...।"

ਅੱਖਾਂ 'ਚੋਂ ਤ੍ਰਿਪ-ਤ੍ਰਿਪ ਚੋਂਦੇ ਅੱਥਰੂ ਉਹ ਸਿਰ ਝੁਕਾ ਵਹਾਉਂਦਾ ਰਿਹਾ। ਅਜਿਹਾ ਲਾਲੋ ਸਾਹਮਣੇ ਪਹਿਲੀ ਵਾਰ ਨਹੀਂ ਸੀ ਹੋਇਆ।

"ਮਰਦਾਨਿਆ ਜਦ ਤੂੰ ਬੋਲਦਾਂ ਏਂ ਤਾਂ ਰਿਸ਼ੀ ਲੱਗਦਾ ਏਂ; ਜਦੋਂ ਤੂੰ ਰੋਂਦਾ ਏਂ ਤਾਂ ਬੱਚਾ ਲੱਗਦਾ ਏਂ। ਇਹ ਤੀਜਾ ਭੇਦ ਤਾਂ ਦੱਸਦੇ।" ਉਹ ਹੰਝੂਆਂ ਸਮੇਤ ਉੱਚੀ-ਉੱਚੀ ਹੱਸਣ ਲੱਗਾ।

"ਚਲੋ ਠੀਕ ਏ ਤੀਜਾ ਭੇਦ ਸ਼ੁਰੂ ਹੋ ਗਿਆ।" ਮਰਦਾਨਾ ਹੋਰ ਉੱਚੀ-ਉੱਚੀ ਹੱਸਣ ਲੱਗਾ। ਬਾਬੇ ਦਾ ਤੀਜਾ ਸੁਨੇਹਾ ਲੈ ਕੇ ਭਗੀਰਥ ਫਿਰ ਆਉਂਦਾ ਦਿਸਿਆ।

ਕੱਲ੍ਹ ਮਾਤਾ ਤ੍ਰਿਪਤਾ ਤੇ ਮੀਰਜਾਦੀ ਆਈਆਂ ਸਨ। ਮਰਦਾਨੇ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਕੋਈ ਨਹੀਂ ਸੀ ਜਾਣਦਾ। ਤ੍ਰਿਪਤਾ ਬਾਬੇ ਦੀ ਹਲ ਪੰਜਾਲੀ ਤੇ ਥੱਕ ਕੇ ਬੈਠੀ ਬੋਲਦਾਂ ਦੀ ਜੋੜੀ ਨੂੰ ਬੱਚਿਆਂ ਦੇ ਖਿਡਾਉਣਿਆਂ ਵਾਂਗ ਵੇਖਦੀ ਰਹੀ। ਜੇ ਇਸ ਤਰ੍ਹਾਂ ਤਲਵੰਡੀ ਵਿੱਚ ਖੇਡਦਾ ਤਾਂ ਕਿੰਨਾ ਚੰਗਾ ਲੱਗਦਾ? ਉਹਦੇ ਰੁੱਕ-ਰੁੱਕ ਕੇ ਨਿਕਲੇ ਬੋਲ ਬਹੁਤ ਠਹਿਰਕੇ ਸੁਣਦੇ।

"ਇਹ ਸਭ ਤੇਰਾ ਹੀ ਬੀਜਿਆ ਏ ... ਨਾਨਕਾ...।" ਫਿਰ ਥੋੜਾ ਮੁਸਕਰਾਉਣ ਦੀ ਕੋਸ਼ਿਸ਼ ਕਰਦੀ।

"ਅੱਛਿਆ... ਕਪਾਹ ਵੀ ਬੀਜੀ ਏ... ਮੇਰਾ ਪੁੱਤ ਹੁਣ ਆਪਣੀ ਰਜਾਈ ਵੀ ਬਣਾਵੇਗਾ।" ਉਨ੍ਹਾਂ ਛੱਪਰ ਹੇਠ ਆਮ ਲੋਕਾਂ ਵਿੱਚ ਬੈਠ ਕੇ ਲੰਗਰ ਖਾਧਾ। (ਇੱਕ ਵਾਰ ਤਾਂ ਦੱਸਣਾ ਚਾਹੀਦਾ ਸੀ ਕਿ ਇਹ ਮੇਰੀ ਮਾਂ ਏ!) ਉਸ ਦਿਨ ਕਰਤਾਰਪੁਰ ਵਿੱਚ ਹਲਕੀ-ਹਲਕੀ ਭੂਰ ਪੈਂਦੀ ਸੀ। ਉਹ ਵਾਹੇ ਹੋਏ, ਬੀਜੇ ਹੋਏ, ਖੇਤਾਂ ਵਿੱਚ ਘੁੰਮਦੀਆਂ ਰਹੀਆਂ। ਡੇਰੇ ਵਿੱਚ ਹੁਣ ਕਾਫ਼ੀ ਰੌਣਕ ਹੋ ਗਈ ਸੀ। ਸਭ ਨੇ ਇਹੋ ਸਮਝਿਆ ਗੁਰੂ ਨੂੰ ਮਿਲਣ ਆਈਆਂ ਕੋਈ ਬਿਰਧ ਔਰਤਾਂ ਨੇ। ਰਸਤੇ ਵਿੱਚ ਆਉਣ ਲੱਗੇ ਪੁੱਤ ਦਾ ਪਤਾ ਵੀ ਇਸ ਤਰ੍ਹਾਂ ਹੀ ਸੁਣਿਆ ਸੀ: "ਇਥੇ ਕੋਈ ਨਾਨਕ ਤਪਾ ਰਹਿੰਦਾ ਏ; ਜੋ ਵੀ ਉਹਦੇ ਮਸਤਕ ਲੱਗਦਾ ਨਿਹਾਲ ਹੋ ਜਾਂਦਾ ਏ।" ਜਾਣ ਲੱਗਿਆਂ ਉਨ੍ਹਾਂ ਨੂੰ ਕਿਸੇ ਨੇ ਨਹੀਂ ਰੋਕਿਆ। ਉਹ ਜਿਵੇਂ ਆਪਣੀ ਮਰਜ਼ੀ ਨਾਲ ਆਈਆਂ ਸਨ, ਉਵੇਂ ਹੀ ਵਾਪਸ ਮੁੜ ਗਈਆਂ ਸਨ।

ਜਦੋਂ ਉਨ੍ਹਾਂ ਦੀਆਂ ਪਿੱਠਾਂ ਬੇਪਛਾਣ ਦਿਸਣ ਲੱਗੀਆਂ; ਮਰਦਾਨਾ ਰਾਵੀ ਵੱਲ ਘੜਾ ਚੁੱਕ ਟੁਰ ਪਿਆ ਸੀ। ਵਗਦੇ ਪਾਣੀ 'ਚੋਂ ਘੜਾ ਭਰਿਆ। "ਕਿੰਨਾ ਘੱਟ ਗਿਆ ਦਰਿਆ?" ਤਰਕ ਅਜੇ ਥੱਕਿਆ ਨਹੀਂ? ਆਪਣੇ ਕੀਤੇ ਸੁਆਲ 'ਤੇ ਮੁਸਕਰਾਇਆ। ਮੀਰਜਾਦੀ ਨੇ ਵੀ ਅਜਿਹਾ ਹੀ ਕੁੱਝ ਕਿਹਾ ਸੀ:

"ਮੈਂ ਆਉਣਾ ਨਹੀਂ ਸੀ, ਮਾਤਾ ਲੈ ਆਈ।"

"ਮੀਰਜਾਦੀਏ ਤੂੰ ਮਿਲਣ ਆਈਂ ਏਂ, ਕੋਈ ਬੁਰਾ ਥੋੜ੍ਹੀ ਕੀਤਾ।"

"ਤੁਸੀਂ ਦੋਵਾਂ ਨੇ ਸਾਨੂੰ ਪੁੱਛਿਆ ਕਦੋਂ ਏ? ਬੱਸ ਤੁਸੀਂ ਤਲਵੰਡੀ ਨਹੀਂ ਰਹਿਣਾ ਇਹੋ ਚਹੁੰਦੇ ਹੋ ਨਾ ਤੁਸੀਂ?"

"ਹੁਣ ਤਾਂ ਬਹੁਤ ਨੇੜੇ ਆ ਗਏ ਹਾਂ ਮੀਰਜਾਦੀਏ।"

"ਤੇਰੀ ਅੰਮੀ ਹੁੰਦੀ ਉਹਨੇ ਵੀ ਆਉਣਾ ਸੀ। ਵੇਖ ਕਿੰਨੀ ਬਿਰਧ ਮਾਂ ਹਾਲੇ ਵੀ ਸੋਚਦੀ ਏ ਕਿ ਪੁੱਤ ਪ੍ਰਦੇਸਾਂ ਤੋਂ ਮੁੜ ਆਵੇ।"

ਅੱਜ-ਕੱਲ੍ਹ ਮਰਦਾਨਾ ਰਾਵੀ ਕਿਨਾਰੇ ਦੇਰ ਤੱਕ ਬੈਠਾ ਰਹਿੰਦਾ। ਜਦੋਂ ਵੀ ਉਹਨੂੰ ਰਾਵੀ ਦੇ ਪਾਣੀ ਦੀ ਉੱਡਦੀ ਭਾਫ਼ ਦਿਸਦੀ ਤੇ ਵਗਦਾ ਪਾਣੀ ਨਹੀਂ ਦਿਸਦਾ, ਉਦੋਂ ਤਾਂ ਉਹ ਤੇਜ਼ੀ ਨਾਲ ਰਾਵੀ ਕਿਨਾਰੇ ਵੱਲ ਚੱਲ ਪੈਂਦਾ। ਉਹ ਪਾਣੀ ਦੀ ਸਤ੍ਹਾ ਵਿੱਚ ਬਣੇ ਅਸਮਾਨ ਵੱਲ ਵੇਖਦਾ ਜੋ ਧਰਤੀ ਨਾਲ ਲੱਗਿਆ ਦਿਸਦਾ। ਇਹ ਪਹਾੜੀ ਬਰਫ਼ੀਲੀਆਂ ਸਿੱਲਾਂ ਨੂੰ ਧੁੱਪ ਨੇ ਇਨ੍ਹਾਂ ਪੱਧਰੇ ਰਾਹਾਂ ਵਿੱਚ ਵੱਲ ਪਾਇਆ ਹੋਵੇਗਾ। ਨਿਵਾਣਾਂ ਨੇ ਕਿਹਾ ਹੋਵੇਗਾ: ਮੰਨ ਜਾ ਪਾਣੀ ਤੇ ਪਾਣੀ ਵਹਿ ਤੁਰਿਆ ਹੋਵੇਗਾ। ਪਰ ਇਹ ਜਿਸਮਾਂ ਵਿੱਚ ਬੈਠੀਆਂ ਦੂਰੀਆਂ; ਤਰਕਾਂ ਦੀਆਂ ਉੱਚਾਈਆਂ; ਪਾਣੀ ਵਾਂਗ ਨਿਮਰਤਾ ਦੀ ਨਿਵਾਣ ਅੱਗੇ ਸਿਰ ਨਹੀਂ ਝੁਕਾਉਂਦੀਆਂ। ਇਸ ਪਾਸਾਰ ਵਿੱਚ ਖ਼ਿਆਲਾਂ ਦੀਆਂ ਦੂਰੀਆਂ; ਰਾਹਾਂ ਦੀਆਂ ਪਾਕੀਜ਼ਗੀਆਂ; ਮਨ ਦੀਆਂ ਤਬੀਅਤਾਂ; ਇਹ ਕਦੀ ਨਾ ਮੁੱਕਣ ਵਾਲੇ ਪੰਧ; ਇਹ ਸੁਰਤੀਆਂ ਦੇ ਮਾਰਗ; ਹਜ਼ਾਰਾਂ ਸੰਵਾਦਾਂ ਨਾਲ ਚੱਲਦੀ ਰਾਵੀ ਦੇ ਪਾਣੀ ਨਾਲ ਕਿਵੇਂ ਮੇਲ ਖਾਣ? ਵਗਦੇ ਪਾਣੀ ਨੇ ਬੰਜਰ ਰਾਹਾਂ ਨੂੰ ਕਿਵੇਂ ਪ੍ਰੇਮ ਦੀ ਭੂਮਿਕਾ ਬਣਾ ਲਿਆ ਸੀ? ਉਹ ਦੇਰ ਤੱਕ ਕਿਨਾਰਿਆਂ ਦੀ ਹਰਿਆਈ ਵੇਖਦਾ ਰਹਿੰਦਾ। ਜਿਨ੍ਹਾਂ ਨੂੰ ਪਾਣੀ ਨੇ ਵਗਦੇ-ਵਗਦੇ ਹੀ ਆਪਣਾ ਕੁੱਝ ਹਿੱਸਾ ਸੌਂਪ ਦਿੱਤਾ ਸੀ। ਅਜਿਹੇ ਵੇਲੇ ਮਰਦਾਨਾ ਚੱਲਦੇ ਪਾਣੀ ਵਿੱਚ ਆਪਣੇ ਪੈਰ ਡਬੋ ਦੇਂਦਾ। ਗਿੱਲੀ ਰੇਤ ਨਾਲ ਲੱਗੇ ਪੈਰਾਂ ਹੇਠੋਂ ਸਹਿਜੇ-ਸਹਿਜੇ ਪਾਣੀ ਉਹਦੀਆਂ ਤਲੀਆਂ ਥੱਲਿਉਂ ਰੇਤ ਨਿਕਾਲਦਾ ਰਹਿੰਦਾ। ਜੀਵਨ ਵਿੱਚ ਪੁੱਛਣ, ਵੇਖਣ, ਗੁਜ਼ਰਨ ਦਾ ਅਜਿਹਾ ਹੀ ਰਹੱਸ ਸੀ। ਸ਼ਾਇਦ ਬਾਬਾ ਇਸੇ ਲਈ ਕਹਿੰਦਾ ਸੀ, "ਮਹਿਕ ਜਿਸ ਲਈ ਪ੍ਰਸ਼ਨ ਹੈ; ਉਹ ਮੁੜ ਆਪਣੇ ਆਪ ਨੂੰ ਵਿਚਾਰੇ।" ਇਸ ਇਕਾਂਤ ਅੰਦਰ ਕੋਈ ਬਹਾਨਾ ਸੀ? ਇਸੇ ਕਰਕੇ ਜਦੋਂ ਤੱਕ ਡੇਰਿਓਂ ਕੋਈ ਸੁਨੇਹਾ ਨਹੀਂ ਆਉਂਦਾ; ਉਹ ਇੱਥੋਂ ਉੱਠ ਕੇ ਨਹੀਂ ਸੀ ਜਾਂਦਾ।

ਕੁੱਝ ਦੇਰ ਪਹਿਲਾਂ ਕੁੱਝ ਫ਼ਕੀਰ ਜੋ ਛੰਦ ਗਾਉਂਦੇ ਸੁਣ ਰਹੇ ਸਨ; ਉਹ ਹਾੜ੍ਹੀ ਦੇ ਬੋਹਲ ਅੱਗੇ ਆ ਬੈਠੇ ਸਨ। ਪਿੜ ਵਿੱਚ ਦਾਣਿਆਂ ਦੇ ਢੇਰ ਅੱਗੇ ਬੈਠੇ ਫ਼ਕੀਰਾਂ ਨੂੰ ਵੇਖਕੇ ਬਾਬਾ ਉਸੇ ਤਰ੍ਹਾਂ ਹੀ ਲਿਖਦਾ ਰਿਹਾ। ਅੱਜ-ਕੱਲ੍ਹ ਬਾਬਾ ਬਹੁਤ ਲਿਖਦਾ ਸੀ। ਜਦੋਂ ਮਰਦਾਨਾ ਰਾਵੀ ਤੋਂ ਠੰਢਾ ਘੜਾ ਭਰ ਕੇ ਮੁੜਿਆ; ਉਦੋਂ ਤੱਕ ਪਿੜ ਵਿੱਚ ਮਜਲਿਸ ਲੱਗ ਚੁੱਕੀ ਸੀ। ਇਸ ਬਜ਼ੁਰਗ ਦੇ ਮੁਸ਼ਕਿਲ ਨਾਲ ਲਿਆਂਦੇ ਪਾਣੀ 'ਚੋਂ ਕਿਸੇ ਨੇ ਵੀ ਪਾਣੀ ਪੀਣ ਲਈ ਨਹੀਂ ਮੰਗਿਆ। ਦੋਵੇਂ ਗਿੱਲੇ ਮੋਢਿਆਂ ਨਾਲ ਇੱਕ ਪਾਸੇ ਮਰਦਾਨਾ ਵੀ ਬੈਠ ਗਿਆ। ਪਰ ਅੱਜ ਸਰੀਰ ਸੁਆਸਾਂ ਨੂੰ ਉਸ ਤਰ੍ਹਾਂ ਦੀ ਖੁੱਲ੍ਹ ਨਹੀਂ ਸੀ ਦੇ ਰਿਹਾ। ਚਰਚਾ ਜਾਰੀ ਸੀ। ਬਾਬੇ ਦੀ ਆਵਾਜ਼ ਇਸ ਪਿੜ ਵਿੱਚ ਗੂੰਜ ਰਹੀ ਸੀ। ਮਰਦਾਨੇ ਨੂੰ ਆਪਣੇ ਸੁਆਸਾਂ ਦਾ ਭਾਰ ਹਲਕਾ ਹੁੰਦਾ ਮਹਿਸੂਸ ਹੋਇਆ। ਗੋਸ਼ਟੀ ਪ੍ਰਸ਼ਨਾਂ ਤੱਕ ਪਹੁੰਚ ਚੁੱਕੀ ਸੀ।

"ਤੁਸੀਂ ਪ੍ਰਮਾਤਮਾ ਨੂੰ ਗਾਉਂਦੇ ਹੀ ਦਿਸਦੇ ਹੋ। ਤੁਹਾਡਾ ਮੌਨ ਕਦੋਂ ਹੁੰਦਾ ਏ?"

"ਮੌਨ ਵਿੱਚ ਅਜਿਹਾ ਨਹੀਂ ਕਿ ਤੁਸੀਂ ਬੋਲ ਨਹੀਂ ਸਕਦੇ।"

"ਚੁੱਪ ਤੋਂ ਬਿਨਾਂ ਮੌਨ ਸੰਭਵ ਹੈ?"

"ਚੁੱਪ ਸਿਰਫ਼ ਆਪਣੇ ਗਵਾਹ ਦੀ ਤਲਾਸ਼ ਹੁੰਦੀ ਹੈ। ਜਦੋਂ ਸਾਖਸ਼ੀ ਇਹਨੂੰ ਸੁਣਨ ਲੱਗਦਾ ਹੈ ਤਾਂ ਮੌਨ ਸ਼ੁਰੂ ਹੁੰਦਾ ਹੈ।" ਗੋਸ਼ਟੀ ਤੋਂ ਬਾਅਦ ਫ਼ਕੀਰ ਉੱਥੇ ਹੀ ਬੈਠੇ ਰਹੇ। ਬਾਬਾ ਝੌਂਪੜੀ ਅੱਗੇ ਫਿਰ ਕਲਮ ਤੇ ਦੁਆਤ ਲੈ ਬੈਠ ਗਿਆ ਸੀ।

"ਸੁਹਾਗੀ ਦੇ ਰੱਸੇ ਖੋਲ੍ਹ ਦੇ ਮਰਦਾਨਿਆ...।" ਫ਼ਕੀਰਾਂ ਨੇ ਬੜੇ ਧਿਆਨ ਨਾਲ਼ ਸੁਣਿਆ। ਇਹ ਗੁਰੂ ਦਾ ਚੇਲੇ ਨੂੰ ਅਜੀਬ ਹੁਕਮ ਸੀ। ਉਹ ਖੇਤਾਂ ਵਿੱਚ ਬੈਠੇ ਸਨ; ਸ਼ਾਇਦ ਧਿਆਨ ਦੀਆਂ ਵਿਧੀਆਂ ਵੀ ਹੁਣ ਕਿਰਤ ਵਿੱਚੋਂ ਦੀ ਹੋ ਕੇ ਸੁਣਨੀਆਂ ਪੈਣ। ਫ਼ਕੀਰ ਹਾਲੇ ਵੀ ਖੇਤਾਂ ਦੇ ਪਿੜ ਵਿੱਚ ਬੈਠੇ ਸਨ।

ਜਦੋਂ ਅੱਖ ਖੁੱਲ੍ਹੀ ਮਰਦਾਨੇ ਦੇ ਸਿਰ ਪਿੱਛੇ ਦੀਵਾ ਬਲ ਰਿਹਾ ਸੀ। ਅੱਜ ਕਸੂਰ ਤੋਂ ਵਾਪਸੀ ਵੇਲੇ ਸਰੀਰ ਬਹੁਤ ਥੱਕ ਗਿਆ ਸੀ। ਪਿਛਲੇ ਕੁੱਝ ਦਿਨਾਂ ਤੋਂ ਉਨ੍ਹਾਂ ਆਸ-ਪਾਸ ਦੇ ਪਿੰਡਾਂ ਵਿੱਚ ਚੱਕਰ ਲਾਇਆ ਸੀ। ਸਾਉਣੀ ਬੀਜੀ ਗਈ ਸੀ। ਖੇਤਾਂ ਵਿੱਚ ਕੋਈ ਕੰਮ ਨਹੀਂ ਸੀ। ਕਈ ਵਾਰੀ ਅਜਿਹਾ ਸੁਣ ਕੇ ਅਜਿੱਤਾ ਰੰਧਾਵਾ ਹੱਸਦਾ:

"ਬਾਬਾ ਜੀ ਉਹ ਪਿੰਡ ਇੱਥੋਂ ਵੀਹ ਕੋਹ ਏ; ਜਿਸ ਨੂੰ ਤੁਸੀਂ ਆਸ-ਪਾਸ ਕਹਿੰਦੇ ਹੋ।" ਹੁਣ ਪਹਿਲਾਂ ਵਾਲਾ ਸਮਾਂ ਨਹੀਂ ਸੀ ਰਿਹਾ। ਲੋਕ ਜਾਣਨ ਲੱਗ ਪਏ ਸਨ। ਹਰ ਕੋਈ ਆਪਣੇ ਘਰ ਨੂੰ ਖਿੱਚਦਾ। ਸਾਧੂ ਫ਼ਕੀਰ ਭੱਟ ਸਵੇਰੇ ਸ਼ਾਮ ਬਾਬੇ ਦੇ ਲਿਖੇ ਗੀਤ ਗਲੀਆਂ ਵਿੱਚ ਗਾਉਂਦੇ ਫਿਰਦੇ ਸਨ। ਲੋਕ ਸਵੇਰ ਨੂੰ ਅੰਮ੍ਰਿਤ ਵੇਲਾ ਕਹਿਣ ਲੱਗ ਪਏ ਸਨ। ਆਸ-ਪਾਸ ਰੰਧਾਵਿਆਂ ਦਾ 'ਤਪਾ' ਸਵੇਰੇ ਸ਼ਾਮ ਕੀਰਤਨ ਸੁਣਨ ਆਉਂਦਾ। ਸਾਹਮਣੇ ਰਾਵੀ ਦੇ ਪੂਰਬੀ ਕੰਢੇ ਪੱਖੋਕੀ ਬਾਬੇ ਦਾ ਸਹੁਰਾ ਪਿੰਡ ਸੀ। ਜੌੜੀਆਂ ਪਿੰਡ ਦੇ ਉਬਾਰੇ ਖਾਂ ਤੇ ਸ਼ੇਖ ਮਾਲੋ ਵੀ ਚੱਕਰ ਮਾਰ ਜਾਂਦੇ। ਦੁਨੀ ਚੰਦ ਨੇ ਸੰਗਤ ਲਈ ਧਰਮਸ਼ਾਲਾ ਬਣਾ ਦਿੱਤੀ ਸੀ। ਮਰਦਾਨਾ ਉੱਠ ਕੇ ਹੌਲੀ-ਹੌਲੀ ਬਾਹਰ ਆਇਆ। ਅੱਜ ਰਾਵੀ ਉੱਤੇ ਬੇੜੀਆਂ ਦੇ ਹਿਲਦੇ ਪੁਲ ਦੇ ਝਟਕੇ ਸਰੀਰ ਝੱਲ ਨਹੀਂ ਸੀ ਰਿਹਾ। ਮੁਸ਼ਕਲ ਨਾਲ ਕਿਨਾਰਾ ਆਇਆ ਸੀ। ਹੁਣ ਕਾਫ਼ੀ ਰਾਤ ਬੀਤ ਗਈ ਸੀ। ਹਲਕੀ-ਹਲਕੀ ਹਵਾ ਚੱਲ ਰਹੀ ਸੀ। ਬਾਬਾ ਬੌਲਦਾਂ ਦੇ ਪਿੰਠਾਂ ਉੱਤੇ ਹੱਥ ਫੇਰਦਾ ਹਰਾ ਘਾਹ ਪਾ ਰਿਹਾ ਸੀ। ਜੀਅ ਤਾਂ ਕੀਤਾ ਰਾਵੀ ਕਿਨਾਰੇ ਜਾ ਕੇ ਬੈਠਾਂ ਪਰ ਬਾਬੇ ਵੱਲ ਵੇਖ ਕੇ ਉਹ ਉੱਥੇ ਹੀ ਬੈਠ ਗਿਆ।

"ਤੇਰੇ ਸਾਜ਼ ਨੂੰ ਸੁਣਨ ਲਈ ਸੰਗਤ ਨੇ ਅੱਜ ਕਈ ਵਾਰ ਪੁੱਛਿਆ।" ਬਾਬੇ ਦੀ ਆਵਾਜ਼ ਨਾਲ ਇੱਕ ਕੰਬਣੀ ਜਹੀ ਆਈ ਜਿਵੇਂ ਰਬਾਬ ਨੂੰ ਉਹ ਬਿਨਾਂ ਕਸੇ ਹੀ ਵਜ੍ਹਾ ਰਿਹਾ ਹੋਵੇ। ਸਿਰ ਉੱਪਰ ਵੇਖਿਆ; ਤੰਗੜੀ ਪੱਛਮ ਵੱਲ ਝੁੱਕ ਗਈ ਸੀ। ਥਕਾਵਟ ਨੇ ਫਿਰ ਸੌਣ ਦੀ ਇਜਾਜ਼ਤ ਦਿੱਤੀ।

"ਅੱਜ ਅੰਮ੍ਰਿਤ ਵੇਲੇ ਰਬਾਬ ਵੱਜੇਗੀ ਬਾਬਾ...।" ਉਹ ਵਾਪਸ ਝੌਂਪੜੀ ਵੱਲ ਚੱਲ ਪਿਆ।

ਅੱਜ ਕਈ ਦਿਨਾਂ ਪਿੱਛੋਂ ਮਰਦਾਨਾ ਪੱਖੋਕੀ ਦੇ ਨਾਲ ਦੇ ਪਿੰਡ ਕੀਰਤਨ ਲਈ ਜਾ ਰਿਹਾ ਸੀ। ਰਾਤ ਹਵਾ ਥੋੜ੍ਹੀ ਤੇਜ਼ ਚੱਲ ਰਹੀ ਸੀ। ਰਸਤੇ ਹਵਾ ਨੇ ਸੁੰਭਰ ਦਿੱਤੇ ਸਨ। ਮੋਠਾਂ ਨੂੰ ਫੁੱਲ ਪੈ ਗਏ ਸਨ। ਮਜੀਠੀਆ ਰੰਗ ਪੱਕ ਰਿਹਾ ਸੀ। ਉਹ ਦਰਿਆ ਦੇ ਆਪਣੇ ਹੀ ਵਹਿਣ ਨਾਲ ਧੋਤੇ ਕਿਨਾਰੇ-ਕਿਨਾਰੇ ਚੱਲਦੇ ਗਏ। ਉਨ੍ਹਾਂ ਕਈ ਵਾਰ ਚੜ੍ਹਦੇ ਸੂਰਜ ਦੀ ਲਾਲੀ ਵਗਦੇ ਪਾਣੀ ਵਿੱਚ ਵਹਿੰਦੀ ਵੇਖੀ। ਜਾਂਦੇ-ਜਾਂਦੇ ਕਈ ਵਾਰ

ਮਰਦਾਨੇ ਨੇ ਮੰਗਲ ਆਰਤੀ ਦੀਆਂ ਪੰਗਤੀਆਂ ਗਾਈਆਂ। ਇਹ ਸਭ ਕੀਰਤਨ ਤੋਂ ਪਹਿਲਾਂ ਉਹ ਸਰੀਰ ਕੋਲੋਂ ਪੁੱਛਣਾ ਚਾਹੁੰਦਾ ਸੀ ਕਿ ਤੂੰ ਗਾ ਵੀ ਸਕੇਂਗਾ? ਵਾਪਸੀ 'ਤੇ ਮਰਦਾਨਾ ਤੁਰ ਤਾਂ ਰਿਹਾ ਸੀ ਪਰ ਸਰੀਰ ਜਿਵੇਂ ਸਾਥ ਨਹੀਂ ਸੀ ਦੇ ਰਿਹਾ। ਅਸਮਾਨ ਵਿੱਚ ਉੱਡਦੇ ਚਿੱਟੇ ਕਬੂਤਰ ਦਿਸਦੇ-ਦਿਸਦੇ ਦਿਸਣੋਂ ਹੱਟ ਗਏ।

"ਬਾਬਾ ਕਬੂਤਰ ਕਿੱਥੇ ਗਏ ਨੇ?"

"ਕਬੂਤਰ ਹਾਲੇ ਵੀ ਉੱਡ ਰਹੇ ਨੇ... ਸਿਰਫ਼ ਨਜ਼ਰ ਵਿੱਚ ਨਹੀਂ ਰਹੇ।"

"ਬਾਬਾ ਸਾਰੀ ਉਮਰ ਜੋੜਣ ਦੀ ਕਲਾ ਸਿਖਾਉਂਦਾ ਰਿਹਾ; ਹੁਣ ਵਿਛੜਣ ਦੀ...।" ਇੱਕ ਸੁੱਕੇ ਕਿਨਾਰੇ ਉੱਤੇ ਮਰਦਾਨਾ ਹੌਲੀ ਜਹੇ ਬੈਠ ਗਿਆ। ਫਿਰ ਮਿੱਟੀ ਉੱਤੇ ਟੇਢਾ ਹੋ ਗਿਆ। ਜਦੋਂ ਦੁਬਾਰਾ ਸੁਰਤ ਆਈ ਤਾਂ ਉਹਦਾ ਸਿਰ ਬਾਬੇ ਦੀ ਗੋਦੀ ਵਿੱਚ ਸੀ। ਮਰਦਾਨੇ ਨੇ ਨਜ਼ਰਾਂ ਮਿਲਾਈਆਂ:

"ਇਹ ਦੇਹ ਤਾਂ ਇੱਕ ਦਿਨ ਜਾਣੀ ਹੀ ਹੈ... ਮਰਦਾਨਿਆ...।"

"ਬਾਬਾ ਮੈਂ ਜਾਣਾ ਨਹੀਂ ਸਮਾਉਣਾ ਚਾਹੁੰਦਾ ਹਾਂ...।"

"ਤੂੰ ਵੀ ਸਮ੍ਹਾ ਹੀ ਰਿਹਾਂ ਮਰਦਾਨਿਆ...।"

"ਜੇ ਕਿਤੇ ਮੇਲ ਹੋਇਆ ਤਾਂ ਪਛਾਣ ਲਵੀਂ ਬਾਬਾ... 'ਮੈਂ ਤਲਵੰਡੀ ਦਾ ਡੂਮ ਹਾਂ'...।"

ਮਰਦਾਨੇ ਦੀਆਂ ਅੱਖਾਂ ਬੰਦ ਹੋਣ ਲੱਗੀਆਂ। ਕੁੱਝ ਦੇਰ ਬਾਅਦ ਫਿਰ ਖੋਲ੍ਹਣ ਦਾ ਸਾਹਸ ਕੀਤਾ:

"ਬਾਬਾ ਨਜ਼ਰਾਂ ਬੰਦ ਹੋ ਰਹੀਆਂ ਨੇ। ਹੁਣ ਦਿਸਣ ਦੀ ਵਿਦਾਇਗੀ ਹੋ ਰਹੀ ਹੈ। ਆਪਣੀਆਂ ਨਜ਼ਰਾਂ ਦਾ ਵੇਖਿਆ ਤੈਨੂੰ ਸੌਂਪਦਾ ਹਾਂ। ਮੈਨੂੰ ਛੋਹ ਨਾਲ ਵੇਖਣ ਦੀ ਦ੍ਰਿਸ਼ਟੀ ਦੇ ਬਾਬਾ...।" ਬਿਨਾਂ ਆਵਾਜ਼ ਤੋਂ ਇੱਕ ਤਰਲ ਉਹਨੂੰ ਆਪਣੇ ਵੱਲ ਆਉਂਦਾ ਦਿਸਿਆ।

"ਬਾਬਾ ਆਹ ਕੀ ਏ?" ਮੱਥੇ ਉੱਤੇ ਇੱਕ ਕੋਸਾ ਅੱਥਰੂ ਅਸ਼ੀਰਵਾਦ ਵਾਂਗ ਟਿੱਕਿਆ...।

"ਤੂੰ ਛੋਹ ਮੰਗੀ ਸੀ ਭਾਈ ਮਰਦਾਨਿਆ...।" ਗਲਵੱਕੜੀ ਲਈ ਮਰਦਾਨੇ ਨੇ ਬਾਹਾਂ ਉੱਪਰ ਚੁੱਕੀਆਂ। ਉੱਠੀਆਂ ਬਾਹਾਂ ਨੂੰ ਫੜ੍ਹ ਕੇ ਬਾਬੇ ਨੇ ਆਪਣੀ ਗਰਦਨ ਦੁਆਲ਼ੇ ਘੁਮਾ ਲਿਆ।

ਕਈ ਸਾਲ ਲੰਘ ਗਏ ਸਨ। ਲੋਕਾਂ ਨੂੰ ਹਾਲੇ ਵੀ ਯਾਦ ਸੀ ਕਿ ਇੱਕ ਸਾਜ਼ੀ ਗੁਰੂ ਨਾਨਕ ਨਾਲ਼ ਹਮੇਸ਼ਾ ਰਹਿੰਦਾ ਸੀ। ਕਦੇ ਜਾਪਦਾ ਹੀ ਨਹੀਂ ਸੀ ਕਿ ਉਹ ਕਿਉਂ ਉਹਦੇ ਨਾਲ ਹੈ? ਗੁਰੂ ਤੋਂ ਕੁੱਝ ਪੁੱਛਣ ਲੱਗਿਆਂ ਉਹ ਕਦੇ ਅੜਿਕਾ ਬਣਿਆ ਹੀ ਨਹੀਂ ਸੀ। ਕਈ ਵਾਰ ਕੀਰਤਨ ਵੇਲੇ ਸੰਗਤ ਵਿੱਚ ਉਹਦਾ ਜ਼ਿਕਰ ਆਉਂਦਾ। ਲੋਕ ਸਜਾਦੇ ਵਿੱਚ ਉਹਦਾ ਮੜੰਗਾ ਵੇਖਦੇ। ਕਰਤਾਰਪੁਰ ਅੱਜ-ਕੱਲ੍ਹ ਬਹੁਤ ਰੌਣਕੀ ਹੋ ਗਿਆ ਸੀ। ਕਦੇ-ਕਦੇ ਇਸ ਰੌਣਕ ਤੋਂ ਬਾਹਰ ਜਦੋਂ ਬਾਬਾ ਖੇਤਾਂ ਵਿੱਚ ਹਲ਼ ਵਾਹੁੰਦਾ ਦਿਸਦਾ ਤਾਂ ਗੁਰੂ ਨੂੰ ਵੇਖਣ ਲਈ ਲਹਿਣਾ ਉਸੇ ਖੇਤ ਦੀ ਵੱਟ ਉੱਤੇ ਜਾ ਬੈਠਦਾ। ਲਹਿਣੇ ਨੂੰ ਵੇਖ ਭਗੀਰਥ, ਅਜਿੱਤਾ ਰੰਧਾਵਾ ਤੇ ਸਜਾਦਾ ਵੀ ਆ ਬੈਠਦੇ। ਬਾਬੇ ਦੇ ਹਰ ਲੰਘਦੇ ਸਿਆੜ ਨੂੰ ਉਹ ਰਬਾਬ ਦੀ 'ਟੁਣਕਾਰ' ਨਾਲ ਛੇੜਦਾ। ਪੁੱਛਣ ਦੀ ਇਹ ਕਲਾ ਉਹਨੇ ਅੱਬਾ ਕੋਲੋਂ ਸਿੱਖੀ ਸੀ। ਫਿਰ ਵੀ ਹਲਾਈ ਵਗਲਕੇ ਲੰਘਦੇ ਬਾਬੇ

ਕੋਲੋਂ ਉਹ ਇਹ ਸੁਆਲ ਪੁੱਛ ਹੀ ਲੈਂਦਾ।

"ਭਲਾਂ ਬਾਬਾ ਉੱਪਰਲੇ ਤੋਂ ਬਾਅਦ ਫਿਰ ਹੋਰ ਕੌਣ-ਕੌਣ ਯਾਦ ਆਉਂਦੇ ਨੇ...?" ਬਾਬਾ ਮੁਸਕਰਾਉਂਦਾ ਤੇ ਹਲਾਈ ਵਗਲਦਾ ਲੰਘ ਜਾਂਦਾ।

ਕਦੇ-ਕਦੇ ਬਾਬਾ ਸਿਆੜਾਂ ਵਿੱਚ ਤੁਰਦਾ ਗੁਣਗੁਣਾਉਣ ਵੀ ਲੱਗ ਪੈਂਦਾ।

ਇਹ ਉਨ੍ਹਾਂ ਨੂੰ ਪਤਾ ਸੀ ਕਿ ਅੱਜ ਬਾਬਾ 'ਮੀਰ ਜੀ' ਨੂੰ ਗਾ ਰਹੇ ਨੇ।

## ਸ਼ਬਦਾਵਲੀ

1. ਸੰਤਰੇਣ-ਸੱਚੇ ਸੌਦੇ ਵੇਲੇ ਜਿਨ੍ਹਾਂ ਸਾਧੂਆਂ ਨੂੰ ਬਾਬੇ ਨੇ ਭੋਜਨ ਖੁਆਇਆ, ਇਹ ਉਨ੍ਹਾਂ ਦਾ ਮੁਖੀ ਸੀ।
2. ਜੈਰਾਮ-ਬੀਬੀ ਨਾਨਕੀ ਦੇ ਘਰਵਾਲਾ।
3. ਖੋਖਰਾਂ-ਰਾਏ ਬੁਲਾਰ ਦੀ ਘਰ ਵਾਲੀ
4. ਲੱਖੋ-ਮਰਦਾਨੇ ਦੀ ਅੰਮੀ
5. ਅੱਲਾ ਰੱਖੀ-ਮਰਦਾਨੇ ਦੀ ਘਰਵਾਲੀ।
6. ਮੀਰ ਬਦਰਾ-ਮਰਦਾਨੇ ਦਾ ਅੱਬਾ
7. ਸਾਜਿਦ, ਵਾਜਿਦ-ਮਰਦਾਨੇ ਦੇ ਦੋਵੇਂ ਪੁੱਤਰ।
8. ਕਾਕੋ-ਮਰਦਾਨੇ ਦੀ ਧੀ
9. ਦੌਲਤਾਂ-ਮਰਦਾਨੇ ਦੀ ਮਾਸੀ ਤੇ ਬਾਬੇ ਦੀ ਦਾਈ।
10. ਚੰਦਰਭਾਨ-ਬਾਲੇ ਸੰਧੂ ਦਾ ਪਿਤਾ।
11. ਫਿਰੰਦਾ-ਭੈਰੋਆਣੇ ਦਾ ਘਟਾਉੜਾ ਜਾਤ ਦਾ ਤਖਾਣ, ਜਿਸਨੇ ਰਬਾਬ ਬਣਾਈ ਸੀ।
12. ਮੂਲ ਚੰਦ-ਬਾਬੇ ਦਾ ਸਹੁਰਾ।
13. ਚੰਦੋ ਰਾਣੀ-ਬਾਬੇ ਦੀ ਸੱਸ।
14. ਤਿਪਰੋ-ਮਾਤਾ ਤ੍ਰਿਪਤਾ ਦੇ ਪੇਕਿਆਂ ਦਾ ਨਾਂ।
15. ਘੁੰਮੀ-ਸੁਲੱਖਣੀ ਦੇ ਪੇਕਿਆਂ ਦਾ ਨਾਂ।
16. ਨੱਥੂ-ਰਾਏ ਬੁਲਾਰ ਦਾ ਨੌਕਰ ਜੋ ਫ਼ਸਲਾਂ ਦੇ ਉਜਾੜੇ ਦਾ ਉਲ੍ਹਾਮ੍ਹਾ ਮਹਿਤਾ ਕਾਲੂ ਕੋਲ ਲੈ ਕੇ ਗਿਆ ਸੀ।
17. ਭਗੀਰਥ-ਮੈਲਸੀਂਹੇ ਪਿੰਡ ਦਾ ਇੱਕ ਜਗਿਆਸੂ।
18. ਮਨਸੁਖ-ਲਹੌਰ ਦਾ ਇੱਕ ਜਗਿਆਸੂ।
19. ਚੇਤੰਨਿਆ ਪ੍ਰਭੂ-ਆਪਣੇ ਸਮੇਂ ਦਾ ਇੱਕ ਪ੍ਰਸਿੱਧ ਸੰਤ।
20. ਬੁੱਢਣਸ਼ਾਹ-ਇਕ ਮੁਸਲਮਾਨ ਫ਼ਕੀਰ।
21. ਅਜਿੱਤਾ ਰੰਧਾਵਾ-ਬਾਬੇ ਦਾ ਇੱਕ ਸੇਵਕ। ਪਿੰਡ ਪੱਖੋਕੀ ਦਾ ਰਹਿਣ ਵਾਲਾ ਸੀ।
22. ਅੰਗੁਲੀਮਾਰ-ਬੁੱਧ ਦੇ ਸਮੇਂ ਦਾ ਇੱਕ ਡਾਕੂ ਜਿਸਨੇ ਬੁੱਧ ਕੋਲੋਂ ਦੀਕਸ਼ਾ ਲੈ ਲਈ ਸੀ। ਪਰ ਲੋਕਾਂ ਨੇ ਉਹਨੂੰ ਪੱਥਰ ਮਾਰ ਕੇ ਮਾਰ ਦਿੱਤਾ ਸੀ।
23. ਫ਼ਕੀਰ ਅੱਲਾ ਦਿੱਤਾ- ਸੁਲਤਾਨਪੁਰ ਦਾ ਇੱਕ ਫ਼ਕੀਰ
24. ਦੌਲਤ ਖਾਂ- ਸੁਲਤਾਨਪੁਰ ਦਾ ਸ਼ਾਸ਼ਕ

25. ਗੋਪਾਲ ਪੰਡਤ, ਰੁਕਮਦੀਨ, ਹਮੀਦਾ, ਪੰਡਿਤ ਸਿਆਮਾ, ਬ੍ਰਿਜ ਨਾਥ ਤਲਵੰਡੀ ਦੇ ਲੋਕ
26. ਸ਼ੇਖ ਇਬਰਾਹਿਮ- ਪਾਕਪਟਨ ਦਾ ਸੂਫ਼ੀ
27. ਸ਼ੇਖ ਕਮਾਲ- ਸ਼ੇਖ ਇਬਰਾਹਿਮ ਦਾ ਖ਼ਾਦਮ
28. ਨਾਨੂ ਪੰਡਿਤ ਤੇ ਦਿਗਬਿਜੈ- ਕੁਰਕੁਸ਼ੇਤਰ ਦੇ ਵਿਦਵਾਨ ਪੰਡਿਤ
29. ਪਦਮਾਸੰਭਵ ਉਰਗਿਆਨ- ਇੱਕ ਤਿਬਤੀ ਫ਼ਕੀਰ
30. ਪੰਡਿਤ ਚਤਰਦਾਸ- ਬਨਾਰਸ ਦਾ ਵਿਦਵਾਨ ਪੰਡਿਤ
31. ਕਲਜੁਗ- ਜਗਨਨਾਥ ਦਾ ਕਰੋਧੀ ਬ੍ਰਾਹਮਣ
32. ਬ੍ਰਹਮਦਾਸ- ਬਿਹਾੜੇ ਦਾ ਵਸਨੀਕ ਜੋ ਵੇਦਾਂ ਦਾ ਗਿਆਤਾ ਸੀ।
33. ਉਬਾਰੇ ਖਾਂ ਤੇ ਸ਼ੇਖ ਮਾਲੋ- ਉਬਾਰੇ ਖਾਂ ਜੌੜੀਆਂ ਪਿੰਡ ਦਾ ਵਸਨੀਕ ਸੀ। ਜੋ ਅਕਸਰ ਸ਼ੇਖ ਮਾਲੋ ਨਾਲ ਬਾਬੇ ਕੋਲ ਕਰਤਾਰਪੁਰ ਆਉਂਦੇ ਰਹਿੰਦੇ ਸੀ।
34. ਦੁਨੀਚੰਦ- ਬਾਬੇ ਦਾ ਇੱਕ ਸੇਵਕ
35. ਚੰਨਾ- ਮਹਾਤਮਾ ਬੁੱਧ ਦਾ ਰਥਵਾਨ
36. ਅਨੰਦ- ਬੁੱਧ ਦਾ ਸ਼ਿਸ਼



**ਜਸਬੀਰ ਮੰਡ**

ਇਹ ਨਾ ਕਥਾ ਹੈ ਨਾ ਕਹਾਣੀ ਹੈ; ਨਾ ਵਾਰਤਕ ਹੈ ਨਾ ਵਿਆਖਿਆ ਹੈ; ਨਾ ਨਾਵਲ ਹੈ ਨਾ ਹੀ ਅਨਾਵਲ ਹੈ। ਇਹ ਤਾਂ ਬਾਬੇ ਨਾਨਕ ਦੇ ਸਮੁੱਚੇ ਸਵੈ ਨੂੰ ਗਾਉਂਦੀ ਮਰਦਾਨੇ ਦੀ ਰਬਾਬ ਦਾ ਗੀਤ ਹੈ; ਜਿਸ ਨੂੰ ਮੰਡ ਬੋਲਾਂ ਵਿੱਚ ਉਤਾਰਨ ਦੀ ਕੋਸਿਸ਼ ਕਰ ਰਿਹਾ ਹੈ। ਗੀਤ ਤੇ ਸੰਗੀਤ ਦੀਆਂ ਸੁਰਾਂ-ਧੁਨਾਂ ਦੀ ਵਿਆਖਿਆ ਲਈ ਮੰਡ ਦੋ ਰੂਹਾਂ ਦੀਆਂ ਪੈੜਾਂ ਲੱਭਦਾ ਉਹਨਾਂ ਡੰਡੀਆਂ, ਪਹਿਆਂ, ਦਰਿਆਵਾਂ, ਪਹਾੜਾਂ ਦੀਆਂ ਕੰਦਰਾਂ ਵਿੱਚ ਬੈਠੇ ਤਪ ਕਰਦੇ ਕਦੇ ਅਘੋਰੀ ਨਾਂਗੇ, ਕਦੇ ਕੰਨ ਪਾਟੇ ਤੇ ਕਦੇ ਜਲਧਾਰਾ ਕਰਦੇ ਧੂਣੀਆਂ ਧੁਖਾਉਂਦੇ ਸਾਧਾਂ ਦੀਆਂ ਮੰਡਲੀਆਂ ਕੋਲੋਂ ਵੀ ਪੁੱਛਣਾ ਚਾਹੁੰਦਾ ਹੈ ਕਿ ਇੱਧਰੋਂ ਲੰਘਦੀਆਂ ਤੁਸੀਂ ਵੀ ਦੋ ਰੂਹਾਂ ਦੇਖੀਆਂ ਸੀ।

ਮੰਡ ਬਹੁਤ ਖ਼ੂਬਸੂਰਤੀ ਨਾਲ਼ ਵੇਸਵਾਵਾਂ ਦੇ ਉਤਸਵ ਵਿੱਚ ਬਾਬੇ ਦਾ ਪ੍ਰਵੇਸ਼ ਤੇ ਉਸ ਉਤਸਵ ਦੀ ਵੀ ਕਾਇਆ ਕਲਪ ਕਰ ਦਿੰਦਾ ਹੈ। ਵੇਸਵਾ ਕੁੜੀ ਦੀਆਂ ਅੱਖਾਂ ਵਿੱਚ ਆਏ ਅੱਥਰੂ ਉਸ ਦੀ ਅੰਦਰਲੀ-ਬਾਹਰਲੀ ਸਾਰੀ ਮੈਲ਼ ਧੋ ਜਾਂਦੇ ਨੇ। ਫੇਰ ਉਹ ਸਾਰੀਆਂ ਰਲਕੇ ਬਾਬੇ ਨੂੰ ਉਸ ਤਰ੍ਹਾਂ ਵਿਦਾ ਕਰਦੀਆਂ ਨੇ ਜਿਵੇਂ ਬਾਬਲ ਧੀਆਂ ਨੂੰ ਕਰਦੇ ਨੇ।

ਇਸੇ ਤਰ੍ਹਾਂ ਬਾਬੇ ਤੇ ਮਰਦਾਨੇ ਦਾ ਵਰ੍ਹਿਆਂ ਮਗਰੋਂ ਆਪਣੇ ਆਪ ਨੂੰ ਘਰ ਵੱਲ ਮੁੜਨਾ, ਮਾਂਵਾਂ ਨੂੰ ਮਿਲਣਾ, ਰਵਾਇਤੀ

ਬਾਕੀ ਅਗਲੇ ਫਲੈਪ 'ਤੇ

ਕੁਰਅਤੁੱਲਐਨ ਹੈਦਰ ਨੇ ਜਿਵੇਂ 'ਅੱਗ ਦਾ ਦਰਿਆ' ਵਿੱਚ ਉਰਦੂ ਭਾਸ਼ਾ ਨੂੰ ਵਰਤਿਆ ਹੀ ਨਹੀਂ ਸਿਰਜਿਆ ਵੀ ਹੈ; ਉਸੇ ਤਰ੍ਹਾਂ ਮੰਡ ਨੇ ਪੰਜਾਬੀ ਭਾਸ਼ਾ ਨੂੰ ਬਹੁਅਰਥਕ, ਕਿਤੇ ਨਾਟਕੀ, ਕਿਤੇ ਕਾਵਿਕ, ਕਿਤੇ ਪ੍ਰਤੀਕਾਂ ਰਾਹੀਂ ਸਿਰਜਿਆ ਵੀ ਹੈ। ਜਿਸ ਤੋਂ ਮੰਡ ਦੀ ਸੋਚ ਅਤੇ ਸਮਝ ਦੀ ਸਮਰੱਥਾ ਦਾ ਪਤਾ ਲੱਗਦਾ ਹੈ।

-ਡਾ. ਦਲੀਪ ਕੌਰ ਟਿਵਾਣਾ

'ਬੋਲ ਮਰਦਾਨਿਆ' ਨਾਵਲ ਦਾ ਛਪਣਾ ਸਾਧਾਰਨਤਾ ਵਾਪਰਨ ਵਾਲੀ ਘਟਨਾ ਨਹੀਂ। ਇਸ ਤਰ੍ਹਾਂ ਦਾ ਨਾਵਲ ਕਦੇ ਹੀ ਛਪਦਾ ਹੈ। ਇਹ ਸਾਡੇ ਸਮਿਆਂ ਵਿੱਚ ਛਪਿਆ, ਸਾਡੀ ਖ਼ੁਸ਼ਨਸੀਬੀ ਹੈ। ਇਸ ਨਾਵਲ ਨੇ ਵਿਧਾ ਅਤੇ ਵਿਚਾਰ ਦੋਵਾਂ ਪੱਖਾਂ ਤੋਂ ਪੰਜਾਬੀ ਨਾਵਲ ਪਰੰਪਰਾ ਵਿੱਚ ਨਵੀਂ ਪਿਰਤ ਪਾਈ ਹੈ। ਇਸ ਨੇ ਕਹਾਣੀ ਕਹਿਣ ਦੇ ਅੰਦਾਜ਼ ਨੂੰ ਹੀ ਰੂਪਾਂਤਰਿਤ ਨਹੀਂ ਕੀਤਾ ਸਗੋਂ ਅਧਿਆਤਮ/ਧਰਮ ਨੂੰ ਸਮਕਾਲ ਵਿੱਚ ਸਥਿਤ ਕਰਨ ਦੀ ਜਾਚ ਵੀ ਸਿਖਾਈ ਹੈ। ਨਾਵਲ ਦੀ ਭਾਸ਼ਾ ਦਾ ਕਾਵਿਕ/ਫ਼ਲਸਫ਼ਾਨਾ ਅੰਦਾਜ਼ ਅਤੇ ਵਿਚਾਰ ਦੀ ਦਾਰਸ਼ਨਿਕ ਗਹਿਰਾਈ ਦਿਲ ਨੂੰ ਖਿੱਚ ਪਾਉਂਦੇ ਹਨ। ਨਾਵਲ ਨੂੰ ਪੜ੍ਹਦਿਆਂ ਬਾਬੇ ਨਾਨਕ ਅਤੇ ਮਰਦਾਨੇ ਦੇ 'ਪ੍ਰਕਾਸ਼ ਵਿੱਚ' ਜੋ ਪਲ ਬੀਤਦੇ ਹਨ, ਉਹ ਜੀਵਨ ਹੋਂਦ ਨੂੰ ਸੋਹਣਾ ਅਤੇ ਜਿਉਣ-ਯੋਗ ਬਣਾਉਂਦੇ ਹਨ। ਨਾਵਲ ਵਿੱਚ ਨਾਰੀ ਪਾਤਰਾਂ ਦੀ ਤਸਵੀਰਕਸ਼ੀ ਨਾਰੀ ਹੋਂਦ ਦੇ ਬੇਹੱਦ ਨਿੱਘੇ ਅਤੇ ਸਤਿਕਾਰਤ ਰੂਪ ਨੂੰ ਸਾਕਾਰ ਕਰਦੀ ਹੈ। 'ਬੋਲ ਮਰਦਾਨਿਆ' ਧੀਮੀ ਸੁਰ ਵਿੱਚ ਗਹਿਰੀਆਂ ਸੰਵਾਦੀ ਬਾਤਾਂ ਪਾਉਣ ਵਾਲੀ ਅਜਿਹੀ ਰਚਨਾ ਹੈ, ਜਿਸ ਨਾਲ ਸਮਕਾਲੀ ਸਾਹਿਤਕ ਪਰਿਵੇਸ਼ ਗਹਿਰਾ ਅਤੇ ਨਿਰਮਲ ਹੋ ਗਿਆ ਮਹਿਸੂਸ ਹੁੰਦਾ ਹੈ ।

-ਡਾ. ਗੁਰਮੁਖ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ

ਨਾਵਲ 'ਬੋਲ ਮਰਦਾਨਿਆ' ਦਾ ਪ੍ਰਕਾਸ਼ਨ ਆਧੁਨਿਕ ਪੰਜਾਬੀ ਸਾਹਿਤ ਦੀ ਇੱਕ ਅਹਿਮ ਘਟਨਾ ਹੈ। ਮਰਦਾਨਾ ਪੰਜਾਬ ਦੀ ਵਿਰਾਸਤ ਅਤੇ ਕਲਚਰ ਦਾ ਬਹੁਤ ਅਹਿਮ ਕਿਰਦਾਰ ਹੈ। ਗੁਰੂ ਬਾਬੇ ਨਾਲ ਸਭ ਤੋਂ ਲੰਬਾ ਸਮਾਂ ਬਿਤਾਉਣ ਅਤੇ ਉਨ੍ਹਾਂ ਨੂੰ ਸਭ ਤੋਂ ਨੇੜਿਓਂ ਦੇਖਣ ਦਾ ਮਾਣ ਮਰਦਾਨੇ ਨੂੰ ਹਾਸਿਲ ਹੈ ਅਤੇ ਮਰਦਾਨੇ ਵਰਗੀ ਸ਼ਖ਼ਸੀਅਤ ਦੇ ਜੀਵਨ ਨੂੰ ਐਨਾ ਨੇੜੇ ਤੋਂ ਦੇਖਣ ਦਾ ਪੰਜਾਬੀ ਸਾਹਿਤ ਵਿੱਚ ਇਹ ਪਹਿਲਾ ਯਤਨ ਹੈ।

-ਸ਼ਮੀਲ

ਇਤਿਹਾਸ ਨੇ ਮਰਦਾਨੇ ਨੂੰ ਸਿਰਫ਼ 'ਰਬਾਬੀ' ਤੱਕ ਹੀ ਸੀਮਿਤ ਕਰ ਦਿੱਤਾ ਸੀ। ਮੰਡ ਨੇ ਮਰਦਾਨੇ ਦੇ ਸਿਰਫ਼ ਸਾਜ਼ੀ ਹੋਣ ਦੀ ਮਿੱਥ ਨੂੰ ਤੋੜਿਆ ਹੈ। ਉਸਨੇ ਮਰਦਾਨੇ ਦੇ ਸਮਰਪਣ, ਸੂਝ ਅਤੇ ਸਾਦਗੀ ਦੇ ਸੰਗਮ ਨੂੰ ਇੱਕ ਨਵਾਂ ਸੰਵਾਦ ਦਿੱਤਾ ਹੈ। ਪੰਜਾਬੀ ਦੇ ਕਿਸੇ ਵੀ ਨਾਵਲਕਾਰ ਲਈ ਇਹ ਸਭ ਤੋਂ ਵੱਡੀ ਚੁਣੌਤੀ ਸੀ ਕਿ ਉਹ ਇਤਿਹਾਸ ਦੇ ਇਸ ਸਮੇਂ ਨੂੰ ਨਾਵਲ ਵਿੱਚ ਸੁਤੰਤਰ ਜਗ੍ਹਾ ਦਵਾ ਸਕਦਾ। ਮੰਡ ਦੀ ਇਸ ਰਚਨਾ ਵਿੱਚ ਨਾਵਲ ਅਤੇ ਇਤਿਹਾਸ ਦੀ ਸੁਗੰਧ ਬਰਾਬਰ ਆਉਂਦੀ ਹੈ।

-ਏ ਆਰ ਭੱਟ, ਵਿਸ਼ਵ ਪ੍ਰਸਿੱਧ ਸਮਾਜ ਸ਼ਾਸ਼ਤਰੀ

Painting by Jagdeep Garcha




Rs 250/-